# ਗੁਰੂ ਤੇਗ ਬਹਾਦਰ

## ਜੀਵਨ, ਸੰਦੇਸ਼ ਤੇ ਸ਼ਹਾਦਤ

ਸੰਪਾਦਕ
ਤਾਰਨ ਸਿੰਘ





ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ, ਪਟਿਆਲਾ

# ਗੁਰੂ ਤੇਗ ਬਹਾਦਰ

## ਜੀਵਨ, ਸੰਦੇਸ਼ ਤੇ ਸ਼ਹਾਦਤ

(ਸ਼ਹਾਦਤ ਦੀ ਤੀਜੀ ਸ਼ਤਾਬਦੀ ਦੇ ਅਵਸਰ ਤੇ ਪ੍ਰਕਾਸ਼ਿਤ ਸਿਮਰਤੀ ਗ੍ਰੰਥ)

ਸੰਪਾਦਕ

ਤਾਰਨ ਸਿੰਘ




ਪਬਲੀਕੇਸ਼ਨ ਬਿਊਰੋ

ਪੰਜਾਬੀ ਯੂਨੀਵਰਸਿਟੀ, ਪਟਿਆਲਾ

# ਦੋ ਸ਼ਬਦ

ਹਿੰਦ ਦੀ ਚਾਦਰ ਸ੍ਰੀ ਗੁਰੂ ਤੇਗ ਬਹਾਦਰ ਇਤਿਹਾਸ ਦੀਆਂ ਉਨ੍ਹਾਂ ਲਾਜਵਾਬ ਅਤੇ ਲਾਸਾਨੀ ਹਸਤੀਆਂ ਵਿਚੋਂ ਹਨ, ਜਿਨ੍ਹਾਂ ਨੇ ਸਮੇਂ ਸਮੇਂ ਸਿਰ ਸਮੁੱਚੀ ਇਨਸਾਨੀ ਬਰਾਦਰੀ ਨੂੰ ਸਿਦਕ, ਯਕੀਨ, ਸਚਿਆਰਤਾ, ਸਾਂਝੀਵਾਲਤਾ ਅਤੇ ਅਡੋਲ ਦ੍ਰਿੜ੍ਹਤਾ ਦੇ ਮਾਰਗ ਤੇ ਚੱਲਣ ਦੀ ਪ੍ਰੇਰਣਾ ਦਿੱਤੀ ਹੈ। ਜਿਥੋਂ ਤੱਕ ਉਸ ਜ਼ਮਾਨੇ ਵਿਚ ਭਾਰਤੀ ਜੀਵਨ ਅਤੇ ਸਮਾਜਕ ਵਾਤਾਵਰਣ ਦਾ ਸਬੰਧ ਹੈ, ਇਹ ਇਕ ਹਕੀਕਤ ਹੈ ਕਿ ਹਰ ਪਾਸੇ ਮਜ਼ਹਬੀ ਤਅੱਸਬ, ਪ੍ਰਸ਼ਾਸ਼ਕੀ ਅਤਿਆਚਾਰ ਅਤੇ ਧਾਰਮਿਕ ਅੰਧ ਵਿਸ਼ਵਾਸ਼ ਦੇ ਕਾਰਣ ਇਕ ਜਮੂਦ ਅਤੇ ਸ਼ਿਥਿਲਤਾ ਵਿਦਮਾਨ ਸੀ। ਜੀਵਨ ਦੀਆਂ ਉਨ੍ਹਾਂ ਸੱਚੀਆਂ ਅਤੇ ਸੁੱਚੀਆਂ ਕੀਮਤਾਂ ਦੇ ਪ੍ਰਤਿ ਸੁਜੱਗਤਾ ਦਾ ਅਭਾਵ ਸੀ ਜਿਨ੍ਹਾਂ ਦੀ ਪੂਰਤੀ ਮਾਨਵ-ਪ੍ਰਾਣੀ ਦਾ ਵਿਸ਼ੇਸ਼ ਕਰਤੱਵ ਹੈ। ਉਸ ਅੰਧਕਾਰ ਪੂਰਨਾਂ ਅਵਸਥਾ ਵਿਚ ਸ੍ਰੀ ਗੁਰੂ ਤੇਗ ਬਹਾਦਰ ਨੇ ਆਪਣੇ ਜੀਵਨ ਕਰਤੱਵ, ਉਪਦੇਸ਼ ਅਤੇ ਅਮਲੀ ਅਗਵਾਈ ਦੁਆਰਾ ਜੀਣ ਅਤੇ ਥੀਣ ਦੇ ਅਖ਼ਲਾਕੀ ਮਾਰਗ ਤੇ ਚਲਣ ਦਾ ਚਾਉ ਪੈਦਾ ਕੀਤਾ। ਨਵਮ ਨਾਨਕ ਦੇ ਜੀਵਨ ਬ੍ਰਿਤਾਂਤ ਦੀ ਅਤਿਅੰਤ ਮਹੱਤਵਪੂਰਨ ਅਤੇ ਸਦੀਵੀ ਯਾਦਗਾਰੀ ਘਟਨਾ ਹਜ਼ੂਰ ਦੀ ਸ਼ਹੀਦੀ ਹੈ ਜੋ ਇਤਿਹਾਸ ਵਿਚ ਇਕ ਅਗਨਬਿੰਬ ਦੇ ਸਮਾਨ ਸਦਾ ਪ੍ਰਕਾਸ਼ਮਾਨ ਰਹੇਗੀ ਅਤੇ ਜਿਸ ਦਾ ਅਗਨੀ-ਸਵਰ ਸਦਾ ਧਾਰਮਿਕ ਵਿਸ਼ਵਾਸ਼ ਦੀ ਸੁਤੰਤਰਤਾ ਅਤੇ ਨਿਜ ਕਰੱਤਵ ਦੀ ਦ੍ਰਿੜ੍ਹਤਾ ਦੀ ਘੋਸ਼ਨਾ ਕਰਦਾ ਰਹੇਗਾ। ਸ਼ਹਾਦਤ ਦੇ ਸੰਕਲਪ ਸਬੰਧੀ ਕਈ ਪ੍ਰਕਾਰ ਦੀਆਂ ਧਾਰਨਾਵਾਂ ਪ੍ਰਚਲਤ ਹਨ ਪਰੰਤੂ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਜੋ ਵੱਡਾ ਸਾਕਾ ਕਲ ਵਿਚ ਕੀਤਾ ਸੀ ਉਸ ਅਨੁਸਾਰ ਸ਼ਹਾਦਤ ਦੇ ਸੰਕਲਪ ਦੀ ਜਿਹੜੀ ਨਿਆਰੀ ਵਿਸ਼ੇਸ਼ਤਾ ਪ੍ਰਤੱਖ ਹੁੰਦੀ ਹੈ ਉਸ ਦਾ ਤਾਤਪਰਜ ਇਹ ਹੈ ਕਿ ਹਰ ਮਾਨਵ-ਪ੍ਰਾਣੀ ਨੂੰ ਧਾਰਮਿਕ ਵਿਸ਼ਵਾਸ਼ ਅਤੇ ਅਧਿਆਤਮਕ ਜੀਵਨ-ਮਾਰਗ ਉਪਰ ਸਥਿਤ ਰਹਿਣ ਦੀ ਪੂਰਨ ਸੁਤੰਤਰਤਾ ਹੋਣੀ ਚਾਹੀਦੀ ਹੈ। ਸਪਸ਼ਟ ਹੈ ਕਿ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ ਧਾਰਮਿਕ ਸਚਿਆਰਤਾ ਅਤੇ ਸੁਤੰਤਰਤਾ ਦੇ ਸੰਕਲਪ ਦੀ ਸਥਾਈ ਸਥਾਪਨਾ ਹੈ।

ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਅੱਦੁਤੀ ਸ਼ਹੀਦੀ ਦੇ ਤਿੰਨ ਸੌ ਸਾਲਾ ਉਤਸਵ ਇਸ ਸਾਲ ਮਨਾਏ ਜਾ ਰਹੇ ਹਨ। ਕਈਆਂ ਸੰਸਥਾਵਾਂ ਵਲੋਂ ਮਹੱਤਵਪੂਰਣ ਯੋਜਨਾਵਾਂ ਅਨੁਸਾਰ ਕੰਮ ਹੋ ਰਿਹਾ ਹੈ। ਪੰਜਾਬੀ ਯੂਨੀਵਰਸਿਟੀ ਨੇ ਇਸ ਯਾਦਗਾਰੀ ਅਵਸਰ ਉਪਰ ਆਪਣਾ ਯੋਗਦਾਨ ਪਾਉਣ ਲਈ ਕਈ ਸਾਹਿਤਕ, ਸਭਿਆਚਾਰਕ ਅਤੇ ਅਕਾਦਮਿਕ ਯੋਜਨਾਵਾਂ ਉਲੀਕੀਆਂ ਹਨ, ਜਿਨ੍ਹਾਂ ਦਾ ਸੰਖੇਪ ਵੇਰਵਾ ਇਸ ਪ੍ਰਕਾਰ ਹੈ :

(ੳ) ਪੰਜਾਬੀ, ਹਿੰਦੀ ਅਤੇ ਅੰਗ੍ਰੇਜ਼ੀ ਵਿਚ ਇਤਿਹਾਸਕ, ਸਾਹਿਤਕ ਅਤੇ ਦਾਰਸ਼ਨਿਕ ਖੋਜ ਨਿਬੰਧਾਂ ਦੇ ਵਖੋ ਵਖਰੇ ਸੰਗ੍ਰਹਿ ਪ੍ਰਕਾਸ਼ਤ ਕਰਨਾ। ਇਹ ਤਿੰਨੇ ਗ੍ਰੰਥ ਇਕ ਦੂਜੇ ਦਾ ਰੂਪਾਂਤਰ ਨਹੀਂ, ਸਗੋਂ ਆਪਣੇ ਆਪ ਵਿਚ ਸੁਤੰਤਰ ਤੇ ਮੌਲਿਕ ਹੋਣਗੇ।

(ਅ) ਗੁਰੂ ਸਾਹਿਬ ਦੀ ਸਾਰੀ ਬਾਣੀ ਦਾ ਤੁਕ-ਤਤਕਰਾ ਅਤੇ ਸ਼ਬਦ ਅਨੁਕ੍ਰਮਣਿਕਾ ਵਿਦਵਾਨ ਖੋਜੀਆਂ ਦੀ ਸੁਵਿਧਾ ਲਈ ਤਿਆਰ ਕਰਨਾ।

(ੲ) ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਦੀ ਨਿਰਧਾਰਤ ਰਾਗਾਂ ਵਿਚ ਨੋਟੇਸ਼ਨ ਪ੍ਰਕਾਸ਼ਤ ਕਰਨਾ।

(ਸ) ਪੰਜਾਬੀ ਅਤੇ ਅੰਗ੍ਰੇਜ਼ੀ ਵਿਚ ਬੱਚਿਆਂ ਲਈ ਰੋਚਕ ਤੇ ਗਿਆਨਮਈ ਗੁਰ ਜੀਵਨੀ ਪ੍ਰਕਾਸ਼ਤ ਕਰਨਾ।

(ਹ) ਇਸ ਅਵਸਰ ਦੀ ਸ਼ੋਭਾ ਲਈ ਇਕ ਚਿਤ੍ਰ ਤਿਆਰ ਕਰਵਾਇਆ ਗਿਆ ਹੈ, ਜਿਸ ਵਿਚ ਗੁਰੂ ਤੇਗ ਬਹਾਦਰ ਸਾਹਿਬ ਅਤੇ ਨਵਾਬ ਸੈਫ਼ਖਾਨ ਦੀ ਮੁਲਾਕਾਤ ਨੂੰ ਸਾਕਾਰ ਕੀਤਾ ਗਿਆ ਹੈ ।

(ਕ) ਗੁਰੂ ਸਾਹਿਬ ਦੀ ਜੀਵਨੀ ਅਤੇ ਸਿਖਿਆ ਸਬੰਧੀ ਅੰਗ੍ਰੇਜ਼ੀ, ਪੰਜਾਬੀ ਅਤੇ ਉਰਦੂ ਵਿਚ ਪੁਸਤਕਾਂ ਪ੍ਰਕਾਸ਼ਤ ਕੀਤੀਆਂ ਗਈਆਂ ਹਨ ।

(ਖ) ਸ੍ਰੀ ਗੁਰੂ ਸਾਹਿਬ ਦੀ ਸਮੁਚੀ ਬਾਣੀ ਟੀਕੇ ਸਹਿਤ ਅਤੇ ਸੰਖੇਪ ਜੀਵਨੀ ਸਮੇਤ ਦਸ ਪ੍ਰਮੁੱਖ ਪ੍ਰਦੇਸ਼ਕ ਬੋਲੀਆਂ ਵਿਚ ਪ੍ਰਸਤੁਤ ਕਰਨਾ ।

(ਗ) ਸ੍ਰੀ ਗੁਰੂ ਤੇਗ਼ ਬਹਾਦਰ ਜੀ ਦੇ ਯਾਤ੍ਰਾ-ਅਸਥਾਨਾਂ ਅਤੇ ਯਾਦ ਚਿੰਨ੍ਹਾਂ ਦੀ ਐਟਲਸ ਤਿਆਰ ਕਰਨੀ ।

ਇਹ ਪੁਸਤਕ ਉਕਤ ਮਦ ਨੰ: (ੳ) ਦੀ ਪੂਰਤੀ ਵਜੋਂ ਪ੍ਰਸਤੁਤ ਹੈ ।

ਵਿਸ਼ਵ ਸਭਿਅਤਾ ਅਤੇ ਸਭਿਆਚਾਰ ਦੇ ਇਤਿਹਾਸ ਨੂੰ ਵਾਚਿਆਂ ਪ੍ਰਗਟ ਹੁੰਦਾ ਹੈ ਕਿ ਆਪਣੇ ਧਰਮ ਦੀ ਖਾਤਰ ਤਾਂ ਬਹੁਤ ਸਾਰੇ ਸਿਦਕਵਾਨਾਂ ਨੇ ਜਾਨਾਂ ਵਾਰੀਆਂ ਹਨ, ਪਰੰਤੂ ਧਾਰਮਿਕ ਵਿਸ਼ਵਾਸ਼ ਦੀ ਸੁਤੰਤਰਤਾ ਦੀ ਪਵਿਤ੍ਰਤਾ ਨੂੰ ਕਾਇਮ ਰਖਣ ਲਈ ਜੋ ਮਹਾਨ ਬਲੀਦਾਨ ਸ੍ਰੀ ਗੁਰੂ ਤੇਗ ਬਹਾਦਰ ਨੇ ਦਿੱਤਾ ਹੈ, ਉਸ ਦੀ ਸ਼ਾਨ ਬੇ ਮਿਸਾਲ ਹੈ । ਇਹ ਸ਼ਹਾਦਤ ਮਾਨਵ ਧਰਮ ਦੀ ਸੁਤੰਤਰਤਾ ਦੇ ਅਸੂਲ ਦੀ ਸਥਾਪਨਾ ਲਈ ਹੈ । ਜਦੋਂ ਉਦਾਰਤਾ ਅਤੇ ਸਹਿਨਸ਼ੀਲਤਾ ਦਾ ਅਜਿਹਾ ਵਾਤਾਵਰਣ ਕਾਇਮ ਹੋ ਜਾਵੇਗਾ ਜਿਸ ਵਿਚ ਹਰ ਇਕ ਵਿਅਕਤੀ ਕਿਸੇ ਹੋਰ ਦੂਸਰੇ ਪ੍ਰਾਣੀ ਦੇ ਧਰਮ ਨੂੰ ਉਤਨਾ ਹੀ ਪਵਿਤਰ ਅਤੇ ਸਤਿਕਾਰਯੋਗ ਸਮਝੇ ਜਿਤਨਾ ਆਪਣੇ ਧਰਮ ਨੂੰ ਸਮਝਦਾ ਹੈ, ਤਾਂ ਫਿਰ ਇਨਸਾਨੀ ਜ਼ਮੀਰ ਦੀ ਪ੍ਰਕਾਸ਼ਮਈ ਸੂਖਮਤਾ ਵਿਕਸਤ ਹੋ ਸਕੇਗੀ । ਸਰਬਮਈ ਭਰਾਤਰੀਭਾਵ ਅਤੇ ਸਨੇਹਪੂਰਨ ਸਾਂਝੀਵਾਲਤਾ ਲਈ ਇਹ ਆਵੱਸ਼ਕ ਹੈ ਕਿ ਹਰੇਕ ਧਰਮ ਦੀ ਪਾਵਨਤਾ ਨੂੰ ਸਵੀਕਾਰ ਕੀਤਾ ਜਾਵੇ ਤਾਂ ਜੋ ਧਰਮ ਦੀ ਵਾਸਤਵਿਕ ਆਤਮਾ ਸਥਾਪਤ ਹੋ ਸਕੇ । ਨਵਮ ਨਾਨਕ ਤੇਗ ਬਹਾਦਰ ਨੇ ਜਿਹੜਾ ਧਾਰਮਿਕ ਆਦਰਸ਼ ਪ੍ਰਸਤੁਤ ਕੀਤਾ ਹੈ ਉਹ ਕਿਸੇ ਸ਼੍ਰੇਣੀ ਜਾਂ ਵਰਗ ਵਾਸਤੇ ਨਹੀਂ । ਇਹ ਧਰਮ ਸਮੁੱਚੀ ਮਾਨਵ ਜਾਤੀ ਲਈ ਹੈ, ਜਿਸ ਵਿਚ ਹਰ ਇਕ ਇਨਸਾਨ ਨੂੰ ਮਹਿਮਾ ਤੇ ਗੌਰਵ ਦਾ ਹੱਕਦਾਰ ਸਮਝਣ ਦਾ ਉਪਦੇਸ਼ ਹੈ ਅਤੇ ਜਿਸ ਦੇ ਸਭਿਆਚਾਰਕ ਵਿਧਾਨ ਦਾ ਮੂਲ ਸਿਧਾਂਤ ਹੈ :

'ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ'

ਇਹ ਸਿਧਾਂਤ ਮਾਨਵ ਦੀ ਸੁਤੰਤਰਤਾ ਦਾ ਮਹਾਨ ਆਦਰਸ਼ ਹੈ, ਜਿਸ ਦੇ ਮਹੱਤਵ ਨੂੰ ਜਿਵੇਂ ਜਿਵੇਂ ਸਭਿਆਚਾਰਕ ਚੇਤਨਾ ਵਿਚ ਵਾਧਾ ਹੁੰਦਾ ਜਾਵੇਗਾ, ਵਧੇਰੇ ਮਹਿਸੂਸ ਕੀਤਾ ਜਾਵੇਗਾ । ਇਸ ਸਿਮ੍ਰਿਤੀ ਗ੍ਰੰਥ ਵਿਚ ਗੁਰੂ ਸਾਹਿਬ ਦੇ ਜੀਵਨ, ਉਦੇਸ਼, ਬਾਣੀ, ਇਤਿਹਾਸ ਅਤੇ ਸ਼ਹਾਦਤ ਦੇ ਵਖੋ ਵਖਰੇ ਪਹਿਲੂਆਂ ਸਬੰਧੀ ਪ੍ਰਸਿੱਧ ਵਿਦਵਾਨਾਂ ਦੇ ਬਹੁ-ਮੁਲੇ ਲੇਖ ਸ਼ਾਮਲ ਕੀਤੇ ਗਏ ਹਨ ।

ਮੈਨੂੰ ਪੂਰਨ ਆਸ ਹੈ ਕਿ ਇਸ ਗ੍ਰੰਥ ਦਾ ਯੋਗ ਸਵਾਗਤ ਹੋਵੇਗਾ । ਜਿਨ੍ਹਾਂ ਸੁਯੋਗ ਵਿਦਵਾਨਾਂ ਨੇ ਇਸ ਗ੍ਰੰਥ ਲਈ ਅਸਾਨੂੰ ਆਪਣੀਆਂ ਉੱਤਮ ਰਚਨਾਵਾਂ ਭੇਜੀਆਂ ਹਨ ਮੈਂ ਉਨ੍ਹਾਂ ਦਾ ਦਿਲੋਂ ਧੰਨਵਾਦ ਕਰਦੀ ਹਾਂ ।

ਇਹ ਗ੍ਰੰਥ ਗੁਰੂ-ਵਿਅਕਤਿਤਵ-ਸੂਰਜ ਨੂੰ ਸ਼੍ਰਧਾ ਦਾ ਇਕ ਅਰਘ ਹੈ ।

ਪੰਜਾਬੀ ਯੂਨੀਵਰਸਿਟੀ,
ਪਟਿਆਲਾ

ਇੰਦਰਜੀਤ ਕੌਰ
ਵਾਈਸ-ਚਾਂਸਲਰ

# ਪ੍ਰਵੇਸ਼

I

ਅੱਜ ਤਿੰਨ ਸੌ ਵਰ੍ਹਿਆਂ ਮਗਰੋਂ ਅਸੀਂ ਸਿਖ ਇਤਿਹਾਸ ਦੀ ਇਕ ਮਹਾਨ ਘਟਨਾ ਨੂੰ ਮੁੜ ਵਿਚਾਰ ਰਹੇ ਹਾਂ। ਇਹ ਘਟਨਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੀ ਸ਼ਹਾਦਤ ਦਾ ਸਾਕਾ ਸੀ ਜੋ ਸੰਨ 1675 ਈ. ਵਿਚ ਵਾਪਰਿਆ। ਇਹ ਇਤਿਹਾਸਕ ਘਟਨਾ ਬੜੀ ਦੁਖਦਾਈ ਸੀ ਜਿਸ ਤੇ ਹਾਹਾਕਾਰ ਵੀ ਹੋਈ ਅਤੇ ਜੈ ਜੈਕਾਰ ਵੀ ਹੋਈ। ਇਹ ਘਟਨਾ ਕਿਸੇ ਇਤਿਹਾਸਕ ਹਾਲਾਤ ਦੇ ਕਾਰਨ ਵਜੋਂ ਵਾਪਰੀ ਜੋ ਕਿਸੇ ਧਿਰ ਨੂੰ ਅਪਰਵਾਨ ਸਨ, ਜੋ ਸਾਧੂ ਤੇ ਧਰਮੀ ਲੋਕ ਸਹਿ ਨਹੀਂ ਸਨ ਸਕਦੇ। ਇਕ ਪਾਸੇ ਸ਼ਾਹੀ ਜਬਰ ਸੀ ਤੇ ਦੂਜੇ ਪਾਸੇ ਦਬੇ ਹੋਏ ਤੇ ਅਨਿਆਂ ਦਾ ਸ਼ਿਕਾਰ ਹੋ ਰਹੇ ਲੋਕਾਂ ਦਾ ਰਾਖਾ ਸੀ। ਪ੍ਰਭੂ ਆਪ ਗੁਰੂ ਤੇਗ ਬਹਾਦਰ ਦੇ ਰੂਪ ਵਿਚ ਭਾਰਤੀ ਧਰਮ ਤੇ ਸਭਿਆਚਾਰ ਦੀ ਰਾਖੀ ਕਰ ਰਿਹਾ ਸੀ—'ਤਿਲਕ ਜੰਞੂ ਰਾਖਾ ਪ੍ਰਭ ਤਾਕਾ'।

ਇਹ ਸਾਕਾ ਬੜਾ ਮਹਾਨ ਸੀ ਪਰ ਸਮੁਚੇ ਸਿਖ ਇਤਿਹਾਸ ਵਿਚ ਇਕ ਕੜੀ ਸੀ। ਸਿਖ ਇਤਿਹਾਸ 'ਧੁਰ ਕੀ ਬਾਣੀ' ਦੇ ਸਿਧਾਂਤਾਂ ਤੇ ਆਦਰਸ਼ਾਂ ਅਨੁਸਾਰ ਵਿਕਾਸ ਕਰ ਰਿਹਾ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਧਰਮ ਦਾ ਨਿਸ਼ਾਨਾ ਦੋ ਪੱਖੀ ਮੰਨਿਆ। ਉਸ ਨਿਸ਼ਾਨੇ ਦਾ ਇਕ ਪੱਖ ਸੀ ਸਚ ਨੂੰ ਜਾਣਨਾ ਅਤੇ ਹੁਕਮ-ਰਜ਼ਾ ਤੇ ਅੰਦਰ ਦੀ ਆਵਾਜ਼ ਨੂੰ ਪਛਾਣਨਾ ਪਰ ਉਸ ਦਾ ਦੂਜਾ ਪੱਖ ਸੀ ਕੂੜ ਦੀ ਪਾਲ ਨੂੰ ਤੋੜਨਾ। ਆਪ ਨੇ ਦ੍ਰਿੜ੍ਹ ਕੀਤਾ ਕਿ ਸਚ ਤਾਂ ਸਦਾ ਇਕੋ ਹੈ, ਤੇ ਤਿਲਕ-ਜੰਞੂ, ਮਸੀਤ-ਮੁਸਲੇ, ਮੁੰਦਾ-ਡੰਡੇ ਦੇ ਚਿੰਨ੍ਹਾਂ ਵਿਚ ਇਕ ਸਮਾਨ ਹੈ ਜਾਂ ਸਾਰੇ ਧਰਮ-ਮਾਰਗਾਂ ਵਿਚ ਸਮਰੂਪ ਹੈ, ਉਹ ਦਇਆ ਦਾ ਪੁਤਰ ਹੈ ਅਤੇ ਸੰਤੋਖੀ ਮਨੁਖ ਉਸਾਰਦਾ ਹੈ ਜੋ ਬ੍ਰਹਮੰਡ ਦੇ ਨਿਜ਼ਾਮ ਨੂੰ ਸਥਿਰ ਕਰਦਾ ਹੈ। ਪਰ ਆਪ ਨੇ ਇਹ ਵੀ ਦਰਸਾਇਆ ਕਿ ਕੂੜ ਦੇ ਕਈ ਰੂਪ ਹਨ ਤੇ ਸਚਿਆਰ ਬਣਨ ਲਈ ਕੂੜ ਦੀ ਪਾਲ ਨਾਲ ਸਦਾ ਟਕਰਾਣ ਦੀ ਲੋੜ ਰਹੇਗੀ। ਸਚ ਦੇ ਆਸ਼ਕ ਵੀ ਹਨ ਪਰ ਕੂੜ ਦੇ ਜਾਲ ਵਿਚ ਵੀ ਬਹੁਤ ਜੀਵ ਫਸੇ ਹੋਏ ਹਨ ਜਿਸ ਕਰਕੇ ਸਚ ਤੇ ਕੂੜ, ਦੇਵ ਤੇ ਦੈਂਤ, ਗੁਰਮੁਖਿ ਤੇ ਮਨਮੁਖ ਵਿਚ ਪਰਸਪਰ ਨਿਰੰਤਰ ਟਕਰ ਚਲ ਰਹੀ ਹੈ। ਸੋ ਸਿਖ ਸਿਧਾਂਤਾਂ ਅਨੁਸਾਰ ਸਚ ਦੇ ਧਰਮ ਦੀ ਕੂੜ ਦੇ ਅਧਰਮ ਨਾਲ ਟਕਰ ਅਵਸ਼ ਹੈ।

ਮਧ ਕਾਲੀਨ ਭਾਰਤੀ ਜੀਵਨ ਬਾਹਰੋਂ ਰਾਜਸੀ ਪਰਾਧੀਨਤਾ ਦਾ ਸ਼ਿਕਾਰ ਸੀ ਤੇ ਅੰਦਰੋਂ ਕਈ ਪ੍ਰਕਾਰ ਦੇ ਪਾਖੰਡ ਦਾ, ਜਿਸ ਨੂੰ 'ਧਰਮ' ਮੰਨਿਆ ਜਾਂਦਾ ਸੀ। ਇਹ ਦੋਵੇਂ ਹਾਲਤਾਂ ਕੂੜ ਦੇ ਹੀ ਰੂਪ ਸਨ। ਗੁਰੂ ਸਾਹਿਬਾਨ ਦੀ ਸਚਿਆਰਤਾ ਰਾਜ ਨਾਲ ਵੀ ਟਕਰਾਈ ਅਤੇ ਝੂਠੇ ਬ੍ਰਾਹਮਣਵਾਦ, ਮੁਲਾਂਵਾਦ, ਜੋਗਵਾਦ ਨਾਲ ਵੀ ਠਹਿਕੀ। ਗੁਰੂ ਸਾਹਿਬਾਨ ਦਾ ਆਸ਼ਾ ਹਾਲਾਤ ਦਾ ਸੁਧਾਰ ਕਰਨਾ ਸੀ, ਨਾ ਕਿ ਧਿੰਙੋ ਜ਼ੋਰੀ ਲੜਾਈ ਮੁਲ ਲੈਣਾ ਸੀ। ਪਰ ਕਈ ਉਤਰਾ-ਚੜ੍ਹਾ ਝਾਗਣ ਮਗਰੋਂ ਹਕੂਮਤ ਹਥੋਂ ਸ੍ਰੀ ਗੁਰੂ ਅਰਜਨ ਸਾਹਿਬ ਦੀ ਸ਼ਹਾਦਤ ਵਾਪਰੀ। ਹਕੂਮਤ ਦੇ ਪ੍ਰਤਿਨਿਧ ਜਹਾਂਗੀਰ ਨੇ ਆਪ ਲਿਖਿਆ ਹੈ ਕਿ ਉਹ ਗੁਰੂ ਅਰਜਨ ਨੂੰ ਗੋਇੰਦਵਾਲ ਤੋਂ, ਐਸੇ ਖੁਲ੍ਹੇ ਪ੍ਰਚਾਰ ਦੀ ਆਗਿਆ ਨਹੀਂ ਸੀ ਦੇ ਸਕਦਾ ਜਿਸ ਕਾਰਨ ਭਾਰਤੀ ਜਨਤਾ, ਹਿੰਦੂ ਤੇ ਮੁਸਲਮਾਨ, ਉਸ ਦੇ ਦਸੇ ਸਚ ਦੇ ਮਾਰਗ ਨੂੰ ਗ੍ਰਹਿਣ ਕਰਨ। ਇਸੇ ਤਰ੍ਹਾਂ ਹੋਰ ਉਤਰਾ-ਚੜ੍ਹਾ ਲੰਘਦੇ ਗਏ। ਸਮਾਂ ਆ ਗਿਆ ਜਦੋਂ ਗੁਰੂ ਹਰਿ ਰਾਏ ਸਾਹਿਬ ਨੇ ਆਪਣੇ ਜਾਨਸ਼ੀਨ ਗੁਰੂ ਹਰਿ ਕ੍ਰਿਸ਼ਨ ਸਾਹਿਬ ਨੂੰ ਹਦਾਇਤ ਕੀਤੀ ਕਿ ਉਹ ਕਦੇ ਸਮਰਾਟ ਔਰੰਗਜ਼ੇਬ ਦੇ ਮੂੰਹ ਨਾ ਲਗਣ। ਇਹ ਸੰਕੇਤ ਸੀ ਕਿ ਹੁਣ ਰਾਜ ਤੇ ਧਰਮ ਦੀ ਟਕਰ ਉਥੇ ਪਹੁੰਚ ਗਈ ਹੈ ਜਿਥੇ ਕਿਸੇ ਸਮਝੌਤੇ

ਦੀ ਆਸ ਨਹੀਂ ਹੋ ਸਕਦੀ, ਪਾਣੀ ਸਿਰੋਂ ਲੰਘ ਰਿਹਾ ਹੈ ਅਤੇ ਦੋਹਾਂ ਧਿਰਾਂ ਦੇ ਪਰਸਪਰ ਸਾਂਝ ਤੇ ਮਿਲਵਰਤਣ ਦੀ ਪ੍ਰਾਪਤੀ ਦੇ ਸਾਰੇ ਹੀਲੇ ਨਿਸਫਲ ਹੋ ਚੁਕੇ ਹਨ ਹੁਣ ਟਕਰ ਅਵਸ਼ ਹੈ। ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਨੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਨੂੰ ਗੁਰੂ ਥਾਪਿਆ ਤੇ ਇਹ ਚੁਣਾਉਤੀ ਨਾਲ ਹੀ ਆਈ। ਹੁਣ ਉਹ ਵਿਸ਼ੇਸ਼ ਸਮਾ ਆ ਗਿਆ ਸੀ ਜਦੋਂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੀ ਅਗਵਾਈ ਤੇ ਤਕੜਾਈ ਦੀ ਲੋੜ ਸੀ।

## II

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਨੇ ਆਪਣਾ ਕਰਤਵ ਪਾਲਣ ਲਈ ਪਹਿਲਾਂ ਕੁੱਝ ਸਿਧਾਂਤਕ ਪਰਿਵਰਤਨ, ਸਥਿਤੀ ਅਨੁਸਾਰ, ਬਾਣੀ ਵਿਚ ਕੀਤਾ। ਆਪ ਦੀ ਸਾਰੀ ਬਾਣੀ 59 ਸ਼ਬਦ ਤੇ 57 ਸਲੋਕ ਹਨ। ਸ਼ਬਦ ਗਉੜੀ, ਆਸਾ, ਦੇਵਗੰਧਾਰੀ, ਬਿਹਾਗੜਾ, ਸੋਰਠਿ, ਧਨਾਸਰੀ, ਜੈਤਸਰੀ, ਟੋਡੀ, ਤਿਲੰਗ, ਬਿਲਾਵਲ, ਰਾਮਕਲੀ, ਮਾਰੂ, ਬਸੰਤ, ਸਾਰੰਗ ਤੇ ਜੈਜਾਵੰਤੀ ਰਾਗਾਂ ਵਿਚ ਹਨ। ਆਪ ਦੇ ਸਲੋਕ ਸਲੋਕ ਵਾਰਾਂ ਤੋਂ ਵਧੀਕ ਦੇ ਅੰਤ ਤੇ ਦਰਜ ਹਨ। ਆਪ ਦੀ ਥੋੜ੍ਹੇ ਜਿੰਨੇ ਆਕਾਰ ਦੀ ਬਾਣੀ ਵਿਚ ਚਾਰ ਸਲੋਕ ਐਸੇ ਹਨ ਜੋ ਸਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਤੋਂ ਹਰ ਤਰ੍ਹਾਂ ਵਿਲਖਣ, ਨਿਆਰੇ ਤੇ ਵਖਰੇ ਹਨ। ਇਨ੍ਹਾਂ ਚਾਰ ਮੰਤਕੀ ਸਲੋਕਾਂ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹੋਰ ਸਾਰੀ ਬਾਣੀ ਵਿਚ ਵਿਚਾਰਾਂ, ਸਿਧਾਂਤਾਂ, ਆਦਰਸ਼ਾਂ, ਭਾਵਨਾਵਾਂ, ਸ਼ੈਲੀ, ਬਲ, ਸਮਰਥਾ, ਯਥਾਰਥਕਤਾ ਦਾ ਫ਼ਰਕ ਹੈ। ਇਨ੍ਹਾਂ ਚਾਰ ਮੰਤਕੀ ਸਲੋਕਾਂ ਦੀ ਸ਼ਕਤੀ ਹੋਰ ਹੈ, ਇਨਾਂ ਦਾ ਓਜ ਹੋਰ ਹੈ, ਇਨ੍ਹਾਂ ਦੀ ਵੰਗਾਰ ਹੋਰ ਹੈ, ਇਨ੍ਹਾਂ ਦੀ ਦ੍ਰਿਸ਼ਟੀ ਹੋਰ ਹੈ।

ਇਹ ਸਲੋਕ ਸਾਰੇ ਭਾਰਤੀ ਚਿੰਤਨ ਤੋਂ ਵਿਲਖਣ ਹਨ, ਨਾਥਾਂ, ਸਿਧਾਂ ਦੇ ਚਿੰਤਨ ਤੋਂ ਨਿਆਰੇ ਹਨ; ਸੰਤਾਂ-ਭਗਤਾਂ ਦੇ ਵਿਚਾਰਾਂ ਤੋਂ ਭਿੰਨ ਹਨ; ਹੋਰ ਗੁਰੂ ਸਾਹਿਬਾਨ ਦੇ ਵਿਚਾਰਾਂ ਤੋਂ ਭਿੰਨ ਹਨ।

ਇਹ ਚਾਰ ਸਲੋਕ ਭਾਰਤੀ ਇਤਿਹਾਸ ਦੀ ਇਕ ਮੰਜ਼ਲ ਤੇ ਆ ਕੇ ਹੀ ਕਹੇ ਜਾ ਸਕਦੇ ਸਨ। ਲੰਮੇ ਤਜਰਬੇ ਤੇ ਪਰਸਪਰ ਵਿਹਾਰ ਦੇ ਤਜਰਬੇ ਨਾਲ ਹੀ ਉਪਜ ਸਕਦੇ ਸਨ। ਸਮੇਂ ਸਿਰ ਹੀ ਇਨ੍ਹਾਂ ਦੀ ਵੰਗਾਰ ਆ ਸਕਦੀ ਸੀ। ਸਮੇਂ ਸਿਰ ਹੋਰ ਸਾਰੇ ਹੀਲੇ ਨਿਸਫਲ ਹੋ ਚੁਕਣ ਮਗਰੋਂ ਹੀ ਇਹ ਸਲੋਕ ਮੂੰਹੋਂ ਉਚਾਰੇ ਜਾ ਸਕਦੇ ਸਨ। ਗਲ ਕੀ ਇਨ੍ਹਾਂ ਸ਼ਲੋਕਾਂ ਦੇ ਉਚਾਰਣ ਦਾ ਠੀਕ ਸਮਾ ਆ ਗਿਆ ਸੀ। ਇਨ੍ਹਾਂ ਸਲੋਕਾਂ ਨੇ ਭਾਰਤੀ ਇਤਿਹਾਸ ਬਦਲਣਾ ਸੀ। ਇਹ ਸ਼ਲੋਕ ਖਾਲਸਾ ਪੰਥ ਦੇ ਜਨਮ ਦਾਤਾ ਹਨ। ਇਹ 'ਵਾਹਿਗੁਰੂ ਜੀ ਕੀ ਫਤਹ' ਦੇ ਜ਼ਾਮਨ ਹਨ। ਇਹ ਸਿਖੀ ਦੀ ਨੀਂਹ ਵਿਚ ਲੁਪਤ ਸਨ, ਸਮਾ ਆ ਗਿਆ ਤੇ ਗੁਰੂ ਤੇਗ ਬਹਾਦਰ ਨੇ ਇਨ੍ਹਾਂ ਨੂੰ ਪ੍ਰਗਟ ਕਰ ਦਿਤਾ।

## III

ਉਹ ਚਾਰ ਮੰਤਕੀ ਸਲੋਕ ਇਹ ਹਨ :

(1) ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨਿ ॥
ਕਹੁ ਨਾਨਕ ਸੁਨਿ ਰੇ ਮਨਾ ਗਿਆਨੀ ਤਾਹਿ ਬਖਾਨਿ ॥ (੧੬,੧੪੨੭)

(2) ਚਿੰਤਾ ਤਾ ਕੀ ਕੀਜੀਐ ਜੋ ਅਨਹੋਨੀ ਹੋਇ ॥
ਇਹੁ ਮਾਰਗੁ ਸੰਸਾਰ ਕੋ ਨਾਨਕ ਥਿਰੁ ਨਹੀ ਕੋਇ ॥ (੫੧, ੧੪੨੮)

(3) ਬਲੁ ਛੁਟਕਿਓ ਬੰਧਨ ਪਰੇ ਕਛੂ ਨ ਹੋਤ ਉਪਾਇ ॥
ਕਹੁ ਨਾਨਕ ਅਬ ਓਟ ਹਰਿ ਗਜ ਜਿਉ ਹੋਹੁ ਸਹਾਇ ॥ (੫੩, ੧੪੨੯)

(4) ਬਲੁ ਹੋਆ ਬੰਧਨ ਛੁਟੇ ਸਭੁ ਕਿਛੁ ਹੋਤ ਉਪਾਇ ॥
ਨਾਨਕ ਸਭੁ ਕਿਛੁ ਤੁਮਰੈ ਹਾਥ ਮੈ ਤੁਮਹੀ ਹੋਤ ਸਹਾਇ ॥ (੫੪, ੧੪੨੯)

ਇਹ ਨਵੇਂ ਮੰਤਰ ਹਨ; ਨਵੇਂ ਸਿਧਾਂਤ ਹਨ; ਨਵੇਂ ਗੁਰ ਹਨ; ਨਵੇਂ ਅਸੂਲ ਹਨ; ਨਵਾਂ ਇਨਕਲਾਬ ਹਨ; ਨਵੀਂ ਰਾਹ ਹਨ; ਨਵੇਂ ਸੰਘਰਸ਼ ਦਾ ਬਿਗਲ ਹਨ; ਨਵੀਂ ਵੰਗਾਰ ਹਨ । ਇਹ ਅਬ ਤੋਂ 'ਜਰੇ ਮਰੇ ਸਿਧ ਪਾਈਐ' ਦੀ ਧਾਰਨਾ ਹਨ; ਇਹ ਸਿਰ ਤਲੀ ਤੇ ਧਰ ਕੇ ਯਾਰ ਦੀ ਗਲੀ ਜਾਣ ਦਾ ਸੁਨੇਹਾ ਹਨ; ਇਹ 'ਜੂਝਨ ਕਉ ਦਾਉ' ਦੀ ਚੇਤਾਵਨੀ ਹਨ ।

ਚੂੰ ਕਾਰ ਅਜ ਹਮਾ ਹੀਲਤੇ ਦਰ ਗੁਜ਼ਸ਼ਤ ।
ਹਲਾਲ ਅਸਤ ਬੁਰਦਨ ਬਾ ਸ਼ਮਸ਼ੀਰ ਦਸਤ ।

ਦਾ ਪੇਸ਼ ਖੈਮਾਂ ਹਨ । ਗੁਰੂ ਤੇਗ ਬਹਾਦਰ ਦੀ ਬਾਣੀ ਦੇ ਵੈਰਾਗ, ਤਿਆਗ, ਉਪਰਾਮਤਾ ਵਿਚ ਛੱਪੇ ਹੋਏ ਇਹ ਚਾਰ ਚੰਗਿਆੜੇ ਹਨ ਜਿਨ੍ਹਾਂ ਜਰਵਾਣਾ ਸਾਮਰਾਜ ਮਲ ਦਲ ਕੇ ਸੁਟ ਦਿਤਾ ਤੇ ਤਖਤ-ਤਾਜ ਸਾੜ ਕੇ ਸੁਆਹ ਕਰ ਦਿਤੇ ।

ਇਨ੍ਹਾਂ ਬੋਲਾਂ ਦੀਆਂ ਭਾਵਨਾਵਾਂ ਵੇਖਦੇ ਹਾਂ ।

## IV

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਾਰੀ ਬਾਣੀ ਸਚੇ ਗਿਆਨ ਦੀ ਸਮਰਥਕ ਹੈ । ਇਥੇ ਗਿਆਨ ਨੂੰ ਭਗਤੀ ਅਤੇ ਕਰਮ ਨਾਲ ਸਤਿਕਾਰ ਯੋਗ ਥਾਂ ਮਿਲਦੀ ਹੈ ਬਾਣੀ ਵਿਚ ਗਿਆਨ ਦੀ ਉਸਤਤੀ ਕੀਤੀ ਹੋਈ ਹੈ । ਗੁਰੂ ਗਿਆਨ ਰੂਪ ਹੀ ਹੈ । ਵਾਹਿਗੁਰੂ ਗਿਆਨ ਦਾ ਸਮੂਹ ਹੋਣ ਕਰ ਕੇ 'ਵਾਹ' ਹੈ । ਬ੍ਰਹਮ ਆਪ ਸਤਿ ਦੇ ਨਾਲ ਚਿਤ ਹੈ । ਚਿਤ ਹੀ ਉਸ ਦਾ ਪਹਿਲਾ ਗੁਣ ਹੈ । ਚਿਤ ਗਿਆਨ ਹੀ ਹੈ । ਗਿਆਨੀ ਦੀ ਬੜੀ ਉਪਮਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹੈ । ਪਰ ਗਿਆਨ ਤੇ ਗਿਆਨੀ ਦਾ ਜੋ ਸਰੂਪ 'ਭੈ ਕਾਹੂ ਕਉ ਦੇਤ ਨਹਿ, ਨਹਿ ਭੈ ਮਾਨਤ ਆਨਿ' ਵਿਚ ਦਰਸਾਇਆ ਗਿਆ ਹੈ, ਇਹ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹੋਰ ਕਿਤੇ ਨਹੀਂ ਦਸਿਆ ਗਿਆ । ਇਹ ਸਲੋਕ ਤੇ ਇਕ ਆਜ਼ਾਦੀ ਦਾ ਸੰਘਰਸ਼ ਕਰਨ ਵਾਲਿਆਂ ਜੋਧਿਆਂ ਦਾ ਐਲਾਨ ਹੈ; ਇਹ ਤੇ ਹਰ ਤਰ੍ਹਾਂ ਦੀ ਪਰਾਧੀਨਤਾ ਤੋਂ ਨਿਕਲਣ ਦਾ ਐਲਾਨ ਹੈ।

ਗਿਆਨ ਤੇ ਗਿਆਨੀ :-ਗਿਆਨ ਤੇ ਗਿਆਨੀ ਦੇ ਅਨੇਕ ਸਰੂਪ ਦਰਸਾਏ ਗਏ ਹਨ । ਕਬੀਰ ਜੀ ਨੇ ਬੜੇ ਕਮਾਲ ਨਾਲ ਗਿਆਨ ਦਾ ਸਰੂਪ ਦਰਸਾਇਆ ਹੈ :

ਦੇਖੌ ਭਾਈ ਗ੍ਯਾਨ ਕੀ ਆਈ ਆਂਧੀ ॥
ਸਭੈ ਉਡਾਨੀ ਭ੍ਰਮ ਕੀ ਟਾਟੀ ਰਹੈ ਨ ਮਾਇਆ ਬਾਧੀ ॥੧॥
ਦੁਚਿਤੇ ਕੀ ਦੁਇ ਥੂਨਿ ਗਿਰਾਨੀ ਮੋਹ ਬਲੇਡਾ ਟੂਟਾ ॥
ਤਿਸਨਾ ਛਾਨਿ ਪਰੀ ਧਰ ਊਪਰਿ ਦੁਰਮਤਿ ਭਾਂਡਾ ਫੂਟਾ ॥
ਆਂਧੀ ਪਾਛੇ ਜੋ ਜਲੁ ਬਰਖੈ ਤਿਹਿ ਤੇਰਾ ਜਨੁ ਭੀਨਾ ॥
ਕਹਿ ਕਬੀਰ ਮਨਿ ਭਇਆ ਪ੍ਰਗਾਸਾ ਉਦੈ ਭਾਨੁ ਜਬ ਚੀਨਾ ॥੨॥੪੩॥

ਗਉੜੀ ਕਬੀਰ, ੩੩੧

ਜਦੋਂ ਜੀਵ ਨੂੰ ਗਿਆਨ ਹੁੰਦਾ ਹੈ, ਤਦ ਭਰਮ ਮਿਟਦਾ ਹੈ, ਮਾਇਆ ਮੋਹ ਬਿਨਸਦਾ ਹੈ, ਦੋ ਚਿਤਾਪਨ (ਦੁਬਿਧਾ) ਨਸਦੀ ਹੈ, ਸਬੰਧੀਆਂ ਦਾ ਮੋਹ ਹਟਦਾ ਹੈ, ਤ੍ਰਿਸ਼ਨਾ ਰਹਿ ਜਾਂਦੀ ਹੈ, ਦੁਰਮਤਿ ਮੁਕ ਜਾਂਦੀ ਹੈ ਤੇ ਜੀਵ ਸੁਖੀ ਹੋ ਜਾਂਦਾ ਹੈ ।

ਗੁਰੂ ਅਰਜਨ ਸਾਹਿਬ ਨੇ ਗਿਆਨ ਪ੍ਰਕਾਸ਼ ਦਾ ਸਰੂਪ ਬਹੁਤ ਉਤਮ ਦਰਸਾਇਆ ਹੈ ।

ਫੂਟੋ ਆਂਡਾ ਭਰਮ ਕਾ ਮਨਹਿ ਭਇਓ ਪਰਗਾਸੁ ॥
ਕਾਟੀ ਬੇਰੀ ਪਗਹ ਤੇ ਗੁਰਿ ਕੀਨੀ ਬੰਦਿ ਖਲਾਸੁ ॥
ਆਵਣ ਜਾਣੁ ਰਹਿਓ ॥

ਤਪਤ ਕੜਾਹਾ ਬੁਝਿ ਗਇਆ ਗੁਰ ਸੀਤਲ ਨਾਮੁ ਦੀਓ ।।੧।
ਜਬ ਤੇ ਸਾਧੂ ਸੰਗੁ ਭਇਆ ਤਉ ਛੋਡਿ ਗਏ ਨਿਗਹਾਰ ।।
ਜਿਸ ਕੀ ਅਟਕ ਤਿਸ ਤੇ ਛੁਟੀ ਤਉ ਕਹਾ ਕਰੈ ਕੋਟਵਾਰ ।੨।।
ਚੂਕਾ ਭਾਰਾ ਕਰਮ ਕਾ ਹੋਏ ਨਿਹਕਰਮਾ ।
ਸਾਗਰ ਤੇ ਕੰਢੈ ਚੜੇ ਗੁਰਿ ਕੀਨੇ ਧਰਮਾ ।।੩।
ਸਚੁ ਥਾਨੁ ਸਚੁ ਬੈਠਕਾ ਸਚੁ ਸੁਆਉ ਬਣਾਇਆ ।।
ਸਚੁ ਪੂੰਜੀ ਸਚੁ ਵਖਰੋ ਨਾਨਕ ਘਰਿ ਪਾਇਆ ।।੪। (ਮਾਰੂ ੫, ੧੦੦੨)

ਜਦੋਂ ਜੀਵ ਨੂੰ ਗਿਆਨ ਹੁੰਦਾ ਹੈ ਤਦ ਉਸਦਾ ਭਰਮ ਨਾਸ਼ ਹੁੰਦਾ ਹੈ, ਉਸ ਦਾ ਹਿਰਦਾ ਪ੍ਰਕਾਸ਼ਮਾਨ ਹੋ ਜਾਂਦਾ ਹੈ, ਉਸ ਦੀਆਂ ਬੇੜੀਆਂ ਕਟੀਆਂ ਜਾਂਦੀਆਂ ਹਨ, ਉਸ ਦੀ ਬੰਦ ਖਲਾਸ ਹੁੰਦੀ ਹੈ, ਆਵਾਗਵਨ ਮੁਕਦਾ ਹੈ, ਹਿਰਦੇ ਦੀ ਤ੍ਰਿਸ਼ਨਾ ਹਟ ਜਾਂਦੀ ਹੈ, ਹਿਰਦਾ ਸੀਤਲ ਹੋ ਜਾਂਦਾ ਹੈ ।

ਬ੍ਰਹਮ ਗਿਆਨੀ ਦੀ ਅਵਸਥਾ ਸ੍ਰੇਸ਼ਟ ਹੈ । ਮਨੁਖਤਾ ਦਾ ਜੋ ਉਚੇ ਤੋਂ ਉੱਚਾ ਆਦਰਸ਼ ਗੁਰੂ ਅਰਜਨ ਦੇਵ ਜੀ ਦੇ ਸਕਦੇ ਸਨ, ਉਹ ਸੁਖਮਨੀ ਦੀ ਅਠਵੀਂ ਅਸ਼ਟਪਦੀ ਵਿਚ ਦੇ ਦਿਤਾ ਹੈ । ਇਹ ਬ੍ਰਹਮ ਗਿਆਨੀ ਦੀ ਪ੍ਰਕਾਸ਼ਮਈ ਸ਼ਖਸੀਅਤ ਦਾ ਚਿਤਰ ਹੈ :

ਬ੍ਰਹਮ ਗਿਆਨੀ ਸਦਾ ਨਿਰਲੇਪ ।।
ਜੈਸੇ ਜਲ ਮਹਿ ਕਮਲ ਅਲੇਪ ।।
ਬ੍ਰਹਮ ਗਿਆਨੀ ਸਦਾ ਨਿਰਦੋਖ ।।
ਜੈਸੇ ਸੂਰੁ ਸਰਬ ਕਉ ਸੋਖ ।।
ਬ੍ਰਹਮ ਗਿਆਨੀ ਕੈ ਦ੍ਰਿਸਟਿ ਸਮਾਨਿ ।।
ਜੈਸੇ ਰਾਜ ਰੰਕ ਕਉ ਲਾਗੈ ਤੁਲਿ ਪਵਾਨ ।।
ਬ੍ਰਹਮ ਗਿਆਨੀ ਕੈ ਧੀਰਜੁ ਏਕੁ ।।
ਜਿਉ ਬਸੁਧਾ ਕੋਊ ਖੋਦੈ ਚੰਦਨ ਲੇਪ ।।
ਬ੍ਰਹਮ ਗਿਆਨੀ ਕਾ ਇਹੈ ਗੁਨਾਉ ।।
ਨਾਨਕ ਜਿਉ ਪਾਵਕ ਕਾ ਸਹਜ ਸੁਭਾਉ ।੧। (ਗਉੜੀ ਸੁਖਮਨੀ, ੨੭੨)

ਪੂਰਨ ਗਿਆਨ ਵਾਲਾ ਨਿਰਲੇਪ, ਨਿਰਦੋਖ, ਦ੍ਰਿਸ਼ਟ ਸਮਾਨ, ਧੀਰਜਵਾਨ, ਸਹਜ ਸੁਭਾਉ ਵਾਲਾ ਹੁੰਦਾ ਵੀ ।

ਗਿਆਨੀ ਦੇ ਇਹ ਸਾਰੇ ਸਰੂਪ ਬੜੇ ਉਤਮ ਹਨ । ਪਰ ਇਹ ਉਸ ਗਿਆਨੀ ਤੋਂ ਬਿਲਕੁਲ ਵਿਲਖਣ ਹਨ ਜੋ ਕਹਿੰਦਾ ਹੈ 'ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨਿ' । ਇਹ ਗਿਆਨੀ ਤੇ ਕਹਿ ਰਿਹਾ ਹੈ ਕਿ ਮੈਂ ਕਿਸੇ ਨੂੰ ਭੈ ਨਹੀਂ ਦਿੰਦਾ ਅਤੇ ਨਾ ਕਿਸੇ ਦਾ ਭੈ ਮੰਨਦਾ ਹਾਂ । ਇਹ ਐਲਾਨ ਰਾਜਸੀ ਰੰਗ ਦਾ ਹੈ, ਇਸ ਦੀ ਬਿਰਤੀ ਸ੍ਵਾਧੀਨਤਾ ਦੀ ਹੈ, ਇਸ ਦਾ ਸੁਭਾ ਅਖੌਤੀ ਸਮਾਜ ਤੇ ਧਰਮ ਦੀਆਂ ਜ਼ੰਜੀਰਾਂ ਤੋੜਨ ਵਾਲਾ ਹੈ, ਇਸ ਦੀ ਗਰਮੀ ਤੇ ਤਪਸ਼ ਜਰਵਾਣੇ ਅਨਿਆਂ ਨੂੰ ਸਾੜ ਦੇਣ ਵਾਲੀ ਹੈ । ਇਸ ਐਲਾਨ ਵਿਚ ਪ੍ਰੋਟੇਸਟੈਂਟ ਲੋਕਾਂ ਦਾ ਵਿਦਰੋਹ ਹੈ, ਫ਼ਰਾਂਸੀਸੀ ਇਨਕਲਾਬ ਦੀ ਗੂੰਜ ਹੈ, ਅਮਰੀਕਨ ਆਜ਼ਾਦੀ ਦੀ ਲੜਾਈ ਵਾਲੀ ਕਰੜਾਈ ਹੈ। ਇਹ ਐਲਾਨ ਸੰਸਾਰ ਵਿਚ ਹੋਏ ਅਜ਼ਾਦੀ ਦੇ ਪ੍ਰਸਿਧ ਐਲਾਨਾਂ ਦੀ ਬਰਾਬਰੀ ਵਾਲਾ ਹੈ । ਇਹ ਮਨੁਖ ਮਨੁਖ ਦੀ ਬਰਾਬਰੀ, ਅਜ਼ਾਦੀ, ਸ੍ਵਾਧੀਨਤਾ ਦਾ ਐਲਾਨ ਹੈ । ਇਹ ਗਿਆਨ ਨਿਰਾ ਅਧਿਆਤਮੀ ਨਹੀਂ ਇਹ ਵਿਵਹਾਰੀ ਹੈ, ਯਥਾਰਥਕ ਹੈ । ਇਹ ਜੀਵਨ ਘੋਲ ਦਾ ਐਲਾਨ ਹੈ ।

ਭੈ ਤੇ ਨਿਰਭੈ :—ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਭੈ ਤੇ ਨਿਰਭੈਤਾ ਬਾਰੇ ਬਹੁਤ ਸਾਰਾ ਦਸਿਆ

ਹੋਇਆ ਹੈ । ਭੈ ਬਿਨਾ, ਪ੍ਰੇਮਾ ਭਗਤੀ ਅਸੰਭਵ ਮੰਨੀ ਹੈ—'ਜਿਨ੍ਹ ਮਨਿ ਭਉ ਤਿਨ੍ਹਾ ਮਨਿ ਭਾਉ' । ਭੈ ਵਿਚ ਸਾਰਾ ਅਕਾਰ ਦਰਸਾਇਆ ਹੈ—

ਭੈ ਵਿਚਿ ਪਵਣੁ ਵਹੈ ਸਦ ਵਾਉ ॥
ਭੈ ਵਿਚਿ ਚਲਹਿ ਲਖ ਦਰੀਆਉ ॥
ਭੈ ਵਿਚਿ ਅਗਨਿ ਕਢੇ ਵੇਗਾਰਿ ॥
ਭੈ ਵਿਚਿ ਧਰਤੀ ਦਬੀ ਭਾਰਿ ॥
ਭੈ ਵਿਚਿ ਇੰਦੁ ਫਿਰੈ ਸਿਰ ਭਾਰਿ ॥
ਭੈ ਵਿਚਿ ਰਾਜਾ ਧਰਮ ਦੁਆਰੁ ॥
ਭੈ ਵਿਚਿ ਸੂਰਜ ਭੈ ਵਿਚਿ ਚੰਦੁ ॥
ਕੋਹ ਕਰੋੜੀ ਚਲਤ ਨ ਅੰਤੁ ॥
ਭੈ ਵਿਚਿ ਸਿਧ ਬੁਧ ਸੁਰ ਨਾਥ ।
ਭੈ ਵਿਚ ਆਡਾਣੇ ਆਕਾਸ ॥
ਭੈ ਵਿਚਿ ਜੋਧ ਮਹਾਬਲ ਸੂਰ ॥
ਭੈ ਵਿਚਿ ਆਵਹਿ ਜਾਵਹਿ ਪੂਰ ॥
ਸਗਲਿਆ ਭਉ ਲਿਖਿਆ ਸਿਰਿ ਲੇਖੁ ॥
ਨਾਨਕ ਨਿਰਭਉ ਨਿਰੰਕਾਰੁ ਸਚੁ ਏਕੁ । (ਆਸਾ ਦੀ ਵਾਰ, ੧, ੪੬੪)

ਸਾਰੇ ਤੇ ਸਭ ਕੁੱਝ ਭੈ ਵਿਚ ਹੈ, ਨਿਰਭਉ ਕੇਵਲ ਨਿਰੰਕਾਰ ਹੈ ।

ਇਹ ਵੀ ਦਸਿਆ ਹੈ ਕਿ 'ਨਿਰਭਉ ਜਪੈ ਸਗਲ ਭਉ ਮਿਟੈ' ਹੁੰਦਾ ਹੈ । ਮਨੁਖ ਨਿਰਭਉ ਹੁੰਦਾ ਹੈ ਜਦੋਂ ਉਹ ਸਿਮਰਨ ਕਰਦਾ ਹੈ ਅਤੇ ਪ੍ਰਭੂ ਉਸ ਦਾ ਸਾਥੀ ਹੋ ਜਾਂਦਾ ਹੈ ।

ਪਰ 'ਭੈ ਕਾਹੂ ਕਉ ਦੇਤ ਨਹਿ, ਨਹਿ ਭੈ ਮਾਨਤ ਆਨਿ' ਵਾਲਾ ਮਨੁਖ ਹੋਰ ਹੀ ਕੁਝ ਹੈ । ਉਹ 'ਨਿਰਭਉ ਨਿਰਵੈਰ' ਹੈ; ਨਿਰਵੈਰ ਹੈ ਕਿ ਕਿਸੇ ਨੂੰ ਭੈ ਦਿੰਦਾ ਨਹੀਂ, ਨਿਰਭਉ ਹੈ ਕਿ ਕਿਸੇ ਦਾ ਭੈ ਮੰਨਦਾ ਨਹੀਂ । ਇਹ ਭੈ ਨਿਰੇ ਅਦਬ ਜਾਂ ਜ਼ਬਤ ਦੀ ਗਲ ਨਹੀਂ ਹੈ, ਇਸ ਦੀ ਭਾਵਨਾ ਵਧੇਰੇ ਕਰਕੇ ਰਾਜਸੀ ਤੇ ਸਮਾਜਕ ਹੈ ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕਿਸੇ ਹੋਰ ਨੇ ਨਾ ਗਿਆਨੀ ਦੀ ਪਰਿਭਾਸ਼ਾ ਇਹ ਦਿਤੀ ਹੈ ਅਤੇ ਨਾ ਭੈ ਦੇਣ ਤੇ ਮੰਨਣ ਦਾ ਇਹ ਰੂਪ ਦਰਸਾਇਆ ਹੈ ।

## V

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪਹਿਲੀ ਵੰਗਾਰ ਕਬੀਰ ਸਾਹਿਬ ਵਲੋਂ ਹੈ ਜੋ ਨਿਰੀ ਭਗਤੀ ਨਹੀਂ ਕੁੱਝ ਹੋਰ ਵੀ ਹੈ । ਇਹ ਵੰਗਾਰ ਇਤਨੀ ਬਲਵਾਨ ਹੈ ਕਿ ਸਿਖਾਂ ਵਲੋਂ ਲਗਾਏ ਸਾਰੇ ਮੋਰਚਿਆਂ ਦੀ ਪ੍ਰੇਰਨਾ ਰਹੀ ਹੈ । ਇਹ ਵੰਗਾਰ ਹੈ :

ਗਗਨ ਦਮਾਮਾ ਬਾਜਿਓ ਪਰਿਓ ਨੀਸਾਨੈ ਘਾਉ ॥
ਖੇਤੁ ਜੁ ਮਾਂਡਿਓ ਸੂਰਮਾ ਅਬ ਜੂਝਨ ਕੋ ਦਾਉ ॥
ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ ॥
ਪੁਰਜਾ ਪੁਰਜਾ ਕਟ ਮਰੈ ਕਬਹੂ ਨ ਛਾਡੈ ਖੇਤੁ ॥
(ਮਾਰੂ ਬਾਣੀ ਕਬੀਰ ਜੀਓ ਕੀ, ੧੧੦੫)

ਲੜਾਈ ਦਾ ਬਿਗਲ ਬਜ ਗਿਆ ਹੈ, ਡੰਕੇ ਤੇ ਚੋਟ ਲਗ ਗਈ ਹੈ, ਮੈਦਾਨ ਵਿਚ ਨਿਤਰ ਆਏ ਸੂਰਮੇ ਲਈ ਲੜਨ ਤੇ ਮਰਨ ਦਾ ਸਮਾਂ ਹੈ, ਇਹ ਦੀਨਾਂ ਦੀ ਰਖਿਆ ਲਈ ਧਰਮ ਜੁੱਧ ਹੈ । ਪੁਰਜਾ ਪੁਰਜਾ ਕਟ ਮਰਨਾ ਹੈ ਪਰ ਪਿੱਛੇ ਨਹੀਂ ਹਟਣਾ । ਪਿੱਠ ਨਹੀਂ ਦਿਖਾਉਣੀ ।

ਗੁਰੂ ਨਾਨਕ ਦੇਵ ਜੀ ਦੀ ਵੰਗਾਰ ਇਹੋ ਕੁੱਝ ਸੀ, ਪਰ ਉਤਨੀ ਨਹੀਂ ਸੀ। ਉਨ੍ਹਾਂ ਦੀ ਵੰਗਾਰ ਇਹ ਸੀ :

ਜਉ ਤਉ ਪ੍ਰੇਮ ਖੇਲਣ ਕਾ ਚਾਉ।
ਸਿਰੁ ਧਰਿ ਤਲੀ ਗਲੀ ਮੇਰੀ ਆਉ।
ਇਤੁ ਮਾਰਗਿ ਪੈਰੁ ਧਰੀਜੈ।
ਸਿਰੁ ਦੀਜੈ ਕਾਣਿ ਨ ਕੀਜੈ॥

(ਸਲੋਕ ਵਾਰਾਂ ਤੇ ਵਧੀਕ ੧, ੧੪੧੨)

ਪ੍ਰਭੂ–ਪ੍ਰੇਮ ਮਨੁਖਤਾ ਦਾ ਪ੍ਰੇਮ ਹੀ ਹੈ। ਮਨੁਖਤਾ ਨਾਲ ਪ੍ਰੇਮ ਨਿਭਾਉਣ ਲਈ ਸਿਰ ਤਲੀ ਤੇ ਧਰਨਾ ਪੈਂਦਾ ਹੈ। ਇਹ ਕੁਰਬਾਨੀ ਦਾ ਮਾਰਗ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੰਸਾਰ ਦੇ ਮਿਥਿਆ, ਕੂੜਾ, ਅਨਿਸਥਿਰ ਹੋਣ ਦੀ ਸਿਖਿਆ ਬੜੇ ਵਿਸਥਾਰ ਨਾਲ ਦਿਤੀ ਹੋਈ ਹੈ। ਸ੍ਰੀ ਗੁਰੂ ਅਰਜਨ ਸਾਹਿਬ ਨੇ ਦਸਿਆ ਹੈ :

ਮਿਥਿਆ ਤਨੁ ਧਨੁ ਕੁਟੰਬੁ ਸਬਾਇਆ॥
ਮਿਥਿਆ ਹਉਮੈ ਮਮਤਾ ਮਾਇਆ॥
ਮਿਥਿਆ ਰਾਜ ਜੋਬਨ ਧਨ ਮਾਲ॥
ਮਿਥਿਆ ਕਾਮ ਕਰੋਧ ਬਿਕਰਾਲ॥
ਮਿਥਿਆ ਰਥ ਹਸਤੀ ਅਸ੍ਵ ਬਸਤ੍ਰਾ।
ਮਿਥਿਆ ਰੰਗ ਸੰਗਿ ਮਾਇਆ ਪੇਖਿ ਹਸਤਾ॥
ਮਿਥਿਆ ਧ੍ਰੋਹ ਮੋਹ ਅਭਿਮਾਨੁ॥
ਮਿਥਿਆ ਆਪਸ ਊਪਰਿ ਕਰਤ ਗੁਮਾਨੁ।
ਅਸਥਿਰੁ ਭਗਤਿ ਸਾਧ ਕੀ ਸਰਨ॥
ਨਾਨਕ ਜਪਿ ਜਪਿ ਜੀਵੈ ਹਰਿ ਕੇ ਚਰਨ।੪॥

(ਗਉੜੀ ਸੁਖਮਨੀ, ੨੬੮)

ਮਾਇਆ ਦੇ ਸਾਰੇ ਵਿਉਹਾਰ ਨੂੰ ਅਨੇਕ ਤਰ੍ਹਾਂ ਝੂਠਾ ਦਸਿਆ ਗਿਆ ਹੈ :

ਕੂੜੁ ਰਾਜਾ ਕੂੜੁ ਪਰਜਾ ਕੂੜੁ ਸਭੁ ਸੰਸਾਰੁ॥
ਕੂੜੁ ਮੰਡਪ ਕੂੜੁ ਮਾੜੀ ਕੂੜੁ ਬੈਸਣਹਾਰੁ।,
ਕੂੜੁ ਸੁਇਨਾ ਕੂੜੁ ਰੁਪਾ ਕੂੜੁ ਪੈਨਣਹਾਰੁ॥
ਕੂੜੁ ਕਾਇਆ ਕੂੜੁ ਕਪੜੁ ਕੂੜੁ ਰੂਪੁ ਅਪਾਰੁ।
ਕੂੜੁ ਮੀਆ ਕੂੜੁ ਬੀਬੀ ਖਪਿ ਹੋਏ ਖਾਰੁ॥
ਕੂੜਿ ਕੂੜੈ ਨੇਹੁ ਲਗਾ ਵਿਸਰਿਆ ਕਰਤਾਰੁ॥
ਕਿਸੁ ਨਾਲਿ ਕੀਚੈ ਦੋਸਤੀ ਸਭੁ ਜਗੁ ਚਲਣਹਾਰੁ॥
ਕੂੜੁ ਮਿਠਾ ਕੂੜੁ ਮਾਖਿਉ ਕੂੜੁ ਡੋਬੇ ਪੂਰੁ॥
ਨਾਨਕੁ ਵਖਾਣੈ ਬੇਨਤੀ ਤੁਧੁ ਬਾਝੁ ਕੂੜੋ ਕੂੜੁ॥੧॥

'ਸਭ ਕੁਝ ਜੀਵਤ ਕਉ ਬਿਵਹਾਰ' ਦਾ ਸ਼ਬਦ ਚਲਾਣੇ ਦਾ ਸ਼ਬਦ ਹੈ। ਗੁਰੂ ਤੇਗ ਬਹਾਦਰ ਸਾਹਿਬ ਦੀ ਰਚਨਾ ਹੈ :

ਸਭ ਕਿਛੁ ਜੀਵਤ ਕੋ ਬਿਵਹਾਰ।
ਮਾਤ ਪਿਤਾ ਭਾਈ ਸੁਤ ਬੰਧਪ ਅਰੁ ਫੁਨਿ ਗ੍ਰਿਹ ਕੀ ਨਾਰਿ।੧॥ਰਹਾਉ॥
ਤਨ ਤੇ ਪ੍ਰਾਨ ਹੋਤ ਜਬ ਨਿਆਰੇ ਟੇਰਤ ਪ੍ਰੇਤਿ ਪੁਕਾਰਿ॥

ਆਧ ਘਰੀ ਕੋਊ ਨਹਿ ਰਾਖੈ ਘਰਿ ਤੇ ਦੇਤ ਨਿਕਾਰਿ ।੧।।
ਮ੍ਰਿਗ ਤ੍ਰਿਸਨਾ ਜਿਉ ਜਗ ਰਚਨਾ ਯਹ ਦੇਖਹੁ ਰਿਦੈ ਬਿਚਾਰਿ ।।
ਕਹੁ ਨਾਨਕ ਭਜੁ ਰਾਮ ਨਾਮ ਨਿਤ ਜਾਤੇ ਹੋਤ ਉਧਾਰ ।੨।।੨।।
ਜਗਤ ਮੈ ਝੂਠੀ ਦੇਖੀ ਪ੍ਰੀਤਿ ।।
ਅਪਨੇ ਹੀ ਸੁਖ ਸਿਉ ਸਭ ਲਾਗੇ ਕਿਆ ਦਾਰਾ ਕਿਆ ਮੀਤ ।੧। ਰਹਾਉ ।।
ਮੇਰਉ ਮੇਰਉ ਸਭੈ ਕਹਤ ਹੈ ਹਿਤ ਸਿਉ ਬਾਧਿਓ ਚੀਤ ।।
ਅੰਤਿ ਕਾਲਿ ਸੰਗੀ ਨਹ ਕੋਊ ਇਹ ਅਚਰਜ ਹੈ ਰੀਤਿ ।।੧।।
ਮਨ ਮੂਰਖ ਅਜਹੂ ਨਹ ਸਮਝਤ ਸਿਖ ਦੇ ਹਾਰਿਓ ਨੀਤ ।।
ਨਾਨਕ ਭਉਜਲੁ ਪਾਰਿ ਪਰੈ ਜਉ ਗਾਵੈ ਪ੍ਰਭ ਕੇ ਗੀਤ ।।੨।।੩।।੬।।੩੮।।੪੭।।
(ਦੇਵਗੰਧਾਰੀ ਮ:੯,੫੩੬)

ਪਰ ਜੋ ਤਨ ਤੇ ਧਨ ਤੋਂ ਬੇਪਰਵਾਹੀ ਇਸ ਸਲੋਕ :

ਚਿੰਤਾ ਤਾਕੀ ਕੀਜੀਐ ਜੋ ਅਨਹੋਨੀ ਹੋਇ ।।
ਇਹ ਮਾਰਗੁ ਸੰਸਾਰ ਕੋ ਨਾਨਕ ਥਿਰੁ ਨਹੀ ਕੋਇ ।੫੧।,੧੪੨੮

ਵਿਚ ਹੈ ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹੋਰ ਕਿਤੇ ਨਹੀਂ ਹੈ। ਹੋਰ ਥਾਂਈ ਸੰਸਾਰਕ ਪਦਾਰਥਾਂ ਤੋਂ ਨਿਰਾਸ ਹੋਣ ਦੀ ਸਿਖਿਆ ਹੈ, ਇਸ ਸਲੋਕ ਵਿਚ ਇਨ੍ਹਾਂ ਪਦਾਰਥਾ ਨੂੰ ਤੁੱਛ ਸਮਝਣ ਵਾਲੇ ਮਨੁਖ ਦੀ ਦ੍ਰਿੜ੍ਹਤਾ ਹੈ। ਇਹ ਸੰਸਾਰਕ ਪਦਾਰਥ ਤੋਂ ਬੇਪਰਵਾਹ ਹੋਣ ਦੀ ਸਿਖਿਆ ਹੈ। ਇਸ ਸਲੋਕ ਵਿਚ ਉਸ ਮਨੁੱਖ ਦਾ ਚਿਤਰ ਹੈ ਜੋ ਮਾਲ ਧਨ, ਬਾਲ-ਬੱਚੇ, ਸਰੀਰ-ਸਰੂਪ ਨੂੰ, ਕਿਸੇ ਉੱਚੇਰੇ ਆਦਰਸ਼ ਵਿਚ ਨਸ਼ਿਆਇਆ ਹੋਣ ਕਰਕੇ, ਬੇ ਪਰਵਾਹੀ ਨਾਲ ਪਰੇ ਸੁੱਟ ਮਾਰਦਾ ਹੈ। ਇਨ੍ਹਾਂ ਨੂੰ ਕੌਡੀ ਦੀ ਮਹਾਨਤਾ ਵੀ ਨਹੀਂ ਦਿੰਦਾ।

ਇਹ ਹੈ ਉਸ ਮਨੁਖ ਦਾ ਚਿਤਰ ਜੋ ਬਾਬਾ ਦੀਪ ਸਿੰਘ ਦੀ ਵਾਹੀ ਲਕੀਰ ਨੂੰ ਪਾਰ ਕਰ ਗਿਆ ਹੈ। ਜਿਨ੍ਹਾਂ ਗੁਰਮੁਖਾਂ ਦੀ ਰੋਜ਼ ਅਰਦਾਸ ਹੁੰਦੀ ਹੈ, ਇਹ ਉਨ੍ਹਾਂ ਦਾ ਚਿਤਰ ਹੈ, ਜਿਨ੍ਹਾਂ ਤਨ, ਮਨ, ਧਨ ਦੇ ਕੇ ਕਮਾਈ ਕੀਤੀ।

ਇਹ ਸਲੋਕ ਕੁਰਬਾਨੀ ਦੀ ਅਥਾਹ ਭਾਵਨਾ ਨੂੰ ਪ੍ਰਗਟ ਕਰ ਸਕਿਆ ਹੈ ਜੋ ਸਿਖੀ ਦਾ ਸੁਭਾ ਬਣਿਆ ।

VI

ਗੁਰੂ ਨਾਨਕ ਸਾਹਿਬ ਨੇ ਭਾਰਤੀ ਲੋਕਾਂ ਦੀ ਆਤਮਿਕ, ਸਦਾਚਾਰਿਕ, ਸਮਾਜਿਕ, ਸਭਿਆਚਾਰਕ ਬਲਹੀਣਤਾ ਦੇ ਕਈ ਰੂਪ ਦਸੇ ਹਨ; ਉਨ੍ਹਾਂ ਦੇ ਕਾਰਨ ਦਰਸਾਏ ਹਨ : ਉਨ੍ਹਾਂ ਦੀ ਅਲੋਚਨਾ ਕੀਤੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਹ ਚੇਤਨਾ ਕਿਸੇ ਹੋਰ ਭਗਤ ਜਾਂ ਗੁਰੂ ਵਿਚ ਉਸ ਪਧਰ ਦੀ ਨਹੀਂ ਹੈ ਜਿਸ ਪਧਰ ਦੀ ਆਪ ਦੀ ਹੈ। ਇਹ ਪ੍ਰਮਾਣ ਇਸੇ ਚੇਤਨਾ ਦੇ ਹਨ :

(ੳ) ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ ।।
ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ ।।
ਹਉ ਭਾਲਿ ਵਿਕੁੰਨੀ ਹੋਈ ।।
ਆਧੇਰੈ ਰਾਹੁ ਨਾ ਕੋਈ ।
ਵਿਚਿ ਹਉਮੈ ਕਰਿ ਦੁਖੁ ਰੋਈ ।
ਕਹੁ ਨਾਨਕ ਕਿਨਿ ਬਿਧਿ ਗਤਿ ਹੋਈ ।੧। (ਮਾਝ ਵਾਰ ੧, ੧੪੫)

(ਅ) ਸਚਿ ਕਾਲੁ ਕੂੜੁ ਵਰਤਿਆ ਕਲਿ ਕਾਲਖ ਬੇਤਾਲ ।

ਬੀਉ ਬੀਜਿ ਪਤਿ ਲੈ ਗਏ ਅਬ ਕਿਉ ਉਗਵੈ ਦਾਲਿ ॥
ਜੇ ਇਕੁ ਹੋਇ ਤ ਉਗਵੈ ਰੁਤੀ ਹੂ ਰੁਤਿ ਹੋਇ ॥
ਨਾਨਕ ਪਾਹੈ ਬਾਹਰਾ ਕੋਰੈ ਰੰਗੁ ਨ ਸੋਇ ।
ਭੈ ਵਿਚਿ ਖੁੰਬਿ ਚੜਾਈਐ ਸਰਮੁ ਪਾਹੁ ਤਨਿ ਹੋਇ ॥
ਨਾਨਕ ਭਗਤੀ ਜੇ ਰਪੈ ਕੂੜੈ ਸੋਇ ਨ ਕੋਇ ॥੧॥

(ਆਸਾ ਦੀ ਵਾਰ ੧, ੪੬੮)

ੲ) ਲਬੁ ਪਾਪੁ ਦੁਇ ਰਾਜਾ ਮਹਤਾ ਕੂੜੁ ਹੋਆ ਸਿਕਦਾਰੁ ॥
ਕਾਮੁ ਨੇਬੁ ਸਦਿ ਪੁਛੀਐ ਬਹਿ ਬਹਿ ਕਰੇ ਬੀਚਾਰੁ ॥
ਅੰਧੀ ਰਯਤਿ ਗਿਆਨ ਵਿਹੂਣੀ ਭਾਹਿ ਭਰੇ ਮੁਰਦਾਰੁ ॥
ਗਿਆਨੀ ਨਚਹਿ ਵਾਜੇ ਵਾਵਹਿ ਰੂਪ ਕਰਹਿ ਸੀਗਾਰੁ ॥
ਊਚੇ ਕੂਕਹਿ ਵਾਦਾ ਗਾਵਹਿ ਜੋਧਾ ਕਾ ਵੀਚਾਰੁ ॥
ਮੂਰਖ ਪੰਡਿਤ ਹਿਕਮਤਿ ਹੁਜਤਿ ਸੰਜੈ ਕਰਹਿ ਪਿਆਰੁ ॥
ਧਰਮੀ ਧਰਮੁ ਕਰਹਿ ਗਾਵਹਿ ਮੰਗਹਿ ਮੋਖ ਦੁਆਰੁ ॥
ਜਤੀ ਸਦਾਵਹਿ ਜੁਗਤਿ ਨ ਜਾਣਹਿ ਛਡਿ ਬਹਹਿ ਘਰਬਾਰੁ ॥
ਸਭੁ ਕੋ ਪੂਰਾ ਆਪੇ ਹੋਵੈ ਘਟਿ ਨ ਕੋਈ ਆਖੈ ॥
ਪਤਿ ਪਰਵਾਣਾ ਪਿਛੈ ਪਾਈਐ ਤਾ ਨਾਨਕ ਤੋਲਿਆ ਜਾਪੈ ॥੨॥

(ਆਸਾ ਦੀ ਵਾਰ ੧, ੪੬੮-੪੬੯)

(ਸ) ਗਊ ਬਿਰਾਹਮਣ ਕਉ ਕਰੁ ਲਾਵਹੁ ਗੋਬਰਿ ਤਰਣੁ ਨ ਜਾਈ ।
ਧੋਤੀ ਟਿਕਾ ਤੈ ਜਪਮਾਲੀ ਧਾਨੁ ਮਲੇਛਾਂ ਖਾਈ ॥
ਅੰਤਰਿ ਪੂਜਾ ਪੜਹਿ ਕਤੇਬਾ ਸੰਜਮੁ ਤੁਰਕਾ ਭਾਈ ।
ਛੋਡੀਲੇ ਪਾਖੰਡਾ ॥
ਨਾਮਿ ਲਇਐ ਜਾਹਿ ਤਰੰਦਾ ॥੧॥

(ਆਸਾ ਦੀ ਵਾਰ ੧, ੪੭੧)

(ਹ) ਮਾਣਸ ਖਾਣੇ ਕਰਹਿ ਨਿਵਾਜ ॥
ਛੁਰੀ ਵਗਾਇਨਿ ਤਿਨ ਗਲਿ ਤਾਗ ॥
ਤਿਨ ਘਰਿ ਬ੍ਰਹਮਣ ਪੂਰਹਿ ਨਾਦ ।
ਉਨਾ ਭਿ ਆਵਹਿ ਓਈ ਸਾਦ ।
ਕੂੜੀ ਰਾਸਿ ਕੂੜਾ ਵਾਪਾਰੁ ॥
ਕੂੜੁ ਬੋਲਿ ਕਰਹਿ ਆਹਾਰੁ ॥
ਸਰਮ ਧਰਮ ਕਾ ਡੇਰਾ ਦੂਰਿ ॥
ਨਾਨਕ ਕੂੜੁ ਰਹਿਆ ਭਰਪੂਰਿ ॥
ਮਥੈ ਟਿਕਾ ਤੇੜਿ ਧੋਤੀ ਕਖਾਈ ॥
ਹਥਿ ਛੁਰੀ ਜਗਤ ਕਾਸਾਈ ॥
ਨੀਲ ਵਸਤ੍ਰ ਪਹਿਰਿ ਹੋਵਹਿ ਪਰਵਾਣੁ ॥
ਮਲੇਛ ਧਾਨੁ ਲੇ ਪੂਜਹਿ ਪੁਰਾਣੁ ॥
ਅਭਾਖਿਆ ਕਾ ਕੁਠਾ ਬਕਰਾ ਖਾਣਾ ॥
ਚਉਕੇ ਉਪਰਿ ਕਿਸੈ ਨ ਜਾਣਾ ।

ਦੇ ਕੇ ਚਉਕਾ ਕਢੀ ਕਾਰ ।
ਉਪਰਿ ਆਇ ਬੈਠੇ ਕੂੜਿਆਰ ॥
ਮਤੁ ਭਿਟੈ ਵੇ ਮਤੁ ਭਿਟੈ ॥
ਇਹੁ ਅੰਨੁ ਅਸਾਡਾ ਫਿਟੈ ॥
ਤਨਿ ਫਿਟੈ ਫੇੜ ਕਰੇਨਿ ॥
ਮਨਿ ਜੂਠੈ ਚੁਲੀ ਭਰੇਨਿ ॥
ਕਹੁ ਨਾਨਕ ਸਚੁ ਧਿਆਈਐ ॥
ਸੁਚਿ ਹੋਵੈ ਤਾ ਸਚੁ ਪਾਈਐ ।੨॥

(ਆਸਾ ਦੀ ਵਾਰ ੧, ੪੭੧)

ਕਲਜੁਗੀ ਦਸ਼ਾ ਦਾ ਚਿਤਰ ਆਪ ਨੇ ਰਾਮਕਲੀ ਰਾਗ ਵਿਚ ਦਿਤਾ ਹੈ । ਕੁਝ ਸੰਕੇਤ ਦੇਖਣ ਯੋਗ ਹਨ :

ਹੋਵੇ ਪਰਵਾਣਾ ਕਰਹਿ ਧਿਙਾਣਾ ਕਲਿ ਲਖਣ ਵੀਚਾਰਿ ।੧॥ ਰਹਾਉ॥
ਕਿਤੈ ਦੇਸਿ ਨ ਆਇਆ ਸੁਣੀਐ ਤੀਰਥ ਪਾਸਿ ਨ ਬੈਠਾ ॥
ਦਾਤਾ ਦਾਨੁ ਕਰੇ ਤਹ ਨਾਹੀ ਮਹਲ ਉਸਾਰਿ ਨ ਬੈਠਾ ।੨॥
ਜੇ ਕੋ ਸਤੁ ਕਰੈ ਸੋ ਛੀਜੈ ਤਪ ਘਰਿ ਤਪੁ ਨ ਹੋਈ ॥
ਜੇ ਕੋ ਨਾਉ ਲਏ ਬਦਨਾਵੀ ਕਲਿ ਕੇ ਲਖਣ ਏਈ ।੧॥

(ਰਾਮਕਲੀ ਅਸਟ : ੧, ੯੦੨)

'ਘਰਿ ਘਰਿ ਮੀਆ ਸਭਨਾ ਜੀਆ ਬੋਲੀ ਅਵਰ ਤੁਮਾਰੀ', 'ਥਾਨਸਟਿ ਜਗ ਭ੍ਰਸਟ ਹੋਏ ਡੂਬਤਾ ਇਵ ਜਗ', 'ਨੀਲ ਬਸਤ੍ਰ ਲੇ ਕਪੜੇ ਪਹਿਰੇ ਤੁਰਕ ਪਠਾਣੀ ਅਮਲ ਕੀਆ' ਦੇ ਸੰਕੇਤ ਆਪਨੇ ਕੀਤੇ ਹੋਏ ਹਨ ।

ਇਸ ਦੁਰਦਸ਼ਾ ਦੇ ਕਾਰਨ ਵੀ ਆਪ ਨੇ ਦਸੇ ਹੋਏ ਹਨ । ਆਪ ਅਨੁਸਾਰ ਇਸ ਦਾ ਕਾਰਨ ਪੜੇ ਲਿਖੇ ਲੋਕਾਂ ਦਾ ਵਰਗ ਹੈ; ਪੰਡਿਤ, ਪਾਂਧਾ, ਜੋਗੀ ਨਾਥ ਹਨ ਜਿਨ੍ਹਾਂ ਨੂੰ ਅਗਵਾਈ ਦੇਣੀ ਚਾਹੀਦੀ ਸੀ । ਇਸ ਸਲੋਕ ਦੀ ਰਮਜ਼ ਕਮਾਲ ਹੈ :

ਹਰਣਾ ਬਾਜਾਂ ਤੈ ਸਿਕਦਾਰਾਂ ਏਨ੍ਹਾ ਪੜਿਆ ਨਾਉ ॥
ਫਾਂਧੀ ਲਗੀ ਜਾਤਿ ਫਹਾਇਨਿ ਅਗੈ ਨਾਹੀ ਥਾਉ ॥
ਸੋ ਪੜਿਆ ਸੋ ਪੰਡਿਤੁ ਬੀਨਾ ਜਿਨੀ ਕਮਾਣਾ ਨਾਉ ।
ਪਹਿਲੋ ਦੇ ਜੜ ਅੰਦਰਿ ਜੰਮੈ ਤਾ ਉਪਰਿ ਹੋਵੈ ਛਾਉ ।
ਰਾਜੇ ਸੀਹ ਮੁਕਦਮ ਕੁਤੇ ।
ਜਾਇ ਜਗਾਇਨ ਬੈਠੇ ਸੁਤੇ ।
ਚਾਕਰ ਨਹ ਦਾ ਪਾਇਨਿ੍ ਘਾਉ ।
ਰਤੁ ਪਿਤੁ ਕੁਤਿਹੋ ਚਟਿ ਜਾਹੁ ।
ਜਿਥੈ ਜੀਆਂ ਹੋਸੀ ਸਾਰ ।
ਨਕੀ ਵਢੀ ਲਾਇਤਬਾਰ ॥ (ਮਲਾਰ ਵਾਰ ੧, ੧੨੮੮)

ਗੁਰੂ ਨਾਨਕ ਦੇਵ ਜੀ ਨੇ ਇਹ ਸਾਰੀ ਗਿਰਾਵਟ ਤੇ ਉਸ ਦੇ ਕਾਰਨ ਦਸੇ ਹਨ । ਪਰ ਨਿਮਨ ਦਰਜ ਸਲੋਕ ਉਚਾਰਨਾ ਗੁਰੂ ਤੇਗ ਬਹਾਦਰ ਸਾਹਿਬ ਦੇ ਹਿਸੇ ਹੀ ਆਉਣਾ ਸੀ । ਇਸ ਸਲੋਕ ਨੇ ਸਮੇਂ ਸਿਰ ਹੀ ਗੁਰੂ ਨਾਨਕ ਦੇ ਆਦਰਸ਼ ਨੂੰ ਪੂਰਾ ਕਰਨ ਲਈ ਪ੍ਰਗਟ ਹੋਣਾ ਸੀ । ਸਲੋਕ

ਇਹ ਹੈ :

ਬਲੁ ਛੁਟਕਿਓ ਬੰਧਨ ਪਰੇ ਕਛੂ ਨ ਹੋਤ ਉਪਾਇ ॥
ਕਹੁ ਨਾਨਕ ਅਬ ਓਟ ਹਰਿ ਗਜ ਜਿਉ ਹੋਹੁ ਸਹਾਇ ॥੫੩॥

ਇਹ ਮੰਨਣ ਤੋਂ ਇਨਕਾਰ ਨਹੀਂ ਹੈ ਕਿ ਬਲ ਤੋਂ ਭਾਵ ਆਤਮਿਕ, ਮਾਨਸਿਕ, ਆਰਥਿਕ, ਸਦਾਚਾਰ ਹੀ ਹੈ, ਪਰ ਸਰੀਰਕ ਤੇ ਸੈਨਿਕ ਬਲ ਇਸ ਤੋਂ ਖਾਰਜ ਨਹੀਂ ਹੈ। ਇਵੇਂ ਹੀ ਬੰਧਨ ਤੋਂ ਭਾਵ ਆਵਾਗਵਨ, ਕਾਮਾਦਿਕ, ਮਾਇਆ ਦੇ ਬੰਧਨ ਭੀ ਹੈ, ਪਰ ਗੁਲਾਮੀ ਦਾ ਬੰਧਨ ਇਸ ਦੀ ਭਾਵਨਾ ਤੋਂ ਪਰੇ ਨਹੀਂ ਹੈ। ਸਗੋਂ ਜਿਸ ਤਰ੍ਹਾਂ ਗੁਰੂ ਤੇਗ ਬਹਾਦਰ ਸਾਹਿਬ ਨੇ ਬਲ ਤੇ ਬੰਧਨ ਨੂੰ ਇਥੇ ਬੀੜਿਆ ਹੈ, ਉਸ ਤੋਂ ਰਾਜਸੀ ਭਾਵਨਾ ਦਾ ਰੰਗ ਵਧੇਰੇ ਉਘੜਦਾ ਹੈ ਤੇ ਹੋਰ ਘਟ। ਗੁਰੂ ਤੇਗ ਬਹਾਦਰ ਸਾਹਿਬ ਨੇ ਆਪਣੇ ਹੋਰ ਸ਼ਬਦਾਂ ਵਿਚ ਵੀ 'ਬੰਧਨ' ਵਰਤਿਆ ਹੈ ਅਤੇ ਉਥੇ ਵਧੇਰੇ ਭਾਵਨਾ ਆਤਮਿਕ ਬੰਧਨ ਦੀ ਹੈ, ਆਵਾਗਵਨ ਦੀ ਹੈ। ਪਰ ਇਸ ਸਲੋਕ ਵਿਚ ਭਾਵਨਾ ਪਰਾਧੀਨਤਾ ਦੇ ਬੰਧਨ ਦੀ ਹੈ ਤੇ ਦਸਿਆ ਹੈ ਕਿ ਬਲ ਹੀਣ ਹੋਣ ਕਾਰਨ ਇਹ ਬੰਧਨ ਬਣਦਾ ਹੈ। ਜੋ ਕੁਝ ਗੁਰੂ ਨਾਨਕ ਸਾਹਿਬ ਨੇ ਕੌਮ ਦੀ ਦੁਰਦਸ਼ਾ ਬਾਰੇ ਕਿਹਾ ਸੀ, ਉਹ ਸਭ ਆਪ ਨੇ ਠੀਕ ਪ੍ਰਵਾਨ ਕੀਤਾ। ਪਰ ਉਸ ਦਸ਼ਾ ਦਾ ਵਿਸ਼ਲੇਸ਼ਣ ਇਹ ਦਿਤਾ ਕਿ ਬਲਹੀਣ ਹੋਣ ਕਰਕੇ ਇਹ ਦਸ਼ਾ ਵਾਪਰੀ ਹੈ। ਬਲ ਭਗਤੀ ਨਾਲ ਹੀ ਪੈਦਾ ਹੁੰਦਾ ਹੈ; ਇਸ ਗਲ ਨਾਲ ਆਪ ਪੂਰੀ ਭਾਂਤ ਸਹਿਮਤ ਹਨ। ਸੰਕਟ ਸਿਮਰਨ ਨਾਲ ਹੀ ਮਿਟਦੇ ਹਨ :

ਰਾਮ ਨਾਮੁ ਉਰਿ ਮੈ ਗਹਿਓ ਜਾਕੈ ਸਮ ਨਹੀਂ ਕੋਇ ॥
ਜਿਹ ਸਿਮਰਤ ਸੰਕਟ ਮਿਟੈ ਦਰਸੁ ਤੁਹਾਰੋ ਹੋਇ ॥੫੭॥੧॥ (੧੪੨੯)

ਇਸ ਸਲੋਕ ਵਾਲਾ ਕੌਮੀ ਦੁਰਦਸ਼ਾ ਦਾ ਵਿਸ਼ਲੇਸ਼ਣ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹੋਰ ਕਿਤੇ ਨਹੀਂ ਹੈ।

## VII

ਚੌਥਾ ਸਲੋਕ ਹੈ :

ਬਲੁ ਹੋਆ ਬੰਧਨ ਛੁਟੇ ਸਭ ਕਿਛੁ ਹੋਤ ਉਪਾਇ ॥
ਨਾਨਕ ਸਭ ਕਿਛੁ ਤੁਮਰੈ ਹਾਥ ਮੈ ਤੁਮਹੀ ਹੋਤ ਸਹਾਇ ॥੫੪॥ (੧੪੨੯)

ਇਹ ਉਪਰ ਆਏ ਤੀਜੇ ਸਲੋਕ ਦਾ ਹੀ ਦੂਜਾ ਪਾਸਾ ਹੈ। ਸੰਸਾਰ ਨੂੰ ਸੁਵਰਗ ਬਨਾਣ ਦੀ ਇੱਛਾ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹਰ ਥਾਂ ਹੈ। ਇਹ ਬੰਧਨ ਛੁਟਣਾ ਜਾਂ ਮੁਕਤੀ ਹੈ। ਰਵਿਦਾਸ ਜੀ ਦਾ ਇਹ ਸ਼ਬਦ ਹੀ ਦੇਖੋ :

ਬੇਗਮਪੁਰਾ ਸਹਰ ਕੋ ਨਾਉ ॥
ਦੂਖੁ ਅੰਦੋਹੁ ਨਹੀ ਤਿਹਿ ਠਾਉ ।
ਨਾ ਤਸਵੀਸ ਖਿਰਾਜੁ ਨਾ ਮਾਲੁ ।
ਖਉਫੁ ਨ ਖਤਾ ਨ ਤਰਸੁ ਜਵਾਲੁ ॥੧॥
ਅਬ ਮੋਹਿ ਖੂਬ ਵਤਨ ਗਹ ਪਾਈ ।
ਊਹਾ ਖੈਰਿ ਸਦਾ ਮੇਰੇ ਭਾਈ ।ਰਹਾਉ।
ਕਾਇਮੁ ਦਾਇਮੁ ਸਦਾ ਪਾਤਿਸਾਹੀ ॥
ਦੋਮ ਨ ਸੇਮ ਏਕ ਸੋ ਆਹੀ ॥
ਆਬਾਦਾਨੁ ਸਦਾ ਮਸਹੂਰ ।
ਊਹਾ ਗਨੀ ਬਸਹਿ ਮਾਮੂਰ ।੨॥

ਜਿਉ ਤਿਉ ਸੈਲ ਕਰਹਿ ਜਿਉ ਭਾਵੈ ॥
ਮਹਰਮ ਮਹਲ ਨ ਕੋ ਅਟਕਾਵੈ ॥
ਕਹਿ ਰਵਿਦਾਸ ਖਲਾਸ ਚਮਾਰਾ ।
ਜੋ ਹਮ ਸਹਰੀ ਸੁ ਮੀਤੁ ਹਮਾਰਾ ।੩॥੨॥(ਰਾਗ ਗਉੜੀ ਰਵਿਦਾਸ ਜੀ, ੩੪੫)

ਸ੍ਰੀ ਗੁਰੂ ਅਰਜਨ ਸਾਹਿਬ ਵੀ ਹਲੇਮੀ ਰਾਜ ਚਾਹੁੰਦੇ ਹਨ ਤੇ ਉਸ ਦੀ ਪ੍ਰਾਪਤੀ ਦਾ ਤਰੀਕਾ ਭੀ ਦਸਦੇ ਹਨ :

ਮੈ ਬਧੀ ਸਚੁ ਧਰਮਸਾਲ ਹੈ ॥
ਗੁਰਸਿਖਾ ਲਹਦਾ ਭਾਲਿ ਕੈ ।
ਪੈਰ ਧੋਵਾ ਪਖਾ ਫੇਰਦਾ ਤਿਸੁ ਨਿਵਿ ਨਿਵਿ ਲਗਾ ਪਾਇ ਜੀਉ ॥੧੦।
ਸੁਣਿ ਗਲਾ ਗੁਰ ਪਹਿ ਆਇਆ ॥
ਨਾਮੁ ਦਾਨੁ ਇਸਨਾਨੁ ਦਿੜਾਇਆ ॥
ਸਭੁ ਮੁਕਤੁ ਹੋਆ ਸੈਸਾਰੜਾ ਨਾਨਕ ਸਚੀ ਬੇੜੀ ਚਾੜਿ ਜੀਉ ॥੧੧।
ਸਭ ਸ੍ਰਿਸਟਿ ਸੇਵੇ ਦਿਨੁ ਰਾਤਿ ਜੀਉ ॥
ਦੇ ਕੰਨੁ ਸੁਣਹੁ ਅਰਦਾਸਿ ਜੀਉ ॥
ਠੋਕਿ ਵਜਾਇ ਸਭ ਡਿਠੀਆ ਤੁਸਿ ਆਪੇ ਲਇਅਨੁ ਛਡਾਇ ਜੀਉ ॥੧੨।
ਹੁਣਿ ਹੁਕਮੁ ਹੋਆ ਮਿਹਰਵਾਣ ਦਾ ॥
ਪੈ ਕੋਇ ਨ ਕਿਸੈ ਰਞਾਣਦਾ ॥
ਸਭ ਸੁਖਾਲੀ ਵੁਠੀਆ ਇਹੁ ਹੋਆ ਹਲੇਮੀ ਰਾਜੁ ਜੀਉ ॥੧੩॥
(ਸਿਰੀ ਰਾਗ ੫,੭੩)

ਇਹ ਅੰਦਰ ਦੇ ਸੁਵਰਗ ਹਨ । ਬਹੁਤ ਉਤਮ ਹਨ । ਇਨ੍ਹਾਂ ਬਿਨਾ ਬਾਹਰ ਦਾ ਸੁਵਰਗ ਕਦੇ ਨਹੀਂ ਬਣ ਸਕਦਾ ।

ਕਬੀਰ ਸਾਹਿਬ ਦੇ ਦਸੇ ਅਨੁਸਾਰ ਪਹਿਲਾਂ ਅੰਦਰਲੇ ਮਨ ਦੇ ਕਿਲੇ ਨੂੰ ਸਰ ਕੀਤਾ ਜਾਏ, ਤਦ ਹੀ ਬਾਹਰ ਸੁਵਰਗ ਬਣੇਗਾ ।

ਕਿਉ ਲੀਜੈ ਗਢੁ ਬੰਕਾ ਭਾਈ ॥
ਦੋਵਰ ਕੋਟ ਅਰੁ ਤੇਵਰ ਖਾਈ ।੧॥ ਰਹਾਉ ॥
ਪਾਚ ਪਚੀਸ ਮੋਹ ਮਦ ਮਤਸਰ ਆਡੀ ਪਰਬਲ ਮਾਇਆ ॥
ਜਨ ਗਰੀਬ ਕੋ ਜੋਰੁ ਨ ਪਹੁਚੈ ਕਹਾ ਕਰਉ ਰਘੁਰਾਇਆ ॥੧।
ਕਾਮੁ ਕਿਵਾਰੀ ਦੁਖੁ ਸੁਖੁ ਦਰਵਾਨੀ ਪਾਪੁ ਪੁੰਨੁ ਦਰਵਾਜਾ ।
ਕ੍ਰੋਧੁ ਪ੍ਰਧਾਨੁ ਮਹਾਬਡ ਦੁੰਦਰ ਤਹ ਮਨੁ ਮਾਵਾਸੀ ਰਾਜਾ ॥੨॥
ਸ੍ਵਾਦ ਸਨਾਹ ਟੋਪੁ ਮਮਤਾ ਕੋ ਕੁਬੁਧਿ ਕਮਾਨ ਚਢਾਈ ॥
ਤਿਸਨਾ ਤੀਰ ਰਹੇ ਘਟ ਭੀਤਰ ਇਉ ਗਢੁ ਲੀਓ ਨ ਜਾਈ ॥੩॥
ਪ੍ਰੇਮ ਪਲੀਤਾ ਸੁਰਤਿ ਹਵਾਈ ਗੋਲਾ ਗਿਆਨੁ ਚਲਾਇਆ ॥
ਬ੍ਰਹਮ ਅਗਨਿ ਸਹਜੇ ਪਰਜਾਲੀ ਏਕਹਿ ਚੋਟ ਸਿਝਾਇਆ ॥੪॥
ਸਤੁ ਸੰਤੋਖੁ ਲੈ ਲਰਨੇ ਲਾਗਾ ਤੋਰੇ ਦੁਇ ਦਰਵਾਜਾ ॥
ਸਾਧ ਸੰਗਤਿ ਅਰੁ ਗੁਰ ਕੀ ਕ੍ਰਿਪਾ ਤੇ ਪਕਰਿਓ ਗਢ ਕੋ ਰਾਜਾ ।੫॥
ਭਗਵਤ ਭੀਰਿ ਸਕਤਿ ਸਿਮਰਨ ਕੀ ਕਾਟੀ ਕਾਲ ਭੈ ਫਾਸੀ ॥

ਦਾਸੁ ਕਮੀਰੁ ਚੜਿਓ ਗੜ ਊਪਰਿ ਰਾਜੁ ਲੀਓ ਅਬਨਾਸੀ ॥੬॥੯॥੧੭॥
(ਭੈਰਉ ਕਬੀਰ ਜੀਉ, ੧੧੬੧)

ਪਰ ਇਹ ਸਿਧਾਂਤ 'ਬਲੁ ਹੋਆ ਬੰਧਨ ਛੁਟੇ' ਕੇਵਲ ਗੁਰੂ ਤੇਗ ਬਹਾਦਰ ਜੀ ਦੇ ਸਕੇ। ਇਸ ਸਲੋਕ ਵਿਚ ਬਲ ਤੇ ਬੰਧਨ ਦਾ ਉਹੋ ਸੰਕਲਪ ਹੈ ਜੋ ਉਪਰ ਦਸਿਆ ਗਿਆ ਹੈ। ਇਸ ਸਿਧਾਂਤ ਦਾ ਸਮਾ ਆ ਗਿਆ ਸੀ।

## VIII

ਇਹ ਚਾਰੇ ਸਲੋਕ ਤੇਗ ਦੀ ਧਾਰ ਵਿਚੋਂ ਜਨਮੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਨੇ ਇਸ ਤੋਂ ਅਗੇ ਨਹੀਂ ਸੀ ਜਾਣਾ। ਗੁਰਬਾਣੀ ਨੇ ਇਥੇ ਹੀ ਸਿਖਰਾਂ ਤੇ ਪੁਜਣਾ ਸੀ। 'ਜਪੁ' ਤੋਂ ਅਰੰਭ ਹੋਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਇਥੇ ਆ ਗਿਆ।

ਅਗੇ 'ਜਾਪੁ' ਦਾ ਸੁਨੇਹਾ ਸ਼ੁਰੂ ਹੋਣਾ ਸੀ, 'ਬਚਿਤ੍ਰ ਨਾਟਕ' ਖੇਡੇ ਜਾਣੇ ਸਨ। ਗੁਰੂ ਗੋਬਿੰਦ ਸਿੰਘ ਜੀ ਨੇ ਪਰਮ ਸੱਤਾ ਨੂੰ

ਨਮੋ ਜੁਧ ਜੁਧੇ ਨਮੋ ਗਿਆਨ ਗਿਆਨੇ।
ਨਮੋ ਭੋਜ ਭੋਜੇ ਨਮੋ ਪਾਨ ਪਾਨੇ ॥
ਨਮੋ ਕਲਹ ਕਰਤਾ ਨਮੋ ਸਾਂਤ ਰੂਪੇ ॥
ਨਮੋ ਇੰਦ੍ਰ ਇੰਦ੍ਰੇ ਅਨਾਦੰ ਬਿਭੂਤੇ ॥੧੮੬, ੧੦, ਜਾਪੁ ॥

ਦੀ ਨਮਸਕਾਰ ਕਰਕੇ ਉਸ ਦਾ ਇਹ ਸਰੂਪ ਦਰਸਾਣਾ ਸੀ

ਨਮੋ ਸਸਤ੍ਰ ਪਾਣੇ। ਨਮੋ ਅਸਤ੍ਰ ਮਾਣੇ।
ਨਮੋ ਪਰਮ ਗਿਆਤਾ। ਨਮੋ ਲੋਕ ਮਾਤਾ।੫੨। ਜਾਪੁ ॥

ਸ਼ਸਤ੍ਰਬਧ ਹੋ ਕੇ ਰਣ ਤਤੇ ਵਿਚ ਨਿਤਰਨਾ ਸੀ ਤੇ ਸ਼ਹੀਦੀਆਂ, ਕੁਰਬਾਨੀਆਂ ਦਾ ਰੰਗ ਬਝਣਾ ਸੀ।

ਗੁਰੂ ਤੇਗ ਬਹਾਦਰ ਦੇ ਇਹ ਚਾਰ ਸਲੋਕ ਉਹ ਪਾਹ ਹਨ ਜੋ ਖਾਲਸੇ ਨੂੰ ਲਗੀ ਹੋਈ ਹੈ, ਇਹ ਉਹ ਸਾਣ ਹਨ ਜਿਸ ਤੇ ਖਾਲਸੇ ਦੀ ਤਲਵਾਰ ਤਿਖੀ ਕੀਤੀ ਜਾਂਦੀ ਹੈ। ਇਨ੍ਹਾਂ ਵਿਚੋਂ ਅੰਮ੍ਰਿਤ ਝਰਿਆ ਜੋ ਖਾਲਸੇ ਨੇ ਪੀਤਾ ਅਤੇ 'ਵਾਹਿਗੁਰੂ ਕੀ ਫ਼ਤਹ' ਕਰਨ ਦੀ ਜ਼ਾਮਨੀ ਦਿਤੀ।

## IX

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦਾ, ਹੋਰ ਗੁਰੂ ਸਾਹਿਬਾਨ ਅਤੇ ਸਾਰੇ ਧਰਮਾਂ ਤੇ ਮਹਾਂਪੁਰਖਾਂ ਦਾ ਅਟਲ ਵਿਸ਼ਵਾਸ ਇਹ ਹੈ ਜਿਸ ਨੂੰ ਗੁਰੂ ਤੇਗ ਬਹਾਦਰ ਸਾਹਿਬ ਨੇ ਇਸ ਸਲੋਕ ਵਿਚ ਦਰ-ਸਾਇਆ ਹੈ :

ਨਾਮੁ ਰਹਿਓ ਸਾਧੂ ਰਹਿਓ ਰਹਿਓ ਗੁਰੁ ਗੋਬਿੰਦ ॥
ਕਹੁ ਨਾਨਕ ਇਹ ਜਗਤ ਮੈ ਕਿਨ ਜਪਿਓ ਗੁਰਮੰਤ ॥ ੫੬, ੧੪੨੯

ਅਟਲ ਵਿਸ਼ਵਾਸ ਇਹ ਹੈ ਕਿ ਅੰਤਮ ਜਿਤ ਪ੍ਰੇਮ ਦੀ ਹੋਵੇਗੀ (ਨਾਮ), ਅੰਤਮ ਜਿਤ ਸ਼ਰਾਫਤ (ਸਾਧ) ਦੀ ਹੋਵੇਗੀ, ਅੰਤਮ ਜਿਤ ਗਿਆਨ (ਗੁਰ) ਦੀ ਹੋਵੇਗੀ। ਇਹੋ ਸਚ ਦੀ ਜਿਤ ਹੈ। ਇਸ ਵਿਸ਼ਵਾਸ ਨਾਲ ਹੀ ਜੂਝਿਆ ਜਾ ਸਕਦਾ ਹੈ।

## X

ਇਸ ਸਿਮਰਤੀ ਲੇਖ ਮਾਲਾ ਵਿਚ ਆਏ ਲੇਖ ਉਪਰ ਅੰਕਤ ਵਿਚਾਰਧਾਰਾ ਤੇ ਭਾਵਨਾ ਦੇ

ਇਕ ਜਾਂ ਦੂਜੇ ਪੱਖ ਤੇ ਰੂਪ ਨੂੰ ਪ੍ਰਕਾਸ਼ਮਾਨ ਕਰਦੇ ਹਨ । ਮੈਂ ਆਪਣੇ ਸੁਹਿਰਦ ਵਿਦਵਾਨ ਲੇਖਕਾਂ ਤੇ ਯੋਗਦਾਨ ਦੇਣ ਵਾਲੇ ਸਨੇਹੀਆਂ ਦਾ ਦਿਲੋਂ ਧੰਨਵਾਦੀ ਹਾਂ ਜਿਨ੍ਹਾਂ ਦੇ ਵਡਮੁਲੇ ਮਿਲਵਰਤਣ ਤੋਂ ਬਿਨਾ ਸਾਡਾ ਅਯੋਜਿਤ ਪ੍ਰੋਗਰਾਮ ਰੂਪਮਾਨ ਹੋਣਾ ਅਸੰਭਵ ਸੀ । ਮੈਂ ਆਪਣੇ ਵਿਭਾਗੀ ਸਾਥੀਆਂ ਦਾ ਧੰਨਵਾਦੀ ਹਾਂ ਜਿਨ੍ਹਾਂ ਨੇ ਨਿਰਸੰਕੋਚ ਹਰ ਪ੍ਰਕਾਰ ਦਾ ਲੋੜੀਂਦਾ ਮਿਲਵਰਤਨ ਪ੍ਰਦਾਨ ਕੀਤਾ ਹੈ । ਪੰਜਾਬੀ ਯੂਨੀਵਰਸਿਟੀ ਦੇ ਵਾਈਸ-ਚਾਂਸਲਰ ਸਾਹਿਬ ਦਾ ਉਚੇਚਾ ਧੰਨਵਾਦ ਹੈ ਜਿਨ੍ਹਾਂ ਯੂਨੀਵਰਸਿਟੀ ਦੀ ਸ਼ਤਾਬਦੀ ਕਮੇਟੀ ਦਾ ਮੈਨੂੰ ਕਾਨਵੀਨਰ ਥਾਪਿਆ ਅਤੇ ਹਥਲੇ ਸਿਮਰਤੀ ਗ੍ਰੰਥ ਦਾ ਸੰਪਾਦਕ ਮੁਕੱਰਰ ਕੀਤਾ । ਉਨ੍ਹਾਂ ਨੇ ਪੰਜਾਬੀ ਯੂਨੀਵਰਸਿਟੀ ਦੀ ਸ਼ਤਾਬਦੀ ਕਮੇਟੀ ਦੀ ਨਿਰੰਤਰ ਹਰ ਸਮੇਂ ਅਗਵਾਈ ਤੇ ਸਰਪ੍ਰਸਤੀ ਕੀਤੀ ਹੈ ਅਤੇ ਹਰ ਵਿਉਂਤੇ ਪ੍ਰੋਗਰਾਮ ਵਿਚ ਡੂੰਘੀ ਦਿਲਚਸਪੀ ਲਈ ਹੈ ।

ਤਾਰਨ ਸਿੰਘ

# ਸਾਡੇ ਲੇਖਕ

1. ਸਤਿਬੀਰ ਸਿੰਘ, ਪ੍ਰਿੰਸੀਪਲ, ਗੁਰੂ ਨਾਨਕ ਕਾਲਜ, ਕਰਨਾਲ ।
2. ਸੁਰਿੰਦਰ ਸਿੰਘ, ਡਾ., ਪ੍ਰੋਫ਼ੈਸਰ ਤੇ ਮੁੱਖੀ, ਪੰਜਾਬੀ ਵਿਭਾਗ, ਪੰਜਾਬ ਯੂਨੀਵਰਸਿਟੀ ਚੰਡੀਗੜ੍ਹ ।
3. ਹੁਕਮ ਸਿੰਘ, ਸ., ਸਾਬਕਾ ਸਪੀਕਰ, ਲੋਕ ਸਭਾ, 6 ਏ, ਰਿੰਗ ਰੋਡ, ਦਿੱਲੀ ।
4. ਹਰਿਭਜਨ ਸਿੰਘ, ਪ੍ਰਿੰਸੀਪਲ, ਸ਼ਹੀਦ ਸਿੱਖ ਮਿਸ਼ਨਰੀ ਕਾਲਜ, ਅੰਮ੍ਰਿਤਸਰ ।
5. ਕ਼ਾਲਾ ਸਿੰਘ ਬੇਦੀ, ਡਾ., 1063, ਮੇਨ ਬਾਜ਼ਾਰ, ਪਹਾੜ ਗੰਜ, ਦਿੱਲੀ ।
6. ਕ੍ਰਿਪਾਲ ਸਿੰਘ, ਡਾ., ਰੀਡਰ, ਇਤਿਹਾਸ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ ।
7. ਗੁਰਚਰਨ ਸਿੰਘ, ਡਾ., ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ ।
8. ਗੁਰਬਚਨ ਸਿੰਘ ਤਾਲਿਬ, ਪ੍ਰੋਫ਼ੈਸਰ ਤੇ ਮੁੱਖੀ, ਗੁਰੂ ਗੋਬਿੰਦ ਸਿੰਘ ਧਰਮ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ ।
9. ਗੋਪਾਲ ਸਿੰਘ, ਡਾ., ਹਾਈ ਕਮਿਸ਼ਨਰ ਫ਼ਾਰ ਇੰਡੀਆ, ਜਾਰਜ ਟਾਊਨ, (ਗੀਆਨਾ) ।
10. ਜੋਗਿੰਦਰ ਸਿੰਘ, ਲੈਕਚਰਾਰ, ਗੁਰੂ ਤੇਗ ਬਹਾਦਰ ਕਾਲਜ, ਦਿੱਲੀ ਯੂਨੀਵਰਸਿਟੀ, ਦਿੱਲੀ।
11. ਜੋਧ ਸਿੰਘ, ਡਾ., ਭਾਈ, 496, ਮਾਡਲ ਟਾਊਨ, ਲੁਧਿਆਣਾ ।
12. ਤਾਰਨ ਸਿੰਘ, ਡਾ., ਪ੍ਰੋਫ਼ੈਸਰ ਤੇ ਮੁੱਖੀ, ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ ।
13. ਦੀਵਾਨ ਸਿੰਘ, ਡਾ., ਪ੍ਰੋਫ਼ੈਸਰ ਤੇ ਮੁੱਖੀ, ਪੰਜਾਬੀ ਵਿਭਾਗ, ਗੁਰੂ ਨਾਨਕ ਦੇਵ ਯੂਨੀਵਰ-ਸਿਟੀ, ਅੰਮ੍ਰਿਤਸਰ ।
14. ਨਰੈਣ ਸਿੰਘ, ਐਮ. ਏ., ਪਿੰਡ ਸਨੌਰ, ਜ਼ਿਲ੍ਹਾ ਪਟਿਆਲਾ ।
15. ਪ੍ਰਕਾਸ਼ ਸਿੰਘ, ਇੰਚਾਰਜ, ਸਿੱਖ ਇਤਿਹਾਸ ਖੋਜ ਵਿਭਾਗ, ਖ਼ਾਲਸਾ ਕਾਲਜ, ਅੰਮ੍ਰਿਤਸਰ।
16. ਪਿਆਰਾ ਸਿੰਘ ਪਦਮ, ਸੀਨੀਅਰ ਓਰੀਐਂਟਲ ਰੀਸਰਚ ਫੈਲੋ, ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ ।
17. ਫੌਜਾ ਸਿੰਘ, ਡਾ., ਪ੍ਰੋਫ਼ੈਸਰ ਤੇ ਮੁੱਖੀ, ਇਤਿਹਾਸ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ ।
18. ਬਲਦੇਵ ਰਾਜ, ਡਾ., ਲੈਕਚਰਾਰ, ਭਾਸ਼ਾ ਵਿਗਿਆਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ ।
19. ਮਹਿੰਦਰ ਪਾਲ, ਡਾ., ਰੀਡਰ, ਪੱਤਰ ਵਿਹਾਰ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ ।
20. ਰਾਮ ਸਿੰਘ, ਰੀਡਰ, ਪੰਜਾਬੀ ਵਿਭਾਗ, ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ।

# ਤਤਕਰਾ

## ਭਾਗ ਤੀਜਾ : ਇਤਿਹਾਸ ਤੇ ਸ਼ਹਾਦਤ

# ਗੁਰੂ ਤੇਗ ਬਹਾਦਰ ਜੀ ਦੀ ਜੀਵਨੀ

ਪ੍ਰੋ: ਪ੍ਰਕਾਸ਼ ਸਿੰਘ

ਅਕਬਰ ਦੀ ਸੁਲਹਕੁੱਲ ਨੀਤੀ ਦੀ ਥਾਂ ਜਹਾਂਗੀਰ ਨੇ ਕੁਝ ਸਿਖ ਵਿਰੋਧੀਆਂ ਦੇ ਸਿਖੇ ਸਿਖਾਏ ਸਿਖਾਂ ਵਲ ਮੈਲੀ ਨਜ਼ਰ ਕਰ ਲਈ ਤਾਂ ਪੰਜਵੇਂ ਗੁਰੂ ਅਰਜਨ ਦੇਵ ਤਸੀਹੇ ਦੇ ਦੇ ਕੇ ਸ਼ਹੀਦ ਕੀਤੇ ਗਏ। ਛੇਵੇਂ ਗੁਰੂ ਹਰਿਗੋਬਿੰਦ ਸਾਹਿਬ ਨੇ ਸਵੈ-ਰਖਿਆ ਲਈ ਸਿਖਾਂ ਨੂੰ ਸ਼ਸਤਰ ਪਹਿਨਣ ਅਤੇ ਸੂਰਬੀਰਤਾ ਦਾ ਉਪਦੇਸ਼ ਦਿਤਾ। ਮੁਗਲ ਸਰਕਾਰ ਨੂੰ ਇਹ ਤੌਖਲਾ ਹੋਇਆ ਕਿ ਸਿਖ ਰਾਜਨੀਤਕ ਤੌਰ ਤੇ ਵੀ ਜਥੇਬੰਦ ਹੋ ਰਹੇ ਹਨ[1]। ਗੁਰੂ ਹਰਗੋਬਿੰਦ ਜੀ ਗਵਾਲੀਅਰ ਦੇ ਕਿਲੇ ਵਿਚ ਨਜ਼ਰਬੰਦ ਕੀਤੇ ਗਏ ਜਿਸ ਨਾਲ ਗੁਰੂ ਜੀ ਦਾ ਮਾਨ ਸਗੋਂ ਦੇਸ਼ ਵਿਚ ਹੋਰ ਵਧ ਗਿਆ। ਕਈ ਪਤਵੰਤੇ ਮੁਸਲਮਾਨਾਂ ਨੇ,[2] ਜਿਨ੍ਹਾਂ ਵਿਚ ਖਿਆਲ ਕੀਤਾ ਜਾਂਦਾ ਹੈ ਕਿ ਸਾਂਈ ਮੀਆਂ ਮੀਰ ਵੀ ਸ਼ਾਮਲ ਸੀ[3], ਬਾਦਸ਼ਾਹ ਨੂੰ ਗੁਰੂ ਸਾਹਿਬ ਦੇ ਛਡਣ ਲਈ ਪ੍ਰੇਰਣਾ ਕੀਤੀ। ਜਹਾਂਗੀਰ ਨੇ ਗੁਰੂ ਜੀ ਨੂੰ ਰਿਹਾ ਹੀ ਨਹੀਂ ਕੀਤਾ ਸਗੋਂ ਮਿਤਰਤਾ ਦਾ ਵਰਤਾਓ ਕਰਨ ਲਗ ਪਿਆ। ਇੰਜ ਗੁਰੂ ਜੀ ਨੇ ਦਸ ਬਾਂਰਾ ਸਾਲ ਅੰਮ੍ਰਿਤਸਰ ਵਿਚ ਅਮਨ ਚੈਨ ਨਾਲ ਬਿਤਾਏ। ਇਸ ਸਮੇਂ ਵਿਚ ਹੀ ਗੁਰੂ ਹਰਿ-ਗੋਬਿੰਦ ਸਾਹਿਬ ਦੇ ਸਭ ਬੱਚਿਆਂ ਦਾ ਜਨਮ ਹੋਇਆ।

**ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਜਨਮ :**

ਸ੍ਰੀ (ਗੁਰੂ) ਤੇਗ ਬਹਾਦਰ ਜੀ ਦਾ ਜਨਮ ਵੀ ਇਸੇ ਸਮੇਂ ਦੇ ਦੌਰਾਨ ਹੋਇਆ। ਆਪ ਦਾ ਜੀਵਨ ਭਾਰਤ ਨੂੰ ਇਕ ਨਵਾਂ ਸਾਹਸ ਤੇ ਹਿੰਮਤ ਦੇਣ ਵਾਲਾ ਹੈ। ਧਰਮ ਰਖਯਕ ਤੇ ਉਪਕਾਰੀ ਸ਼ਹੀਦ ਗੁਰੂ ਜੀ ਨੇ ਆਪਣੀ ਅਦੁਤੀ ਸ਼ਹੀਦੀ ਦੁਆਰਾ ਸਿਖੀ ਨੂੰ ਸੁਰਜੀਤ ਕੀਤਾ ਤੇ ਸਿਖਾਂ ਨੂੰ ਨਵਾਂ ਜੀਅ-ਦਾਨ ਪ੍ਰਦਾਨ ਕੀਤਾ। ਜਦ ਆਪ ਦਾ ਜਨਮ ਹੋਇਆ, ਓਦੋਂ ਆਪ ਦੇ ਦਾਦਾ ਗੁਰੂ ਜੀ ਨੂੰ ਸ਼ਹੀਦ ਹੋਏ 15 ਸਾਲ ਹੋ ਚੁਕੇ ਸਨ। ਆਪ ਮੀਰੀ ਪੀਰੀ ਦੇ ਮਾਲਕ, ਛੇਵੇਂ ਗੁਰੂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੇ ਸਭ ਤੋਂ ਛੋਟੇ ਸਪੁਤਰ ਸਨ[4]। ਆਪ ਦਾ ਜਨਮ ਮਾਤਾ ਨਾਨਕੀ ਜੀ ਦੀ ਕੁਖੋਂ[5] 1621 ਈ:[6] ਨੂੰ ਗੁਰੂ ਕੇ ਮਹਲ[7], ਅੰਮ੍ਰਿਤਸਰ ਵਿਖੇ ਹੋਇਆ। ਜਨਮ ਦੀ ਖਬਰ

---

(1) ਗੋਕਲ ਚੰਦ ਨਾਰੰਗ, ਟ੍ਰਾਂਸਫਾਰਮੇਸ਼ਨ ਆਫ ਸਿਖਿਜ਼ਮ, ਪੰਨਾ 79।

(2) ਭਾਈ ਕਾਹਨ ਸਿੰਘ, ਮਹਾਨ ਕੋਸ਼, ਦੂਜੀ ਛਾਪ, ਪੰਨਾ 198।

(3) ਤੇਜਾ ਸਿੰਘ ਅਤੇ ਗੰਡਾ ਸਿੰਘ, ਏ ਸ਼ਾਰਟ ਹਿਸਟਰੀ ਆਫ ਸਿਖਜ਼, ਪੰਨਾ 40।

(4) ਆਪ ਦੇ ਚਾਰ ਵਡੇ ਭਰਾ ਸਨ ਜਿਨ੍ਹਾਂ ਦੇ ਨਾਮ ਤੇ ਜਨਮ ਦੇ ਸਾਲ ਕਰਮਵਾਰ ਇੰਜ ਹਨ : ਬਾਬਾ ਗੁਰਦਿਤਾ (1613), ਸੂਰਜ ਮਲ (1617), ਅਣੀਰਾਇ (1618), ਬਾਬਾ ਅਟੱਲ (1619)। ਆਪ ਦੀ ਇਕ ਭੈਣ ਬੀਬੀ (1615) ਵੀ ਸੀ।

[ਨੋਟ : ਇਸ ਲੇਖ ਵਿਚ ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਨਾਮ ਓਦੋਂ ਤਕ ਸ੍ਰੀ ਤੇਗ ਬਹਾਦਰ ਜੀ ਹੀ ਲਿਖਿਆ ਹੈ ਜਦ ਤਕ ਕਿ ਆਪ ਗੁਰੂ ਨਹੀਂ ਥਾਪੇ ਗਏ। ਗੁਰੂ ਸ਼ਬਦ ਆਪ ਦੇ ਨਾਮ ਨਾਲ ਉਸ ਦੇ ਮਗਰੋਂ ਹੀ ਲਾਇਆ ਗਿਆ ਹੈ]

(5) ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਤਿੰਨ ਸ਼ਾਦੀਆਂ ਕੀਤੀਆਂ। ਮਹਿਲ ਸਨ-ਮਾਤਾ ਦਾਮੋਦਰੀ (ਡੱਲਾ ਨਿਵਾਸੀ ਨਾਰਾਇਨ ਦਾਸ ਦੀ ਸਪੁਤ੍ਰੀ। ਸ਼ਾਦੀ 1604 ਵਿਚ ਹੋਈ)। ਮਾਤਾ ਨਾਨਕੀ ਜੀ (ਬਕਾਲਾ ਨਿਵਾਸੀ ਹਰੀ ਚੰਦ ਦੀ ਸਪੁਤ੍ਰੀ। ਸ਼ਾਦੀ 1613 ਵਿਚ ਹੋਈ), ਮਾਤਾ ਮਹਾਦੇਵੀ ਜੀ (ਮੰਡਿਆਲੀ ਨਿਵਾਸੀ ਦਯਾਰਾਮ ਦੀ ਸਪੁਤ੍ਰੀ। ਸ਼ਾਦੀ 1615 ਵਿਚ ਹੋਈ)

(6) ਤਰੀਕ 1 ਅਪ੍ਰੈਲ ਸੀ ਜੋ ਕਿ ਬਿਕਰਮੀ ਸੰਮਤ ਅਨੁਸਾਰ ਵੈਸਾਖ ਵਦੀ 5 ਸੰਮਤ 1678 ਹੈ।

(7) ਗੁਰੂ ਕੇ ਬਜ਼ਾਰ ਪਾਸ ਗੁਰੂ ਜੀ ਦੇ ਰਿਹਾਇਸ਼ੀ ਮਕਾਨ, ਜੋ ਗੁਰੂ ਰਾਮਦਾਸ ਜੀ ਨੇ ਤਿਆਰ ਕਰਵਾਏ। ਗੁਰੂ ਅਰਜਨ ਦੇਵ ਜੀ ਨੇ ਇਨ੍ਹਾਂ ਨੂੰ ਮੁਕੰਮਲ ਕੀਤਾ। ਛੇਵੇਂ ਗੁਰੂ ਭੀ ਇਥੇ ਹੀ ਨਿਵਾਸ ਕਰਦੇ ਰਹੇ।

ਸੁਣਦੇ ਹੀ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਪੰਜਾਂ ਸਿਖਾਂ ਸਮੇਤ ਸਾਹਿਬਜ਼ਾਦੇ ਨੂੰ ਦੇਖਣ ਗਏ[1] । ਗੁਰੂ ਕੀ ਨਗਰੀ ਵਿਚ ਖ਼ੁਸ਼ੀ ਮਨਾਈ ਗਈ ਤੇ ਸੰਗਤਾਂ ਵਿਚ ਕੜਾਹ ਪ੍ਰਸ਼ਾਦ ਵੰਡਿਆ ਗਿਆ ।

ਪਿਤਾ ਗੁਰੂ ਨੇ ਨਾਮ 'ਤੇਗ ਬਹਾਦਰ' ਰਖਦੇ ਹੋਏ ਬਚਨ ਕੀਤਾ—"ਸਾਡਾ ਇਹ ਪੁੱਤਰ ਬੜਾ ਬਲੀ, ਸੂਰਬੀਰ ਤੇ ਤੇਗ ਦਾ ਧਨੀ ਹੋਏਗਾ। ਅਸੀਂ ਇਸ ਦਾ ਨਾਮ 'ਤੇਗ ਬਹਾਦਰ' ਰਖਦੇ ਹਾਂ" ।[2]

ਬਾਬਾ ਬੁੱਢਾ ਜੀ ਨੇ ਨਵ-ਜਨਮੇ ਬਾਲ ਨੂੰ ਆਸ਼ਰੀਵਾਦ ਦਿਤੀ । ਉਨ੍ਹਾਂ ਆਪਣੇ ਆਪ ਨੂੰ ਵਡਭਾਗੀ ਸਮਝਦੇ ਹੋਏ ਆਖਿਆ ਕਿ ਮੇਰੇ ਧੰਨ ਭਾਗ ਕਿ ਮੈਂ ਇਸ ਸਾਹਿਬਜ਼ਾਦੇ ਦੇ ਦਰਸ਼ਨ ਕਰਨ ਤੀਕ ਲੰਮੀ ਉਮਰ ਭੁਗਤ ਰਹਿਆ ਹਾਂ । ਇਹ ਬਾਲ ਸੱਚੇ ਰਖਿਅਕ ਦੇ ਤੌਰ ਤੇ ਜੀਵਨ ਬਤੀਤ ਕਰਕੇ ਆਪਣਾ ਬਲੀਦਾਨ ਦੇ ਦਏਗਾ ।[3]

**ਬਚਪਨ :**

ਬਾਲ ਤੇਗ ਬਹਾਦਰ ਸ਼ੁਰੂ ਤੋਂ ਹੀ ਗੰਭੀਰ ਤੇ ਸੰਤ ਸਰੂਪ ਸਨ । ਸੰਸਾਰਕ ਪਦਾਰਥਾਂ ਦਾ ਲਾਲਚ ਤੇ ਧਨ ਦੌਲਤ ਦੀ ਖਿਚ ਉੱਕੀ ਹੀ ਨਹੀਂ ਸੀ । ਆਪ ਦਾ ਚਿਤ ਦੁਨੀਆਂ ਦੇ ਕੰਮਾਂ ਵਿਚ ਨਹੀਂ ਸੀ ਲਗਦਾ । ਥੋੜਾ ਖਾਂਦੇ, ਥੋੜਾ ਸੌਂਦੇ ਤੇ ਵਧੇਰੇ ਸਮਾਂ ਈਸ਼ਵਰ ਭਗਤੀ ਵਿਚ ਬਤੀਤ ਕਰਦੇ । ਚਾਰ ਪੰਜ ਸਾਲ ਤੋਂ ਹੀ ਆਪ ਪੂਜਾ ਪਾਠ ਵਿਚ ਮਸਤ ਤੇ ਪ੍ਰਭੂ ਸਿਮਰਨ ਵਿਚ ਲੀਨ ਹੋਣ ਲਗ ਪਏ । ਕਈ ਕਈ ਘੰਟੇ ਸਮਾਧੀ ਲਾ ਕੇ ਬਹਿ ਜਾਂਦੇ ਤੇ ਕਿਸੇ ਨਾਲ ਵੀ ਨਾ ਬੋਲਦੇ । ਨਿੱਕੇ ਹੁੰਦਿਆਂ ਤੋਂ ਡੂੰਘੇ ਵਿਚਾਰਵਾਨ, ਸ਼ਾਂਤ ਤਬੀਅਤ ਦੇ ਮਾਲਕ ਸ੍ਰੀ ਤੇਗ ਬਹਾਦਰ ਆਪਣੇ ਹਮਜੋਲੀਆਂ ਨਾਲ ਹਮੇਸ਼ਾਂ ਪ੍ਰੇਮ ਪਿਆਰ ਕਰਦੇ । ਜਿਥੇ ਆਪ ਸੁਲਹਕੁੱਲ ਸਨ ਉਥੇ ਆਪ ਦ੍ਰਿੜ ਇਰਦੇ ਵਾਲੇ, ਦਲੇਰ ਤੇ ਨਿਰਭੈ ਵੀ ਸਨ । ਸੱਚ ਕਹਿ ਸਕਣ ਦੀ ਜੁਅਰਤ ਰਖਣ ਵਾਲੇ ਬਾਬਾ ਤੇਗ ਬਹਾਦਰ ਨਾ ਕੇਵਲ ਅਡੋਲ ਚਿਤ ਹੀ ਸਨ ਸਗੋਂ ਦਰਿਆ ਦਿਲ ਵੀ ।

ਆਪਣੇ ਸਭ ਤੋਂ ਵਡੇ ਭਰਾਤਾ ਬਾਬਾ ਗੁਰਦਿਤਾ ਜੀ ਦੀ ਸ਼ਾਦੀ ਸਮੇਂ ਜਦ ਆਪ ਨੂੰ ਸਮੇਂ ਦੀ ਰੀਤ ਅਨੁਸਾਰ ਕੁਝ ਗਹਿਣੇ ਬਣਵਾ ਕੇ ਦਿੱਤੇ ਗਏ ਤਾਂ ਇਕ ਬ੍ਰਾਹਮਣ ਨੇ ਉਹ ਹੱਸੀ-ਮਜ਼ਾਕ ਵਿਚ ਉਨ੍ਹਾਂ ਕੋਲੋਂ ਦਾਨ ਵਜੋਂ ਮੰਗ ਲਏ । ਉਨ੍ਹਾਂ ਬਗੈਰ ਕਿਸੇ ਰੋਕ ਜਾਂ ਚਿੰਤਾ ਦੇ ਲਾਹ ਕੇ ਬ੍ਰਾਹਮਣ ਨੂੰ ਦੇ ਦਿਤੇ ।

ਕਦੇ ਕਦੇ ਉਨ੍ਹਾਂ ਦੀ ਮਾਤਾ ਨਾਨਕੀ ਜੀ ਨੂੰ ਜਦ ਇਹ ਚਿੰਤਾ ਲਗਦੀ ਕਿ ਸ਼ਾਹਿਬਜ਼ਾਦਾ ਵਿਚਾਰਾਂ ਵਿਚ ਡੁਬਾ ਰਹਿੰਦਾ ਹੈ, ਇਸ ਦਾ ਮਨ ਘਰ ਦੇ ਕੰਮ ਕਾਜ ਵਿਚ ਘੱਟ ਹੀ ਲਗਦਾ ਹੈ ਤਾਂ ਉਹ ਆਪਣੇ ਪਤੀ ਗੁਰਦੇਵ ਸ੍ਰੀ ਹਰਿਗੋਬਿੰਦ ਜੀ ਨੂੰ ਪੁਛਦੇ ਕਿ ਤੇਗ ਬਹਾਦਰ ਕਿਉਂ ਇੰਜ ਮਸਤ ਰਹਿੰਦਾ ਹੈ । ਤਾਂ ਗੁਰੂ ਜੀ ਉਤਰ ਦਿੰਦੇ ਕਿ ਸਾਡੇ ਇਸ ਪੁੱਤਰ ਨੇ ਬੜਾ ਵੱਡਾ ਕੰਮ ਕਰਨਾ ਹੈ । ਉਸ ਲਈ ਇਹ ਹੁਣ ਤੋਂ ਹੀ ਤਿਆਰੀ ਕਰਨ ਲਗ ਪਿਆ ਹੈ ।

ਇਕ ਵਾਰੀ, ਪੰਜ ਕੁ ਸਾਲ ਦੇ ਬਾਲਕ ਤੇਗ ਬਹਾਦਰ ਨੂੰ ਸਮਾਧੀ ਵਿਚ ਲੀਨ ਦੇਖ ਕੇ ਮਾਤਾ ਨਾਨਕੀ ਜੀ ਨੇ ਚਿੰਤਾ ਪ੍ਰਗਟ ਕੀਤੀ । ਪਿਤਾ ਗੁਰਦੇਵ ਨੇ ਕਹਿਆ—"ਤੇਗ ਬਹਾਦਰ ਇਕ ਵੱਡਾ

---

(1) ਕੁਝ ਕੁ ਲੇਖਕਾਂ ਨੇ ਲਿਖਿਆ ਹੈ ਕਿ ਓਦੋਂ ਛੇਵੇਂ ਗੁਰੂ ਜੀ ਅੰਮ੍ਰਿਤਸਰ ਨਹੀਂ ਸਨ । ਉਹ ਕੀਰਤਪੁਰ ਸਨ । ਉਨ੍ਹਾਂ ਨੇ ਸਾਹਿਬਜ਼ਾਦੇ ਦੇ ਜਨਮ ਦੀ ਖਬਰ ਸੁਣਦਿਆਂ ਹੀ ਇਕ ਹਜ਼ਾਰ ਰੁਪਏ ਤੋਂ ਵਧ ਦੀ ਦੇਗ ਸੰਗਤ ਵਿਚ ਵਰਤਾਈ ਅਤੇ ਉਥੋਂ ਬੱਚੇ ਲਈ ਇਕ ਕਿਰਪਾਨ ਤੇ ਰੇਸ਼ਮੀ ਰੁਮਾਲ ਭੇਜਿਆ (ਦੇਖੋ ਐਮ: ਐਲ: ਪੀਸ, ਏ ਬ੍ਰੀਫ ਲਾਈਫ ਸਕੈਚ ਆਫ ਗੁਰੂ ਤੇਗ ਬਹਾਦਰ', (ਅੰਗਰੇਜ਼ੀ) ਪੰਨਾ 4) ।

(2) ਦਸਾਂ ਗੁਰੂਆਂ ਵਿਚੋਂ ਕੇਵਲ ਆਪ ਦਾ ਨਾਮ ਹੀ ਹੈ ਜੋ ਫ਼ਾਰਸੀ ਦੇ ਸ਼ਬਦਾਂ ਦਾ ਹੈ। ਤੇਗ (ਤੇਗ਼) ਦੇ ਅਰਥ ਹਨ ਫ਼ੌਲਾਦ ਦਾ ਜੌਹਰ; ਤਲਵਾਰ, ਖੜਗ; ਅਤੇ ਬਹਾਦਰ ਦੇ ਅਰਥ ਹਨ ਉਤਸ਼ਾਹੀ, ਪਰਾਕ੍ਰਮੀ, ਸੂਰਬੀਰ,

(3) ਤ੍ਰਿਲੋਚਨ ਸਿੰਘ, ਏ ਬ੍ਰੀਫ ਲਾਈਫ ਆਫ ਗੁਰੂ ਤੇਗ ਬਹਾਦਰ, ਪੰਨਾ 3 ।

ਗੁਰੂ ਬਣੇਗਾ; ਧਰਮ ਦੀ ਰਖਿਆ ਕਰੇਗਾ ਅਤੇ ਸਮਾਂ ਆਉਣ ਤੇ ਇਸਦਾ ਇਕ ਪੁੱਤਰ ਹੋਏਗਾ ਜੋ ਕਿ ਮਲੇਛਾਂ ਦਾ ਨਾਸ ਕਰੇਗਾ'' ।[1]

ਵਿਦਿਆ :

ਸ੍ਰੀ ਤੇਗ ਬਹਾਦਰ ਜੀ ਦੀ ਪੜ੍ਹਾਈ ਸਿਖਲਾਈ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੀ ਨਿਗਰਾਨੀ ਹੇਠ ਹੋਈ । ਸਭ ਤੋਂ ਪਹਿਲੀ ਫਟੀ (ਪਟੀ) ਬਾਬਾ ਬੁਢਾ ਜੀ ਨੇ ਲਿਖਾਈ[2] ਜੋ ਕਿ ਉਸ ਵੇਲੇ ਸੌ ਸਾਲ ਤੋਂ ਵੀ ਵੱਧ ਉਮਰ ਦੇ ਸਨ । ਗੁਰਬਾਣੀ ਤੇ ਧਰਮ ਗ੍ਰੰਥਾਂ ਦੀ ਵਿਦਿਆ ਆਪ ਨੂੰ ਬਾਬਾ ਬੁੱਢਾ ਜੀ ਤੋਂ ਛੁਟ ਭਾਈ ਗੁਰਦਾਸ ਜੀ ਨੇ ਦਿਤੀ ।

ਬਾਬਾ ਬੁੱਢਾ ਜੀ ਨੇ ਪੰਜ ਛੇ ਸਾਲ ਵਿਦਿਆ ਦਿੱਤੀ ਤੇ ਆਪ ਬਹੁਤ ਹੀ ਬਿਰਧ ਅਵਸਥਾ ਕਾਰਣ ਸ੍ਰੀ ਗੁਰੂ ਹਰਿਗੋਬਿੰਦ ਜੀ ਪਾਸੋਂ ਆਗਿਆ ਲੈ ਕੇ ਰਮਦਾਸ ਚਲੇ ਗਏ (ਅਤੇ ਸੰਨ 1631 ਵਿਚ ਉਥੇ ਹੀ ਸਮਾ ਗਏ) । ਮਗਰੋਂ ਭਾਈ ਗੁਰਦਾਸ ਜੀ ਵੀ ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਜ਼ਿਆਦਾ ਸਮਾਂ ਧਰਮ ਗ੍ਰੰਥਾਂ ਦਾ ਅਧਿਐਨ ਨਾ ਕਰਵਾ ਸਕੇ ਕਿਉਂਕਿ ਜਦ ਛੇਵੇਂ ਗੁਰੂ ਜੀ ਨੇ ਅੰਮ੍ਰਿਤਸਰ ਛਡਣ ਦਾ ਫ਼ੈਸਲਾ ਕੀਤਾ ਤਾਂ ਭਾਈ ਗੁਰਦਾਸ ਜੀ ਅਪਣੇ ਪਿੰਡ ਗੋਇੰਦਵਾਲ ਜਾ ਵਸੇ ।[3]

ਤ੍ਰਿਲੋਚਨ ਸਿੰਘ ਅਨੁਸਾਰ ਆਪਨੇ ਭਾਰਤੀ ਦਰਸ਼ਨ ਦਾ ਅਧਿਐਨ ਕੀਤਾ, ਮਿਥਿਹਾਸ ਦੀ ਜਾਣਕਾਰੀ ਪ੍ਰਾਪਤ ਕੀਤੀ ਅਤੇ ਸ਼ਾਸਤਰਾਂ ਦਾ ਗਿਆਨ ਧਾਰਨ ਕੀਤਾ । ਸ੍ਰੀ ਤੇਗ ਬਹਾਦਰ ਜੀ ਨੂੰ ਸ਼ੁਰੂ ਤੋਂ ਹੀ ਸੰਗੀਤ ਦਾ ਮਸ ਸੀ ਤੇ ਕਵਿਤਾ ਵਲ ਖਾਸ ਰੁਚੀ ਸੀ ।[4] ਆਪ ਨੂੰ ਗੀਤਾ ਤੇ ਰਮਾਇਣ ਪੜ੍ਹਾਏ ਗਏ । ਇਸਲਾਮ ਦੀ ਮੁਢਲੀ ਵਿਦਿਆ ਤੇ ਕੁਰਾਨ ਦੀਆਂ ਰਵਾਇਤਾਂ ਤੋਂ ਵੀ ਜਾਣੂ ਕਰਾਇਆ ਗਿਆ ।[5]

ਫ਼ੌਜੀ ਸਿਖਿਆ

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਜਿਥੇ ਸਿਖਾਂ ਨੂੰ ਫ਼ੌਜੀ ਸਿਖਿਆ ਲੈਣ ਲਈ ਪ੍ਰੇਰਨਾ ਦਿਤੀ ਅਤੇ ਤਿਆਰ-ਬਰ-ਤਿਆਰ ਸਿਖਾਂ ਦੀ ਫ਼ੌਜ ਬਣਾਈ ਉਥੇ ਆਪਣੇ ਸਾਹਿਬਜ਼ਾਦਿਆਂ ਲਈ ਵੀ ਫ਼ੌਜੀ ਸਿਖਿਆ ਜ਼ਰੂਰੀ ਕਰਾਰ ਦਿੱਤੀ । ਆਪਣੇ ਦੂਜੇ ਭਰਾਵਾਂ ਵਾਂਗ ਸ੍ਰੀ ਤੇਗ ਬਹਾਦਰ ਜੀ ਨੂੰ ਵੀ ਬਾਲਪਨ ਤੋਂ ਹੀ ਘੋੜ-ਸਵਾਰੀ ਸਿਖਲਾਈ ਗਈ ਤੇ ਸ਼ਸਤਰ ਵਿਦਿਆ ਦਿੱਤੀ ਗਈ । ਆਪ ਦੇ ਜਨਮ ਤੋਂ ਪਹਿਲਾਂ ਅਕਾਲ ਤਖਤ ਦੀ ਉਸਾਰੀ ਹੋ ਚੁੱਕੀ ਸੀ ਤੇ ਲੋਹਗੜ੍ਹ ਦਾ ਕਿਲ੍ਹਾ ਵੀ ਤਿਆਰ ਹੋ ਚੁੱਕਾ ਸੀ । ਅਕਾਲ ਤਖਤ ਤੋਂ ਢਾਡੀਆਂ ਦੀਆਂ ਜੋਸ਼ੀਲੀਆਂ ਵਾਰਾਂ ਗਾਇਨ ਹੋਣ ਲਗ ਪਈਆਂ ਸਨ । ਲੋਹਗੜ੍ਹ ਦੇ ਲਾਗੇ ਖੁਲ੍ਹੇ ਮੈਦਾਨ ਵਿਚ ਸਿਖ ਜੰਗੀ ਕਰਤਬ ਸਿਖਦੇ ਸਿਖਲਾਂਦੇ ਤੇ ਕਸਰਤਾਂ ਕਰਦੇ ਦੇਖੇ ਜਾਂਦੇ ਸਨ । ਸੋ ਸ੍ਰੀ ਤੇਗ ਬਹਾਦਰ ਜੀ ਨੇ ਧਾਰਮਕ ਵਾਤਾਵਰਨ ਦੇ ਨਾਲ ਨਾਲ ਫ਼ੌਜੀ ਮਾਹੌਲ ਵਿਚ ਬਚਪਨ ਬਿਤਾਇਆ ਅਤੇ ਆਪ ਵੀ ਫ਼ੌਜੀ ਸਿਖਿਆ ਵਿਚ ਨਿਪੁੰਨਤਾ ਪ੍ਰਾਪਤ ਕੀਤੀ । ਵੱਡੇ ਹੋ ਕੇ ਆਪ ਇਕ ਚੰਗਾ ਸ਼ਾਹ-ਸਵਾਰ, ਤੀਰ ਅੰਦਾਜ਼ ਤੇ ਤੇਗ ਦੇ ਧਨੀ ਸਾਬਤ

(1) ਐਮ. ਏ. ਮੈਕਾਲਿਫ਼, ਲਾਈਫ ਆਫ਼ ਗੁਰੂ ਤੇਗ ਬਹਾਦਰ, ਪੰਨਾ 2 ।

(2) ਤ੍ਰਿਲੋਚਨ ਸਿੰਘ, ਏ ਬ੍ਰੀਫ਼ ਲਾਈਫ ਆਫ਼ ਗੁਰੂ ਤੇਗ ਬਹਾਦਰ, ਪੰਨਾ 3 ।

(3) ਤ੍ਰਿਲੋਚਨ ਸਿੰਘ ਅਨੁਸਾਰ ਭਾਈ ਗੁਰਦਾਸ ਜੀ ਬਾਬਾ ਬੁਢਾ ਜੀ ਦੇ ਸਮਾਣੇ ਤੋਂ ਇਕ ਦੋ ਮਹੀਨੇ ਬਾਦ ਸਮਾ ਗਏ । ਭਾਈ ਕਾਹਨ ਸਿੰਘ ਅਨੁਸਾਰ ਆਪ 1637 ਵਿਚ ਸਮਾਏ (ਦੇਖੋ ਮਹਾਨ ਕੋਸ਼ ਦੂਜੀ ਛਾਪ, ਪੰਨਾ 311) । ਕੁਝ ਕੁ ਲੇਖਕਾਂ ਦਾ ਇਹ ਖਿਆਲ ਹੈ ਕਿ ਭਾਈ ਗੁਰਦਾਸ ਜੀ 1636-37 ਤਕ ਛੇਵੇਂ ਗੁਰੂ ਜੀ ਦੇ ਪਰਿਵਾਰ ਨਾਲ ਰਹੇ ਪਰ ਇਹ ਠੀਕ ਨਹੀਂ ਜਾਪਦਾ । ਇਸ ਦਾ ਨਿਰਨਾ ਅਗੇ ਕੀਤਾ ਗਿਆ ਹੈ ।

(4) ਏ ਬ੍ਰੀਫ਼ ਲਾਈਫ਼ ਆਫ਼ ਗੁਰੂ ਤੇਗ ਬਹਾਦਰ, ਪੰਨਾ 3 ।

(5) ਉਹੀ ਪੰਨਾ 3 (ਪਰ ਇਕ ਗਲ ਹੈਰਾਨਗੀ ਵਾਲੀ ਹੈ ਕਿ ਗੁਰੂ ਤੇਗ ਬਹਾਦਰ ਜੀ ਦੇ ਸ਼ਬਦਾਂ ਤੇ ਸਲੋਕਾਂ ਵਿਚ ਫ਼ਾਰਸੀ, ਅਰਬੀ ਦੇ ਲਫ਼ਜ਼ ਨਹੀਂ ਹਨ ਤੇ ਇਸਲਾਮ ਜਾਂ ਮੁਸਲਮਾਨਾਂ ਬਾਰੇ ਕੋਈ ਵੀ ਹਵਾਲਾ ਨਹੀਂ ਹੈ) ।

ਹੋਏ। ਇਸ ਗਲ ਦਾ ਪਰਤਖ ਪਰਮਾਣ ਆਪ ਨੇ ਕਰਤਾਰਪੁਰ ਦੇ ਯੁਧ ਵਿਚ ਵਿਚ ਦਿੱਤਾ।[1]

ਜਹਾਂਗੀਰ ਦੀ ਮੌਤ

ਜਦੋਂ ਸ੍ਰੀ ਤੇਗ ਬਹਾਦਰ ਜੀ ਛੇ ਸਾਲ ਦੇ ਹੋਏ ਤਾਂ 1627 ਵਿਚ ਜਹਾਂਗੀਰ ਮਰ ਗਿਆ। ਸ਼ਾਹਜ਼ਹਾਨ ਤਖਤ ਤੇ ਬੈਠਾ। ਨਵੇਂ ਬਾਦਸ਼ਾਹ ਨੇ ਗ਼ੈਰ ਮੁਸਲਿਮ ਜਨਤਾ ਪ੍ਰਤਿ ਸਰਕਾਰ ਦੀ ਨੀਤੀ ਵਿਚ ਬਹੁਤ ਤਬਦੀਲੀ ਲੈ ਆਂਦੀ। ਉਸ ਨੇ ਇਹ ਪਾਬੰਦੀ ਲਾ ਦਿਤੀ ਕਿ ਕੋਈ ਵੀ ਮੁਸਲਮਾਨ ਕਿਸੇ ਹੋਰ ਮਜ਼ਹਬ ਵਿਚ ਸ਼ਾਮਲ ਨਹੀਂ ਕੀਤਾ ਜਾ ਸਕੇਗਾ।[2] ਉਸ ਨੇ ਕਈ ਮੰਦਰ ਢਾਹਣ ਦਾ ਹੁਕਮ ਕੀਤਾ। ਇਹ ਨਵੀਂ ਨੀਤੀ ਦੀ ਵਰਤੋਂ ਵਜੋਂ ਸ੍ਰੀ ਗੁਰੂ ਅਰਜਨ ਦੇਵ ਦੀ ਲਾਹੌਰ ਵਿਖੇ ਬਣਾਈ ਗਈ ਬਾਉਲੀ ਪੂਰੀ ਗਈ।[3] ਅਤੇ ਉਸ ਨਾਲ ਜੋ ਲੰਗਰ ਸੀ ਉਥੇ ਮਸੀਤ ਖੜੀ ਕਰ ਦਿੱਤੀ ਗਈ। ਸਿਖਾਂ ਦੇ ਹਿਰਦੇ ਬੜੇ ਦੁਖੀ ਹੋਏ।

ਦਾਦੀ ਤੇ ਵੀਰ ਦੇ ਵਿਛੋੜੇ

ਜਦੋਂ ਸ੍ਰੀ ਤੇਗ ਬਹਾਦਰ ਜੀ ਸਤ ਸਾਲ ਦੇ ਹੋਏ ਤਾਂ ਆਪ ਨੇ ਤਿੰਨ ਚਾਰ ਸਾਲਾਂ ਵਿਚ ਕਈ ਐਸੀਆਂ ਘਟਨਾਵਾਂ ਦੇਖੀਆਂ ਜਿਨ੍ਹਾਂ ਨੇ ਉਨ੍ਹਾਂ ਦੇ ਜੀਵਨ ਉਪਰ ਡੂੰਘਾ ਅਸਰ ਕੀਤਾ।

1628 ਵਿਚ ਆਪ ਦੇ ਦਾਦੀ ਮਾਤਾ ਗੰਗਾ ਜੀ ਦਾ ਦੇਹਾਂਤ ਹੋ ਗਿਆ।[4] ਇੰਜ ਆਪ ਉਸ ਦਾਦੀ ਮਾਂ ਦੇ ਪਿਆਰ ਤੋਂ ਵਾਂਝਿਆਂ ਹੋ ਗਏ ਜਿਸ ਨੇ ਆਪ ਨੂੰ ਉਨ੍ਹਾਂ ਦੇ ਦਾਦਾ ਗੁਰੂ ਅਰਜਨ ਦੇਵ ਦੀਆਂ ਅਨੇਕਾਂ ਸਾਖੀਆਂ ਤੇ ਸ਼ਹਾਦਤ ਦੀਆਂ ਗੱਲਾਂ ਸੁਣਾਈਆਂ। ਇਸ ਵਿਛੋੜੇ ਨੂੰ ਅਜੇ ਇਕ ਮਹੀਨਾ ਤੇ ਕੁੱਝ ਦਿਨ ਹੀ ਬੀਤੇ ਸਨ ਕਿ ਸ੍ਰੀ ਤੇਗ ਬਹਾਦਰ ਜੀ ਤੋਂ ਦੋ ਸਾਲ ਵੱਡੇ ਵੀਰ ਬਾਬਾ ਅਟੱਲ ਰਾਇ ਦਾ ਦੇਹਾਂਤ ਅਜੀਬ ਤਰ੍ਹਾਂ ਨਾਲ ਹੋਇਆ। ਬਾਬਾ ਅਟੱਲ ਰਾਇ[5] ਨੇ ਆਪਣੇ ਇਕ ਮਿਤਰ ਮੋਹਨ[6] ਨੂੰ ਪ੍ਰਾਣ ਬਖਸ਼ੇ[7] ਜਿਸ ਪੁਰ ਗੁਰੂ ਹਰਿਗੋਬਿੰਦ ਸਾਹਿਬ ਨਾਰਾਜ਼ ਹੋਏ ਕਿ ਉਨ੍ਹਾਂ ਨੇ ਇੰਜ ਸੁਆਰਥ ਹਿਤ ਕਰਾਮਾਤ ਕਿਉਂ ਦਿਖਲਾਈ ਹੈ। ਅਟੱਲ ਰਾਇ ਜੀ ਨੇ ਆਪਣੇ ਮਿਤਰ ਨੂੰ ਪ੍ਰਾਣ ਦੇ ਕੇ ਆਪਣੇ ਪ੍ਰਾਣ ਤਿਆਗ ਦਿਤੇ।[8]

ਬਾਬਾ ਸ੍ਰੀ ਚੰਦ ਦਾ ਦੇਹਾਂਤ :

ਇਕ ਸਾਲ ਮਗਰੋਂ 1629 ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਵੱਡੇ ਸਾਹਿਬਜ਼ਾਦੇ ਬਾਬਾ ਸ੍ਰੀ ਚੰਦ ਜੀ ਨੇ ਜੋ ਕਿ ਉਸ ਵੇਲੇ ਲਗ ਭਗ 135 ਸਾਲ ਦੇ ਸਨ ਸ੍ਰੀ ਗੁਰੂ ਹਰਿਗੋਬਿੰਦ ਨੂੰ ਆਖਿਆ ਕਿ ਆਪਣੇ ਲੜਕਿਆਂ ਵਿਚੋਂ ਇਕ ਮੈਨੂੰ ਦੇ ਦਿਓ। ਤਾਂ ਸ੍ਰੀ ਗੁਰੂ ਜੀ ਨੇ ਬਾਬਾ ਗੁਰਦਿਤਾ ਨੂੰ, ਜੋ ਕਿ ਉਸ ਵੇਲੇ 16 ਕੁ ਸਾਲ ਦੇ ਸਨ, ਉਨ੍ਹਾਂ ਨੂੰ ਦੇ ਦਿੱਤਾ।[9] ਬਾਬਾ ਸ੍ਰੀ ਚੰਦ ਜੀ ਨੇ ਉਨ੍ਹਾਂ

---

(1) ਜਿਸ ਦਾ ਹਵਾਲਾ ਅਗੇ ਛੇਵੇਂ ਗੁਰੂ ਜੀ ਦੇ ਕੀਤੇ ਯੁਧਾਂ ਵਿਚ ਦਿਤਾ ਗਿਆ ਹੈ।

(2) ਸ੍ਰੀ ਰਾਮ ਸ਼ਰਮਾ, ਰਿਲੀਜੀਅਸ ਪਾਲਿਸੀ ਆਫ਼ ਦੀ ਮੁਗਲ ਐਮਪ੍ਰਰਜ਼, ਪੰਨਾ 107।

(3) ਭਾਈ ਕਾਹਨ ਸਿੰਘ, ਮਹਾਨ ਕੋਸ਼, ਦੂਜੀ ਛਾਪ, ਪੰਨਾ 7੭0।

(4) ਆਪ ਗੁਰੂ ਅਰਜਨ ਦੇਵ ਜੀ ਤੋਂ ਬਾਈ ਸਾਲ ਬਾਦ, ਬਕਾਲੇ ਵਿਖੇ ਸਮਾਏ। ਸ੍ਰੀ ਗੁਰੂ ਹਰਿ ਗੋਬਿੰਦ ਜੀ ਆਪਣੀ ਮਾਤਾ ਗੰਗਾ ਜੀ ਸਮੇਤ, ਕੁਝ ਦਿਨਾਂ ਲਈ ਬਕਾਲੇ ਠਹਿਰੇ ਜਿਥੇ ਮਾਤਾ ਜੀ 15 ਹਾੜ ਸੰਮਤ 1685 ਨੂੰ ਸਮਾਏ। ਆਪ ਦਾ ਉਥੇ ਦੇਹੁਰਾ ਹੈ (ਦੇਖੋ ਮਹਾਨ ਕੋਸ਼; ਦੂਜੀ ਛਾਪ, ਪੰਨਾ 621)।

(5) ਮਹਾਨ ਕੋਸ਼ ਅਨੁਸਾਰ, ਮਾਤਾ ਮਹਾਦੇਵੀ ਦੇ ਉਦਰ ਤੋਂ, ਪਰ ਸੂਰਜ ਪ੍ਰਕਾਸ਼ ਅਨੁਸਾਰ ਮਾਤਾ ਨਾਨਕੀ ਜੀ ਦੀ ਕੁਖੋਂ, ਸੰਨ 1619 ਵਿਚ ਜਨਮੇ।

(6) ਸੋਇਨੀ ਗੋਤ ਦੇ ਖਤ੍ਰੀ ਗੁਰਮੁਖ ਦਾ ਪੁੱਤਰ। (ਮਹਾਨ ਕੋਸ਼, ਦੂਜੀ ਛਾਪ, ਪੰਨਾ 746)

(7) ਉਹੀ ਪੰਨਾ, 746।

(8) ਮਹਾਨ ਕੋਸ਼ ਅਨੁਸਾਰ ਸਾਂਵਣ ਵਦੀ 10 ਨੂੰ ਤੇ ਸੂਰਜ਼ ਪ੍ਰਕਾਸ਼ ਅਨੁਸਾਰ ਅਸੂ ਵਦੀ 10 ਨੂੰ। ਆਪ ਦਾ ਦੇਹਰਾ ਕੌਲਸਰ ਦੇ ਕਿਨਾਰੇ ਹੈ ਜਿਥੇ ਆਪ ਦੀ ਯਾਦ ਵਿਚ ਨੌ ਮੰਜ਼ਲਾ ਗੁਰਦੁਆਰਾ ਕਾਇਮ ਹੈ ਕਿ ਕਿਉਂਕਿ ਉਸ ਵੇਲੇ ਆਪ ਦੀ ਆਯੂ ਨੌ ਸਾਲ ਸੀ।

(9) ਸੂਰਜ ਪ੍ਰਕਾਸ਼ ਅਧਿਆਇ 5 ਰਾਸੀ 27 ਤੇ ਪੰਥ ਪ੍ਰਕਾਸ਼ ਪੰਨਾ, 967।

ਨੂੰ ਉਦਾਸੀ ਸੰਪਰਦਾ ਦਾ ਮੁੱਖੀ ਥਾਪਿਆ ਤੇ ਕੁਝ ਸਮਾਂ ਬਾਦ ਬਾਬਾ ਜੀ ਸਮਾ ਗਏ ।[1]

**ਮਾਤਾ ਦਾਮੋਦਰੀ ਜੀ ਦਾ ਦੇਹਾਂਤ :**

ਜਦ ਸ੍ਰੀ ਤੇਗ਼ ਬਹਾਦਰ ਜੀ ਦਸ ਸਾਲਾਂ ਦੇ ਹੋਏ ਤਾਂ ਗੁਰੂ ਹਰਿਗੋਬਿੰਦ ਸਾਹਿਬ ਦੇ ਮਹਿਲ ਮਾਤਾ ਦਾਮੋਦਰੀ (ਦਾਮੋਦਰੀ ਨਾਮ ਵੀ ਲਿਖਿਆ ਮਿਲਦਾ ਹੈ) ਜੋ 1631 ਵਿਚ[2] ਡਰੋਲੀ ਵਿਖੇ ਕੁਝ ਸਮਾਂ ਬੀਮਾਰ ਰਹਿਣ ਮਗਰੋਂ ਉਥੇ ਹੀ ਸਮਾ ਗਏ ।[3] ਉਨ੍ਹਾਂ ਦੀ ਭੈਣ ਮਾਈ ਰਾਮੋ ਇਹ ਸਦਮਾ ਨਾ ਸਹਿ ਸਕੀ ਤੇ ਉਹ ਵੀ ਕੁਝ ਦਿਨਾਂ ਵਿਚ ਹੀ ਚਲਾਣਾ ਕਰ ਗਈ ।

**ਸ਼ਾਹਜਹਾਨ ਦੀ ਕਰੜੀ ਪਾਲਿਸੀ ਤੇ ਯੁਧ :**

ਸ਼ਾਹਜਹਾਨ ਨੇ ਸਿਖਾਂ ਵਲ ਪਾਲਿਸੀ ਕਰੜੀ ਕਰ ਲਈ । ਸਵੈ-ਰਖਿਆ ਲਈ ਗੁਰੂ ਹਰਿ ਗੋਬਿੰਦ ਸਾਹਿਬ ਦੇ ਮੁਗਲ ਬਾਦਸ਼ਾਹ ਸ਼ਾਹਜਹਾਨ ਦੀ ਸੈਨਾ ਨਾਲ ਚਾਰ ਜੰਗ ਹੋਏ । ਪਹਿਲਾ ਯੁਧ ਤਾਂ ਸ਼ਾਹਜਹਾਨ ਦੇ ਗਦੀ ਬੈਠਨ ਤੋਂ ਇਕ ਸਾਲ ਮਗਰੋਂ ਹੀ ਹੋਇਆ । ਇਹ ਸੰਨ 1628 (ਸੰਮਤ 1685) ਵਿਚ ਬਾਦਸ਼ਾਹ ਦੇ ਬਾਜ਼ ਪਿਛੇ ਝਗੜਾ ਹੋਣ ਕਰਕੇ ਅੰਮ੍ਰਿਤਸਰ ਵਿਖੇ ਹੋਇਆ ।[4] ਸ੍ਰੀ ਤੇਗ ਬਹਾਦਰ ਜੀ ਨੇ ਇਸ ਯੁਧ ਦੇ ਕੁਝ ਹਾਲ ਦੇਖੇ ਸੁਣੇ। ਉਦੋਂ ਛੇਵੇਂ ਗੁਰੂ ਜੀ ਦੀ ਸਪੁਤ੍ਰੀ ਬੀਬੀ ਬੀਰੋ ਦੀ ਸ਼ਾਦੀ ਦੀਆਂ ਤਿਆਰੀਆਂ ਹੋ ਰਹੀਆਂ ਸਨ ਕਿ ਇਹ ਜੰਗ ਹੋ ਪਿਆ । ਗੁਰੂ ਜੀ ਨੇ ਆਪਣੇ ਮਹਿਲ ਤੇ ਬੱਚੇ ਝਬਾਲ ਭੇਜ ਦਿਤੇ ਅਤੇ ਜੰਗ ਤੋਂ ਵਿਹਲਿਆਂ ਹੋ ਕੇ ਉਥੇ ਹੀ ਬੀਬੀ ਬੀਰੋ ਦਾ ਵਿਆਹ ਕੀਤਾ ਗਿਆ ।[5] ਇਸੇ ਕਾਰਣ 1628 ਦਾ ਅੱਧਾ ਕੁ ਸਾਲ ਤੇ 1629 ਦਾ ਮਈ ਜੂਨ ਤਕ ਅੱਧਾ ਸਾਲ ਮਿਲਾ ਕੇ ਲਗ ਭਗ ਇਕ ਸਾਲ ਦਾ ਸਮਾਂ ਸ੍ਰੀ ਤੇਗ ਬਹਾਦਰ ਜੀ ਨੇ ਝਬਾਲ ਵਿਚ ਹੀ ਬਿਤਾਇਆ ।

**ਹਰਿਗੋਬਿੰਦ ਪੁਰ ਦੀ ਲੜਾਈ :**

1630 ਵਿਚ ਜਦ ਸ੍ਰੀ ਤੇਗ ਬਹਾਦਰ ਜੀ ਨੌਂ ਸਾਲ ਦੇ ਹੋਏ ਤਾਂ ਜਲੰਧਰ ਦੇ ਹਾਕਮ ਅਬਦੁਲਾ ਖਾਨ ਨਾਲ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੀਆਂ ਫੌਜਾਂ ਦੀ ਲੜਾਈ ਹੋਈ । ਇਸ ਤੋਂ ਕੁਝ ਸਮਾਂ ਪਹਿਲਾਂ ਸ੍ਰੀ ਗੁਰੂ ਜੀ ਨੇ ਆਪਣੇ ਪਰੀਵਾਰ ਨੂੰ ਕਰਤਾਰਪੁਰ[6] ਲੈ ਆਂਦਾ ਸੀ । ਉਨ੍ਹਾਂ ਨੇ ਆਪਣੇ ਪਿਤਾ ਗੁਰਦੇਵ ਦੇ ਵਸਾਏ ਨਗਰ ਸ੍ਰੀ ਗੋਬਿੰਦਪੁਰ[7] ਵਿਚ ਕੁਝ ਵਾਧੇ ਕੀਤੇ । ਆਪਣੇ ਮੁਸਲਮਾਨ ਫੌਜੀਆਂ ਲਈ ਇਥੇ ਆਪਣੇ ਖਰਚ ਤੇ ਮਸੀਤ ਬਣਾਈ । ਇਲਾਕੇ ਦੇ ਸ਼ਾਹੀ ਮਾਲਗੁਜ਼ਾਰ

---

(1) ਤੇਜਾ ਸਿੰਘ ਤੇ ਗੰਡਾ ਸਿੰਘ ਅਨੁਸਾਰ 1629 ਵਿਚ (ਦੇਖੋ ਏ ਸ਼ਾਰਟ ਹਿਸਟਰੀ ਆਫ ਦੀ ਸਿਖਜ਼, ਪੰਨਾ 45) ਤੇ ਤ੍ਰਿਲੋਚਨ ਸਿੰਘ ਅਨੁਸਾਰ 1631 ਵਿਚ (ਏ ਬ੍ਰੀਫ ਲਾਈਫ਼ ਆਫ ਗੁਰੂ ਤੇਗ ਬਹਾਦਰ, ਪੰਨਾ 5) ਭਾਈ ਕਾਹਨ ਸਿੰਘ ਅਨੁਸਾਰ ਬਾਬਾ ਜੀ 1611-12 ਵਿਚ ਸਮਾਏ (ਦੇਖੋ ਮਹਾਨ ਕੋਸ਼, ਪੰਨਾ 188)। ਅਸੀਂ 1629 ਠੀਕ ਸਮਝਦੇ ਹਾਂ ।

(2) ਮਹਾਨ ਕੋਸ਼ ਅਨੁਸਾਰ 11 ਮਘਰ ਨੂੰ—(ਦੇਖੋ ਪੰਨਾ 471) ।

(3) ਤ੍ਰਿਲੋਚਨ ਸਿੰਘ ਅਨੁਸਾਰ ਛੇਵੇਂ ਗੁਰੂ ਜੀ ਉਸ ਵੇਲੇ ਡਰੋਲੀ ਸਨ । (ਏ ਬ੍ਰੀਫ ਲਾਈਫ਼ ਆਫ਼ ਗੁਰੂ ਤੇਗ ਬਹਾਦਰ ਪੰਨਾ 9) । ਇਥੇ ਗੁਰੂ ਜੀ ਦਾ ਸਾਢੂ ਭਾਈ ਸਾਂਈ ਦਾਸ ਰਹਿੰਦਾ ਸੀ ਜੋ ਮਾਈ ਰਾਮੋ ਦਾ ਪਤੀ ਸੀ । ਇਹ ਦੋਵੇਂ ਗੁਰੂ ਜੀ ਦੇ ਅਨਿੰਨ ਭਗਤ ਦੇ ਸੇਵਕ ਵੀ ਸਨ ਇਸ ਲਈ ਆਪ ਕਈ ਵਾਰੀ ਇਥੇ ਆ ਕੇ ਠਹਿਰਦੇ । (ਵੇਖੋ ਮਹਾਨ ਕੋਸ਼, 418) ।

(4) ਇਹ ਯੁਧ ਉਸ ਥਾਂ ਤੇ ਹੋਇਆ ਜਿਥੇ ਅਜ ਕਲ ਸਿਖਾਂ ਦਾ ਸ਼੍ਰੋਮਣੀ ਖਾਲਸਾ ਕਾਲਜ ਹੈ ਮੁਗਲ ਫ਼ੌਜ ਦੀ ਅਗਵਾਈ ਮੁਖਲਿਸ ਖਾਨ ਸੈਨਾਨੀ ਕਰ ਰਿਹਾ ਸੀ ।

(5) ਵਿਆਹ ਮੱਲੇ ਨਿਵਾਸੀ ਧਰਮੇ ਖੋਸਲੇ ਖਤ੍ਰੀ ਦੇ ਸਪੁੱਤਰ ਸਾਧੂ ਨਾਲ ਹੋਇਆ । ਆਪ ਦੀ ਕੁਖੋਂ ਸਰਵਗੁਣ ਭਰਪੂਰ ਧਰਮਵੀਰ ਪੰਜ ਪੁਤਰ (ਸੰਗੋ ਸ਼ਾਹ, ਗੁਲਾਬ ਚੰਦ, ਜੀਤ ਮਲ, ਗੰਗਾ ਰਾਮ ਤੇ ਮਾਹਰੀ ਚੰਦ) ਜਨਮੇ ਜਿਨ੍ਹਾਂ ਨੇ ਭੰਗਾਣੀ ਦੇ ਯੁਧ ਵਿਚ ਬੜੀ ਵੀਰਤਾ ਦਿਖਾਈ । (ਦੇਖੋ ਵਿਚਿਤ੍ਰ ਨਾਟਕ ਅਧਿਆਇ 8, ਛੰਦ 4, 5) ਸੰਗੋਸ਼ਾਹ ਤੇ ਜੀਤਮਲ ਇਸੇ ਯੁੱਧ ਵਿਚ ਸ਼ਹੀਦ ਹੋਏ ।

(6) ਜਲੰਧਰ ਦੁਆਬ ਵਿਚ ਇਹ ਨਗਰ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਵਸਾਇਆ ਸੀ ।

(7) ਇਹ ਨਗਰ ਵੀ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਵਸਾਇਆ ਜਿਸ ਦਾ ਹੁਣ ਨਾਮ ਹਰਿਗੋਬਿੰਦਪੁਰ ਪ੍ਰਸਿੱਧ ਹੈ ।

ਭਗਵਾਨ ਦਾਸ ਘੇਰੜ ਨੇ ਗੁਰੂ ਜੀ ਦੇ ਸੁਧਾਰਕ ਕੰਮਾਂ ਤੋਂ ਈਰਖਾ ਕਰਕੇ ਸਿਖਾਂ ਨਾਲ ਝਗੜਾ ਖੜਾ ਕਰ ਦਿਤਾ। ਉਹ ਮਾਰਿਆ ਗਿਆ। ਉਸ ਦੇ ਲੜਕੇ ਰਤਨ ਚੰਦ ਨੇ ਜਲੰਧਰ ਦੇ ਫੌਜਦਾਰ ਪਾਸੋਂ ਮਦਦ ਮੰਗੀ। ਤਿੰਨ ਦਿਨ ਘਮਸਾਨ ਦਾ ਯੁਧ ਹੋਇਆ ਅਤੇ ਇਸ ਵਿਚ ਅਬਦੁਲਾ ਖਾਨ ਤੇ ਰਤਨ ਚੰਦ ਦੋਵੇਂ ਮਾਰੇ ਗਏ। ਕਈ ਸਿਖ ਸ਼ਹੀਦ ਹੋਏ। ਜੰਗ ਮਗਰੋਂ ਗੁਰੂ ਜੀ ਨੇ ਆਪ ਉਨ੍ਹਾਂ ਦਾ ਸਸਕਾਰ ਕਰਵਾਇਆ ਤੇ ਮੁਗਲ ਸਿਪਾਹੀਆ ਦੀਆਂ ਲੋਥਾ ਨੂੰ ਦਬਾਇਆ।

ਬਾਬਾ ਬੁੱਢਾ ਜੀ ਦਾ ਦੇਹਾਂਤ :

1631 ਵਿਚ ਹੀ ਬਾਬਾ ਬੁੱਢਾ ਜੀ ਦਾ ਦੇਹਾਂਤ ਹੋਇਆ।[1] ਆਪ ਸ੍ਰੀ ਤੇਗ ਬਹਾਦਰ ਜੀ ਨੂੰ ਕੁਝ ਸਮਾਂ ਵਿਦਿਆ ਤੇ ਪਰਮਾਰਥਕ ਗਿਆਨ ਦੇਣ ਮਗਰੋਂ ਰਮਦਾਸ ਚਲੇ ਗਏ ਸਨ ਅਤੇ ਉਥੇ ਹੀ ਆਪ ਸਮਾਏ। ਇੰਜ ਸ੍ਰੀ ਤੇਗ ਬਹਾਦਰ ਜੀ ਨੇ ਸਤ ਸਾਲ ਦੀ ਉਮਰ ਵਿਚ ਜਿਥੇ ਆਪਣੇ ਤੋਂ ਕੇਵਲ ਦੋ ਸਾਲ ਵੱਡੇ ਵੀਰ ਅਟੱਲ ਰਾਇ ਦਾ ਅਜੀਬ ਤਰ੍ਹਾਂ ਦਾ ਦੇਹਾਂਤ ਡਿਠਾ ਉਥੇ ਆਪ ਨੇ ਦਸ ਸਾਲ ਦੀ ਆਯੂ ਵਿਚ ਬਾਬਾ ਸ੍ਰੀ ਚੰਦ ਜੀ (135 ਸਾਲ ਦੇ ਬਿਰਧ) ਤੇ ਬਾਬਾ ਬੁੱਢਾ ਜੀ (125 ਸਾਲ ਦੇ ਬਿਰਧ) ਬਜ਼ੁਰਗਾਂ ਦੇ ਦੇਹਾਂਤ ਵੀ ਸੁਣੇ।

ਮਹਰਾਜ ਦਾ ਯੁਧ :

ਜਦ ਸ੍ਰੀ ਤੇਗ ਬਹਾਦਰ ਜੀ ਦਸ ਸਾਲਾਂ ਦੇ ਹੋਏ ਤਾਂ 1631 ਵਿਚ ਮੁਗਲ ਫ਼ੌਜਾਂ ਨਾਲ ਇਕ ਹੋਰ ਝੜਪ ਹੋਈ। ਕਾਬਲ ਤੋਂ ਛੇਵੇਂ ਗੁਰੂ ਜੀ ਦਾ ਇਕ ਸਿਖ ਦੋ ਬਹੁਤ ਹੀ ਸੁੰਦਰ ਘੋੜੇ ਗੁਰੂ ਜੀ ਨੂੰ ਭੇਟ ਕਰਨ ਲਈ ਲਿਆ ਰਹਿਆ ਸੀ ਜੋ ਕਿ ਰਸਤੇ ਵਿਚ ਇਕ ਮੁਗਲ ਅਫਸਰ ਨੇ ਖੋਹ ਲਏ ਤੇ ਸ਼ਾਹੀ ਤਬੇਲੇ ਵਿਚ ਭੇਜ ਦਿਤੇ। ਇਹ ਦੋਵੇਂ ਘੋੜੇ ਗੁਰੂ ਜੀ ਦਾ ਇਕ ਦਲੇਰ ਸਿਖ ਭਾਈ ਬਿਧੀ ਚੰਦ[2] ਪਹਿਲਾਂ ਇਕ ਘਾਹੀਆ ਬਣਕੇ ਤੇ ਫਿਰ ਇਕ ਜੋਤਸ਼ੀ ਬਣਕੇ ਵਾਰੋ ਵਾਰੀ ਲੈ ਆਇਆ ਜਿਸ ਤੋਂ ਲੜਾਈ ਹੋ ਪਈ। ਲਲਾ ਬੇਗ ਤੇ ਕਮਰ ਬੇਗ ਮੁਗਲ ਫੌਜਾਂ ਨੂੰ ਲੈ ਕੇ ਸਿਖਾਂ ਉਪਰ ਟੁਟ ਪਏ। ਯੁਧ ਨਥਾਨਾ ਤੇ ਮਹਰਾਜ ਦੇ ਨੇੜੇ ਹੋਇਆ। 1200 ਤੋਂ ਵਧ ਸਿਖ ਜਾਂ ਤਾਂ ਮਾਰੇ ਗਏ ਜਾਂ ਜ਼ਖਮੀ ਹੋਏ। ਵਿਰੋਧੀਆਂ ਦਾ ਇਸ ਤੋਂ ਵੀ ਵਧ ਨੁਕਸਾਨ ਹੋਇਆ। ਛੇਵੇਂ ਗੁਰੂ ਜੀ ਨੇ ਇਸ ਜਿਤ ਦੀ ਖੁਸ਼ੀ ਵਿਚ ਯੁਧ ਦੇ ਅਸਥਾਨ ਤੇ ਗੁਰੂ ਸਰ ਨਾਮੀ ਤਾਲਾਬ ਬਣਵਾਇਆ।

ਕਰਤਾਰਪੁਰ ਦੇ ਯੁਧ ਵਿਚ ਸ੍ਰੀ ਤੇਗ ਬਹਾਦਰ ਦੀ ਬਹਾਦਰੀ :

ਮਹਰਾਜ ਦੇ ਜੰਗ ਪਿਛੋਂ ਛੇਵੇਂ ਗੁਰੂ ਸਾਹਿਬ ਫੂਲ ਨੂੰ ਰਾਜ ਭਾਗ ਦਾ ਵਰਦਾਨ ਦੇ ਕੇ ਕਰਤਾਰਪੁਰ ਆ ਗਏ ਜਿਥੇ ਉਹ ਆਪਣਾ ਪਰਿਵਾਰ ਪਹਿਲਾਂ ਹੀ ਭੇਜ ਚੁਕੇ ਸਨ। ਹੁਣ ਸ੍ਰੀ ਤੇਗ ਬਹਾਦਰ ਦੀ ਆਯੂ ਗਿਆਰਾਂ ਸਾਲ ਦੇ ਲਗ ਭਗ ਸੀ। ਕੁਝ ਸਮਾ ਸ਼ਾਂਤੀ ਨਾਲ ਬੀਤਿਆ। ਸਿਖ ਫੌਜਾਂ ਦਾ ਡੇਰਾ ਕਰਤਾਰ ਪੁਰ ਦੇ ਲਾਗੇ ਹੀ ਸੀ। ਗੁਰੂ ਜੀ ਦਾ ਇਕ ਪਠਾਨ ਫੌਜੀ ਪੈਂਦਾ ਖਾਨ[3] ਆਪਣੇ ਦਮਾਦ ਆਸਮਾਨ ਖਾਨ (ਕੁਝ ਥਾਂਈ ਉਸਮਾਨ ਖਾਨ ਵੀ ਲਿਖਿਆ ਹੈ) ਦੇ ਚੁਕਣ ਤੇ 1634 ਵਿਚ ਸ਼ਾਹੀ ਸੈਨਾ ਗੁਰੂ ਜੀ ਉਪਰ ਚੜ੍ਹਾ ਲਿਆਇਆ। ਮੁਖਲਿਸ ਖਾਨ[4] ਦੇ ਭ੍ਰਾ

---

(1) ਆਪ 14 ਮਘਰ ਸੰਮਤ 1688 ਨੂੰ ਪਿੰਡ ਰਮਦਾਸ ਜ਼ਿਲ੍ਹਾ ਅੰਮ੍ਰਿਤਸਰ ਵਿਚ ਸਮਾਏ। ਗੁਰੂ ਹਰਿਗੋਬਿੰਦ ਸਾਹਿਬ ਨੇ ਬਾਬਾ ਜੀ ਦਾ ਸਸਕਾਰ ਆਪਣੇ ਹੱਥੀਂ ਕੀਤਾ। (ਭਾਈ ਕਾਹਨ ਸਿੰਘ, ਮਹਾਨ ਕੋਸ਼ ਦੂਜੀ ਛਾਪ, ਪੰਨਾ 659) ਉਨ੍ਹਾਂ ਤੋਂ ਬਾਦ ਉਨ੍ਹਾਂ ਦੇ ਛੋਟੇ ਸਪੁਤਰ ਭਾਈ ਭਾਨਾ ਜੀ ਮੁਖ ਗੱਦੀ ਥਾਪੇ ਗਏ।

(2) ਜੋ ਕਿ ਆਪਣੇ ਪਹਿਲੇ ਜਨਮ ਵਿਚ ਡਾਕੂ ਸੀ। ਗੁਰੂ ਅਰਜਨ ਦੇਵ ਨੇ ਇਸ ਨੂੰ ਸਿਖ ਬਣਾਇਆ ਤੇ ਚੰਗੇ ਪਾਸੇ ਲਾਇਆ।

(3) ਇਹ ਫ਼ਤਹਖ਼ਾਨ ਦਾ ਪੁਤਰ ਆਲਮਪੁਰ ਪਿੰਡ ਦਾ ਪਠਾਣ ਸੀ। ਇਸਦੇ ਨਾਨਕੇ ਕਰਤਾਰਪੁਰ ਪਾਸ ਵਡੇ ਮੀਰ ਪਿੰਡ ਸਨ। ਛੇਵੇਂ ਗੁਰੂ ਜੀ ਨੇ ਇਸ ਨੂੰ ਕੱਦਾਵਰ ਅਤੇ ਬਲਵਾਨ ਜਾਣਕੇ, ਨੌਕਰ ਰਖਿਆ, ਸ਼ਸਤ੍ਰ ਵਿਦਿਆ ਸਿਖਲਾਈ ਤੇ ਆਪਣੀ ਫ਼ੌਜ ਦਾ ਸਰਦਾਰ ਥਾਪਿਆ।

(4) ਜੋ ਕਿ ਅੰਮ੍ਰਿਤਸਰ ਦੀ ਲੜਾਈ ਵਿਚ ਮਾਰਿਆ ਗਿਆ ਸੀ।

ਕਾਲੇ ਖਾਨ ਨੇ ਮੁਗਲ ਫ਼ੌਜਾਂ ਦੀ ਅਗਵਾਈ ਕੀਤੀ। ਪੈਂਦਾ ਖਾਨ ਤੇ ਕੁਤਬਖਾਨ[1] ਨੇ ਉਸ ਦੀ ਸਹਾਇਤਾ ਕੀਤੀ। ਉਨ੍ਹਾਂ ਗੁਰੂ ਜੀ ਦੀ ਫ਼ੌਜ ਨੂੰ ਕਰਤਾਰਪੁਰ ਆ ਘੇਰਿਆ। ਸਿਖ ਸੈਨਾ ਦੀ ਅਗਵਾਈ ਬਿਧੀ ਚੰਦ ਤੇ ਛੇਵੇਂ ਗੁਰੂ ਜੀ ਦੇ ਵਡੇ ਸਪੁੱਤਰ ਬਾਬਾ ਗੁਰਦਿਤਾ ਜੀ ਨੇ ਕੀਤੀ। ਸ੍ਰੀ ਤੇਗ ਬਹਾਦਰ ਜੀ ਦੀ ਆਯੂ ਓਦੋਂ ਚੋਦਾਂ ਕੁ ਸਾਲ ਸੀ। ਇਸ ਯੁਧ ਵਿਚ ਆਪ ਨੇ ਬੜੀ ਬਹਾਦਰੀ ਦਿਖਾਈ। ਵਡੇ ਸੂਰਬੀਰਾਂ ਵਾਂਗ ਤੇਗ ਵਾਹੀ, ਤਲਵਾਰ ਚਲਾਣ ਦੇ ਚੰਗੇ ਕਰਤਬ ਦਿਖਾਏ। ਸ੍ਰੀ ਤੇਗ ਬਹਾਦਰ ਜੀ ਨੇ ਅਨੇਕਾਂ ਵੈਰੀ ਪਾਰ ਬੁਲਾਏ। ਇੰਜ ਆਪ ਨੇ ਪਿਤਾ-ਗੁਰੂ ਜੀ ਦੇ ਬਚਨ ਨੂੰ ਸਿਧ ਕਰਦੇ ਹੋਏ ਆਪਣੇ ਆਪ ਨੂੰ ਤੇਗ ਦਾ ਧਨੀ ਸਾਬਤ ਕੀਤਾ। ਕਰਤਾਰਪੁਰ ਦੇ ਰਣਖੇਤ ਵਿਚ ਛੇਵੇਂ ਗੁਰੂ ਦੇ ਹਥੋਂ ਪੈਂਦਾ ਖਾਨ ਦੀ ਮੌਤ ਹੋਈ।[2]

ਸ੍ਰੀ ਤੇਗ ਬਹਾਦਰ ਜੀ ਦੀ ਵੀਰਤਾ ਤੇ ਬਹਾਦਰੀ ਬਾਰੇ ਜਦ ਉਨ੍ਹਾਂ ਦੀ ਮਾਤਾ ਨਾਨਕੀ ਜੀ ਨੇ ਸੁਣਿਆ ਤਾਂ ਉਹ ਬਹੁਤ ਖੁਸ਼ ਹੋਏ।

ਛੇਵੇ ਗੁਰੂ ਜੀ ਵੇਲੇ ਜੋ ਚਾਰ ਯੁੱਧ ਹੋਏ ਉਨ੍ਹਾਂ ਵਿਚੋਂ ਪਹਿਲੇ ਯੁੱਧ ਨੂੰ ਸ੍ਰੀ ਤੇਗ ਬਹਾਦਰ ਜੀ ਨੇ ਆਪ ਡਿਠਾ ਪਰ ਉਦੋਂ ਆਪ ਕੇਵਲ ਸਤ ਸਾਲ ਦੇ ਸਨ ਜੰਗ ਵਿਚ ਹਿਸਾ ਨਹੀਂ ਸਨ ਲੈ ਸਕਦੇ। ਓਦੋਂ ਨਾਲੋਂ ਜਦ ਆਪ ਦੀ ਉਮਰ ਦੂਣੀ ਹੋਈ ਤਾਂ ਆਪਨੇ ਕਰਤਾਰਪੁਰ ਦੇ ਯੁਧ ਵਿਚ ਭਰਪੂਰ ਹਿਸਾ ਲਿਆ। ਇਸ ਤੋਂ ਪ੍ਰਤੀਤ ਹੁੰਦਾ ਹੈ ਕਿ ਪਹਿਲੇ ਤੇ ਚੌਥੇ ਯੁਧ ਦੇ ਸਮੇਂ ਵਿਚਲੇ ਸਤ ਸਾਲਾਂ ਵਿਚ ਸ੍ਰੀ ਤੇਗ ਬਹਾਦਰ ਜੀ ਨੇ ਜਿਥੇ ਯੁਧਾਂ ਬਾਰੇ ਸੁਣਿਆ ਉਥੇ ਆਪ ਵੀ ਘੋੜ ਸਵਾਰੀ ਤੇ ਸ਼ਸਤਰ ਅਭਿਆਸ ਕਰਕੇ ਨਿਪੁੰਨਤਾ ਪ੍ਰਾਪਤ ਕੀਤੀ ਜਿਸ ਦਾ ਪਰਤਖ ਪਰਗਟਾ ਆਪ ਨੇ ਕਰਤਾਰ ਪੁਰ ਦੇ ਰਣਖੇਤ ਵਿਚ ਦਿੱਤਾ।

ਵਿਆਹ ਤੇ ਸੰਤਾਨ :

ਸ੍ਰੀ ਤੇਗ ਬਹਾਦਰ ਜੀ ਦੀ ਸ਼ਾਦੀ ਜ਼ਿਲਾ ਜਲੰਧਰ ਦੇ ਪਿੰਡ ਕਰਤਾਰਪੁਰ ਵਿਖੇ ਹੋਈ। ਉਥੇ ਲਾਲ ਚੰਦ ਸੁਭਖੀਏ ਖਤ੍ਰੀ ਦੀ, ਮਾਤਾ ਬਿਸ਼ਨ ਕੌਰ ਦੇ ਉਦਰ ਤੋਂ ਜਨਮੀ, ਬੇਟੀ ਗੁਜਰੀ[3] ਨਾਲ ਆਪ ਦਾ ਵਿਆਹ ਹੋਇਆ। ਸ੍ਰੀ ਲਾਲ ਚੰਦ ਸੁਭਖੀਏ ਦਾ ਇਕ ਬੇਟਾ ਵੀ ਸੀ ਜਿਸ ਦਾ ਨਾਮ ਕਿਰਪਾਲ ਚੰਦ ਸੀ। ਮਾਪਿਆਂ ਦੀ ਪਰਬਲ ਇਛਾ ਸੀ ਕਿ ਉਨ੍ਹਾਂ ਦਾ ਬੇਟਾ ਗੁਰੂ ਹਰਿਗੋਬਿੰਦ ਸਾਹਿਬ ਦੀ ਦੀ ਫ਼ੌਜ ਵਿਚ ਭਰਤੀ ਹੋ ਜਾਵੇ ਤੇ ਉਨ੍ਹਾਂ ਦੀ ਸਪੁੱਤ੍ਰੀ ਦੀ ਸ਼ਾਦੀ ਗੁਰੂ ਜੀ ਦੇ ਸਾਹਿਬ-ਜ਼ਾਦੇ ਨਾਲ ਹੋਵੇ।[4] ਉਨ੍ਹਾਂ ਨੇ ਸ੍ਰੀ ਤੇਗ ਬਹਾਦਰ ਨੂੰ ਦੇਖਿਆ ਹੋਇਆ ਸੀ ਕਿਉਂਕਿ ਕੁਝ ਸਾਲ ਪਹਿਲਾਂ ਜਦ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੇ ਸਾਹਿਬਜ਼ਾਦੇ ਸੂਰਜਮਲ ਦੀ ਸ਼ਾਦੀ ਵੀ ਕਰਤਾਰਪੁਰ ਵਿਖੇ (ਪ੍ਰੇਮ ਚੰਦ ਸਿਲੀ ਖਤ੍ਰੀ ਦੀ ਸਪੁੱਤਰੀ ਖੇਮ ਕੌਰ ਨਾਲ) ਹੋਈ। ਇਸ ਮੌਕੇ ਤੇ ਲਾਲ ਚੰਦ ਜੀ ਨੇ ਸ੍ਰੀ ਤੇਗ ਬਹਾਦਰ ਜੀ ਨੂੰ ਦੇਖਿਆ ਤਾਂ ਉਨ੍ਹਾਂ ਨੇ ਆਪ ਵਿਚ ਕਈ ਗੁਣ ਦੇਖ ਕੇ ਇਹ ਫ਼ੈਸਲਾ ਕਰ ਲਿਆ ਕਿ ਆਪਣੀ ਬੇਟੀ ਦੀ ਸ਼ਾਦੀ ਇਨ੍ਹਾਂ ਨਾਲ ਕਰਨਗੇ। ਕਵੀ ਸੰਤੋਖ ਸਿੰਘ ਅਨੁਸਾਰ ਸ੍ਰੀ ਤੇਗ ਬਹਾਦਰ ਜੀ ਦੀ ਮੰਗਣੀ ਅੰਮ੍ਰਿਤਸਰ ਵਿਖੇ ਹੋਈ ਤੇ ਸ਼ਾਦੀ ਕਰਤਾਰਪੁਰ ਹੋਈ। ਵਿਆਹ ਦੀਆਂ ਤਰੀਕਾਂ ਬਾਰੇ ਮਤ ਭੇਦ ਹਨ। ਮੈਕਾਲਿਫ ਅਨੁਸਾਰ 1628[5] ਵਿਚ ਭਾਈ ਕਾਹਨ ਸਿੰਘ

(1) ਜੋ ਕਿ ਜਲੰਧਰ ਦਾ ਫ਼ੌਜਦਾਰ ਸੀ।

(2) ਜਿਸ ਖੜਗ ਨਾਲ ਇਸ ਦਾ ਸਰੀਰ ਦੋ ਟੁਕੜੇ ਹੋਇਆ ਉਹ ਹੁਣ ਕਰਤਾਰਪੁਰ ਹੈ ਜਿਸ ਦਾ ਵਜ਼ਨ ਛੀ ਸੇਰ ਪੱਕਾ ਹੈ। (ਮਹਾਨ ਕੋਸ਼, ਦੂਜੀ ਛਾਪ, ਪੰਨਾ 588)।

(3) ਕੁਝ ਇਤਿਹਾਸਕਾਰਾਂ ਨੇ ਮਾਤਾ ਗੂਜਰੀ ਲਿਖਿਆ ਹੈ ਪਰ ਸ਼ੁਧ ਨਾਮ ਗੁਜਰੀ ਹੈ (ਦੇਖੋ ਮਹਾਨ ਕੋਸ਼, ਦੂਜੀ ਛਾਪ, ਪੰਨਾ 308)।

(4) ਤ੍ਰਿਲੋਚਨ ਸਿੰਘ, ਏ ਬ੍ਰੀਫ ਲਾਈਫ ਆਫ਼ ਤੇਗ ਬਹਾਦਰ, ਪੰਨਾ 9।

(5) ਫਗਣ ਦੀ ਨੌਂ ਸੰਮਤ 1685 (ਸੰਨ 1628) ਮੈਕਾਲਿਫ, ਲਾਈਫ ਆਫ਼ ਗੁਰੂ ਤੇਗ ਬਹਾਦਰ, ਪੰਨਾ 2 (ਇਹ ਕਵੀ ਸੰਤੋਖ ਸਿੰਘ ਉਪਰ ਆਧਾਰਿਤ ਲਗਦੀ ਹੈ)।

ਅਨੁਸਾਰ 1629 ਵਿਚ[1], ਤ੍ਰਿਲੋਚਨ ਸਿੰਘ 1632[2] ਲਿਖਦਾ ਹੈ । ਸ਼ਾਦੀ 1632 ਵਿਚ ਹੋਈ ਠੀਕ ਜਾਪਦੀ ਹੈ ਕਿਉਂਕਿ 1628-29 ਵਿਚ ਮੰਗਣੀ ਹੋ ਗਈ ਹੋਵੇਗੀ ਤੇ ਜਦ ਛੇਵੇਂ ਗੁਰੂ ਜੀ ਨੇ ਅੰਮ੍ਰਿਤਸਰ ਨੂੰ ਤਿਆਗ ਕੇ ਕੁਝ ਸਮਾਂ ਕਰਤਾਰਪੁਰ ਆਕੇ ਨਿਵਾਸ ਕੀਤਾ ਤਾਂ ਓਦੋਂ ਉਨ੍ਹਾਂ ਸਭ ਤੋਂ ਛੋਟੇ ਸਾਹਿਬਜ਼ਾਦੇ ਦੀ ਸ਼ਾਦੀ ਕਰ ਦਿਤੀ ਹੋਏਗੀ । ਆਪ ਦੀ ਸ਼ਾਦੀ ਵਿਚ ਸ਼ਾਮਲ ਹੋਣ ਲਈ ਜਿਥੇ ਕਈ ਰਿਸ਼ਤੇਦਾਰ ਆਏ ਉਥੇ ਅਨੇਕਾਂ ਸਿਖ ਸੰਗਤਾਂ ਵੀ ਦੂਰੋਂ ਨੇੜਿਓਂ ਪੁਜੀਆਂ । ਗੋਇੰਦਵਾਲ ਤੇ ਖਡੂਰ ਤੋਂ ਕਈ ਰਿਸ਼ਤੇਦਾਰ ਆਏ । ਰਾਏ ਜੋਧ ਤੇ ਭਾਈ ਰੂਪੇ ਨੇ ਕਈ ਕੀਮਤੀ ਵਸਤੂਆਂ ਸ਼ਾਦੀ ਲਈ ਲਿਆਂਦੀਆਂ । ਬਾਬਾ ਬੁੱਢਾ ਜੀ ਦੇ ਸਪੁੱਤਰ ਭਾਈ ਭਾਨਾ ਜੀ[3] ਨੇ ਜੋ ਕਿ ਓਦੋਂ ਵਡੇ ਗੁੰਥੀ ਥਾਪੇ ਗਏ ਸਨ ਸ਼ਾਦੀ ਦੀ ਰਸਮ ਅਦਾ ਕੀਤੀ ।[4]

ਗਰੀਬਾਂ, ਅਨਾਥਾਂ ਤੇ ਲੋੜਵੰਦਾਂ ਵਿਚ ਮਿਠਾਈਆਂ ਤੋਂ ਇਲਾਵਾ ਬਸਤਰ ਆਦਿ ਵੰਡੇ ਗਏ ।

ਮਾਤਾ ਗੁਜਰੀ ਜੀ ਬਹੁਤ ਹੀ ਆਗਿਆਕਾਰ, ਸੁਘੜ, ਸੁੰਦਰ ਸਰੂਪ ਇਸਤਰੀ ਸਨ । ਆਪ ਵਿਚ ਤਿਆਗ ਤੇ ਸਹਿਨਸ਼ੀਲਤਾ ਦੇ ਵੀ ਗੁਣ ਸਨ । ਸੇਵਾ ਭਾਵ ਵਾਲੇ ਮਾਤਾ ਜੀ ਨੇ ਸਾਰੀ ਉਮਰ ਆਪਣੇ ਪਤੀ ਦੀ ਬੇਮਿਸਾਲ ਸੇਵਾ ਕੀਤੀ । ਜਦ ਤਕ ਸ੍ਰੀ ਤੇਗ ਬਹਾਦਰ ਜੀ ਗੁਰੂ-ਰੂਪ ਵਿਚ ਪ੍ਰਗਟ ਨ ਹੋਇ (ਜਿਸ ਦਾ ਵਿਸਥਾਰ ਅਗੇ ਹੋਏਗਾ) ਮਾਤਾ ਜੀ ਨੇ ਬਕਾਲੇ ਰਹਿ ਕੇ ਨਾ ਕੇਵਲ ਪਤਨੀ ਦੇ ਤੌਰ ਤੇ ਹੀ ਸਗੋਂ ਇਕ ਅਨਿੰਨ ਭਗਤ ਤੇ ਸੇਵਕਾ ਦੇ ਰੂਪ ਵਿਚ ਉਨ੍ਹਾਂ ਦੀ ਦਿਨ ਰਾਤ ਹਰ ਪ੍ਰਕਾਰ ਦੀ ਸੇਵਾ ਕੀਤੀ ।

ਗੁਜਰੀ ਜੀ ਨੂੰ ਸ੍ਰੀ ਗੋਬਿੰਦ ਸਿੰਘ ਜੀ ਦੀ ਮਾਤਾ ਹੋਣ ਦਾ ਮਾਨ ਪ੍ਰਾਪਤ ਹੋਇਆ । ਆਪ ਦੀ ਕੁਖੋਂ ਦਸ਼ਮੇਸ਼ ਜੀ ਦਾ ਜਨਮ 1666 ਵਿਚ ਹੋਇਆ,[5] ਜਿਨ੍ਹਾਂ ਨੇ ਖਾਲਸਾ ਪੰਥ ਦੀ ਸਾਜਨਾ ਕਰਕੇ ਸਿਖਾਂ ਦੀ ਕਾਇਆ ਕਲਪ ਕਰਕੇ ਇਕ ਨਵੀਂ ਕੌਮ ਸਾਜੀ ਅਤੇ ਜ਼ੁਲਮ ਵਿਰੁਧ ਡਟਣ ਤੇ ਬਦੇਸ਼ੀ ਰਾਜ ਵਿਰੁਧ ਅੰਦੋਲਨ ਕਰਨ ਦਾ ਨਵਾਂ ਸਾਹਸ ਪੈਦਾ ਕੀਤਾ, ਜਿਨ੍ਹਾਂ ਦੇ ਚਾਰੇ ਸਾਹਿਬਜ਼ਾਦੇ ਸ਼ਹੀਦ ਹੋਏ ।[6]

ਕਰਤਾਰਪੁਰ ਦੇ ਜੰਗ ਤੋਂ ਪਿਛੋਂ ਸ੍ਰੀ ਤੇਗ ਬਹਾਦਰ ਜੀ ਆਪਣੇ ਪਿਤਾ-ਗੁਰੂ ਹਰਿ ਗੋਬਿੰਦ ਜੀ ਦੇ ਨਾਲ ਕੀਰਤਪੁਰ ਆ ਗਏ । ਛੇਵੇਂ ਗੁਰੂ ਜੀ ਨੇ ਆਪਣੇ ਅੰਤਲੇ ਸਮੇਂ ਦੇ ਦਸ ਸਾਲ ਪਰਿਵਾਰ ਸਮੇਤ ਇਥੇ ਹੀ ਬਤੀਤ ਕੀਤੇ ਸਨ । ਇਸ ਅੰਤਲੇ ਸਮੇਂ ਵਿਚ ਆਪ ਨੇ ਧਰਮ ਪਰਚਾਰ ਦਾ ਕੰਮ ਤੇਜ਼ ਕੀਤਾ । ਸ੍ਰੀ ਤੇਗ ਬਹਾਦਰ ਜੀ ਨੇ ਇਥੋਂ ਪਿਤਾ ਗੁਰੂ ਨੂੰ ਕਸ਼ਮੀਰ, ਪੀਲੀ ਭੀਤ

---

(1) ਕਾਹਨ ਸਿੰਘ, ਮਹਾਨ ਕੋਸ਼, ਦੂਜੀ ਛਾਪ, ਪੰਨਾ 308 (15 ਅਸੂ ਸੰਮਤ 1689) । ਪ੍ਰੋ: ਕਰਤਾਰ ਸਿੰਘ ਇਹੋ ਤਰੀਕ ਦੇ ਦਾ ਹੈ । ਦੇਖੋ ਸਿਖ ਇਤਿਹਾਸ ਭਾਗ ਪਹਿਲਾ, ਪੰਨਾ 302 ।

(2) ਏ ਬ੍ਰੀਫ ਲਾਈਫ਼ ਆਫ਼ ਗੁਰੂ ਤੇਗ ਬਹਾਦਰ, ਪੰਨਾ 14 ।

(3) ਤ੍ਰਿਲੋਚਨ ਸਿੰਘ, ਏ ਬੀਫ਼ ਲਾਈਫ਼ ਆਫ਼ ਗੁਰੂ ਤੇਗ ਬਹਾਦਰ, ਪੰਨਾ 10 ।

(4) ਬਾਬਾ ਬੁੱਢਾ ਜੀ 1631 ਵਿਚ ਸਮਾਏ, ਜਿਵੇਂ ਕਿ ਪਹਿਲਾਂ ਜ਼ਿਕਰ ਆ ਚੁਕਾ ਹੈ ਜੇਕਰ ਸ਼ਾਦੀ 1628 ਜਾਂ 1629 ਵਿਚ ਹੋਈ ਹੋਵੇ ਤਾਂ ਫਿਰ ਭਾਈ ਭਾਨਾ ਜੀ ਨੇ ਰਸਮ ਅਦਾ ਨਹੀਂ ਸੀ ਕਰਨੀ, ਬਾਬਾ ਬੁੱਢਾ ਜੀ ਕਰਦੇ । ਬਾਬਾ ਜੀ ਦੇ ਸਮਾਣ ਮਗਰੋਂ ਹੀ ਉਨ੍ਹਾਂ ਦੇ ਸਪੁਤਰ ਨੇ ਰਸਮ ਅਦਾ ਕੀਤੀ । ਇਸ ਲਿਹਾਜ਼ ਨਾਲ ਵੀ ਵਿਆਹ ਦੀ ਤਰੀਕ 1632 ਠੀਕ ਜਾਪਦੀ ਹੈ ।

(5) ਵਿਸਥਾਰ ਅਗੇ ਆਏਗਾ ।

(6) ਜਿਸ ਵੇਲੇ ਦਸ਼ਮੇਸ਼ ਜੀ ਦੇ ਛੋਟੇ ਸਾਹਿਬਜ਼ਾਦੇ ਤੁਰਕਾਂ ਦੇ ਫੜੇ ਹੋਏ ਸਰਹੰਦ ਪਹੁੰਚੇ ਸਨ, ਤਦ ਮਾਤਾ ਗੁਜਰੀ ਜੀ ਨਾਲ ਸਨ । ਪੋਤਿਆਂ ਦਾ ਸ਼ਹੀਦ ਹੋਣਾ ਸੁਣ ਕੇ 13 ਪੋਹ ਸੰਮਤ 1761 (1704 ਈ:) ਨੂੰ ਦੇਹ ਤਿਆਗ ਕੇ ਗੁਰਪੁਰਿ ਪਧਾਰੇ । ਜਿਸ ਬੁਰਜ ਵਿਚ ਮਾਤਾ ਗੁਜਰੀ ਸਾਹਿਬਜ਼ਾਦਿਆਂ ਨਾਲ ਨਜ਼ਰਬੰਦ ਰਹੇ ਸਨ ਉਸ ਦਾ ਨਾਉਂ "ਮਾਤਾ ਗੁਜਰੀ ਦਾ ਬੁਰਜ" ਹੈ । ਆਪ ਨੌਵੇਂ ਸਤਿਗੁਰਾਂ ਦੇ ਸ਼ਹੀਦ ਹੋਣ ਮਗਰੋਂ 29 ਸਾਲ ਜੀਵੇ । ਆਪ ਦੀ ਸਮਾਧ ਗੁਰਦੁਆਰਾ ਜੋਤਿ ਸਰੂਪ ਪਾਸ ਹੈ ।

(ਉਤਰ ਪ੍ਰਦੇਸ਼), ਬਾਰ ਤੇ ਮਾਲਵੇ ਵਿਚ ਜਾਂਦੇ ਦੇਖਿਆ। ਆਪ ਨੇ ਕਈ ਸਿਖਾਂ ਨੂੰ ਉਥੇ ਆ ਕੇ ਗੁਰੂ ਜੀ ਦੇ ਦਰਸ਼ਨ ਕਰਦੇ ਤੇ ਮੁਕਤਿ ਦਾ ਉਪਦੇਸ਼ ਲੈਂਦੇ ਡਿਠਾ। ਇਥੇ ਵਿਚਰਦੇ ਹੋਏ ਛੇਵੇਂ ਗੁਰੂ ਜੀ ਨੇ ਜਦ ਆਪਣੇ ਸਭ ਤੋਂ ਵਡੇ ਸਪੁੱਤਰ ਬਾਬਾ ਗੁਰਦਿਤਾ ਜੀ ਨੂੰ 1636 ਵਿਚ ਇਹ ਆਦੇਸ਼ ਦਿਤਾ ਕਿ ਉਹ ਚਾਰ ਮੁਖੀ ਪਰਚਾਰਕ ਥਾਪਣ। ਉਨ੍ਹਾਂ ਨੇ ਇੰਜ ਹੀ ਕੀਤਾ ਅਤੇ ਅਲਮਸਤ, ਫੂਲ, ਗੋਂਦਾ ਤੇ ਬਾਲੂ ਹਸਨਾਂ ਨੂੰ ਇਸ ਕੰਮ ਲਈ ਚੁਣਕੇ ਉਨ੍ਹਾਂ ਨੂੰ ਉਹੋ ਜਹੀ ਪੁਸ਼ਾਕ ਪਾਉਣ ਦੀ ਆਗਿਆ ਕੀਤੀ ਜਿਸ ਵਿਚ ਕਿ ਬਾਬਾ ਗੁਰਦਿਤਾ ਜੀ ਨੇ, ਕੀਰਤਪੁਰ ਦੇ ਕੋਲ ਹੀ ਰਹਿਣ ਵਾਲੇ, ਛੇਵੇਂ ਗੁਰੂ ਜੀ ਦੇ ਇਕ ਸ਼ਰਧਾਲੂ ਸਾਈਂ ਬੁੱਢਣ ਸ਼ਾਹ ਨੂੰ ਗੁਰੂ ਜੀ ਦੀ ਆਗਿਆ ਅਨੁਸਾਰ ਸ੍ਰੀ ਗੁਰੂ ਨਾਨਕ ਸਾਹਿਬ ਦੇ ਰੂਪ ਵਿਚ ਦਰਸ਼ਨ ਦਿਤੇ[1]। ਸ੍ਰੀ ਤੇਗ ਬਹਾਦਰ ਜੀ ਨੇ ਇਹ ਕੌਤਕ ਵੀ ਦੇਖੇ। ਬਾਬਾ ਗੁਰਦਿਤਾ ਜੀ ਨੇ ਜੋ ਉਦਾਸੀਆਂ ਦੇ ਚਾਰ ਧੂੰਏ ਥਾਪੇ ਉਨ੍ਹਾਂ ਨੇ ਆਪਣੇ ਢੰਗ ਨਾਲ ਸਿਖੀ ਦਾ ਬਹੁਤ ਪਰਚਾਰ ਕੀਤਾ ਅਤੇ ਦੂਰ ਦੂਰ ਤਕ ਸਿਖੀ ਫੈਲਾਉਣ ਵਿਚ ਸਹਾਈ ਹੋਏ। ਧੂਇਆਂ ਤੋਂ ਛੁਟ ਮਗਰੋਂ ਬਖ਼ਸ਼ੀਸ਼ਾਂ ਵੀ ਕਾਇਮ ਕੀਤੀਆਂ ਗਈਆਂ ਜੋ ਕਿ ਗੁਰੂ ਹਰਿ ਰਾਏ ਸਾਹਿਬ; ਗੁਰੂ ਤੇਗ ਬਹਾਦਰ ਜੀ ਤੇ ਗੁਰੂ ਗੋਬਿੰਦ ਸਿੰਘ ਜੀ ਨੇ ਕਾਇਮ ਕੀਤੀਆਂ।[2]

ਕੀਰਤਪੁਰ ਵਿਖੇ ਰਹਿਕੇ ਹੀ ਸ੍ਰੀ ਤੇਗ ਬਹਾਦਰ ਜੀ ਭਰ ਜੁਆਨੀ ਦੀ ਅਵਸਥਾ ਤਕ ਪੁਜੇ। ਚੌਦਾਂ ਪੰਦਰਾਂ ਸਾਲ ਦੀ ਅਵਸਥਾ ਤੋਂ ਚੌਵੀ ਸਾਲ ਦੀ ਆਯੂ ਤਕ ਉਹ ਇਥੇ ਹੀ ਰਹੇ। ਕਦੇ ਕਦਾਈਂ ਬਕਾਲੇ ਵਿਖੇ ਆਪਣੇ ਨਾਨਕਿਆਂ ਦੇ ਜਾਂ ਕਰਤਾਰਪੁਰ ਆਪਣੇ ਸਹੁਰਿਆ ਦੇ ਹੋ ਆਂਦੇ। ਇਥੇ ਰਹਿ ਕੇ ਆਪ ਨੇ ਆਪਣੇ ਗੁਰ-ਪਿਤਾ ਦਾ ਬਹੁਤ ਅਸਰ ਕਬੂਲਿਆ। ਸ੍ਰੀ ਗੁਰੂ ਹਰਿ ਗੋਬਿੰਦ ਜੀ ਇਥੋਂ ਕੁਝ ਸਮਾਂ ਬਾਹਰ ਪਰਚਾਰ ਲਈ ਜਾਂਦੇ ਰਹੇ ਪਰ ਵਧੇਰੇ ਸਮਾਂ ਆਪ ਨੇ ਇਥੇ ਨਾਮ ਸਿਮਰਨ ਵਿਚ ਲੀਨ ਰਹਿ ਕੇ ਤੇ ਅਕਾਲ ਪੁਰਖ ਦੀ ਅਰਾਧਨਾ ਵਿਚ ਗੁਜ਼ਾਰਿਆ। ਇਥੇ ਆਪ ਬਹੁਤ ਹੀ ਸਾਦਾ ਜਿਹਾ ਜੀਵਨ ਬਤੀਤ ਕਰਨ ਲਗ ਪਏ ਸਨ। ਇਥੋਂ ਤਕ ਕੇ ਗਦੇ ਤੇ ਸਰਹਾਣੇ ਆਦਿ ਵਰਤਣੇ ਵੀ ਛਡ ਦਿਤੇ।[3] ਗੁਰੂ ਜੀ ਦੀ ਇਸ ਸਾਦਾ ਜ਼ਿੰਦਗੀ ਤੇ ਭਜਨ ਬੰਦਗੀ ਵਿਚ ਲੀਨ ਜੀਵਨ ਦਾ ਸ੍ਰੀ ਤੇਗ ਬਹਾਦਰ ਜੀ ਤੇ ਬਹੁਤ ਅਸਰ ਹੋਇਆ।[4]

ਇਥੋਂ ਹੀ ਛੇਵੇਂ ਗੁਰੂ ਜੀ ਨੇ ਭਾਈ ਬਿਧੀ ਚੰਦ ਨੂੰ ਸਿਖੀ ਦੇ ਪਰਚਾਰ ਲਈ ਬੰਗਾਲ ਭੇਜਿਆ। ਅਤੇ ਕੁਝ ਹੋਰ ਸਿਖਾਂ ਨੂੰ ਵੱਖ ਵੱਖ ਥਾਵਾਂ ਤੇ ਪਰਚਾਰ ਹਿਤ ਘਲਿਆ ਗਿਆ। ਇੰਜ ਗੁਰੂ ਨਾਨਕ ਦੇਵ ਦੀਆਂ ਕਾਇਮ ਕੀਤੀਆਂ ਸੰਗਤਾਂ ਨਾਲ ਵੀ ਮੁੜ ਸੰਬੰਧ ਜੋੜੇ ਗਏ। ਇਸ ਯਤਨ ਵਿਚ ਛੇਵੇਂ ਗੁਰੂ ਜੀ ਦਾ ਆਪਣਾ ਨਿਜੀ ਬਹੁਤ ਹਿਸਾ ਹੈ ਜਦ ਕਿ ਉਨ੍ਹਾਂ ਨੇ ਦੂਰ ਦੂਰ ਤਕ ਜਾ ਕੇ ਸਿਖ ਧਰਮ ਫੈਲਾਇਆ ਤੇ ਗੁਰੂ ਨਾਨਕ ਦੇਵ ਜੀ ਦਾ ਝੰਡਾ ਝੁਲਾਇਆ। ਗੁਰੂ ਨਾਨਕ ਨਾਮ ਲੇਵਾ ਸੰਗਤਾਂ ਜੋ ਪੰਜਾਬ ਤੋਂ ਬਾਹਰ ਦੂਰ ਦੂਰ ਤਕ ਰਹਿੰਦੀਆਂ ਸਨ ਨਾਲ ਕਾਇਮ ਹੋਏ ਇਹ ਸੰਬੰਧ ਗੁਰੂ ਤੇਗ ਬਹਾਦਰ ਜੀ ਨੂੰ ਬਹੁਤ ਸਹਾਈ ਸਾਬਤ ਹੋਏ ਜਦ ਉਨ੍ਹਾਂ ਨੇ ਆਪ ਗੁਰਗਦੀ ਤੇ ਬੈਠਣ ਮਗਰੋਂ ਦੂਰ ਦੂਰ ਤਕ ਜਾਕੇ ਸਿਖੀ ਦੇ ਪਰਚਾਰ ਨੂੰ ਮੁੜ

---

(1) ਭਾਈ ਕਾਹਨ ਸਿੰਘ ਅਨੁਸਾਰ : "ਇਹ ਇਕ ਚਿਰਜੀਵੀ ਮੁਸਲਮਾਨ ਸਾਧੂ ਸੀ। ਜਦ ਗੁਰੂ ਨਾਨਕ ਦੇਵ ਇਸ ਦੇ ਆਸ਼ਰਮ ਆਏ ਤਦ ਇਸ ਨੇ ਬਕਰੀਆਂ ਦਾ ਦੁਧ ਭੇਟ ਕੀਤਾ ਸਤਿਗੁਰੂ ਨੇ ਫੁਰਮਾਇਆ: ਫੇਰ ਲਵਾਂਗੇ। ਗੁਰੂ ਹਰਿਗੋਬਿੰਦ ਸਾਹਿਬ ਦੇ ਹੁਕਮ ਨਾਲ ਬਾਬਾ ਗੁਰਦਿਤਾ ਜੀ ਨੇ ਗੁਰੂ ਨਾਨਕ ਦਾ ਰੂਪ ਧਾਰ ਕੇ ਫਕੀਰ ਤੋਂ ਦੁਧ ਲਿਆ। ਬੁਢਣ ਸ਼ਾਹ ਦੀ ਕਬਰ ਕੀਰਤਪੁਰ ਪਾਸ ਵਿਦਯਮਾਨ ਹੈ (ਮਹਾਨਕੋਸ਼ ਪੰ, 659)

(2) ਵਿਸਥਾਰ ਲਈ ਦੇਖੋ ਤੇਜਾ ਸਿੰਘ ਰਚਿਤ ਸਿਖਿਜ਼ਮ ਇਟਸ ਆਈਡੀਅਲਜ਼ ਐਂਡ ਇੰਸਟੀਚਿਊਸ਼ਨਜ਼ ਪੰਨੇ 66 ਤੋਂ 75 ਤਕ।

(3) ਤੇਜਾ ਸਿੰਘ ਤੇ ਗੰਡਾ ਸਿੰਘ, ਏ ਸ਼ਾਰਟ ਹਿਸਟਰੀ ਆਫ ਦੀ ਸਿਖਜ਼, ਪੰਨਾ, 46

(4) ਜਿਸ ਦਾ ਪਰਤਖ ਪਰਗਟਾ ਆਪ ਨੇ ਬਕਾਲੇ ਵਿਖੇ ਕਈ ਸਾਲ ਲਗਾਤਾਰ ਜਪ ਤਪ ਤੇ ਸਿਮਰਨ ਵਿਚ ਲੀਨ ਰਹਿ ਕੇ ਦਿਤਾ ਜਿਸ ਦਾ ਜ਼ਿਕਰ ਅਗੇ ਆਏਗਾ।

ਸੁਰਜੀਤ ਕੀਤਾ ।

**ਭਾਈ ਗੁਰਦਾਸ ਜੀ ਦਾ ਦੇਹਾਂਤ :**

ਮੁਗਲ ਫੌਜਾਂ ਨਾਲ ਪਹਿਲੇ ਯੁਧ ਤੋਂ ਬਾਦ ਜਦ ਸ੍ਰੀ ਹਰਗੋਬਿੰਦ ਸਾਹਿਬ ਨੇ ਅੰਮ੍ਰਿਤਸਰ ਛਡਿਆ ਤਾਂ ਭਾਈ ਗੁਰਦਾਸ ਜੀ ਗੋਇੰਦਵਾਲ ਚਲੇ ਗਏ । ਕੀਰਤਪੁਰ ਰਹਿੰਦੇ ਗੁਰੂ ਜੀ ਨੇ ਉਨ੍ਹਾ ਨੂੰ ਬੁਲਵਾ ਭੇਜਿਆ ਤੇ ਕਾਬਲ ਤੋਂ ਘੋੜੇ ਖਰੀਦਣ ਲਈ ਆਗਿਆ ਕੀਤੀ ।[1] ਕਾਬਲ ਤੋਂ ਵਾਪਸ ਪਰਤਣ ਤੋਂ ਕੁਝ ਦੇਰ ਮਗਰੋਂ ਭਾਈ ਜੀ ਦਾ ਦੇਹਾਂਤ ਗੋਇੰਦਵਾਲ ਵਿਖੇ ਹੋਇਆ । ਆਪ 1637 ਵਿਚ (ਭਾਦੋਂ ਸੁਦੀ 8 ਸੰਮਤ 1694) ਨੂੰ ਸਮਾਏ ।[2] ਸ੍ਰੀ ਤੇਗ ਬਹਾਦਰ ਜੀ ਨੇ ਸਿਖ ਧਰਮ ਦੇ ਮਹਾਨ ਪਰਚਾਰਕ ਤੇ ਉਚ ਕੋਟੀ ਦੇ ਵਿਦਵਾਨ ਦਾ ਵਿਛੋੜਾ ਕੀਰਤਪੁਰ ਰਹਿੰਦੇ ਹੀ ਸੁਣਿਆ ।

**ਬਾਬਾ ਗੁਰਦਿਤਾ ਜੀ ਤੇ ਭਾਈ ਬਿਧੀ ਚੰਦ ਦੇ ਦੇਹਾਂਤ :**

ਕੀਰਤਪੁਰ ਰਹਿੰਦੇ ਹੋਏ ਹੀ ਸ੍ਰੀ ਤੇਗ ਬਹਾਦਰ ਜੀ ਨੇ ਆਪਣੇ ਸਭ ਤੋਂ ਵੱਡੇ ਭਰਾਤਾ ਬਾਬਾ ਗੁਰਦਿਤਾ ਜੀ ਦਾ ਦੇਹਾਂਤ ਦੇਖਿਆ । ਬਾਬਾ ਜੀ ਸੰਨ 1638 (ਚੇਤ ਸੁਦੀ 10 ਸੰਮਤ 1695) ਨੂੰ ਸਮਾਏ । ਆਪ ਦੇ ਦੋ ਵੀਰ ਬਾਬਾ ਅਟੱਲ ਤੇ ਅਣੀਰਾਇ ਜੀ ਪਹਿਲਾਂ ਹੀ ਸਮਾ ਚੁਕੇ ਸਨ ਹੁਣ ਕੇਵਲ ਇਕੋ ਵੀਰ ਸੂਰਜਮਲ ਹੀ ਬਾਕੀ ਰਹਿ ਗਏ । ਸ੍ਰੀ ਤੇਗ ਬਹਾਦਰ ਜੀ ਦੇ ਮਨ ਤੇ ਬਾਬਾ ਗੁਰਦਿਤਾ ਜੀ ਦੇ ਵਿਛੋੜੇ ਨੇ ਅਸਰ ਪਾਇਆ । ਆਪ ਦੇ ਚਲਾਣੇ ਤੋਂ ਛੇ ਕੁ ਮਹੀਨੇ ਮਗਰੋਂ ਹੀ ਭਾਈ ਬਿਧੀ ਚੰਦ ਵੀ ਚਲ ਬਸੇ ।[3] ਜਿਸ ਦੀ ਖਬਰ ਜਦ ਛੇਵੇਂ ਗੁਰੂ ਜੀ ਨੂੰ ਪਹੁੰਚੀ ਤਾਂ ਸ੍ਰੀ ਤੇਗ ਬਹਾਦਰ ਜੀ ਨੇ ਵੀ ਸੁਣੀ ਭਾਈ ਬਿਧੀ ਚੰਦ ਭਾਦੋਂ ਸੁਦੀ 3 ਸੰਮਤ 1665 ਨੂੰ ਸਮਾਏ ।

**ਗੁਰੂ ਹਰਿਗੋਬਿੰਦ ਸਾਹਿਬ ਜੋਤੀ ਜੋਤ ਸਮਾਏ :**

ਗੁਰੂ ਹਰਿਗੋਬਿੰਦ ਸਾਹਿਬ ਨੇ ਆਪਣਾ ਅੰਤ ਸਮਾਂ ਨੇੜੇ ਜਾਣ ਕੇ ਆਪਣਾ ਜਾਨਸ਼ੀਨ ਆਪਣੇ ਪੋਤਰੇ ਸ੍ਰੀ ਹਰਿ ਰਾਇ ਜੀ ਨੂੰ ਥਾਪਿਆ ਜੋ ਕਿ ਬਾਬਾ ਗੁਰਦਿਤਾ ਜੀ ਦੇ ਛੋਟੇ ਸਪੁਤਰ ਸਨ । ਧੀਰਮਲ ਸ੍ਰੀ ਹਰਿ ਰਾਇ ਜੀ ਤੋਂ ਵੱਡਾ ਸੀ ਪਰ ਉਸ ਨੇ ਸ਼ੁਰੂ ਤੋਂ ਹੀ ਦੁਸ਼ਮਨਾਂ ਦਾ ਸਾਥ ਦਿਤਾ ਤੇ ਗੁਰੂ ਘਰ ਦਾ ਵਿਰੋਧ ਕੀਤਾ । ਇਥੋਂ ਤਕ ਕਿ ਜੰਗਾਂ ਜੁਧਾਂ ਵੇਲੇ ਖਾਸ ਕਰਕੇ ਕਰਤਾਰਪੁਰ ਦੇ ਜੰਗ ਵੇਲੇ ਉਸ ਨੇ ਖੁਲ੍ਹੇ ਤੌਰ ਤੇ ਮੁਗਲ ਫੌਜਾਂ ਦੀ ਸਹਾਇਤਾ ਕੀਤੀ । ਬਾਬਾ ਗੁਰਦਿਤਾ ਜੀ ਦੇ

---

(1) ਤੇਜਾ ਸਿੰਘ ਤੇ ਗੰਡਾ ਸਿੰਘ, ਏ ਸ਼ਾਰਟ ਹਿਸਟ੍ਰੀ ਆਫ ਦੀ ਸਿਖਜ਼, ਪੰਨਾ 46 ।

(2) ਛੇਵੇਂ ਗੁਰੂ ਸਾਹਿਬ ਦੇ ਗੁਰ ਵਿਲਾਸ ਵਿਚ ਦੇਹਾਂਤ ਸੰਮਤ 1686 ਲਿਖਿਆ ਹੈ ਜੋ ਕਿ ਸੰਨ 1629 ਬਣਦਾ ਹੈ । ਤ੍ਰਿਲੋਚਨ ਸਿੰਘ ਨੇ 1631 ਵਿਚ ਲਿਖਿਆ ਹੈ ਜਿਵੇਂ ਕਿ ਪਹਿਲਾਂ ਜ਼ਿਕਰ ਆ ਚੁਕਾ ਹੈ । ਪਰ ਜੇ ਕੀਰਤਪੁਰ ਵਿਚੋ ਰਹਿੰਦ ਹੋਏ ਛੇਵੇਂ ਗੁਰੂ ਜੀ ਨੇ ਆਪ ਨੂੰ ਕਾਬਲ ਭੇਜਿਆ ਜਿਵੇਂ ਕਿ ਉਪਰ ਹਵਾਲਾ ਹੈ ਤਾਂ 1637 ਠੀਕ ਜਾਪਦਾ ਹੈ ।

(3) ਆਪ ਦੇਉ ਨਗਰ (ਉਤਰ ਪ੍ਰਦੇਸ਼) ਅਜੁਧਿਆ ਤੋਂ 25 ਕਿਲੋਮੀਟਰ ਦਖਣ ਪੂਰਬ ਗੋਮਤੀ ਨਦੀ ਦੇ ਕਿਨਾਰੇ ਸਮਾਏ । ਜਿਥੇ ਕਿ ਸੁੰਦਰ ਸ਼ਾਹ, ਜੋ ਕਿ ਸਾਈਂ ਬੁਢਣਸ਼ਾਹ ਦਾ ਚੇਲਾ ਸੀ, ਰਹਿੰਦਾ ਸੀ ਜਿਸ ਨਾਲ ਆਪ ਦਾ ਗੂੜ੍ਹਾ ਪ੍ਰੇਮ ਸੀ ਤੇ ਇਹ ਵਚਨ ਸੀ ਕਿ ਅਸੀਂ ਦੋਵੇਂ ਇਕਠੇ ਸਮਾਵਾਂਗੇ ਜੋ ਕਿ ਸਤਿ ਹੋਇਆ । (ਦੇਖੋ ਮਹਾਨ ਕੋਸ਼, ਪੰਨਾ 652) ਭਾਈ ਸੰਤੋਖ ਸਿੰਘ ਨੇ ਬਿਧੀ ਚੰਦ ਦਾ ਦੇਹਾਂਤ ਮਸਰਾਂਵ ਵਿਚ ਲਿਖਿਆ ਹੈ ਜੋ ਕਿ ਠੀਕ ਨਹੀਂ ਜਾਪਦਾ ।

(4) ਸ੍ਰੀ ਤੇਗ ਬਹਾਦਰ ਜੀ ਨੂੰ ਸਤਵਾਂ ਗੁਰੂ ਕਿਉਂ ਨਾ ਥਾਪਿਆ ਗਿਆ ? ਇਸ ਪ੍ਰਸ਼ਨ ਦੇ ਉਤਰ ਵਿਚ ਕੁਝ ਇਤਿਹਾਸਕਾਰਾਂ ਨੇ ਲਿਖਿਆ ਹੈ ਕਿ ਚੂੰਕਿ ਆਪ ਬਹੁਤੇ ਹੀ ਤਿਆਗੀ ਸੁਭਾ ਦੇ ਸਨ ਇਸ ਲਈ ਆਪ ਨੂੰ ਇਸ ਮੌਕੇ ਤੇ ਗਦੀ ਨਾ ਦਿਤੀ ਗਈ (ਤੇਜਾ ਸਿੰਘ ਤੇ ਗੰਡਾ ਸਿੰਘ, ਏ ਸ਼ਾਰਟ ਹਿਸਟਰੀ ਆਫ ਸਿਖਜ਼, ਪੰਨਾ 47, ਕਰਤਾਰ ਸਿੰਘ, ਸਿਖ ਇਤਿਹਾਸ ਭਾਗ ਪਹਿਲਾ, ਪੰਨਾ 265) । ਕੀ ਜਦ ਆਪ ਨੂੰ ਨੌਵਾਂ ਗੁਰੂ ਥਾਪਿਆ ਗਿਆ ਤਾਂ ਆਪ ਉਤਨੇ ਤਿਆਗੀ ਨਹੀਂ ਸਨ ? ਕਾਰਣ ਇਹ ਹੈ ਕਿ ਜੋ ਕਰਤੱਵ "ਧਰਮ ਹੇਤ ਸਾਕਾ" ਕਰਨ ਵਾਲਾ, ਤਿਲਕ ਜੰਞੂ ਦੀ ਰਖਿਆ ਕਰਨ ਦਾ ਆਪ ਨੇ ਕਰਨਾ ਸੀ ਉਸ ਦਾ ਸਮਾਂ ਹਾਲੀ ਨਹੀਂ ਸੀ ਆਇਆ (ਤਾਰਨ ਸਿੰਘ, ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸਾਹਿਤਕ ਇਤਿਹਾਸ, ਪੰਨਾ 433 ।)

ਸਮਾਣ ਸਮੇਂ ਨਾ ਤਾਂ ਆਪ ਹੀ ਅਫ਼ਸੋਸ ਲਈ ਆਇਆ ਅਤੇ ਨਾ ਹੀ ਗੁਰੂ ਹਰਿਗੋਬਿੰਦ ਸਾਹਿਬ ਦੇ ਸੁਨੇਹਾ ਭੇਜਣ ਤੇ ਸ੍ਰੀ ਆਦਿ ਗ੍ਰੰਥ ਸਾਹਿਬ ਦੀ ਬੀੜ ਹੀ ਭੇਜੀ ।[1]

ਸ੍ਰੀ ਗੁਰੂ ਹਰਿਗੋਬਿੰਦ ਜੀ ਮਾਰਚ 3, 1644[2] ਨੂੰ ਜੋਤੀ ਜੋਤ ਸਮਾ ਗਏ ।

ਆਪ ਦਾ ਵਿਛੋੜਾ ਕਿਤਨਾ ਅਸਹਿ ਸੀ ਅਤੇ ਆਪ ਦੇ ਸਿਖ-ਸੇਵਕਾਂ ਨੇ ਆਪ ਦੇ ਜੋਤੀ ਜੋਤ ਸਮਾਣ ਨੂੰ ਸਮੁੱਚੀ ਸਿਖ ਕੌਮ ਲਈ ਭਾਰੀ ਨੁਕਸਾਨ ਸਮਝਿਆ । ਇਸ ਗਲ ਦਾ ਅੰਦਾਜ਼ਾ ਇਸ ਹਕੀਕਤ ਤੋਂ ਲਾਇਆ ਜਾ ਸਕਦਾ ਹੈ ਕਿ ਜਦ ਸ੍ਰੀ ਗੁਰੂ ਜੀ ਦੀ ਚਿਤਾ ਨੂੰ ਅੱਗ ਲਾਈ ਗਈ ਤਾਂ ਅਨੇਕਾਂ ਸਿਖਾਂ ਨੇ ਆਪ ਦੀ ਚਿਖਾ ਉਪਰ ਹੀ ਸੜ ਮਰਨ ਦੀਆਂ ਤਿਆਰੀਆਂ ਕਰ ਲਈਆਂ । ਇਥੋਂ ਤੱਕ ਕਿ ਦੋ ਸਿਖ-ਇਕ ਰਾਜਾ ਰਾਮ ਪ੍ਰਤਾਪ ਸਿੰਘ ਰਾਜਪੂਤ ਤੇ ਸਿੱਵ ਨਾਮੀ ਜੱਟ-ਬਲਦੀ ਅੱਗ ਵਿਚ ਗੁਰੂ ਜੀ ਦੇ ਚਰਨਾ ਨਾਲ ਲਿਪਟ ਕੇ ਸਚ ਖੰਡ ਪਧਾਰ ਗਏ । ਇਜ ਉਨ੍ਹਾਂ ਦੀਆਂ ਆਤਮਾਵਾਂ ਗੁਰੂ ਜੀ ਦੀ ਜੋਤ ਨਾਲ ਹੀ ਉਡਾਰੀ ਮਾਰ ਗਈਆਂ । ਹੋਰ ਵੀ ਅਨੇਕਾਂ ਸਿਖ ਇਹੋ ਕੁਝ ਕਰਨਾ ਚਾਹੁੰਦੇ ਸਨ ਪਰ ਸ੍ਰੀ ਗੁਰੂ ਹਰਿ ਰਾਇ ਜੀ ਨੇ ਉਨ੍ਹਾਂ ਨੂੰ ਰੋਕਿਆ ਤੇ ਧੀਰਜ ਦਿੱਤਾ ।

ਸ੍ਰੀ ਤੇਗ ਬਹਾਦਰ ਜੀ ਨੇ ਇਹ ਵਿਯੋਗ ਤੇ ਕਰੁਣਾ-ਮਈ ਨਜ਼ਾਰਾ ਡਿਠਾ । ਇਕ ਪਾਸੇ ਪਿਤਾ ਗੁਰੂ ਦਾ ਵਿਛੋੜਾ ਤੇ ਦੂਜੇ ਪਾਸੇ ਸਿਖ ਸੇਵਕਾਂ ਦੀ ਅਥਾਹ-ਸ਼ਰਧਾ ।

## ਵੀਹ ਸਾਲ ਬਕਾਲੇ ਵਿੱਚ

ਛੇਵੇਂ ਗੁਰੂ ਜੀ ਦੇ ਜੋਤੀ ਜੋਤ ਸਮਾਣ ਪਿਛੋਂ ਸ੍ਰੀ ਤੇਗ ਬਹਾਦਰ ਜੀ ਆਪਣੀ ਮਾਤਾ ਸ੍ਰੀ ਨਾਨਕੀ ਜੀ ਅਤੇ ਆਪਣੀ ਸੁਪਤਨੀ ਸ੍ਰੀ ਗੁਜਰੀ ਜੀ ਸਮੇਤ ਆਪਣੇ ਨਾਨਕੇ ਪਿੰਡ ਬਕਾਲਾ[3] ਵਿਖੇ ਆ ਗਏ ਪਹਿਲੇ ਵੀ ਕਈ ਵੇਰ ਆਪ ਇਥੇ ਆ ਕੇ ਰਹੇ ਸਨ ਪਰ ਹੁਣ ਉਨ੍ਹਾਂ ਵੀਹ ਵਰ੍ਹੇ ਦੇ ਲਗ ਭਗ ਇਥੇ ਹੀ ਨਿਵਾਸ ਕੀਤਾ । ਆਪ ਇਥੇ ਇਕ ਸਧਾਰਣ ਜਹੇ ਮਕਾਨ ਵਿਚ ਰਹਿੰਦੇ ਤੇ ਬੜਾ ਹੀ ਸਾਦਾ ਜੀਵਨ ਬਤੀਤ ਕਰਦੇ । ਲੋਕਾਂ ਨੂੰ ਘੱਟ ਮਿਲਦੇ । ਨਾਮ ਸਿਮਰਨ ਤੇ ਜਪ ਤਪ ਤੇ ਸਹਿਜ-ਯੋਗ ਵਿਚ ਹੀ ਲਗੇ ਰਹਿੰਦੇ । ਇੰਜ ਇਥੇ ਕਈ ਕਈ ਘੰਟੇ ਲਗਾਤਾਰ ਸਮਾਧੀ ਵਿਚ ਲੀਨ ਹੋ ਕੇ 'ਨਿਰਭਉ' ਦਾ ਜਾਪ ਕਰਕੇ 'ਨਿਰਭੈ-ਪਦ' ਦੀ ਪ੍ਰਾਪਤੀ ਕੀਤੀ ।

ਆਪਦੀ ਪਤਨੀ ਸ੍ਰੀ ਗੁਜਰੀ ਜੀ ਨੇ ਆਪ ਦਾ ਪੂਰਾ ਸਾਥ ਦਿਤਾ । ਮਾਤਾ ਨਾਨਕੀ ਜੀ ਨੇ ਪੂਰੀ ਨਿਗਰਾਨੀ ਕੀਤੀ । ਤ੍ਰਿਲੋਚਨ ਸਿੰਘ ਦਾ ਕਹਿਣਾ ਹੈ ਕਿ ਸ੍ਰੀ ਗੁਜਰੀ ਜੀ ਵੀ ਆਪਣੇ ਪਤੀ ਵਾਂਗ ਹੀ ਜਪ-ਤਪ ਵਿਚ ਲੀਨ ਰਹਿੰਦੇ । ਪ੍ਰਭੂ-ਭਗਤੀ ਵਿਚ ਜੁੜ ਕੇ ਆਪ ਨੇ ਵੀ ਸ੍ਰੀ ਤੇਗ ਬਹਾ- ਜੀ ਵਾਂਗ ਸਾਧਨਾ ਕੀਤੀ ।[5]

ਇਸ ਸਮੇਂ ਦੇ ਦੌਰਾਨ ਆਪ ਦੇ ਕਈ ਸਾਕ ਸੰਬੰਧੀ ਆਪ ਨੂੰ ਆ ਕੇ ਮਿਲ ਜਾਂਦੇ ਤੇ ਗੁਰੂ ਹਰਿ ਰਾਇ ਜੀ ਜਾਂ ਸਿਖ ਸੰਗਤਾਂ ਦੇ ਸੁਖ ਸੁਨੇਹੇ ਪਹੁੰਚਾ ਦੇਂਦੇ । ਸ੍ਰੀ ਗੁਜਰੀ ਜੀ ਦੇ ਭਰਾਤਾ ਕਿਰਪਾਲ ਚੰਦ ਜੀ ਸਤਵੇਂ ਗੁਰੂ ਦੀ ਫ਼ੌਜ ਵਿਚ ਸਿਪਾਹੀ ਸਨ । ਉਹ ਕਈ ਵੇਰ ਆਪਣੀ ਭੈਣ ਨੂੰ ਮਿਲਣ

---

(1) ਵਿਸਥਾਰ ਲਈ ਦੇਖੋ ਗੁਰ ਬਿਲਾਸ ਪਾਤਸ਼ਾਹੀ ਛੇਵੀਂ, ਅਧਿਆਇ 21

(2) ਜੋ ਕਿ ਚੇਤ ਸੁਦੀ ਪੰਚਮੀ (16 ਚੇਤ) ਸੰਮਤ 1701 ਦੇ ਮੁਤਾਬਕ ਹੈ

(3) ਅੰਮ੍ਰਿਤਸਰ ਜ਼ਿਲੇ ਵਿਚ ਬਿਆਸ ਸਟੇਸ਼ਨ ਤੋਂ 6 ਕੁ ਕਿਲੋਮੀਟਰ ਉਤਰ ਵਲ ਇਕ ਪਿੰਡ ।

(4) ਜਿਥੇ ਨਿਵਾਸ ਕਰਕੇ ਸ੍ਰੀ ਤੇਗ ਬਹਾਦਰ ਜੀ ਨੇ ਨਾਮ-ਅਭਿਆਸ ਕੀਤਾ ਉਸ ਦਾ ਨਾਮ "ਭੋਰਾ ਸਾਹਿਬ" ਹੈ । ਇਹ ਏਕਾਂਤ ਵਾਸ ਤੇ ਤਪ ਬੁਧ ਭਿਖਸ਼ੂਆਂ, ਸੰਨਿਆਸੀ ਸਾਧੂਆਂ ਜਾਂ ਜੋਗੀਆਂ ਵਾਲਾ ਨਹੀਂ ਸੀ ; ਇਹ ਆਉਣ ਵਾਲੇ ਭਿਆਨਕ ਸਮੇਂ ਲਈ ਕੁਰਬਾਨੀ ਕਰਨ ਦੀ ਵੱਡੀ ਤਿਆਰੀ ਸੀ ।

(5) ਦੇਖੋ, ਏ ਬ੍ਰੀਫ਼ ਲਾਈਫ਼ ਆਫ਼ ਗੁਰੂ ਤੇਗ ਬਹਾਦਰ, ਪੰਨਾ 16-17

ਆਂਦੇ ਤੇ ਇੰਜ ਹੀ ਭਾਈ ਗੁਰਦਿਤਾ[1] ਜੀ ਹਰ ਤੀਜੇ ਚੌਥੇ ਮਹੀਨੇ ਆ ਕੇ ਹਾਲ ਪੁਛ ਜਾਂਦੇ। ਭਾਈ ਘੜੀਆ ਜੋ ਕਿ ਅੰਮ੍ਰਿਤਸਰ ਜ਼ਿਲ੍ਹੇ ਵਿਚ ਮੁਖੀ ਪ੍ਰਚਾਰਕ ਸੀ ਅਤੇ ਹੋਰ ਕੁਝ ਉਘੇ ਸਿਖ ਸੇਵਕ ਵੀ ਕਦੇ ਕਦੇ ਆ ਕੇ ਸ੍ਰੀ ਤੇਗ ਬਹਾਦਰ ਜੀ ਦੀ ਸੰਗਤ ਕਰ ਜਾਂਦੇ।

ਆਪ ਦੇ ਇਸ ਮਸਤਾਨੇ ਜੀਵਨ ਕਾਰਣ ਆਪ ਦਾ ਨਾਮ ਬਕਾਲੇ ਵਿਚ ਬਾਬਾ 'ਤੇਗਾ ਮਸਤਾਨਾ' ਕਰਕੇ ਪ੍ਰਸਿਧ ਹੋ ਗਿਆ।

ਸ੍ਰੀ ਤੇਗ ਬਹਾਦਰ ਜੀ ਦੇ ਇਸ ਇਕਾਂਤ ਵਾਸ ਦੇ ਦੌਰਾਨ ਸੰਨ 1644 ਤੋਂ 1661 ਤਕ ਗੁਰੂ ਨਾਨਕ ਦੀ ਗਦੀ ਉਪਰ ਗੁਰੂ ਹਰ ਰਾਇ ਜੀ ਸਤਵੇਂ ਤੇ ਸੰਨ 1661-1664 ਤਕ ਗੁਰੂ ਹਰਿ ਕ੍ਰਿਸ਼ਨ ਜੀ ਅਠਵੇਂ ਗੁਰੂ ਹੋਏ। ਸਤਵੇਂ ਗੁਰੂ ਨੇ ਮਾਲਵੇ ਵਿਚ ਬਹੁਤ ਪਰਚਾਰ ਕੀਤਾ।

ਇਸ ਸਮੇਂ ਦੇ ਦੌਰਾਨ ਹੀ ਮੁਗਲ ਹਕੂਮਤ ਦੀ ਪਾਲਿਸੀ ਵਿਚ ਬਹੁਤ ਹੀ ਭਾਰੀ ਪ੍ਰੀਵਰਤਨ ਆਇਆ। ਜਦ 1657 ਵਿਚ ਸ਼ਾਹਜਹਾਨ ਸਖਤ ਬੀਮਾਰ ਹੋ ਗਿਆ ਤਾਂ ਉਸ ਨੂੰ ਆਪਣੇ ਪੁੱਤਰ ਔਰੰਗਜ਼ੇਬ ਨੇ ਜੇਲ੍ਹੀਂ ਪਾ ਕੇ ਰਾਜ ਭਾਗ ਸਾਂਭ ਲਿਆ। ਇੰਜ ਸ੍ਰੀ ਤੇਗ ਬਹਾਦਰ ਜੀ ਨੂੰ ਬਕਾਲੇ ਰਹਿੰਦਿਆਂ 13 ਕੁ ਸਾਲ ਹੋਏ ਤਾਂ ਮੁਗਲ ਹਕੂਮਤ ਦਾ ਸਭ ਤੋਂ ਵਧ ਮੁਤਸਬੀ ਬਾਦਸ਼ਾਹ ਗਦੀ ਉਪਰ ਆ ਬੈਠਾ। ਆਪਣੇ ਪਿਤਾ ਤੇ ਭਰਾ ਦਾ ਖ਼ੂਨੀ ਔਰੰਗਜ਼ੇਬ ਦੂਜਿਆਂ ਲਈ ਕਿਵੇਂ ਸੁਖਦਾਈ ਹੋ ਸਕਦਾ ਸੀ।

ਔਰੰਗਜ਼ੇਬ ਦੇ ਸਮੇਂ ਗ਼ੈਰ ਮੁਸਲਮਾਨਾਂ ਦੀ ਧਾਰਮਕ ਆਜ਼ਾਦੀ ਨੂੰ ਖਤਮ ਕਰਨ ਲਈ ਕੀ ਕੀ ਅਤਿਆਚਾਰ ਕੀਤੇ ਗਏ ਇਸ ਦਾ ਵੇਰਵਾ ਸੀਮਤ ਥਾਂ ਉਪਰ ਦੇਣਾ ਔਖਾ ਹੈ।[2] ਸੰਖੇਪ ਵਿਚ ਇਤਨਾ ਹੀ ਕਹਿਣਾ ਕਾਫ਼ੀ ਹੈ ਕਿ ਸਰਮਦ ਜੇਹੇ ਸੰਤ ਫਕੀਰ ਨੂੰ ਕਤਲ ਕਰਵਾ ਦੇਣ ਵਾਲਾ, ਸਤਿਨਾਮੀ ਸਾਧੂ ਸੰਪਰਦਾ ਨੂੰ ਕੁਚਲਣ ਵਾਲਾ ਇਹ ਕਿਵੇਂ ਬਰਦਾਸ਼ਤ ਕਰ ਸਕਦਾ ਸੀ ਕਿ ਸਿਖੀ ਦਾ ਪ੍ਰਚਾਰ ਹੁੰਦਾ ਰਹੇ ਜਿਸ ਵਿਚ ਜਹਾਂਗੀਰ ਦੇ ਸਮੇਂ ਤੋਂ ਵੀ ਕਿਤੇ ਵਧ ਹਿੰਦੂ ਹੀ ਨਹੀਂ ਸਗੋਂ ਮੁਸਲਮਾਨ ਨਾ ਕੇਵਲ ਸ਼ਾਮਲ ਹੀ ਹੋ ਗਏ ਸਗੋਂ ਕੁੱਝ ਕੁ ਸਿਖੀ ਦੇ ਪ੍ਰਚਾਰਕ ਵੀ ਬਣੇ। ਪੰਜਾਬ ਵਿਚ ਸਿਖ ਮਸੰਦਾਂ ਨੂੰ ਤੰਗ ਕੀਤਾ ਜਾਣ ਲਗਾ ਤੇ ਸਿਖੀ ਦੇ ਡੇਰਿਆਂ ਤੇ ਨਜ਼ਰ ਰਖੀ ਗਈ। ਅੰਮ੍ਰਿਤਸਰ ਵਿਚ ਮੀਣੇ[3], ਕਰਤਾਰਪੁਰ ਵਿਚ ਧੀਰ ਮਲੀਏ[4] ਤਾਂ ਪਹਿਲਾਂ ਹੀ ਗੁਰੂ ਘਰ ਦੇ ਵਿਰੋਧੀ ਬਣ ਚੁਕੇ ਸਨ ਤੇ ਸਮੇਂ ਦੇ ਹਾਕਮਾਂ ਨਾਲ ਰਲੇ ਹੋਏ ਸਨ। ਹੁਣ ਸ੍ਰੀ ਤੇਗ ਬਹਾਦਰ ਦੇ ਬਕਾਲਾ ਨਿਵਾਸ ਦੇ ਦੌਰਾਨ ਗੁਰੂ ਹਰਿ ਰਾਇ ਦਾ ਵਡਾ ਲੜਕਾ ਰਾਮ ਰਾਇ[5] ਵੀ ਸਰਕਾਰੀ ਰੁਹਬ ਥਲੇ ਆ ਕੇ ਹਾਕਮਾਂ ਨਾਲ ਗੋਂਦਾਂ ਗੁੰਦਣ ਲਗ ਪਿਆ। ਇਹੋ ਕਾਰਨ ਹੈ ਕਿ ਜਦ ਸਤਵੇਂ

---

(1) ਜੋ ਕਿ ਬਾਬਾ ਬੁੱਢਾ ਜੀ ਦੀ ਸੰਤਾਨ 'ਚੋਂ ਸਨ। (ਜਨਮ 1682 ਤੇ ਦੇਹਾਂਤ 1732 ਵਿਚ ਹੋਇਆ) ਬਾਬਾ ਬੁੱਢਾ ਤੋਂ ਮਗਰੋਂ ਭਾਈ ਭਾਨਾ, ਉਨ੍ਹਾਂ ਪਿਛੋਂ ਭਾਈ ਸਰਵਣ, ਮਗਰੋਂ ਭਾਈ ਝੰਡਾ ਤੇ ਫਿਰ ਭਾਈ ਗੁਰਦਿਤਾ ਮੁੱਖ ਗ੍ਰੰਥੀ ਹੋਏ। ਭਾਈ ਝੰਡਾ ਤੇ ਭਾਈ ਗੁਰਦਿਤਾ ਸ੍ਰੀ (ਗੁਰੂ) ਤੇਗ ਬਹਾਦਰ ਜੀ ਦੇ ਸਮਕਾਲੀ ਸਨ।

(2) ਵਿਸਥਾਰ ਲਈ ਦੇਖੋ ਮੈਕਾਲਿਫ਼, ਦੀ ਸਿਖ ਰਿਲੀਜਨ, ਸੰਚੀ ਪਹਿਲੀ, ਭੂਮਿਕਾ ਪੰਨਾ 48 ਤੇ 49 ਅਤੇ ਸੰਚੀ ਚਾਰ ਵਿਚ 277 ਤੋਂ ਲੈ ਕੇ 391 ਤਕ ਅਨੇਕਾਂ ਥਾਈਂ। ਇੰਜ ਹੀ ਜਾਦੂ ਨਾਥ ਸਰਕਾਰ ਦੀ ਪੁਸਤਕ ਏ ਸ਼ਾਰਟ ਹਿਸਟਰੀ ਆਫ਼ ਔਰੰਗਜ਼ੇਬ।

(3) ਪ੍ਰਿਥੀ ਚੰਦ ਦੀ ਔਲਾਦ ਮਿਹਰਬਾਨ ਤੇ ਉਸ ਦੀ ਸੰਤਾਨ ਆਦਿ।

(4) ਧੀਰਮਲ ਦੀ ਔਲਾਦ ਤੇ ਉਸ ਦੇ ਪਿਛ ਲਗ।

(5) ਔਰੰਗਜ਼ੇਬ ਦੇ ਦਰਬਾਰ ਵਿਚ 'ਮਿਟੀ ਮੁਸਲਮਾਨ ਕੀ' ਦੀ ਥਾਂ 'ਮਿਟੀ ਬੇਈਮਾਨ ਕੀ' ਤੁਕ ਬਣਾਕੇ ਸੁਨਾਣ ਕਾਰਨ ਤੇ ਕਾਇਰ ਜਜ਼ਬੇ ਕਰਕੇ ਗੁਰੂ ਹਰਿ ਰਾਇ ਜੀ ਨੇ ਉਸ ਨੂੰ ਮੂੰਹ ਨਹੀਂ ਸੀ ਲਾਇਆ। ਉਸ ਨ ਔਰੰਗਜ਼ੇਬ ਨੂੰ ਖੁਸ਼ ਕਰਕੇ ਦੂਨ ਨੂੰ (ਜਿਸ ਨੂੰ ਹੁਣ ਡੇਰਾ ਦੂਨ ਕਹਿੰਦੇ ਹਨ) ਵਿਖੇ ਜਗੀਰ ਆਪਣੇ ਨਾਮ ਲਗਵਾਈ।

ਗੁਰੂ ਜੀ ਦਾ ਅੰਤਲਾ ਸਮਾਂ ਨੇੜੇ ਆਇਆ ਤਾਂ ਆਪਨੇ ਰਾਮ ਰਾਏ ਨੂੰ ਆਪਣਾ ਜਾਨਸ਼ੀਨ ਨਾ ਥਾਪਿਆ ਸਗੋਂ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ, ਜੋ ਕਿ ਛੋਟੇ ਲੜਕੇ ਸਨ ਤੇ ਜਿਨ੍ਹਾਂ ਦੀ ਉਮਰ ਪੰਜ ਸਾਲ ਸੀ ਨੂੰ ਅਠਵਾਂ ਗੁਰੂ ਥਾਪਿਆ। ਗੁਰੂ ਹਰਿ ਰਾਇ ਜੀ 32 ਸਾਲ ਦੀ ਆਯੂ ਵਿਚ 1611 ਵਿਚ ਜੋਤੀ ਜੋਤ ਸਮਾ ਗਏ।

ਗੁਰੂ ਹਰਿਕ੍ਰਿਸ਼ਨ ਜੀ 1661 ਤੋਂ 1664 ਤਕ ਗਦੀ ਉਪਰ ਬੈਠੇ। ਆਪ ਨੇ ਰਾਜਾ ਜੈ ਸਿੰਘ ਦੇ ਨਿਵਾਸ ਅਸਥਾਨ ਦਿਲੀ ਵਿਖੇ ਕੁਝ ਸਮਾਂ ਰਹਿਕੇ ਦਿਲੀ ਦੀਆਂ ਸਿਖ ਸੰਗਤਾਂ ਨੂੰ ਦਰਸ਼ਨ ਦਿਤੇ। ਉਹ ਉਥੇ ਜ਼ਿਆਦਾ ਸਮਾਂ ਨਾ ਰਹਿ ਸਕੇ। ਆਪ ਨੂੰ ਬੁਖਾਰ ਹੋ ਗਿਆ ਤੇ ਚੇਚਕ ਨਿਕਲ ਆਈ। ਜਿਸ ਕਾਰਣ ਚਾਰ ਪੰਜ ਦਿਨ ਬੀਮਾਰ ਰਹਿ ਕੇ ਆਪ ਜੋਤੀ ਜੋਤ ਸਮਾ ਗਏ।

'ਬਾਬਾ ਬਕਾਲੇ'

ਮਾਰਚ 1664 ਵਿਚ ਜੋਤੀ ਜੋਤ ਸਮਾਂਦੇ ਹੋਏ ਅਠਵੇਂ ਗੁਰੂ ਗੁਰਿਆਈ ਲਈ 'ਬਾਬਾ[1] ਬਕਾਲੇ' ਦਾ ਇਸ਼ਾਰਾ ਕਰ ਗਏ।

ਦਰਸ਼ਨ ਅਭਿਲਾਖੀ ਸੰਗਤਾਂ ਬਕਾਲੇ ਆਉਣ ਲਗੀਆਂ ਤਾਂ ਕੀ ਦੇਖਿਆ ਕਿ ਉਥੇ ਕਈ ਗੁਰੂ ਬਣੀ ਬੈਠੇ ਹਨ।[2] ਗੁਰੂ ਦੇ ਬਕਾਇਦਾ ਐਲਾਨ ਨਾ ਹੋਣ ਕਰਕੇ ਅਸਲੀ ਗੁਰੂ ਲਭਣਾ ਕਠਨ ਸੀ। ਸਿਖ ਸੰਗਤਾਂ ਨੂੰ ਕੁਝ ਦੇਰ ਭਟਕਣ ਹੋਈ।

ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਮਾਤਾ ਨਾਨਕੀ ਨੂੰ ਪਤਾ ਸੀ ਕਿ ਗੁਰੂ ਹਰਿ ਕ੍ਰਿਸ਼ਨ ਜੀ ਦਾ ਸੰਕੇਤ ਉਨ੍ਹਾਂ ਦੇ ਸਪੁਤ੍ਰ ਵਲ ਹੈ ਅਤੇ ਉਨ੍ਹਾਂ ਦੇ ਪਤੀ ਗੁਰੂ ਹਰਿ ਗੋਬਿੰਦ ਸਾਹਿਬ ਦੀ ਪੇਸ਼ੀਨਗੋਈ ਕਿ 'ਤੇਗ ਬਹਾਦਰ ਇਕ ਵਡਾ ਗੁਰੂ ਬਣੇਗਾ' ਦੇ ਪੂਰੇ ਹੋਣ ਦਾ ਸਮਾਂ ਹੁਣ ਆ ਗਿਆ ਹੈ। ਮਾਤਾ ਜੀ ਨੇ ਆਪ ਨੂੰ ਪ੍ਰੇਰਿਆ ਕਿ ਉਹ ਪਰਗਟ ਹੋ ਜਾਣ ਪਰ ਸੱਚੇ ਗੁਰੂ ਨੂੰ ਕੀ ਲੋੜ ਪਈ ਸੀ ਕਿ ਝੂਠੇ ਗੁਰੂਆਂ ਦੇ ਮੁਕਾਬਲੇ ਤੇ ਆ ਕੇ ਗੁਰੂ ਹੋਣ ਦਾ ਦਾਅਵਾ ਜਾਂ ਐਲਾਨ ਕਰਨ।[3] ਮਾਤਾ ਜੀ ਨੇ ਗੁਰੂ ਅਮਰ ਦਾਸ ਜੀ ਦੀ ਕੁਲ ਵਿਚੋਂ ਮੁੱਖੀ ਭਾਈ ਗੜੀਆ ਨੂੰ ਬੁਲਾ ਭੇਜਿਆ ਕਿ ਉਹ ਗੁਰੂ ਤੇਗ ਬਹਾਦਰ ਜੀ ਨੂੰ ਪ੍ਰੇਰਣ ਕਿ ਉਹ ਬਾਹਰ ਆਕੇ ਮੰਜੀ ਲਾ ਕੇ ਬੈਠਣ।[4] ਮਾਤਾ ਜੀ ਨੇ ਮੁੜ ਪ੍ਰੇਰਿਆ ਕਿ ਗੁਰੂ ਹਰਿਕ੍ਰਿਸ਼ਨ ਜੀ ਸੰਗਤ ਨੂੰ ਤੁਹਾਡਾ ਅੰਚਲ ਫੜਾ ਗਏ ਹਨ ਬਾਹਰ ਆ ਕੇ ਸੰਗਤਾਂ ਨੂੰ ਦਰਸ਼ਨ ਦਿਓ ਤਾਂ ਗੁਰੂ ਜੀ ਨੇ ਆਖਿਆ ਕਿ ਇਹ "ਪੋਟ ਗਉਰੀ ਹੈ ਮੋਰੇ ਚੁਕਣ ਦੀ ਨਾਹੀਂ" ਭਾਵ ਇਹ ਜ਼ਿੰਮੇਵਾਰੀ ਦੀ ਪੰਡ ਦਾ ਭਾਰ ਬਹੁਤ ਹੈ ਇਹ ਮੈਥੋਂ ਚੁਕਣ ਨਹੀਂ ਹੋਣੀ।

---

(1) ਕੁੱਝ ਕੁ ਲਿਖਾਰੀਆਂ ਨੇ ਬਾਬਾ ਦਾ ਅਰਥ ਦਾਦਾ ਲਿਆ ਹੈ ਭਾਵ ਇਹ ਗੁਰੂ ਹਰਿ ਕ੍ਰਿਸ਼ਨ ਜੀ ਨੇ ਸੰਕੇਤ ਕੀਤਾ ਕਿ ਬਾਬਾ ਭਾਵ ਦਾਦਾ ਬਕਾਲੇ ਹੈ। ਇਹ ਅਰਥ ਸਹੀ ਨਹੀਂ। ਬਾਬਾ ਦਾ ਭਾਵ ਗੁਰੂ ਹੈ। ਸ਼ੁਰੂ ਤੋਂ ਗੁਰੂ ਨਾਨਕ ਦੇਵ ਜੀ ਨੂੰ ਵੀ ਬਾਬਾ ਨਾਨਕ ਕਿਹਾ ਗਿਆ। ਦਸਵੇਂ ਗੁਰੂ ਜੀ ਨੇ ਬਿਚਿਤ੍ਰ ਨਾਟਕ ਵਿਚ 'ਬਾਬਰ ਕੇ ਬਾਬੇ ਕੇ ਦੋਊ' ਕਿਹਾ ਹੈ।

(2) 'ਬਾਬਾ ਬਕਾਲੇ' ਦਾ ਇਸ਼ਾਰਾ ਸਪਸ਼ਟ ਨਹੀਂ ਸੀ ਕਿ ਬਕਾਲੇ ਕੌਣ 'ਬਾਬਾ' ਭਾਵ ਗੁਰੂ ਹੈ। ਇਸ ਸੰਕੇਤ ਦਾ ਲਾਭ ਉਠਾਣ ਲਈ ਧੀਰਮਲ, ਰਾਮ ਰਾਇ ਤੇ ਮੀਣਿਆਂ ਦੇ ਏਜੰਟਾਂ ਨੇ ਆਪਣੀ ਨਕਲੀ ਗਦੀ ਚਲਾਣ ਦੇ ਜਤਨ ਕੀਤੇ। ਕੁਝ ਇਤਿਹਾਸਕਾਰਾਂ ਨੇ ਲਿਖਿਆ ਹੈ ਕਿ ਉਥੇ ਬਾਈ ਗੁਰੂ ਮੰਜੀਆਂ ਲਾ ਕੇ ਬੈਠ ਗਏ। ਜਾਪਦਾ ਹੈ ਕਿ ਬਾਈ ਮੰਜੀਆਂ ਦੀ ਗਿਣਤੀ ਗੁਰੂ ਅਮਰਦਾਸ ਜੀ ਵਲੋਂ ਸਿਖੀ ਦੇ ਪਰਚਾਰ ਵਾਸਤੇ ਥਾਪੀਆਂ ਗਈਆਂ। 22 ਮੰਜੀਆਂ ਨਾਲ ਭੁਲੇਖਾ ਖਾ ਕੇ ਲਿਖੀ ਗਈ ਹੈ।

(3) ਵੇਖੋ ਮਹਿਮਾ ਪ੍ਰਕਾਸ਼ ਵਾਰਤਕ, ਹੱਥ ਲਿਖਤ ਖਰੜਾ (ਜੋ ਕਿ ਬਾਵਾ ਕਿਰਪਾਲ ਸਿੰਘ ਦਾ ਸੰਨ 1824 ਵਿਚ ਲਿਖਿਆ ਦਸਿਆ ਜਾਂਦਾ ਹੈ) ਨੰ: 2308 : ਸਿਖ ਹਿਸਟਰੀ ਰੀਸਰਚ ਡੀਪਾਰਟਮੈਂਟ ਖਾਲਸਾ ਕਾਲਜ, ਅੰਮ੍ਰਿਤਸਰ ਪੰਨਾ 97 ਅ.। ਇਸ ਖਰੜੇ ਅਨੁਸਾਰ ਸਭ ਤੋਂ ਵੱਡਾ ਵਿਰੋਧੀ ਧੀਰਮਲ ਹੀ ਸੀ। ਜੋ ਕਿ ਸਿਖ ਸੰਗਤਾਂ ਤੋਂ ਜ਼ਬਰਦਸਤੀ ਭੇਟਾ ਲੈ ਰਿਹਾ ਸੀ।

(4) ਉਹੀ ਪੰਨਾ 97 ਅਤੇ 98 ੳ।

ਇਹ ਦਸ਼ਾ ਜ਼ਿਆਦਾ ਦੇਰ ਨਾ ਰਹੀ । ਇਕ ਮਖਣ ਸ਼ਾਹ ਲਬਾਣੇ[1] ਵਪਾਰੀ ਮਸੰਦ[2] ਨੇ ਬਕਾਲੇ ਆ ਕੇ ਡਿਠਾ ਕਿ ਕਈ ਦੰਭੀ ਤੇ ਪਾਖੰਡੀ ਗੁਰੂ ਹੋਣ ਦਾ ਦਾਅਵਾ ਕਰ ਰਹੇ ਹਨ ਤਾਂ ਉਸ ਨੇ ਆਪਣੇ ਕੁਝ ਸਾਥੀਆਂ ਤੇ ਸੰਗਤ ਸਮੇਤ ਗੁਰੂ ਤੇਗ ਬਹਾਦਰ ਜੀ ਦਾ ਅਸਲੀ ਤੇ ਉੱਚੀ ਆਤਮਕ ਅਵਸਥਾ ਦੇਖ ਕੇ 'ਗੁਰ ਲਾਧੋ ਰੇ' ਦਾ ਹੋਕਾ ਦਿਤਾ । ਹੁਣ ਦੰਭੀ ਗੁਰੂਆਂ ਨੂੰ ਕਿਸੇ ਨਾ ਪੁਛਿਆ ਤੇ ਗੁਰੂ ਤੇਗ ਬਹਾਦਰ ਜੀ ਦੀ ਸ਼ੋਭਾ ਹੋਣ ਲਗ ਪਈ ।

ਗੁਰੂ ਤੇਗ ਬਹਾਦਰ ਨੇ ਬਾਹਰ ਆ ਕੇ ਸੰਗਤਾ ਨੂੰ ਦਰਸ਼ਨ ਦਿਤੇ ਤੇ ਗੁਰ-ਗਦੀ ਦੀ ਜ਼ਿਮੇਵਾਰੀ ਸੰਭਾਲੀ । ਆਪ ਦੀ ਉਮਰ ਉਸ ਵੇਲੇ 44 ਸਾਲ ਦੀ ਸੀ ।

ਧੀਰਮਲ ਦਾ ਵਿਰੋਧ :

ਧੀਰਮਲ ਗੁਰੂ ਜੀ ਦੀ ਸ਼ੋਭਾ ਜਰ ਨਾ ਸਕਿਆ । ਉਸ ਨੇ ਆਪਣੇ ਬੰਦੇ ਭੇਜ ਕੇ ਗੁਰੂ ਜੀ ਉਪਰ ਗੋਲੀ ਚਲਵਾਈ । ਸਾਰਾ ਮਾਲ ਅਸਬਾਬ ਲੁਟ ਲਇਆ । ਗੁਰੂ ਜੀ ਜ਼ਖਮੀ ਹੋਏ ਪਰ ਉਨ੍ਹਾਂ ਨੇ ਉੱਕਾ ਹੀ ਗੁੱਸਾ ਨਾ ਕੀਤਾ । ਮਖਣ ਸ਼ਾਹ ਦੀ ਅਗਵਾਈ ਵਿਚ ਕੁਝ ਸਿਖ ਸੰਗਤਾ ਨੇ ਧੀਰਮਲ ਦੇ ਘਰ ਉਪਰ ਹੱਲਾ ਬੋਲਿਆ । ਉਸ ਦੀ ਸਾਰੀ ਜਾਇਦਾਦ ਤੇ ਕਬਜ਼ਾ ਕਰ ਲਿਆ ਗੁਰੂ ਜੀ ਦਾ ਉਹ ਸਾਰਾ ਮਾਲ-ਅਸਬਾਬ ਵਾਪਸ ਲੈ ਆਏ ਜੋ ਧੀਰਮਲ ਦੇ ਬੰਦੇ ਲੁਟ ਕੇ ਲੈ ਗਏ ਸਨ । ਧੀਰਮਲ ਵਲੋਂ ਘਲੇ ਉਸ ਬੰਦੇ (ਸੀਹਾਂ)ਦੇ ਹੱਥ ਪੈਰ ਬੰਨ੍ਹ ਕੇ ਗੁਰੂ ਜੀ ਅਗੇ ਪੇਸ਼ ਕੀਤਾ ਜਿਸ ਨੇ ਗੋਲੀ ਚਲਾਈ ਸੀ । 'ਸੁਖ ਦੁਖ ਦੋਨੋ ਸਮ ਕਰਿ ਜਾਨੈ ਅਉਰੁ ਮਾਨੁ ਅਪਮਾਨਾ' ਦਾ ਉਪਦੇਸ਼ ਦੇਣ ਵਾਲੇ ਗੁਰੂ ਨੇ ਧੀਰ ਮਲ ਤੇ ਉਸ ਦੇ ਸਾਥੀਆਂ ਨੂੰ ਮਾਫ਼ ਕਰ ਦਿਤਾ । ਸਭ ਕੁਝ ਵਾਪਸ ਦੇਣ ਦੀ ਆਗਿਆ ਕੀਤੀ ਇਥੋਂ ਤਕ ਉਹ ਆਦਿ ਗ੍ਰੰਥ ਸਾਹਿਬ ਦੀ ਬੀੜ ਵੀ ਜੋ ਕਿ ਗੁਰੂ ਅਰਜਨ ਦੇਵ ਜੀ ਦੀ ਲਿਖਵਾਈ ਹੋਈ ਸੀ ਅਤੇ ਜੋ ਸਿਖ ਸੰਗਤਾਂ ਦੂਜੀਆਂ ਵਸਤੂਆਂ ਦੇ ਨਾਲ ਧੀਰਮਲ ਦੇ ਘਰੋਂ ਲੈ ਆਈਆਂ ਸਨ ।[3]

ਭਾਵੇਂ ਸਾਰੀਆ ਸਿਖ ਸੰਗਤਾਂ ਨੇ ਗੁਰੂ ਸਾਹਿਬ ਨੂੰ ਆਪਣਾ ਗੁਰੂ ਸਵੀਕਾਰ ਕਰ ਲਿਆ ਸੀ ਪਰ ਧੀਰਮਲ ਦੀ ਤਰ੍ਹਾਂ ਅੰਮ੍ਰਿਤਸਰ ਦੇ ਮੀਣਿਆਂ[4] ਨੇ ਆਪ ਦਾ ਵਿਰੋਧ ਕੀਤਾ । ਇਹ ਗੱਲ ਇਸ ਘਟਨਾ ਤੋਂ ਸਿੱਧ ਹੁੰਦੀ ਹੈ ਕਿ ਜਦ ਗੁਰੂ ਜੀ ਕੁਝ ਸੰਗਤ ਨਾਲ ਅੰਮ੍ਰਿਤਸਰ ਆਏ ਤਾਂ ਇਥੋਂ ਦੇ

---

(1) ਮਹਾਨ ਕੋਸ਼ ਅਨੁਸਾਰ ਲਵਣ (ਲੂਣ) ਦਾ ਵਣਜ ਕਰਨ ਵਾਲਾ ਵਪਾਰੀ ਅਤੇ ਇਸੇ ਦੇ ਆਧਾਰ ਤੇ ਬਿਰਾਦਰੀ (ਪੰਨਾ, 793)

(2) ਭਾਈ ਕਾਹਨ ਸਿੰਘ ਅਨੁਸਾਰ ਜ਼ਿਲ੍ਹਾ ਜੇਹਲਮ ਟਾਂਡਾ ਪਿੰਡ ਦਾ ਵਸਨੀਕ (ਮਹਾਨ ਕੋਸ਼, ਪੰਨਾ 70)। ਸੇਵਾ ਦਾਸ ਨੇ ਇਸਨੂੰ ਇਕ ਮਸੰਦ ਲਿਖਿਆ ਹੈ ਜੋ ਕਿ ਸੰਗਤ ਪਾਸੋਂ ਇਕ ਹਜ਼ਾਰ ਰੁਪਿਆ ਉਗਰਾਹ ਕੇ ਲਿਆਇਆ (ਦੇਖੋ ਪਰਚੀਆਂ ਸੇਵਾ ਦਾਸ, 67 ਅ ਤੋਂ 69 ੳ ਤਕ) ਸੁਖਾ ਸਿੰਘ ਅਨੁਸਾਰ ਇਹ ਦਖਣ ਦਾ ਇਕ ਵਪਾਰੀ ਸੀ (ਗੁਰ ਬਿਲਾਸ, ਪੰਨਾ 11) ਸੰਤੋਖ ਸਿੰਘ ਅਨੁਸਾਰ ਇਕ ਵਪਾਰੀ ਜਿਸ ਦਾ ਡੁਬਦਾ ਜਹਾਜ਼ ਗੁਰੂ ਤੇਗ ਬਹਾਦਰ ਜੀ ਨੇ ਬਚਾਇਆ ਤੇ ਜਦ ਉਸ ਨੇ ਦੋ ਮੋਹਰਾਂ ਭੇਟਾ ਅਗੇ ਰਖੀ ਤਾਂ ਪੂਰੀ ਸੁਖੀ ਹੋਈ 500 ਮੁਹਰਾਂ ਦੀ ਰਕਮ ਮੰਗ ਲਈ ਤ ਇੰਝ ਗੁਰੂ ਜੀ ਪਰਗਟ ਹੋਏ ।

(3) ਸਿਖ ਇਤਿਹਾਸਕਾਰਾਂ ਨੇ ਲਿਖਿਆ ਹੈ ਕਿ ਸੰਗਤਾਂ ਨੇ ਸਭ ਕੁੱਝ ਵਾਪਸ ਕਰ ਦਿਤਾ ਪਰ ਆਦਿ ਬੀੜ ਨੂੰ ਛੁਪਾ ਲਿਆ । ਪਰ ਜਦ ਗੁਰੂ ਜੀ ਕੀਰਤਪੁਰ ਜਾਣ ਲਗਿਆਂ ਬਿਆਸ ਦਰਿਆ ਪਾਰ ਕਰਨ ਲਗੇ ਤਾਂ ਆਦਿ ਬੀੜ ਦੇਖ ਲਈ, ਜੋ ਕਿ ਉਨ੍ਹਾਂ ਉਥੇ ਹੀ ਸੁਰਖਿਅਤ ਰਖਵਾ ਦਿਤੀ ਤੇ ਧੀਰਮਲ ਨੂੰ ਸੁਨੇਹਾ ਭੇਜਿਆ ਕਿ ਆ ਕੇ ਲੈ ਜਾਵੇ ਇਹ ਆਦਿ ਬੀੜ ਹੁਣ ਤਕ ਧੀਰਮਲ ਦੇ ਖਾਨਦਾਨ ਪਾਸ ਕਰਤਾਰਪੁਰ ਸੁਰਖਿਅਤ ਹੈ । (ਤੇਜਾ ਸਿੰਘ ਤੇ ਗੰਡਾ ਸਿੰਘ, ਏ ਸ਼ਾਰਟ ਹਿਸਟਰੀ ਆਫ਼ ਦੀ ਸਿਖਜ਼, ਪੰਨਾ 52) ।

(4) ਪ੍ਰਿਥੀ ਚੰਦ ਦੀ ਸੰਤਾਨ ਵਿਚੋਂ ਹਰਿ ਜੀ ਤੇ ਉਸ ਦੇ ਸਾਥੀ ਆਦਿ । ਭਾਈ ਗੁਰਦਾਸ ਜੀ ਨੇ ਪ੍ਰਿਥੀ ਚੰਦ ਨੂੰ ਮੀਣਾ ਲਿਖਿਆ ਹੈ (ਵਾਰ ੨੬, ਪਉੜੀ ੩੩, ਵਾਰ ੩੬, ਪਉੜੀ ੨) ਮੁਹਸਨਫ਼ਾਨੀ ਨੇ ਵੀ ਪ੍ਰਿਥੀ ਚੰਦ ਨੂੰ ਇੰਜ ਹੀ ਲਿਖਿਆ ਹੈ (ਦਬਿਸਤਾਨ, ਪੰਨਾ 234); ਤੇਜਾ ਸਿੰਘ ਤੇ ਗੰਡਾ ਸਿੰਘ ਕਹਿੰਦੇ ਹਨ ਕਿ ਪ੍ਰਿਥੀ ਚੰਦ ਦੀਆਂ ਕੁਚਾਲਾਂ ਦੇਖ ਕੇ ਪਿਤਾ ਗੁਰੂ ਰਾਮਦਾਸ ਜੀ ਨੇ ਉਸ ਨੂੰ ਇਹ ਨਾਮ ਦਿਤਾ ।

ਉਨ੍ਹਾਂ ਮਸੰਦਾਂ ਨੇ ਜੋ ਕਿ ਮੀਣਿਆਂ ਨਾਲ ਰਲੇ ਹੋਏ ਸਨ ਉਨ੍ਹਾਂ ਨੂੰ ਹਰਿਮੰਦਰ ਦੇ ਅੰਦਰ ਨਾ ਜਾਣ ਦਿਤਾ। ਉਥੋਂ ਦੇ ਦਰਵਾਜ਼ੇ ਬੰਦ ਕਰ ਦਿਤੇ। ਇਸੇ ਸਲੂਕ ਕਾਰਨ ਗੁਰੂ ਜੀ ਨੇ ਮਸੰਦਾਂ ਪ੍ਰਤੀ ਕਹਿਆ : "ਨਹਿ ਮਸੰਦ ਤੁਮ ਅੰਮ੍ਰਿਤਸਰੀਏ। ਤ੍ਰਿਸਨਾ ਅਗਨਿ ਤੇ ਅੰਦਰ ਸੜੀਏ" ।[1] ਗੁਰੂ ਜੀ ਸਰੋਵਰ 'ਚੋਂ ਹੀ ਇਸ਼ਨਾਨ ਕਰਕੇ ਚਲੇ ਗਏ। ਅੰਮ੍ਰਿਤਸਰ ਤੋਂ ਕੁਝ ਦੂਰ ਜਾ ਕੇ ਵੱਲੇ ਪਿੰਡ ਜਾ ਟਿਕੇ। ਅੰਮ੍ਰਿਤਸਰ ਦੀਆਂ ਕੁਝ ਬੀਬੀਆਂ ਨੇ ਮਸੰਦਾਂ ਵਲੋਂ ਕੀਤੇ ਗਏ ਅਪਮਾਨ-ਜਨਕ ਸਲੂਕਾਂ ਨੂੰ ਬਹੁਤ ਮਹਿਸੂਸ ਕੀਤਾ ਤੇ ਗੁਰੂ ਜੀ ਨੂੰ ਉਥੇ ਮਿਲਣ ਆਈਆਂ। ਗੁਰੂ ਸਾਹਿਬ ਨੇ 'ਮਾਈਆਂ ਰਬ ਰਜਾਈਆਂ' ਕਹਿ ਕੇ ਉਨ੍ਹਾਂ ਨੂੰ ਖੁਸ਼ੀਆਂ ਬਖਸ਼ੀਆਂ। ਇਹ ਕਹਾਵਤ ਹੁਣ ਤਕ ਪ੍ਰਸਿਧ ਹੈ।[2]

ਗੁਰੂ ਜੀ ਜਦ ਕੀਰਤਪੁਰ ਗਏ ਤਾਂ ਉਥੇ ਵੀ ਧੀਰਮਲ ਨੇ ਆਪਣੇ ਕੁਝ ਬੰਦਿਆਂ ਦੁਆਰਾ ਵਿਰੋਧ ਕਰਵਾਇਆ। ਇੰਜ ਉਹ ਆਪਣੇ ਵਡੇਰਿਆਂ ਦੇ ਵਸਾਏ ਹੋਏ ਇਨ੍ਹਾਂ ਨਗਰਾਂ ਵਿਚ ਨਾ ਟਿਕੇ। ਉਨ੍ਹਾਂ ਕੀਰਤਪੁਰ ਤੋਂ ਸਤ ਕਿਲੋ ਮੀਟਰ ਦੂਰ ਸਤਲੁਜ ਦੇ ਕਿਨਾਰੇ, ਨੈਣਾ ਦੇਵੀ ਦੇ ਪਹਾੜ ਕੋਲ, ਮਾਖੋਵਾਲ ਪਿੰਡ ਦੀ ਕੁਝ ਧਰਤੀ ਰਾਜਾ ਕਹਲੂਰ ਤੋਂ ਖ੍ਰੀਦ ਕੇ ਸੰਨ 1566 ਵਿਚ ਇਕ ਨਵੇਂ ਨਗਰ ਦੀ ਨੀਂਹ ਰਖੀ, ਜਿਸਦਾ ਨਾਮ ਉਨ੍ਹਾਂ ਅਨੰਦਪੁਰ ਰਖਿਆ ਇਸ ਥਾਂ ਤੇ ਆਪ ਜ਼ਿਆਦਾ ਦੇਰ ਨਾ ਰਹੇ। ਆਪ ਆਪਣੇ ਪਰਿਵਾਰ ਸਮੇਤ ਪ੍ਰਚਾਰ ਦੌਰੇ ਤੇ ਨਿਕਲ ਪਏ। ਆਪਨੇ ਪਹਿਲਾਂ ਪੰਜਾਬ ਤੇ ਫ਼ਿਰ ਪੰਜਾਬ ਤੋਂ ਬਾਹਰ ਦੂਰ ਦੂਰ ਦਾ ਦੌਰਾ ਕੀਤਾ।

ਗੁਰੂ ਜੀ ਦਾ ਪਰਚਾਰ ਦੌਰਾ :

ਅਨੰਦਪੁਰ ਤੋਂ ਗੁਰੂ ਜੀ ਨੇ ਮਾਲਵੇ ਦੇ ਜੰਗਲਾਂ ਵਿਚੋਂ ਹੋ ਕੇ ਮੱਲੋਵਾਲ, ਹਾੜੀਆ, ਭਿੱਖੀ ਖੀਵਾ ਆਦਿ ਪਿੰਡਾਂ ਵਿਚ ਜਾ ਕੇ ਸਿਖੀ ਦਾ ਪ੍ਰਚਾਰ ਕੀਤਾ। ਇਸ ਇਲਾਕੇ ਦੇ ਲੋਕਾਂ ਨੂੰ ਚੋਰੀਆਂ ਕਰਨ, ਡਾਕੇ ਮਾਰਨ, ਤੰਬਾਕੂ ਦੀ ਵਰਤੋਂ ਕਰਨ ਤੇ ਮਾਰਧਾੜ ਦੀਆਂ ਕੁਰੀਤੀਆਂ ਤੋਂ ਵਰਜਿਆ। ਆਪ ਮੌੜ ਤੇ ਬਾਂਗਰ ਇਲਾਕੇ ਵਿਚ ਧਮਧਾਨ ਆਦਿ ਅਸਥਾਨਾਂ ਤੇ ਵੀ ਗਏ ਜਿਥੇ ਆਪ ਨੇ ਇਲਾਕੇ ਦੇ ਚੋਧਰੀਆਂ ਨੂੰ ਪਰੇਰ ਕੇ ਖੂਹ, ਬਾਉਲੀਆਂ ਤੇ ਤਲਾ ਬਣਵਾਏ।[3]

ਸਮਾਜ ਸੁਧਾਰ ਤੇ ਸਮਾਜ ਸੇਵਾ ਦੇ ਇਸ ਦੌਰੇ ਦਾ ਲੋਕਾਂ ਉਪਰ ਡੂੰਘਾ ਅਸਰ ਪਿਆ। ਕਈ ਥਾਂਈ ਚੋਖੀ ਗਿਣਤੀ ਵਿਚ ਲੋਕੀ ਗੁਰੂ ਜੀ ਦੇ ਸਿਖ ਸੇਵਕ ਬਣ ਗਏ। ਗੁਰੂ ਜੀ ਦੀ ਇਸ ਸਫਲਤਾ ਤੇ ਪਰਚਾਰ ਫੇਰੀ ਨੇ ਮੁਗਲ ਸਰਕਾਰ ਦੇ ਮਨ ਵਿਚ ਕੁਝ ਤੌਖਲਾ ਪੈਦਾ ਕਰ ਦਿਤਾ। ਸਰਕਾਰੀ ਅਧਿਕਾਰੀਆਂ ਨੂੰ ਸ਼ਕ ਹੋਣ ਲਗ ਪਿਆ ਕਿ ਕਿ ਇਸ ਪਰਚਾਰ ਦੇ ਪਿਛੇ ਕੋਈ ਹੋਰ ਉਦੇਸ ਹੈ। ਗੁਰੂ ਜੀ ਦੇ ਕੰਮ ਵਿਚ ਰੁਕਾਵਟ ਪਾਣ ਦੀ ਵਿਉਂਤ ਬਣਾਈ ਗਈ ਪਰ ਮਿਰਜ਼ਾ ਰਾਜਾ ਜੈ ਸਿੰਘ ਦੇ ਲੜਕੇ ਰਾਜਾ ਰਾਮ ਸਿੰਘ ਨੇ ਸਰਕਾਰ ਪਾਸ ਪ੍ਰਤਿਨਿਧਤਾ ਕੀਤੀ ਤੇ ਸਮਝਾਇਆ ਕਿ ਗੁਰੂ ਜੀ ਇਕ ਫ਼ਕੀਰ ਹਨ ਉਨ੍ਹਾਂ ਦਾ ਕੋਈ ਰਾਜਨੀਤਕ ਉਦੇਸ਼ ਨਹੀਂ ਹੈ। ਇੰਜ ਗੁਰੂ ਜੀ ਦੇ ਕੰਮ ਦੀ ਜ਼ਿੰਮੇਵਾਰੀ ਲੈਣ ਕਰਕੇ ਉਨ੍ਹਾਂ ਦਾ ਦੌਰਾ ਜਾਰੀ ਰਹਿਆ।[4]

ਪੰਜਾਬ ਦੇ ਇਸ ਦੌਰੇ ਸਮੇਂ ਗੁਰੂ ਜੀ ਨੇ ਕਈ ਥਾਈਂ ਨਵੀਆਂ ਸੰਗਤਾਂ ਵੀ ਕਾਇਮ ਕੀਤੀਆਂ। ਮਾਲਵੇ ਤੇ ਬਾਂਗਰ ਦੇ ਇਲਾਕਿਆਂ ਵਿਚ ਪਰਚਾਰ ਕਰਨ ਮਗਰੋਂ ਗੁਰੂ ਜੀ ਪੰਜਾਬੋਂ ਬਾਹਰ ਗਏ।

---

(1) ਕਾਹਨ ਸਿੰਘ, ਮਹਾਨ ਕੋਸ਼, ਪੰਨਾ 813 ॥

(2) ਸ੍ਰੀ ਦਰਬਾਰ ਸਾਹਿਬ ਦੇ ਸੰਖੇਪ ਹਾਲ, ਭਾਗ ਪਹਿਲਾ ਪੰਨਾ 28 ॥

(3) ਵਿਸਥਾਰ ਲਈ ਦੇਖੋ ਪ੍ਰਕਾਸ਼ ਸਿੰਘ ਰਚਿਤ, ਦੀ ਸਿਖ ਗੁਰੂਜ਼ ਐਂਡ ਦੀ ਟੈਂਪਲ ਆਫ਼ ਬ੍ਰੈਡ, ਪੰਨਾ 90 ਤੋਂ 94 ਤਕ। (ਤ੍ਰਿਲੋਚਨ ਸਿੰਘ ਦਾ ਕਹਿਣਾ ਹੈ ਕਿ ਗੁਰੂ ਜੀ ਆਸਾਮ ਤੋਂ ਵਾਪਸ ਆ ਕੇ ਇਸ ਇਲਕੇ ਵਿਚ ਗਏ)।

(4) ਫ਼ਾਸਟਰ ਲਿਖਦਾ ਹੈ ਕਿ ਗੁਰੂ ਜੀ ਨੂੰ ਗ੍ਰਿਫ਼ਤਾਰ ਕੀਤਾ ਗਿਆ ਤੇ ਕਛਵਾਹਾ ਰਾਜੇ ਦੇ ਕਹਿਣ ਤੇ ਰਿਹਾ ਕੀਤਾ ਗਿਆ (ਟ੍ਰੈਵਲਜ਼ ਪੰਨਾ 260) ਮੈਲਕਾਮ ਨੇ ਵੀ ਇੰਜ ਹੀ ਲਿਖਿਆ ਹੈ (ਸਕੈਚ ਆਫ਼ ਦੀ ਸਿਖਜ਼ ਪੰਨਾ, 39) ਤੇ ਬੂਟੇ ਸ਼ਾਹ ਨੇ ਵੀ ਇਹੋ ਲਿਖਿਆ ਹੈ (ਦੇਖੋ ਤਾਰੀਖਿ ਸਿਖਾਂ, ਪੰਨਾ 391) ਤੇਜਾ ਸਿੰਘ ਤੇ ਗੰਡਾ ਸਿੰਘ ਨੇ ਇਨ੍ਹਾਂ ਦੇ ਹਵਾਲੇ ਦਿਤੇ ਹਨ (ਏ ਸ਼ਾਰਟ ਹਿਸਟਰੀ ਆਫ਼ ਦੀ ਸਿਖਜ਼, ਪੰਨਾ 53)।

ਆਪ ਆਗਰਾ, ਅਲਾਹਬਾਦ, ਬਨਾਰਸ, ਸਸਰਾਮ, ਗਯਾ ਤੋਂ ਹੁੰਦੇ ਹੋਏ ਪਟਨੇ ਪਹੁੰਚੇ । ਰਸਤੇ ਵਿਚ ਆਪ ਜਦ ਕਰਮ ਨਾਸ਼ਕ ਨਦੀ ਪਾਸ ਪਹੁੰਚੇ ਤਾਂ ਉਥੇ ਇਲਾਕੇ ਦੇ ਲੋਕਾਂ ਦਾ ਇਹ ਵਹਿਮ ਦੂਰ ਕੀਤਾ ਕਿ ਉਸ ਨਦੀ ਵਿਚ ਨ੍ਹਾਤਿਆਂ ਸ਼ੁਭ ਕਰਮਾਂ ਦੇ ਫਲ ਨਾਸ਼ ਹੋ ਜਾਂਦੇ ਹਨ । ਗੁਰੂ ਜੀ ਨੇ ਆਪ ਉਸ ਨਦੀ ਵਿਚ ਇਸ਼ਨਾਨ ਕੀਤਾ । ਪਟਨੇ ਵਿਖੇ ਆਪ ਥੋੜਾ ਚਿਰ ਹੀ ਰਹੇ ।[1] ਅਤੇ ਆਪਣੇ ਪਰਿਵਾਰ ਨੂੰ ਪਟਨੇ ਛੋੜ ਕੇ[2] ਅਸਾਮ ਵਲ ਚਲੇ ਗਏ ।

ਬੰਗਾਲ ਵਿਚੋਂ ਆਪ ਅਸਾਮ ਵਿਚ ਧੂਬਰੀ ਤੱਕ ਗਏ ਰਸਤੇ ਵਿਚ ਆਪ ਕੁਝ ਸਮਾਂ ਢਾਕੇ ਰੁਕੇ । ਇਥੇ ਹੀ ਆਪ ਨੂੰ ਆਪਣੇ ਸਪੁੱਤਰ ਦੇ ਜਨਮ ਦੀ ਸ਼ੁਭ ਖ਼ਬਰ ਮਿਲੀ ।[3] ਆਪਨੇ ਨਾਮ ਗੋਬਿੰਦ ਰਾਇ ਰਖਿਆ । ਸੰਗਤ ਨੇ ਖੁਸ਼ੀ ਕੀਤੀ । ਇਥੇ ਵਡੀ ਹਜ਼ੂਰੀ ਸੰਗਤ ਸੀ, ਹੋਰ ਭੀ ਅਨੇਕਾਂ ਸੰਗਤਾਂ ਬੰਗਾਲ ਤੇ ਅਸਾਮ ਵਿਚ ਸਨ ।[4] ਢਾਕੇ ਤੋਂ ਚਲਕੇ ਆਪ ਸਿਲਹਟ, ਚਟਗਾਉਂ, ਲਸ਼ਕਰ ਆਦਿ ਥਾਵਾਂ ਤੇ ਗਏ ਜਿਥੇ ਆਪ ਨੇ ਪਰਚਾਰ ਕੀਤਾ । ਖਿਆਲ ਕੀਤਾ ਜਾਂਦਾ ਹੈ ਕਿ ਅਸਾਮ ਦੇ ਇਲਾਕੇ ਵਿਚ ਗੁਰੂ ਜੀ ਲਗ ਭਗ ਦੋ ਸਾਲ ਰਹੇ ।[5]

ਇਸ ਸਮੇਂ ਗੁਰੂ ਜੀ ਕੂਚ ਬਿਹਾਰ ਗਏ ਅਤੇ ਕੁਝ ਦਿਨਾਂ ਲਈ ਪੁਰਨੀਆਂ ਤੇ ਕਿਸ਼ਨਗੜ ਠਹਿਰੇ । ਓਦੋ ਸ਼ਾਹੀ ਫ਼ੌਜਾਂ ਤੇ ਆਸਾਮੀ ਸਥਾਨਕ ਲੋਕਾਂ ਵਿਚ ਲੜਾਈ ਹੋ ਰਹੀ ਸੀ । ਸ਼ਾਹੀ ਫ਼ੌਜਾਂ ਦੀ ਅਗਵਾਈ ਰਾਜਾ ਰਾਮ ਸਿੰਘ ਕਰ ਰਿਹਾ ਸੀ । ਗੁਰੂ ਜੀ ਨੇ ਸ਼ਾਹੀ ਫ਼ੌਜਾਂ ਤੇ ਆਸਾਮੀ ਫ਼ੌਜਾਂ ਵਿਚ ਸਮਝੌਤਾ ਕਰਵਾਇਆ ਜੋ ਕਿ ਦੋਹਾਂ ਧਿਰਾਂ ਨੇ ਸਵੀਕਾਰ ਕੀਤਾ ।[6]

ਬ੍ਰਹਮਪੁਤਰ ਦਰਿਆ ਦੇ ਕੰਢੇ ਧੂਬਰੀ ਅਸਥਾਨ ਤੇ ਜਿਥੇ ਕਦੇ ਗੁਰੂ ਨਾਨਕ ਦੇਵ ਜੀ ਨੇ ਚਰਨ ਪਾਏ ਸਨ ਉਥੇ ਦੋਹਾਂ ਧਿਰਾਂ ਦੇ ਸਿਪਾਹੀਆਂ ਨੇ ਆਪਣੀਆਂ ਢਾਲਾਂ ਵਿਚ ਮਿਟੀ ਪਾ ਪਾ ਕੇ ਇਕ ਉਚਾ ਢੇਰ ਖੜਾ ਕੀਤਾ ।[7]

ਪੰਜਾਬ ਵਲ ਵਾਪਸੀ :

ਗੁਰੂ ਤੇਗ ਬਹਾਦਰ ਜੀ ਜ਼ਿਆਦਾ ਸਮਾਂ ਆਸਾਮ ਵਲ ਨ ਠਹਿਰੇ ਉਨ੍ਹਾਂ ਨੇ ਇਕ ਦਮ ਵਾਪਸ

---

(1) ਇਥੇ ਆਪ ਜੈਤ (ਅਥਵਾ ਜੈਤਾ ਮੱਲ) ਸੇਠ ਦੀ ਹਵੇਲੀ ਵਿਚ ਟਿਕੇ ਉਥੇ ਹੁਣ ਗੁਰਦੁਆਰਾ ਬੜੀ (ਵੱਡੀ) ਸੰਗਤ ਹੈ । ਇਹ ਗਊਘਾਟ ਮਹੱਲੇ ਵਿਚ ਹੈ । ਪਟਨੇ ਦੇ ਕਬਰਿਸਤਾਨ ਪਾਸ ਜੋ ਕਾਜ਼ੀਆਂ ਦਾ ਬਾਗ਼ ਸੀ ਉਥੇ ਕੁੱਝ ਦੇਰ ਰੁਕੇ ਤਾਂ ਕਾਜ਼ੀ ਨੇ ਆਪ ਦੀ ਅਜ਼ਮਤ ਦੇਖ ਕੇ ਉਹ ਉਨ੍ਹਾਂ ਨੂੰ ਭੇਟ ਕੀਤਾ (ਦੇਖੋ ਮਹਾਨ ਕੋਸ਼, ਪੰਨਾ 550)

(2) ਆਪਣੀ ਮਾਤਾ ਨਾਨਕੀ ਜੀ, ਆਪਣੀ ਧਰਮ ਪਤਨੀ ਸ੍ਰੀ ਗੁਜਰੀ ਜੀ, ਤੇ ਉਨ੍ਹਾਂ ਦੇ ਭਰਾਤਾ ਕਿਰਪਾਲ ਚੰਦ ਜੀ ਨੂੰ ਉਥੇ ਛੋੜਿਆ । ਕੁਝ ਸਿਖ ਸੰਗਤ ਵੀ ਉਥੇ ਹੀ ਰਹਿ ਪਈ । ਪਟਨੇ ਦੇ ਕੁਝ ਸ਼ਰਧਾਲੂ ਸਿਖ ਪਹਿਲਾਂ ਹੀ ਉਥੇ ਸਨ ।

(3) ਆਪ ਦਾ ਜਨਮ 26 ਦਸੰਬਰ 1666 ਨੂੰ ਹੋਇਆ । ਆਪ ਸਿਖਾਂ ਦੇ ਦਸਵੇਂ ਗੁਰੂ ਗੋਬਿੰਦ ਸਿੰਘ ਕਰਕੇ ਪ੍ਰਸਿਧ ਹੋਏ ।

(4) ਇਹ ਸੰਗਤਾਂ ਭਾਈ ਅਲਮਸਤ ਤੇ ਭਾਈ ਨਥੇ ਸਾਹਿਬ ਤੇ ਭਾਈ ਭਗਵਾਨ ਨੇ ਅਸਥਾਪਤ ਕੀਤੀਆਂ (ਵਿਸ-ਥਾਰ ਲਈ ਦੇਖੋ ਜੀ ; ਬੀ : ਸਿੰਘ, ਸਿਖ ਰੈਲਿਕਸ ਇਨ ਈਸਟਰਨ ਬੈਂਗਾਲ, ਜੋ ਕਿ ਸਿਖ ਰੀਵੀਊ 1915 ਪੰਨਾ 225 ਤੇ 1916 ਪੰਨਾ 377 ਤੇ ਛਪੇ-ਇਨ੍ਹਾਂ ਦੇ ਹਵਾਲੇ ਤੇਜਾ ਸਿੰਘ, ਗੰਡਾ ਸਿੰਘ ਨੇ ਏ ਸ਼ਾਰਟ ਹਿਸਟਰੀ ਆਫ਼ ਦੀ ਸਿਖਜ਼ ਵਿਚ ਦਿਤੇ ਹਨ, ਪੰਨਾ 5?) ।

(5) ਢਾਕਾ ਰੀਵੀਊ, 1915, ਪੰਨਾ 225 (ਤੇਜਾ ਸਿੰਘ, ਗੰਡਾ ਸਿੰਘ ਦੇ ਹਵਾਲੇ ਨਾਲ)

(6) ਭਾਈ ਸੰਤੋਖ ਸਿੰਘ ਨੇ ਸੂਰਜ ਪ੍ਰਕਾਸ਼ ਵਿਚ ਰਾਜੇ ਦਾ ਨਾਮ ਬਿਸ਼ਨ ਸਿੰਘ ਦਸਿਆ ਹੈ । ਤੇਜਾ ਸਿੰਘ ਨੇ ਲਿਖਿਆ ਹੈ ਕਿ ਇਹ ਰਾਜਾ ਰਾਮ ਸਿੰਘ ਨਹੀਂ ਸੀ ਕੋਈ ਹੋਰ ਸੀ, ਨਾਮ ਨਹੀਂ ਲਿਖਿਆ, ਏ ਸ਼ਾਰਟ ਹਿਸਟਰੀ ਆਫ਼ ਸਿਖਜ਼ ਪੰਨਾ 54; ਪਰ ਤ੍ਰਿਲੋਚਨ ਸਿੰਘ ਨੇ ਸਿਧ ਕੀਤਾ ਹੈ ਕਿ ਇਹ ਰਾਜਾ ਰਾਮ ਸਿੰਘ ਸੀ । ਦੇਖੋ ਗੁਰੂ ਤੇਗ ਬਹਾਦਰ ਪਰਾਫ਼ਿਟ ਐਂਡ ਮਾਰਟਿਰ ਪੰਨਾ 242 ਤੋਂ 246 ਤਕ ।

(7) ਜਿਥੇ ਹੁਣ ਵੀ ਆਪ ਦੀ ਯਾਦ ਵਿਚ ਇਕ ਗੁਰਦੁਆਰਾ ਬਣਾਇਆ ਹੋਇਆ ਹੈ । ਮਹਾਨ ਕੋਸ਼, ਪੰਨਾ 533) ।

ਪੰਜਾਬ ਪਰਤਣ ਦੀਆਂ ਤਿਆਰੀਆਂ ਕੀਤੀਆਂ ।[1]

ਪੰਜਾਬ ਵਾਪਸ ਆਂਦੇ ਹੋਏ ਗੁਰੂ ਜੀ ਰਸਤੇ ਵਿਚ ਪਟਨਾ, ਦਿਲੀ ਤੋਂ ਕੁਰੂਕਸ਼ੇਤਰ ਆਦਿ ਥਾਵਾਂ ਤੋਂ ਹੁੰਦੇ ਹੋਏ ਅਨੰਦਪੁਰ ਆਏ ।[2]

ਆਮ ਖਿਆਲ ਹੈ ਕਿ ਗੁਰੂ ਜੀ ਨੇ ਉਤਰ ਪਰਦੇਸ਼ ਵਿਚੋਂ ਲੰਘ ਕੇ ਆਸਾਮ ਵਲ ਜਾਂਦੇ ਹੋਏ ਅਤੇ ਵਾਪਸੀ ਤੇ ਮੁੜ ਉਤਰੀ ਭਾਰਤ ਦੇ ਇਲਾਕਿਆਂ ਵਿਚੋਂ ਲੰਘਦੇ ਹੋਏ ਜਿਥੇ ਥਾਂ ਥਾਂ ਤੇ ਸੰਗਤਾਂ ਕਾਇਮ ਕੀਤੀਆਂ ਉਥੇ ਆਪਣੀ ਬਾਣੀ ਵਿਚ ਰਚਿਤ ਸ਼ਬਦ ਵੀ ਇਸੇ ਸਮੇਂ ਵਿਚ ਉਚਾਰਨ ਕੀਤੇ ।[3]

ਅਨੰਦਪੁਰ ਆਕੇ ਗੁਰੂ ਜੀ ਨੇ ਆਪਣੇ ਪਰਿਵਾਰ ਨੂੰ ਵੀ ਪਟਨੇ ਤੋਂ ਬੁਲਾ ਲਿਆ । ਗੁਰੂ ਜੀ ਨੇ ਮੁੜ ਪੰਜਾਬ ਦੇ ਕੁਝ ਇਲਾਕਿਆਂ ਦਾ ਸੰਖੇਪ ਦੌਰਾ ਕੀਤਾ ਤੇ ਸੰਗਤਾਂ ਨੂੰ ਅਨੰਦਪੁਰ ਦੇ ਬਣਾਏ ਕੇਂਦਰ ਨਾਲ ਜੋੜਿਆ ਤੇ ਆਪਣੇ ਬਾਲਕ ਗੋਬਿੰਦ ਰਾਇ ਦੀ ਹਰ ਪਰਕਾਰ ਦੀ ਪੜ੍ਹਾਈ ਤੇ ਸਿਖਲਾਈ ਦਾ ਪ੍ਰਬੰਧ ਕੀਤਾ ।[4]

**ਗੁਰੂ ਜੀ ਦੀ ਸ਼ਹੀਦੀ :**

ਹੁਣ ਭਾਰਤ ਵਿਚ ਔਰੰਗਜ਼ੇਬ ਦੇ ਅਤਿਆਚਾਰਾਂ ਦਾ ਚਕਰ ਹੋਰ ਵੀ ਤੇਜ਼ ਹੋ ਗਿਆ ਸੀ। 1669 ਵਿਚ ਉਸਨੇ ਜੋ ਆਪਣੇ ਸੂਬਿਆਂ ਨੂੰ ਇਹ ਹੁਕਮ ਜਾਰੀ ਕੀਤਾ ਸੀ ਕਿ ਹਿੰਦੂਆਂ ਦੇ ਮੰਦਿਰ ਢਾਹ ਦਿਤੇ ਜਾਣ ਤੇ ਉਨ੍ਹਾਂ ਦੇ ਧਰਮ ਕੇਂਦਰ ਬੰਦ ਕਰ ਦਿਤੇ ਜਾਣ ਉਸ ਉਪਰ ਸਖਤੀ ਨਾਲ ਅਮਲ ਹੋ ਰਹਿਆ ਸੀ। ਗ਼ੈਰ ਮੁਸਲਿਮ ਜੰਤਾ ਵਿਚ ਹਾਹਾਕਾਰ ਮਚੀ ਹੋਈ ਸੀ। ਇਸੇ ਨੀਤੀ ਤੇ ਅਮਲ ਕਰਦੇ ਹੋਏ ਕਸ਼ਮੀਰ ਦੇ ਪੰਡਤਾਂ ਉਪਰ ਜ਼ੁਲਮ ਢਾਏ ਗਏ। ਉਨ੍ਹਾਂ ਦਾ ਇਕ ਪ੍ਰਤੀਨਿਧ ਮੰਡਲ ਅਨੰਦਪੁਰ ਆਇਆ ਤੇ ਆਪਣੇ ਦੁਖੜੇ ਸੁਣਾਏ। ਸ੍ਰੀ ਗੁਰੂ ਜੀ ਨੇ ਸਾਰੀ ਵਿਥਿਆ ਬੜੀ ਹਮਦਰਦੀ ਨਾਲ ਸੁਣੀ ਤੇ ਉਨ੍ਹਾਂ ਦੀ ਦੁਖ ਨਵਿਰਤੀ ਲਈ ਵਿਚਾਰ ਵਿਚ ਡੁਬ ਗਏ।[5] ਅਠ-ਨੌਂ ਸਾਲ ਦੇ ਬਾਲ ਗੋਬਿੰਦ ਰਾਇ ਨੇ ਚਿੰਤਾ ਦਾ ਕਾਰਣ ਪੁਛਿਆ । ਪਿਤਾ ਗੁਰਦੇਵ ਨੇ ਕਿਹਾ ਕਿ ਭਾਰਤ ਦੀ ਜੰਤਾ ਦੁਖੀ ਹੈ। ਇਹ ਬ੍ਰਾਹਮਣ ਸਹਾਇਤਾ ਲਈ ਆਏ ਹਨ । ਕਿਸੇ ਮਹਾਂ ਪੁਰਸ਼ ਦੇ ਬਲੀਦਾਨ ਦੀ ਲੋੜ ਹੈ। ਹੋਨਹਾਰ ਬਾਲ ਗੋਬਿੰਦ ਰਾਇ ਨੇ ਕਿਹਾ ਕਿ ਤੁਹਾਥੋਂ ਵਡਾ ਮਹਾਂਪੁਰਸ਼ ਕੌਣ ਹੈ ? ਤੁਸੀ ਅਪਣਾ ਬਲੀਦਾਨ ਦੇ ਕੇ ਧਰਮ ਦੀ ਰਖਿਆ ਕਰੋ। ਗੁਰੂ ਜੀ ਨੂੰ ਤਸੱਲੀ ਹੋ ਗਈ ਕਿ ਉਨ੍ਹਾਂ ਦਾ ਸਪੁੱਤਰ ਉਨ੍ਹਾਂ ਪਿਛੋਂ ਗੁਰੂ ਨਾਨਕ ਦੀ ਗੱਦੀ ਸਾਂਭ ਸਕੇਗਾ। ਕਸ਼ਮੀਰੀ ਪੰਡਤਾਂ ਨੂੰ ਉਨ੍ਹਾਂ ਨੇ ਕਿਹਾ ਕਿ ਜਾਓ ਔਰੰਗਜ਼ੇਬ ਨੂੰ ਕਹਿ ਦਿਓ ਕਿ 'ਜੇ ਗੁਰੂ ਤੇਗ ਬਹਾਦੁਰ ਨੂੰ ਮੁਸਲਮਾਨ ਬਣਾ ਲਓ ਤਾਂ ਅਸੀਂ ਮੁਸਲਮਾਨ ਹੋ ਜਾਵਾਂਗੇ ।[6] ਪੰਡਤਾਂ ਨੇ ਲਾਹੌਰ ਦੇ ਸੂਬੇ ਨੂੰ ਔਰੰਗਜ਼ੇਬ ਵਲ ਲਿਖੀ ਦਰਖਾਸਤ ਪੇਸ਼ ਕੀਤੀ। ਔਰੰਗਜ਼ੇਬ ਉਸ ਨੂੰ ਪੜ੍ਹ ਕੇ ਖੁਸ਼ ਹੋਇਆ। ਗੁਰੂ ਜੀ ਨੂੰ ਇਕ ਫਰਮਾਨ ਜਾਰੀ

---

1. ਇਹ ਆਪ ਦੇ ਇਕ ਹੁਕਮਨਾਮੇ ਤੋਂ ਸਪਸ਼ਟ ਹੈ ਜੋ ਕਿ ਪਟਨਾ ਸਾਹਿਬ ਵਿਖੇ ਸੁਰਖਿਅਤ ਹੈ। ਉਥੇ ਪਟਨੇ ਦੀ ਸੰਗਤ ਦੇ ਨਾਮ ਇਸ ਹੁਕਮਨਾਮੇ ਨਾਲ 9 ਹੋਰ ਹੁਕਮ ਨਾਮੇ ਵੀ ਸੁਰਖਿਅਤ ਹਨ।
2. ਹਰਬੰਸ ਸਿੰਘ, ਲਾਲ ਮਨੀ ਜੋਸ਼ੀ, ਐਨ ਇੰਟ੍ਰੋਡਕਸ਼ਨ ਟੂ ਇੰਡੀਅਨ ਰਿਲੀਜੀਅਨਜ਼, ਪੰਨਾ 246.
3. ਆਪ ਦੇ 59 ਸ਼ਬਦ ਵਖ ਵਖ ਰਾਗਾਂ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਅੰਦਰ ਅੰਕਿਤ ਹਨ। ਜੈਜਾਵੰਤੀ ਰਾਗ ਵਿਚ ਕੇਵਲ ਆਪ ਦੇ ਹੀ ਸ਼ਬਦ ਹਨ।
4. ਗੁਰੂ ਗੋਬਿੰਦ ਸਿੰਘ ਜੀ, ਵਿਚਿਤ੍ਰ ਨਾਟਕ ਅਧਿਆਇ 7
5. ਤ੍ਰਿਲੋਚਨ ਸਿੰਘ ਨੇ ਲਿਖਿਆ ਹੈ ਕਿ ਪੰਡਿਤ ਕਿਰਪਾ ਰਾਮ 500 ਪੰਡਤਾਂ ਨੂੰ ਲੈ ਕੇ ਅਨੰਦਪੁਰ ਆਇਆ। ਵਿਸਥਾਰ ਲਈ ਦੇਖੋ 'ਗੁਰੂ ਤੇਗ ਬਹਾਦਰ', ਦਾ ਅਧਿਆਇ 'ਬ੍ਰਾਹਮਿਨਜ਼ ਸਰਚ ਫ਼ਾਰ ਸੇਵੀਅਰ।'
6. ਗਿਆਨ ਸਿੰਘ, ਤਵਾਰੀਖ ਗੁਰੂ ਖਾਲਸਾ, ਪੰਨਾ 278

ਕੀਤਾ ਗਿਆ ਕਿ ਉਹ ਫੌਰਨ ਸ਼ਹਿਨਸ਼ਾਹ ਦੇ ਦਰਬਾਰ ਵਿਚ ਹਾਜ਼ਰ ਹੋਣ।[1]

ਗੁਰੂ ਜੀ ਕੁਝ ਸਿਖਾਂ[2] ਨੂੰ ਨਾਲ ਲੈ ਕੇ ਦਿਲੀ ਵਲ ਤੁਰ ਪਏ। ਉਹ 1673 ਦੀਆਂ ਗਰਮੀਆਂ ਵਿਚ ਅਨੰਦਪੁਰੋਂ ਤੁਰੇ।[3] ਉਹ ਮਾਲਵੇ ਵਿਚੋਂ ਹੁੰਦੇ ਹੋਏ ਦਿਲੀ ਵਲ ਵਧਦੇ ਗਏ। ਇਸ ਦੌਰੇ ਸਮੇਂ ਗੁਰੂ ਜੀ ਦੇ ਦਰਸ਼ਨ ਕਰਕੇ ਤੇ ਉਨ੍ਹਾਂ ਦੇ ਸ਼ੁਭ ਬਚਨ ਸੁਣਕੇ ਪਟਿਆਲੇ ਲਾਗੇ ਸੈਫ਼ਾਬਾਦ ਦਾ ਨਵਾਬ ਸੈਫ਼ੱਦੀਨ ਤੇ ਇਕ ਪਠਾਨ ਜੋ ਕਿ ਸਮਾਨੇ ਗੜ੍ਹੀ ਦਾ ਵਸਨੀਕ ਸੀ ਆਪ ਦੇ ਸਿਖ ਹੋਏ[4]। ਗੁਰੂ ਜੀ ਜਦ ਆਗਰੇ ਪਹੁੰਚੇ ਤਾਂ ਆਪ ਨੂੰ ਸ਼ਾਹੀ ਹੁਕਮ ਅਨੁਸਾਰ ਗ੍ਰਿਫ਼ਤਾਰ ਕਰ ਲਿਆ ਗਿਆ ਤੇ ਦਿਲੀ ਲਿਆ ਕੇ ਜ਼ੰਜੀਰਾਂ ਵਿਚ ਜਕੜ ਕੇ ਰਖਿਆ ਗਿਆ ਅਤੇ ਤਸੀਹੇ ਦੇਣ ਦਾ ਫ਼ਰਮਾਨ ਜਾਰੀ ਹੋਇਆ। ਆਪਨੇ ਸਰੀਰਕ ਤਸੀਹੇ ਖਿੜੇ ਮਥੇ ਝਲੇ। ਸੰਸਾਰਕ ਤੇ ਮਾਇਕ ਪਦਾਰਥ ਤੇ ਪਦਵੀਆਂ ਆਪ ਨੂੰ ਭਰਮਾ ਨਾ ਸਕੀਆਂ।

ਨਵੰਬਰ 1975 ਦੇ ਸ਼ੁਰੂ ਵਿਚ ਉਨ੍ਹਾਂ ਨੂੰ ਕਤਲ ਕਰ ਦੇਣ ਦੇ ਹੁਕਮ ਜਾਰੀ ਹੋਏ। ਸਿਖ ਇਤਿਹਾਸਕਾਰਾਂ ਅਨੁਸਾਰ ਉਨ੍ਹਾਂ ਸਾਹਮਣੇ ਇਸਲਾਮ ਧਾਰਨ ਕਰਨ, ਕਰਾਮਾਤ ਦਿਖਲਾਣ ਜਾਂ ਫਿਰ ਮੌਤ ਕਬੂਲਣ ਦੇ ਤਿੰਨ ਰਾਹ ਰਖੇ ਗਏ। ਉਨ੍ਹਾਂ ਆਖਰੀ ਰਾਹ ਅਪਣਾਇਆ। ਸਿਖ ਇਤਿਹਾਸਕਾਰ ਕਹਿੰਦੇ ਹਨ ਗੁਰੂ ਜੀ ਨੇ ਇਸ ਕੈਦ ਦੇ ਦੌਰਾਨ ਉਹ ਸਲੋਕ ਉਚਾਰਨ ਕੀਤੇ ਜੋ ਕਿ ਗੁਰੂ ਗ੍ਰੰਥ ਸਾਹਿਬ ਵਿਚ ਅਖੀਰ ਤੇ ਸ਼ਾਮਲ ਕੀਤੇ ਗਏ ਹਨ। ਇਨ੍ਹਾਂ ਸਲੋਕਾਂ ਤੋਂ ਪਰਤਖ ਦਿਸਦਾ ਹੈ ਕਿ ਗੁਰੂ ਸਾਹਿਬ ਦੀ ਤਬੀਅਤ ਭਾਵੇਂ ਦੁਨੀਆਂ ਦੇ ਮੋਹ ਮਾਇਆ ਤੋਂ ਉਚਾਟ ਸੀ ਪਰ ਉਨ੍ਹਾਂ ਨੂੰ ਕੋਈ ਨਿਰਾਸਤਾ ਨਹੀਂ ਸੀ। ਇਨ੍ਹਾਂ ਸਲੋਕਾਂ ਵਿਚ ਸੋਲਵਾਂ ਸਲੋਕ ਹੈ : "ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ। ਕਹੁ ਨਾਨਕ ਸੁਨੁ ਰੇ ਮਨਾ ਗਿਆਨੀ ਤਾਹਿ ਬਖਾਨਿ।" ਗੁਰੂ ਜੀ ਆਪ ਬ੍ਰਹਮ ਗਿਆਨੀ ਸਨ। ਸਪਸ਼ਟ ਹੈ ਕਿ ਆਪ ਨਾ ਕਿਸੇ ਨੂੰ ਭੈ ਦੇਣਾ ਚਾਹੁੰਦੇ ਸਨ ਤੇ ਨਾ ਹੀ ਕਿਸੇ ਦਾ ਭੈ ਮੰਨਦੇ ਹੀ ਸਨ।[5]

ਇਨ੍ਹਾਂ ਸਲੋਕਾਂ ਵਿਚ ਇਕ ਦੋਹਿਰਾ ਹੈ :

"ਬਲੁ ਛੁਟਕਿਓ ਬੰਧਨ ਪਰੇ ਕਛੂ ਨ ਹੋਤ ਉਪਾਇ।
ਕਹੁ ਨਾਨਕ ਅਬ ਓਟ ਹਰਿ ਗਜ ਜਿਉ ਹੋਹੁ ਸਹਾਇ।"

ਕਹਿੰਦੇ ਹਨ ਕਿ ਇਹ ਦੋਹਿਰਾ ਗੁਰੂ ਜੀ ਨੇ ਦਿਲੀ ਤੋਂ ਕੈਦ ਦੀ ਹਾਲਤ ਵਿਚ ਲਿਖਕੇ ਦਸ਼ਮੇਸ਼ ਜੀ ਨੂੰ ਭੇਜਿਆ ਸੀ। ਇਸ ਵਿਚ ਉਨ੍ਹਾਂ ਦਾ ਇਰਾਦਾ ਆਪਣੇ ਸਪੁਤਰ ਦੇ ਦਿਲ ਦੀ ਤਕੜਾਈ ਪਰਖਣ ਦਾ ਸੀ। ਇਸ ਤੋਂ ਅਗੇ ਦਸ਼ਮੇਸ਼ ਜੀ ਵਲੋਂ ਉਤਰ ਦਿਤਾ ਹੋਇਆ ਹੈ ਕਿ 'ਬਲ ਹੋਆ ਬੰਧਨ ਛੁਟੇ ਸਭੁ ਕਿਛੁ ਹੋਤ ਉਪਾਇ। ਨਾਨਕ ਸਭੁ ਕਿਛੁ ਤੁਮਰੈ ਹਾਥ ਮਹਿ ਤੁਮ ਹੀ ਹੋਤ ਸਹਾਇ। ... ..."[6] ਇੰਜ ਗੁਰੂ ਤੇਗ ਬਹਾਦਰ ਜੀ ਨੂੰ ਇਹ ਪੂਰਨ ਤਸੱਲੀ ਹੋ ਗਈ ਕਿ

---

1. ਤ੍ਰਿਲੋਚਨ ਸਿੰਘ, ਏ ਬ੍ਰੀਫ਼ ਲਾਈਫ਼ ਆਫ਼ ਗੁਰੂ ਤੇਗ ਬਹਾਦਰ, ਪੰਨਾ 68
2. ਜਿਨ੍ਹਾਂ ਵਿਚ ਭਾਈ ਮਤੀ ਦਾਸ, ਭਾਈ ਸਤੀ ਦਾਸ, ਭਾਈ ਦਯਾਲਾ ਸ਼ਾਮਲ ਸਨ।
3. ਹਰਬੰਸ ਸਿੰਘ, ਲਾਲਮਨੀ ਜੋਸ਼ੀ, ਐਨ ਇੰਟ੍ਰੋਡਕਸ਼ਨ ਟੂ ਇੰਡੀਅਨ ਰੀਲੀਜਨਜ਼, ਪੰਨਾ 247
4, ਉਹੀ, ਪੰਨਾ 248
5. ਉਨ੍ਹਾਂ ਦੀ ਸ਼ਹੀਦੀ ਤੋਂ ਪਰਤਖ ਹੈ ਕਿ ਉਨ੍ਹਾਂ ਦੀ ਤਬੀਅਤ ਦੁਖ ਸੁਖ ਵਿਚ ਕਿਵੇਂ ਇਕ ਰਸ ਰਹਿਣ ਵਾਲੀ ਸੀ।
6. ਸ਼ਬਦਾਰਥ, ਪੰਨਾ 1429 ਕਈ ਬੀੜਾਂ (ਜਿਵੇਂ ਭਾਈ ਬੰਨੋ ਵਾਲੀ ਅਤੇ ਤਖਤ ਪਟਨਾ ਸਾਹਿਬ ਵਾਲੀ) ਵਿਚ ਇਸ ਦੇ ਨਾਲ ਮਹਲਾ ੧੦ ਦਿਤਾ ਹੋਇਆ ਹੈ। ਥੋੜਾ ਪਾਠਾਂਤਰ ਹੈ। ਹੋਤ ਸਹਾਇ ਦੀ ਥਾਂ ਹੋਇ ਸਹਾਇ ਹੈ। ਅਤੇ ਉਥੇ ਨਾਨਕ ਸ਼ਬਦ ਨਹੀਂ ਹੈ। ਸ਼ਬਦਾਰਥ ਤੋਂ ਛੁਟ ਦੇਖੋ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਟੀਕ (ਫ਼ਰੀਦਕੋਟ ਵਾਲਾ ਸਟੀਕ, ਦੂਜੀ ਛਾਪ, ਪੰਨਾ 2920)। ਕੁਝ ਕੁ ਲਿਖਾਰੀਆਂ ਨੇ ਲਿਖਿਆ ਹੈ ਕਿ ਪਹਿਲਾ ਦੋਹਰਾ ਕਸ਼ਮੀਰੀ ਪੰਡਤਾਂ ਦੀ ਫ਼ਰਿਆਦ ਹੈ ਤੇ ਦੂਜਾ ਗੁਰੂ ਤੇਗ ਬਹਾਦਰ ਜੀ ਦਾ ਉਤਰ ਹੈ। ਦੇਖੋ ਗਿਆਨੀ ਲਾਲ ਸਿੰਘ, ਸੰਗਰੂਰ, ਗੁਰਮਤਿ ਮਾਰਤੰਡ (ਗੁਰੂ ਗ੍ਰੰਥ ਕੋਸ਼) ਪੰਨਾ 826 ਅਤੇ ਮੌਲਵੀ ਮਨਜ਼ੂਰ ਹਸਨ ਦੀ ਕਿਤਾਬ ਹਕਿ ਸੁਰਹ ਦੇ ਆਦਿ ਵਿਚ ਜੀਵਨ ਗੁਰੂ ਤੇਗ ਬਹਾਦਰ ਜੀ (ਰਚਿਤ ਭਾਈ ਪ੍ਰਾਕਰਮ ਸਿੰਘ)।

ਦਸਮੇਸ਼ ਜੀ ਦਾ ਮਨ ਬਿਲਕੁਲ ਅਡੋਲ ਹੈ। ਉਨ੍ਹਾਂ ਨੇ ਆਖਰੀ ਸਲੋਕ ਲਿਖ ਕੇ ਭੇਜੇ ਕਿ—

"ਰਾਮ ਗਇਓ ਰਾਵਨੁ ਗਇਓ ਜਾ ਕਉ ਬਹੁ ਪਰਵਾਰੁ ॥" 

ਕਹੁ ਨਾਨਕ ਇਹ ਜਗਤ ਮੈ ਕਿਨ ਜਪਿਓ ਗੁਰਮੰਤ।

ਗੁਰੂ ਤੇਗ ਬਹਾਦਰ ਚੂੰਕਿ ਮੌਤ ਦਾ ਰਾਹ ਕਬੂਲ ਬੈਠੇ ਸਨ ਇਸ ਲਈ ਉਨ੍ਹਾਂ ਨੂੰ 11 ਨਵੰਬਰ 1675 ਵਾਲੇ ਦਿਨ ਚਾਂਦਨੀ ਚੌਕ ਦਿਲੀ ਵਿਚ ਸ਼ਹੀਦ ਕੀਤਾ ਗਿਆ। ਜਲਾਦ ਨੇ ਆਪ ਦਾ ਸਿਰ ਧੜ ਤੋਂ ਵਖ ਕਰ ਦਿਤਾ।[1]

ਗੁਰੂ ਗੋਬਿੰਦ ਸਿੰਘ ਜੀ ਦੇ ਸ਼ਬਦਾਂ ਵਿਚ ਗੁਰੂ ਤੇਗ ਬਹਾਦਰ ਜੀ ਨੇ 'ਧਰਮ ਹੇਤ ਸਾਕਾ' ਕੀਤਾ। ਉਨ੍ਹਾਂ "ਸੀਸ ਦੀਆ ਪਰ ਸਿਰਰ ਨ ਦੀਆ"। ਉਨ੍ਹਾਂ ਦੇ ਚਲੇ ਜਾਣ ਤੇ ਜਗਤ ਵਿਚ ਸ਼ੋਕ ਹੋਇਆ, "ਹੈ ਹੈ ਹੈ ਸਭ ਜਗ ਭਇਓ" ਪਰ ਸੁਰਲੋਕ ਵਿਚ ਜੈ ਜੈ ਕਾਰ ਹੋਈ।

ਇੰਜ ਮੁਗਲ ਹਕੂਮਤ ਦੇ ਡਰਾਵੇ ਤੇ ਲਾਲਚ ਕਾਰਗਾਰ ਨ ਹੋਏ। ਗੁਰੂ ਵਿਰੋਧੀਆਂ ਦੀਆਂ ਚਾਲਾਂ ਅਸਫਲ ਹੋ ਗਈਆਂ।

ਆਪਣੇ ਦਾਦਾ ਗੁਰੂ ਅਰਜਨ ਦੀ ਸ਼ਹੀਦੀ ਦੇ 69 ਸਾਲ ਪਿਛੋਂ ਆਪ ਤਿਆਰ ਹੋ ਕੇ ਤੇ ਗਿਣ ਮਿਥ ਕੇ ਦਿਤੀ ਗੁਰੂ ਤੇਗ ਬਹਾਦਰ ਜੀ ਦੀ ਕੁਰਬਾਨੀ ਭਾਰਤ ਦੇ ਇਤਿਹਾਸ ਵਿਚ ਹੀ ਨਹੀਂ ਸਾਰੇ ਜਗਤ ਦੇ ਇਤਿਹਾਸ ਵਿਚ ਇਕ ਅਦੁਤੀ ਸ਼ਹਾਦਤ ਹੈ। ਜੇ ਸ਼ਹੀਦ ਪਿਤਾ ਦੇ ਸਪੂਤ ਗੁਰੂ ਹਰਿ ਗੋਬਿੰਦ ਜੀ ਨੇ ਯੁਧ ਕੀਤੇ ਤਾਂ ਫਿਰ ਦੂਜੇ ਸ਼ਹੀਦ ਪਿਤਾ ਦੇ ਸਪੂਤ ਗੁਰੂ ਗੋਬਿੰਦ ਸਿੰਘ ਜੀ ਨੇ ਮੁਗਲ ਰਾਜ ਵਿਰੁਧ ਜੰਗ ਅਰੰਭੇ।

ਗੁਰੂ ਤੇਗ ਬਹਾਦਰ ਨੇ ਸਾਰੇ ਹਿੰਦੁਸਤਾਨ ਦੀ ਇਜ਼ਤ ਨੂੰ ਬਚਾਇਆ। ਇਸ ਲਈ ਉਨ੍ਹਾਂ ਨੂੰ 'ਹਿੰਦ ਦੀ ਚਾਦਰ' ਕਿਹਾ ਜਾਂਦਾ ਹੈ। ਪੰਜਾਬ, ਕਸ਼ਮੀਰ ਤੇ ਉਤਰੀ ਭਾਰਤ ਵਿਚ ਜੋ ਹਿੰਦੂ ਧਰਮ ਦੇ ਜਾਂ ਭਾਰਤੀ ਸਭਿਅਤਾ ਦੇ ਨਿਸ਼ਾਨ ਦਿਸਦੇ ਹਨ ਇਹ ਆਪ ਜੀ ਦੀ ਹੀ ਕੁਰਬਾਨੀ ਦਾ ਸਦਕਾ ਹਨ।

ਸਿਖਾਂ ਵਿਚ ਜੂਝ ਕੇ ਮਰਨ ਦਾ ਜਜ਼ਬਾ ਪੈਦਾ ਹੋਇਆ ਇਹ ਸਭ ਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ ਦਾ ਹੀ ਨਤੀਜਾ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਲਿਖਿਆ ਹੈ—

"ਠੀਕਰ ਫੋਰ ਦਿਲੀਸ ਸਿਰ ਪ੍ਰਭ ਪੁਰ ਕੀਓ ਪਿਆਨ

ਤੇਗ ਬਹਾਦਰ ਸੀ ਕ੍ਰਿਆ ਕਰੀ ਨ ਕਿਨਹੂ ਆਨ।"

---

1. ਇਸ ਦਾ ਨਾਮ ਸੀ ਸਯਦ ਜਲਾਲੁਦੀਨ ਸਮਾਣਾ। ਗੁਰੂ ਜੀ ਦਾ ਸੀਸ ਭਾਈ ਜੈਤਾ (ਰੰਘਰੇਟਾ) ਬਹਾਦਰੀ ਨਾਲ ਅਨੰਦਪੁਰ ਲੈ ਗਿਆ ਤੇ ਆਪ ਦਾ ਧੜ ਲੱਖੀ ਸ਼ਾਹ ਨਾਮੀ ਵਣਜਾਰੇ ਨੇ ਘਰ ਲਿਜਾ ਕੇ ਘਰ ਨੂੰ ਹੀ ਅਗ ਲਗਾ ਕੇ ਸਸਕਾਰ ਕਰ ਦਿਤਾ। ਸੀਸ ਦਾ ਸਸਕਾਰ ਦਸਮੇਸ਼ ਜੀ ਨੇ ਆਪ ਕੀਤਾ।

# ਗੁਰੂ ਤੇਗ ਬਹਾਦਰ ਜੀ ਦਾ ਦੇਸ਼ ਰਟਨ ਅਤੇ ਪਰਚਾਰ ਦੌਰੇ

ਡਾ: ਕਿਰਪਾਲ ਸਿੰਘ

ਸ੍ਰੀ ਗੁਰੂ ਨਾਨਕ ਦੇਵ ਜੀ ਨੇ 'ਜਲਤੀ ਪ੍ਰਿਥਮੀ' ਤੇ ਧਰਤ ਲੁਕਾਈ ਦੇ ਸੋਧਣ ਲਈ ਦੂਰ ਦੁਰਾਡੇ ਦੇਸ਼ਾਂ ਵਿਚ ਪਰਚਾਰ ਦੌਰੇ ਕੀਤੇ ਤੇ ਸੱਜਨ ਠੱਗ ਤੇ ਕੌਡੇ ਰਾਖਸ਼ ਵਰਗਿਆਂ ਨੂੰ ਨਾਮ ਸਿਮਰਨ ਦਾ ਉਪਦੇਸ਼ ਦੇ ਕੇ ਮੁਕਤ ਕੀਤਾ। ਗੁਰੂ ਨਾਨਕ ਸਾਹਿਬ ਨੇ ਦੂਰ ਦੂਰ ਥਾਵਾਂ ਤੇ ਸੰਗਤਾਂ ਅਸਥਾਪਨ ਕੀਤੀਆਂ। ਇਨ੍ਹਾਂ ਸੰਗਤਾਂ ਨਾਲ ਗੁਰੂ ਅਮਰਦਾਸ ਜੀ ਦੇ ਸਮੇਂ ਮੰਜੀ ਪ੍ਰਥਾ ਦੁਆਰਾ ਤੇ ਗੁਰੂ ਰਾਮ ਦਾਸ ਜੀ ਦੇ ਵੇਲੇ ਮਸੰਦ ਪ੍ਰਥਾ ਦੁਆਰਾ ਮੇਲ ਰਖਿਆ ਜਾਂਦਾ ਰਿਹਾ। ਗੁਰੂ ਨਾਨਕ ਸਾਹਿਬ ਤੋਂ ਪਿਛੋਂ ਨੌਵੇਂ ਗੁਰੂ ਗੁਰੂ ਤੇਗ ਬਹਾਦਰ ਸਾਹਿਬ ਨੇ ਦੂਰ ਦੁਰਾਡੇ ਦੇਸ਼ਾਂ ਵਿਚ ਜਾ ਕੇ ਨਾਮ ਸਿਮਰਨ ਦਾ ਉਪਦੇਸ਼ ਦਿੱਤਾ।

ਹੁਣ ਤਕ ਹੋਈ ਇਤਿਹਾਸਕ ਖੋਜ ਅਨੁਸਾਰ ਗੁਰੂ ਤੇਗ ਬਹਾਦਰ ਜੀ ਦੇ ਪੂਰਬ ਦੇ ਸਫਰਾਂ ਬਾਰੇ ਦੋ ਰਾਵਾਂ ਹਨ। ਪਰੰਪਰਾ ਅਨੁਸਾਰ ਤਾਂ ਗੁਰੂ ਜੀ ਅਨੰਦਪੁਰ ਸਾਹਿਬ ਆਬਾਦ ਕਰਨ ਤੋਂ ਥੋੜ੍ਹਾ ਚਿਰ ਪਿਛੋਂ ਪੂਰਬ ਵੱਲ ਟੁਰ ਪਏ ਤੇ ਜੋਤੀ ਜੋਤ ਸਮਾਉਣ ਤੋਂ ਕੁਝ ਸਮਾਂ ਪਹਿਲਾਂ ਅਨੰਦਪੁਰ ਆਏ। ਪਰ ਪੂਰਬ ਜਾਣ ਬਾਰੇ ਭੱਟ ਵਹੀਆਂ ਦੀਆਂ ਲਿਖਤਾਂ ਅਨੁਸਾਰ ਗੁਰੂ ਤੇਗ ਬਹਾਦਰ ਜੀ ਦੋ ਵਾਰੀ ਪਟਨਾ ਸਾਹਿਬ ਗਏ। ਪਹਿਲੀ ਵਾਰੀ ਗੁਰਿਆਈ ਮਿਲਣ ਤੋਂ ਪਹਿਲਾਂ ਤੇ ਦੂਜੀ ਵਾਰੀ ਗੁਰਿਆਈ ਮਿਲਣ ਤੋਂ ਪਿਛੋਂ। ਦੋ ਵਾਰੀ ਪੂਰਬ ਦਾ ਵੇਰਵਾ ਗਿਆਨੀ ਗਰਜਾ ਸਿੰਘ ਨੇ ਭੱਟ ਵਹੀਆਂ ਦੀਆਂ ਟੂਕਾਂ ਤੋਂ ਲਿਆ ਹੈ ਜੋ ਟੂਕਾਂ ਪੰਜਾਬ ਇਤਿਹਾਸ ਖੋਜ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਵਿਚ ਸੁਰੱਖਿਅਤ ਹਨ। ਗੁਰੂ ਤੇਗ ਬਹਾਦਰ ਜੀ ਦੇ ਦੇਸ਼ ਰਟਨ ਅਤੇ ਪਰਚਾਰ ਦੌਰਿਆਂ ਦਾ ਵਿਸਥਾਰ ਲਭਣ ਵਿਚ ਭੱਟ ਵਹੀਆਂ ਦੀ ਵਿਸ਼ੇਸ਼ ਦੇਣ ਹੈ। ਇਹ ਭੱਟ ਵਹੀਆਂ ਵੱਖ ਵੱਖ ਮਿਤੀਆਂ ਦਸਦੀਆਂ ਹਨ ਕਿ ਗੁਰੂ ਸਾਹਿਬ ਕਦੋਂ ਤੇ ਕਿਸ ਸਮੇਂ ਵਿਸ਼ੇਸ਼ ਥਾਂਵਾਂ ਤੇ ਗਏ ਸਨ ਤੇ ਉਨ੍ਹਾਂ ਨਾਲ ਕੌਣ ਕੌਣ ਸਾਥੀ ਸਨ। ਇਨ੍ਹਾਂ ਟੂਕਾਂ ਤੇ ਅਧਾਰਤ ਪਹਿਲੀ ਵਾਰੀ ਡਾਕਟਰ ਫੌਜਾ ਸਿੰਘ ਨੇ ਗੁਰੂ ਸਾਹਿਬ ਦੇ ਸਫਰਾਂ ਦੀ ਰੂਪ ਰੇਖਾ ਆਪਣੀ ਪੁਸਤਕ 'ਗੁਰੂ ਤੇਗ ਬਹਾਦਰ' ਵਿਚ ਲਿਖੀ ਹੈ। ਸੋ ਗੁਰੂ ਸਾਹਿਬ ਦੇ ਦੇਸ਼ ਰਟਨ ਦੇ ਵਿਸਥਾਰ ਲਿਖਣ ਲਗਿਆਂ ਉਸ ਨਵੀਨ ਖੋਜ ਨੂੰ ਅੱਖੋਂ ਓਹਲੇ ਨਹੀਂ ਕੀਤਾ ਜਾ ਸਕਦਾ।

ਹਰ ਹਾਲਤ ਵਿਚ ਗੁਰੂ ਤੇਗ ਬਹਾਦਰ ਜੀ ਦਾ ਪੂਰਬ ਵੱਲ ਜਾਣਾ ਸਪਸ਼ਟ ਹੈ ਜਿਵੇਂ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਬਚਿਤ੍ਰ ਨਾਟਕ ਵਿਚ ਲਿਖਿਆ ਹੈ :—

ਮੁਰ ਪਿਤੁ ਪੂਰਬ ਕੀਯਸ ਪਯਾਨਾ।
ਭਾਂਤਿ ਭਾਂਤਿ ਕੇ ਤੀਰਥ ਨਾਨਾ।

ਜਦੋਂ ਬਾਬਾ ਤੇਗ ਬਹਾਦਰ ਜੀ ਬਾਬੇ ਬਕਾਲੇ ਰਹਿ ਰਹੇ ਸਨ ਤਾਂ ਉਨ੍ਹਾਂ ਦਾ ਤੀਰਥ ਯਾਤਰਾ ਕਰਨ ਦਾ ਵਿਚਾਰ ਬਣਿਆ। ਇਸ ਆਸ਼ੇ ਨਾਲ ਉਹ ਪਹਿਲਾਂ ਕੀਰਤਪੁਰ ਗਏ। 1656 ਈਸਵੀ ਵਿਚ ਉਨ੍ਹਾਂ ਬਰਸਾਤ ਕੀਰਤਪੁਰ ਕੱਟੀ।[1] ਜਦੋਂ ਇਸ ਗੱਲ ਦਾ ਪਤਾ ਲੱਗਾ ਕਿ ਬਾਬਾ ਤੇਗ ਬਹਾਦਰ ਤੀਰਥ ਯਾਤਰਾ ਤੇ ਜਾ ਰਹੇ ਹਨ ਤਾਂ ਸੂਰਜ ਮਲ ਦੇ ਘਰੋਂ ਮਾਤਾ ਹਰੀ, ਦਿਆਲ ਦਾਸ, ਭਾਈ ਮਨੀ ਸਿੰਘ ਦਾ ਵੱਡਾ ਭਰਾ, ਗਵਾਲ ਦਾਸ, ਛੋਟੇ ਮਲ ਛਿਬਰ ਜਿਹਲਮ ਵਾਲੇ ਦਾ ਭਰਾ, ਸੰਗਤ ਪੁੱਤਰ ਬੀਨਾ ਉਪਲ, ਸਾਧੂ ਰਾਮ, ਧਰਮੇ ਖੋਸਲੇ ਦਾ ਪੁੱਤਰ ਵੀ ਨਾਲ ਤੀਰਥ ਯਾਤਰਾ ਤੇ ਤਿਆਰ

(1) ਗੁਰੂ ਕੀਆਂ ਸਾਖੀਆਂ ਕਥਿਤ ਗੁਰੂ ਤੇਗ ਬਹਾਦਰ ਕ੍ਰਿਤ ਡਾ: ਫੌਜਾ ਸਿੰਘ ਅਤੇ ਜੀ. ਐਸ. ਤਾਲਿਬ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ਪੰਨਾ 22

ਹੋ ਪਏ ।[1] ਬਾਬਾ ਤੇਗ ਬਹਾਦਰ ਜੀ ਇਨ੍ਹਾਂ ਦੇ ਨਾਲ ਕੀਰਤਪੁਰ ਤੋਂ ਚੱਲ ਕੇ ਰੋਪੜ, ਬਨੂੜ ਤੋਂ ਹੁੰਦੇ ਹੋਏ ਕੁਰੂਕਸ਼ੇਤਰ ਆਏ ਤੇ ਇਥੋਂ ਉਹ ਹਰਦੁਆਰ ਨੂੰ ਗਏ । ਕੁਰੂਕਸ਼ੇਤਰ ਤੋਂ ਹਰਦੁਆਰ ਜਾਣ ਦਾ ਇਕੋ ਪੁਰਾਣਾ ਰਸਤਾ ਸੀ ਜਿਸ ਤੇ ਗੁਰੂ ਅਮਰਦਾਸ ਜੀ ਕੁਰੂਕਸ਼ੇਤਰ ਤੋਂ ਹਰਦੁਆਰ ਗਏ ਸਨ । ਭੱਟ ਵਹੀ ਤਲੌਂਡਾ ਅਨੁਸਾਰ ਬਾਬਾ ਤੇਗ ਬਹਾਦਰ ਜੀ ਵਿਸਾਖੀ ਵਾਲੇ ਦਿਨ 1714 ਬਿਕਰਮੀ ਭਾਵ ਮਾਰਚ 29, 1657 ਈਸਵੀ ਨੂੰ ਹਰਦੁਆਰ ਸਨ । ਕੁਝ ਮਹੀਨੇ ਇਥੇ ਰਹਿ ਕੇ ਆਪ ਸਾਰੇ ਸਾਥੀਆਂ ਨਾਲ ਅਲਾਹਾਬਾਦ ਪਰਿਆਗ ਨੂੰ ਟੁਰ ਪਏ । ਰਸਤੇ ਵਿਚ ਗੜ ਮਕੇਸ਼ਵਰ, ਮਥਰਾ ਅਤੇ ਆਗਰਾ ਹੁੰਦੇ ਹੋਏ ਆਪ ਅਲਾਹਬਾਦ ਪੁੱਜ ਗਏ । ਪਰਿਆਗ ਦਾ ਅਲਾਹਬਾਦ ਨਾਂ ਅਕਬਰ ਬਾਦਸ਼ਾਹ ਦੇ ਵੇਲੇ ਪਿਆ ਸੀ । ਭੱਟ ਵਹੀ ਪੂਰਬੀ ਦੱਖਣੀ ਅਨੁਸਾਰ ਬਾਬਾ ਤੇਗ ਬਹਾਦਰ ਜੀ ਵਿਸਾਖ ਦੀ ਪੂਰਨਮਾਸ਼ੀ 1718 ਬਿਕਰਮੀ ਭਾਵ ਅਪ੍ਰੈਲ 1661 ਈਸਵੀ ਨੂੰ ਪਰਿਆਗ ਸਨ । ਇਸੇ ਭੱਟ ਵਹੀ ਅਨੁਸਾਰ ਉਹ ਹਾੜ ਸੁਦੀ ਪੰਜ 1718 ਬਿਕਰਮੀ ਭਾਵ ਜੂਨ 21, 1661 ਨੂੰ ਬਨਾਰਸ ਸਨ ।[2]

ਬਨਾਰਸ ਤੋਂ ਬਾਬਾ ਤੇਗ ਬਹਾਦਰ ਜੀ ਸਸਰਾਮ ਤੇ ਗਯਾ ਗਏ । ਗਯਾ ਤੋਂ ਭਾਈ ਜੈਤਾ ਸੇਠ ਜੋ ਗੁਰੂ ਹਰਗੋਬਿੰਦ ਜੀ ਦਾ ਸਿੱਖ ਸੀ ਇਨ੍ਹਾਂ ਸਾਰਿਆਂ ਨੂੰ ਪਟਨਾ ਸਾਹਿਬ ਲੈ ਗਿਆ ।[3] ਜੈਤੇ ਦਾ ਘਰ ਪਟਨਾ ਸਾਹਿਬ ਉਸ ਅਸਥਾਨ ਤੇ ਹੈ ਜਿਥੇ ਅੱਜ ਕਲ੍ਹ ਗੁਰਦਵਾਰਾ ਗਾਏਘਾਟ ਹੈ । ਬਾਬਾ ਤੇਗ ਬਹਾਦਰ ਤੇ ਉਨ੍ਹਾ ਦੇ ਸਾਥੀ ਕੁਝ ਸਮਾਂ ਇਥੇ ਟਿਕੇ ਰਹੇ । ਜਦੋਂ ਸਤਵੇਂ ਗੁਰੂ, ਗੁਰੂ ਹਰਿਰਾਏ ਜੀ ਕਤਕ ਦੀ 9, 1718 ਭਾਵ ਅਕਤੂਬਰ 6, 1661 ਈ. ਨੂੰ ਜੋਤੀ ਜੋਤ ਸਮਾਏ ਤਾਂ ਆਪ ਨੂੰ ਉਨ੍ਹਾਂ ਦੇ ਜੋਤੀ ਜੋਤ ਸਮਾਉਣ ਦਾ ਪਤਾ ਲੱਗਾ ਤਾਂ ਆਪਨੇ ਪੰਜਾਬ ਨੂੰ ਵਾਪਸ ਪਰਤਣ ਦਾ ਫੈਸਲਾ ਕਰ ਲਿਆ । ਵਾਪਸੀ ਤੇ ਫੇਰ ਆਪ ਭੱਟ ਵਹੀ ਪੂਰਬੀ ਦਖਣੀ ਅਨੁਸਾਰ ਮਾਘ 5, 1719 ਬਿਕਰਮੀ ਭਾਵ ਜਨਵਰੀ 3, 1663 ਨੂੰ ਅਲਾਹਾਬਾਦ ਪਹੁੰਚੇ ਤੇ ਇਸੇ ਭੱਟ ਵਹੀ ਅਨੁਸਾਰ ਚੇਤ ਸੁਦੀ 5, 1720 ਬਿਕਰਮੀ ਨੂੰ ਭਾਵ ਮਾਰਚ 21, 1664 ਈਸਵੀ ਨੂੰ ਦਿੱਲੀ ਪਹੁੰਚੇ । ਇਥੇ ਆਪ ਭਾਈ ਕਲਿਆਣੇ ਦੀ ਧਰਮਸ਼ਾਲਾ ਵਿਚ ਠਹਿਰੇ । ਇਥੇ ਹੀ ਗੁਰੂ ਸਾਹਿਬ ਨੂੰ ਮਿਲਣ ਵਾਸਤੇ ਭਾਈ ਬਾਗ, ਭਾਈ ਨਾਨੂੰ ਅਤੇ ਭਾਈ ਆਗਿਆ ਰਾਮ ਆਏ । ਇਥੇ ਹੀ ਗੁਰੂ ਹਰਿਕ੍ਰਿਸ਼ਨ ਜੀ ਦੇ ਵੱਡੇ ਭਰਾ ਰਾਮ ਰਾਏ ਮਿਲਣ ਆਏ ਤੇ ਆਪ ਨੂੰ ਦੱਸਿਆ ਕਿ ਗੁਰੂ ਹਰਿ ਕ੍ਰਿਸ਼ਨ ਜੀ ਦਿੱਲੀ ਵਿਚ ਆਏ ਹਨ ਅਤੇ ਰਾਇ ਸੀਨਾ ਪਿੰਡ ਵਿਚ ਮਿਰਜਾ ਰਾਜਾ ਜੈ ਸਿੰਘ ਦੇ ਘਰ ਠਹਿਰੇ ਹਨ । ਇਹ ਸੁਣਕੇ ਬਾਬਾ ਤੇਗ ਬਹਾਦਰ ਜੀ ਮਾਤਾ ਨਾਨਕੀ ਜੀ ਨੂੰ ਨਾਲ ਲੈ ਕੇ ਮਾਤਾ ਸੁਲਖਨੀ, ਗੁਰੂ ਹਰਿਕ੍ਰਿਸ਼ਨ ਜੀ ਦੀ ਮਾਤਾ ਤੇ ਗੁਰੂ ਹਰਿਕ੍ਰਿਸ਼ਨ ਜੀ ਨੂੰ ਮਿਲਣ ਗਏ ਅਤੇ ਗੁਰੂ ਹਰਿ ਰਾਏ ਜੀ ਦੇ ਜੋਤੀ ਜੋਤ ਸਮਾਉਣ ਤੇ ਹਮਦਰਦੀ ਕੀਤੀ । ਛੇਤੀ ਹੀ ਆਪ ਫੇਰ ਦਿੱਲੀ ਤੋਂ ਬਾਬਾ ਬਕਾਲੇ ਆ ਗਏ ।[4] ਜਿਥੋਂ ਕਿ ਆਪ ਤੀਰਥ ਯਾਤਰਾ ਤੇ ਨਿਕਲੇ ਸਨ । ਕਿਸ ਰਸਤੇ ਤੋਂ ਬਕਾਲੇ ਆਏ ਇਸਦਾ ਪਤਾ ਨਹੀਂ ਲਗਦਾ ।

1664 ਈਸਵੀ ਵਿਚ ਗੁਰੂ ਬਣਨ ਤੋਂ ਪਿਛੋਂ ਗੁਰੂ ਤੇਗ ਬਹਾਦਰ ਜੀ ਨੇ ਪਹਿਲਾ ਸਫਰ ਬਾਬਾ ਬਕਾਲਾ ਤੋਂ ਅੰਮ੍ਰਿਤਸਰ ਕੀਤਾ । ਗਿਆਨ ਸਿੰਘ ਦੇ ਕਥਨ ਅਨੁਸਾਰ ਆਪ ਬਾਬਾ ਬਕਾਲਾ ਤੋਂ ਗੋਇੰਦਵਾਲ ਤੇ ਫੇਰ ਖੰਡੂਰ ਸਾਹਿਬ ਤੇ ਤਰਨਤਾਰਨ ਹੁੰਦੇ ਹੋਏ ਅੰਮ੍ਰਿਤਸਰ

---

1. ਭੱਟ ਵਹੀ ਪੂਰਬੀ ਦੱਖਣੀ ਕਥਿਤ ਉਕਤ, ਪੰਨਾ 22
2. ਗੁਰੂ ਤੇਗ ਬਹਾਦਰ, ਕ੍ਰਿਤ ਡਾ. ਫੌਜਾ ਸਿੰਘ ਅਤੇ ਗੁਰਬਚਨ ਸਿੰਘ ਤਾਲਿਬ, ਪੰਨਾ 19
3. ਉਕਤ, ਪੰਨਾ 19
4. ਇਸ ਸਫਰ ਦੇ ਸਾਰੇ ਹਾਲ ਅਸੀਂ ਡਾ. ਫੌਜਾ ਸਿੰਘ ਤੇ ਪ੍ਰੋਫੈਸਰ ਗੁਰਬਚਨ ਸਿੰਘ ਤਾਲਿਬ ਦੀ ਪੁਸਤਕ "ਗੁਰੂ ਤੇਗ ਬਹਾਦਰ" (ਪੰਨਾ 19-20) ਤੋਂ ਲਏ ਹਨ । ਸਿਵਾਏ ਭੱਟ ਵਹੀਆਂ ਦੇ ਹਵਾਲਿਆਂ ਤੋਂ ਇਸ ਦਾ ਵਿਸਥਾਰ ਕਿਧਰੇ ਨਹੀਂ ਮਿਲਦਾ ।

ਪੁੱਜੇ।[1] ਫੇਰ ਅੰਮ੍ਰਿਤਸਰ ਤੋਂ ਵੱਲੇ ਪਿੰਡ ਜਿਥੇ ਅੱਜ ਕਲ ਗੁਰੂ ਕਾ ਕੋਠਾ ਗੁਰਦਵਾਰਾ ਹੈ ਤੋਂ ਹੁੰਦੇ ਹੋਏ ਬਾਬਾ ਬਕਾਲਾ ਪੁੱਜ ਗਏ। ਕੁਝ ਸਮਾਂ ਬਾਬਾ ਬਕਾਲਾ ਠਹਿਰ ਕੇ ਆਪ ਜਲੰਧਰ ਦੁਆਬੇ ਤੋਂ ਹੁੰਦੇ ਹੋਏ ਕੀਰਤਪੁਰ ਪੁੱਜ ਗਏ। ਜਿਸ ਜਿਸ ਥਾਂ ਤੇ ਆਪ ਰਸਤੇ ਵਿਚ ਠਹਿਰੇ ਉਥੇ ਉਨ੍ਹਾਂ ਦੇ ਨਾਂ ਦੇ ਯਾਦਗਾਰੀ ਇਤਿਹਾਸਕ ਗੁਰਦਵਾਰੇ ਹਨ। ਇਨ੍ਹਾਂ ਥਾਵਾਂ ਤੇ ਆਪ ਰੁਕੇ—ਹਜ਼ਾਰਾ ਜੋ ਕਰਤਾਰ-ਪੁਰ ਜ਼ਿਲਾ ਜਲੰਧਰ ਦੇ ਕੋਲ ਹੈ। ਫਗਵਾੜਾ ਜ਼ਿਲਾ ਕਪੂਰਥਲਾ ਤੇ ਫੇਰ ਨਵੇਂ ਸ਼ਹਿਰ ਕੋਲ ਨਗਰ ਦੁਰਗਾ। ਇਸ ਤਰ੍ਹਾਂ ਗੁਰੂ ਸਾਹਿਬ ਰੋਪੜ ਤੋਂ ਹੁੰਦੇ ਹੋਏ ਕੀਰਤਪੁਰ ਪੁੱਜ ਗਏ। ਭਾਈ ਕਾਹਨ ਸਿੰਘ ਦੇ ਕਥਨ ਅਨੁਸਾਰ ਕੀਰਤਪੁਰ ਗੁਰੂ ਹਰਗੋਬਿੰਦ ਸਾਹਿਬ ਨੇ 1626 ਈਸਵੀ ਵਿਚ ਕਹਲੂਰ ਦੇ ਰਾਜਾ ਕੋਲੋਂ ਬਾਬਾ ਗੁਰਦਿਤਾ ਜੀ ਦੀ ਰਾਹੀਂ ਜ਼ਮੀਨ ਖਰੀਦ ਕੇ ਆਬਾਦ ਕੀਤਾ ਸੀ।[2] ਗੁਰੂ ਤੇਗ ਬਹਾਦਰ ਜੀ ਕੁਝ ਸਮਾਂ ਕੀਰਤਪੁਰ ਟਿਕੇ ਤੇ ਫੇਰ ਕੀਰਤਪੁਰ ਤੋਂ ਪੰਜ ਮੀਲ ਉਤਰ ਵੱਲ ਭਾਈ ਸੰਤੋਖ ਸਿੰਘ ਦੇ ਕਥਨ ਅਨੁਸਾਰ ਬਿਲਾਸਪੁਰ ਦੀ ਰਾਣੀ ਕੋਲੋਂ ਮਖੋਵਾਲ ਪਿੰਡ ਕੋਲ ਜ਼ਮੀਨ ਖਰੀਦ ਕੇ ਆਪਣੀ ਮਾਤਾ ਜੀ ਦੇ ਨਾਂ ਤੇ "ਚੱਕ ਨਾਨਕੀ" ਨਗਰ ਦੀ ਨੀਂਹ ਰਖੀ ਜਿਸ ਨੂੰ ਅੱਜਕਲ ਅਨੰਦਪੁਰ ਕਿਹਾ ਜਾਂਦਾ ਹੈ। ਗੁਰੂ ਸਾਹਿਬ ਨੇ ਦੇਸ਼ ਦੇਸਾਂਤਰਾਂ ਦਾ ਰਟਨ ਅਨੰਦਪੁਰ ਸਾਹਿਬ ਤੋਂ ਹੀ ਅਰੰਭ ਕੀਤਾ।

ਗੁਰੂ ਸਾਹਿਬ ਦੇ ਇਸ ਮਹਾਨ ਸਫ਼ਰ ਦਾ ਮਨੋਰਥ ਸਿੱਖੀ ਪਰਚਾਰ ਤੇ ਪੂਰਬ ਦੀਆਂ ਸੰਗਤਾਂ ਨੂੰ ਦਰਸ਼ਨ ਦੇਣਾ ਤੇ ਉਨ੍ਹਾਂ ਦਾ ਪੁਨਰ-ਸੰਗਠਨ ਕਰਨਾ ਸੀ। ਅਨੰਦਪੁਰ ਸਾਹਿਬ ਤੋਂ ਚਲਣ ਤੋਂ ਪਹਿਲਾਂ ਗੁਰੂ ਸਾਹਿਬ ਨੇ ਅਨੰਦਪੁਰ ਦਾ ਪ੍ਰਬੰਧ ਦਸਾਂ ਸਿੱਖਾਂ ਹੱਥ ਸੌਂਪ ਦਿੱਤਾ। ਗੁਰੂ ਜੀ ਆਪ ਘੋੜੇ ਤੇ ਸਵਾਰ ਹੋਏ, ਮਾਤਾ ਜੀ ਬੈਲ ਗੱਡੀ ਤੇ ਅਤੇ ਉਨ੍ਹਾਂ ਦੇ ਨਾਲ ਕੁਝ ਸਿੱਖ ਵੀ ਘੋੜਿਆਂ ਤੇ ਸਨ। ਇਨ੍ਹਾਂ ਸਿੱਖਾਂ ਵਿਚ ਮਤੀ ਦਾਸ ਤੇ ਸਤੀ ਦਾਸ ਵੀ ਸਨ।[3]

ਭਾਈ ਮਤੀ ਦਾਸ ਅਤੇ ਸਤੀ ਦਾਸ ਦੋਵੇਂ ਭਰਾ ਸਨ। ਭੱਟ ਵਹੀ ਮੁਲਤਾਨੀ ਸਿੰਧੀ ਅਨੁਸਾਰ ਇਹ ਪਰਾਗ ਦਾਸ ਦੇ ਪੋਤਰੇ ਅਤੇ ਦਵਾਰਕਾ ਦਾਸ ਦੇ ਪੁੱਤਰ ਸਨ। ਇਨ੍ਹਾਂ ਦਾ ਚਾਚਾ ਦੀਵਾਨ ਦਰਘਾ ਮਲ ਗੁਰੂ ਹਰਕ੍ਰਿਸ਼ਨ ਸਾਹਿਬ ਜੀ ਦੀ ਸੇਵਾ ਕਰਦੇ ਸਨ ਤੇ ਉਨ੍ਹਾਂ ਦੇ ਦੀਵਾਨ ਸਨ। ਗੁਰੂ ਹਰਕ੍ਰਿਸ਼ਨ ਜੀ ਦੇ ਜੋਤੀ ਜੋਤ ਸਮਾਉਣ ਤੋਂ ਪਹਿਲਾਂ ਦਰਘਾ ਮਲ ਨੂੰ ਬਾਬਾ ਬਕਾਲਾ ਜਾਣ ਦਾ ਆਦੇਸ਼ ਦਿੱਤਾ। ਦਰਘਾ ਮਲ ਅਤੇ ਮਖਨ ਸ਼ਾਹ ਲੁਬਾਣਾ ਗੁਰੂ ਤੇਗ ਬਹਾਦਰ ਜੀ ਨੂੰ ਪ੍ਰਗਟ ਕਰਨ ਵਿਚ ਸਫਲ ਹੋ ਗਏ ਤੇ ਹੋਰ ਮੰਜੀਆਂ ਦੀ ਕੋਈ ਪੇਸ਼ ਨਾ ਗਈ। ਇਸ ਸਮੇਂ ਦਰਘਾ ਮਲ ਨੇ ਆਪ ਬਿਰਧ ਹੋਣ ਕਰਕੇ ਗੁਰੂ ਸਾਹਿਬ ਦੀ ਸੇਵਾ ਦਾ ਕੰਮ ਆਪਣੇ ਭਤੀਜਿਆਂ ਮਤੀ ਦਾਸ ਅਤੇ ਸਤੀ ਦਾਸ ਨੂੰ ਸੌਂਪਿਆ ਕਿਉਂਕਿ ਉਸਦਾ ਆਪਣਾ ਪੁਤ੍ਰ ਧਰਮ ਚੰਦ ਦੀਵਾਨ ਬਣਨ ਦੇ ਯੋਗ ਨਹੀਂ ਸੀ। ਉਹ ਬਹੁਤਾ ਛੋਟਾ ਸੀ। ਇਸ ਤਰ੍ਹਾਂ ਕੇਸਰ ਸਿੰਘ ਛਿਬਰ ਦੇ ਕਥਨ ਅਨੁਸਾਰ ਮਤੀ ਦਾਸ ਅਤੇ ਸਤੀ ਦਾਸ ਗੁਰੂ ਸਾਹਿਬ ਦੀ ਸੇਵਾ ਵਿਚ ਜੁਟ ਗਏ।[4] ਜਦੋਂ ਗੁਰੂ ਤੇਗ ਬਹਾਦਰ ਸਾਹਿਬ ਸਫਰ ਕਰਦੇ ਤਾਂ ਸਾਰੇ ਡੇਰੇ ਦਾ ਪ੍ਰਬੰਧ ਭਾਈ ਮਤੀ ਦਾਸ ਦੇ ਹੱਥ ਹੁੰਦਾ। ਉਹ ਹੀ ਗੁਰੂ ਸਾਹਿਬ ਵਾਸਤੇ ਲੰਗਰ ਅਤੇ ਆਰਾਮ ਕਰਨ ਦਾ ਪ੍ਰਬੰਧ ਕਰਦੇ। ਉਨ੍ਹਾਂ ਦੇ ਛੋਟੇ ਭਰਾ ਸਤੀ ਦਾਸ ਫਾਰਸੀ ਦੇ ਚੰਗੇ ਵਿਦਵਾਨ ਸਨ। ਗੁਰੂ ਸਾਹਿਬ ਦੇ ਉਚਾਰੇ ਸ਼ਬਦਾਂ ਦਾ ਉਹ ਫਾਰਸੀ ਵਿਚ ਜਦੋਂ ਕੋਈ ਮੁਸਲਮਾਨ ਫਕੀਰ ਗੁਰੂ ਸਾਹਿਬ ਨੂੰ ਮਿਲਣ ਆਉਂਦਾ ਤਾਂ ਉਹ ਗੁਰੂ ਜੀ ਦੇ ਫਾਰਸੀ ਵਿਚ ਉਲਥਾਏ ਸ਼ਬਦ ਸੁਣਾ ਦੇਂਦਾ।[5]

---

1. ਤਵਾਰੀਖ ਗੁਰੂ ਖਾਲਸਾ, ਗਿਆਨੀ ਗਿਆਨ ਸਿੰਘ, ਭਾਸ਼ਾ ਵਿਭਾਗ,
2. ਮਹਾਨ ਕੋਸ਼, ਭਾਈ ਕਾਹਨ ਸਿੰਘ ਨਾਭਾ
3. ਗੁਰੂ ਤੇਗ ਬਹਾਦਰ, ਡਾ. ਤਰਲੋਚਨ ਸਿੰਘ (ਅੰਗਰੇਜ਼ੀ), ਪੰਨਾ 193
4. ਸਤੀ ਦਾਸ ਮਤੀ ਦਾਸ ਦੋਨੋ ਭਾਈ
   ਗੁਰੂ ਦੇ ਘਰਿ ਦੀ ਕੰਮ ਟਹਿਲ ਏਨਾ ਸਭ ਉਠਾਈ
   ਦਰਘਾ ਮਲ ਦਾ ਛੋਟਾ ਧਰਮ ਚੰਦ ਕਹਾਈ
   ਸੋ ਆਹ ਨਿਕੜਾ ਕੰਮ ਗੁਰੂ ਕਾ ਭਾਈ ਉਠਾਇਆ ਨਹੀਂ ਜਾਈ ਬੰਸਾਵਲੀ ਨਾਮਾ, ਕੇਸਰ ਸਿੰਘ ਛਿਬਰ
5. ਗੁਰੂ ਤੇਗ ਬਹਾਦਰ, ਡਾ: ਤਰਲੋਚਨ ਸਿੰਘ, ਪੰਨਾ 193

ਕਾਸ਼ ਕਿ ਭਾਈ ਸਤੀ ਦਾਸ ਦੀ ਕੋਈ ਫਾਰਸੀ ਰਚਨਾ ਸਾਡੇ ਤਕ ਪੁਜ ਜਾਂਦੀ। ਏਹ ਦੋਵੇਂ ਭਰਾ ਗੁਰੂ ਜੀ ਦੇ ਨਾਲ ਹੀ ਰਹੇ ਤੇ ਦਿੱਲੀ ਵਿਚ ਉਨ੍ਹਾਂ ਦੇ ਨਾਲ ਹੀ ਸ਼ਹੀਦ ਹੋਏ।

**ਸਫਰਾਂ ਦੀ ਤਰਤੀਬ**

ਗੁਰੂ ਤੇਗ ਬਹਾਦਰ ਜੀ ਦੇ ਸਫਰਾਂ ਦੀ ਤਰਤੀਬ ਇਸ ਤਰ੍ਹਾਂ ਬਣਦੀ ਹੈ :

(1) ਪਹਿਲਾ ਸਫਰ ਭੱਟ ਵਹੀਆਂ ਦੇ ਅਧਾਰ ਤੇ ਬਾਬਾ ਤੇਗ ਬਹਾਦਰ ਜੀ ਨੇ ਗੁਰੂ ਬਣਨ ਤੋਂ ਪਹਿਲਾਂ ਕੀਤਾ। ਬਾਬਾ ਬਕਾਲਾ ਤੋਂ ਹੀ ਗਏ ਤੇ ਉਥੇ ਹੀ ਵਾਪਸ ਆ ਗਏ। ਇਸ ਸਫਰ ਦਾ ਵਿਸਥਾਰ ਅਸੀਂ ਪਹਿਲਾਂ ਲਿਖ ਚੁੱਕੇ ਹਾਂ।

(2) ਗੁਰਿਆਈ ਮਿਲਣ ਤੋਂ ਪਿਛੋਂ ਗੁਰੂ ਸਾਹਿਬ ਨੇ ਪੂਰਬ ਦੇ ਦੇਸ਼ਾਂ ਦਾ ਦੌਰਾ ਕੀਤਾ। ਇਹ ਸਫਰ ਅਨੰਦਪੁਰ ਸਾਹਿਬ ਤੋਂ ਅਰੰਭ ਹੋਇਆ ਤੇ ਗੁਰੂ ਸਾਹਿਬ ਪਟਨਾ, ਢਾਕਾ, ਆਸਾਮ ਆਦਿ ਦੂਰ ਦੁਰੇਡੇ ਥਾਵਾਂ ਤੋਂ ਹੋਕੇ ਅਨੰਦਪੁਰ ਸਾਹਿਬ ਵਾਪਸ ਪਰਤੇ।

(3) ਗੁਰੂ ਸਾਹਿਬ ਦਾ ਆਖਰੀ ਲੰਮਾ ਸਫਰ ਮਾਲਵਾ ਦੇਸ਼ ਦਾ ਰਟਨ ਸੀ। ਇਸ ਵਿਚ ਗੁਰੂ ਗੋਬਿੰਦ ਸਿੰਘ ਬਾਲਕ ਰੂਪ ਵਿਚ ਨਾਲ ਸਨ। ਗਿਆਨੀ ਗਿਆਨ ਸਿੰਘ ਅਤੇ ਮੈਕਾਲਿਫ ਨੇ ਪੂਰਬ ਦੇਸ਼ ਦਾ ਰਟਨ ਤੇ ਮਾਲਵੇ ਦੇ ਸਫਰ ਇਕੱਠੇ ਹੀ ਦਿੱਤੇ ਹਨ ਜੋ ਠੀਕ ਨਹੀਂ ਜਾਪਦੇ।

**ਪੂਰਬ ਦੇ ਸਫ਼ਰ**

ਪੂਰਬ ਦੇਸ਼ ਜਾਣ ਲਈ ਗੁਰੂ ਸਾਹਿਬ ਨੇ ਕਿਹੜਾ ਰਸਤਾ ਅਪਣਾਇਆ, ਉਸਦਾ ਪਤਾ ਉਨ੍ਹਾਂ ਦੇ ਯਾਦਗਾਰੀ ਨਿਸ਼ਾਨਾਂ ਇਤਿਹਾਸਕ ਗੁਰਦਵਾਰਿਆਂ ਤੋਂ ਲਗਦਾ ਹੈ। ਹੋ ਸਕਦਾ ਹੈ ਕਿ ਉਹ ਕਈਆਂ ਰਸਤਿਆਂ ਤੋਂ ਇਕ ਵਾਰੀ ਤੋਂ ਵੱਧ ਲੰਘੇ ਹੋਣ ਜਿਵੇਂ ਪੂਰਬ ਵੱਲ ਜਾਂਦਿਆਂ ਉਹ ਮਾਲਵੇ ਦੇ ਕੁਝ ਹਿਸੇ ਵਿਚੋਂ ਹੋ ਕੇ ਲੰਘੇ ਹੋਣ ਤੇ ਫੇਰ ਮਾਲਵਾ ਦੇਸ਼ ਰਟਣ ਵੇਲੇ ਵੀ ਉਨ੍ਹਾਂ ਸੰਗਤਾਂ ਨੂੰ ਦਰਸ਼ਨ ਦਿਤੇ ਹੋਣ ਜਿਥੇ ਉਹ ਪਹਿਲਾਂ ਵੀ ਜਾ ਚੁੱਕੇ ਸਨ। ਇਸ ਲਈ ਇਸ ਲੇਖ ਵਿਚ ਇਕ ਰਸਤੇ ਦਾ ਵਿਸਥਾਰ ਹੋਵੇਗਾ।

ਗੁਰੂ ਤੇਗ ਬਹਾਦਰ ਜੀ ਅਨੰਦਪੁਰ ਤੋਂ ਚਲਕੇ ਕੀਰਤਪੁਰ ਤੇ ਫੇਰ ਰੋਪੜ ਦੇ ਇਲਾਕੇ ਵਿਚੋਂ ਲੰਘ ਕੇ ਦਾਦੂ ਮਾਜਰਾ ਆ ਠਹਿਰੇ ਜੋ ਬੱਸੀ ਪਠਾਨਾ ਤਹਿਸੀਲ ਫਤੇਹਗੜ੍ਹ ਸਾਹਿਬ ਕੋਲ ਇਕ ਪਿੰਡ ਹੈ। ਇਥੋਂ ਚਲ ਕੇ ਨੌਂ ਲਖੇ ਆਏ। ਇਹ ਸਾਧੂਗੜ੍ਹ ਰੇਲਵੇ ਸਟੇਸ਼ਨ ਕੋਲ ਹੈ ਜੋ ਰੇਲਵੇ ਸਟੇਸ਼ਨ ਰਾਜਪੁਰਾ ਅਤੇ ਸਰਹਿੰਦ ਦੇ ਰੇਲਵੇ ਸਟੇਸ਼ਨਾਂ ਦੇ ਵਿਚਕਾਰ ਹੈ। ਇਥੇ ਇਕ ਵਣਜਾਰੇ ਨੇ ਨੌਂ ਮਨਸੂਰੀ ਟੱਕੇ ਗੁਰੂ ਜੀ ਦੀ ਭੇਟ ਕੀਤੇ ਤਾਂ ਗੁਰੂ ਜੀ ਨੇ ਫੁਰਮਾਇਆ ਕਿ ਇਹ ਨੌਂ ਲੱਖ ਮੁਹਰ ਹੈ, ਇਸ ਥਾਂ ਦਾ ਨਾਂ ਨੌਲੱਖਾ ਪੈ ਗਿਆ। ਫੇਰ ਜਦੋਂ ਇਸ ਥਾਂ ਦੇ ਕੋਲ ਪਿੰਡ ਵਸਾਇਆ, ਇਸ ਥਾਂ ਦਾ ਨਾਂ ਵੀ ਨੌਲੱਖਾ ਪ੍ਰਸਿਧ ਹੋਇਆ।[1] ਅਗੋ ਗੁਰੂ ਸਾਹਿਬ **ਉਗਾਨੀਆ** ਠਹਿਰੇ ਜਿਸ ਨੂੰ ਪੰਡਤ ਤਾਰਾ ਸਿੰਘ ਨਰੋਤਮ ਨੇ 'ਉਗਾਣਾ' ਲਿਖਿਆ ਹੈ। ਇਹ ਤਹਿਸੀਲ ਰਾਜਪੁਰਾ ਵਿਚ ਹੈ ਤੇ ਰਾਜਪੁਰੇ ਸਟੇਸ਼ਨ ਦੇ ਪੱਛਮ-ਉਤਰ ਵੱਲ ਸਰਾਏ ਵਣਜਾਰਾ ਸਟੇਸ਼ਨ ਦੇ ਕੋਲ ਹੈ। ਇਥੋਂ ਚਲਕੇ ਗੁਰੂ ਜੀ **ਟਹਲਪੁਰ** ਪਹੁੰਚੇ। ਇਹ ਰਾਜਪੁਰਾ ਅਤੇ ਪਟਿਆਲਾ ਲਾਈਨ ਤੇ ਕੌਲੀ ਸਟੇਸ਼ਨ ਤੋਂ ਚਾਰ ਮੀਲ ਹੈ। ਇਥੇ ਗੁਰੂ ਸਾਹਿਬ ਜਿਸ ਪਿਪਲ ਥਲੇ ਬੈਠੇ, ਮੌਜੂਦ ਹੈ। ਪਟਿਆਲਾ ਰਿਆਸਤ ਵਲੋਂ ਜ਼ਮੀਨ ਗੁਰਦਵਾਰੇ ਦੇ ਨਾਂ ਲੱਗੀ ਹੈ। ਇਥੋਂ ਚਲ ਕੇ ਗੁਰੂ ਜੀ ਸੈਫ ਖਾਂ ਕੋਲ ਆਏ। ਇਸ ਨਾਂ ਦਾ ਨਗਰ ਸੈਫਾਬਾਦ ਮੌਜੂਦਾ ਬਹਾਦਰਗੜ੍ਹ ਪਟਿਆਲੇ ਤੋਂ ਚਾਰ ਮੀਲ ਰਾਜਪੁਰਾ ਰੋਡ ਤੇ ਮੌਜੂਦਾ ਪੰਜਾਬੀ ਯੂਨੀਵਰਸਿਟੀ, ਪਟਿਆਲਾ ਕੋਲ ਹੈ। ਸੈਫਾਬਾਦ ਤੋਂ ਗੁਰੂ ਸਾਹਿਬ ਦੱਖਣ ਵੱਲ ਚਲਦੇ ਹੋਏ ਕੈਥਲ ਪਹੁੰਚੇ। ਕੈਥਲ ਇਕ ਪੁਰਾਣਾ ਨਗਰ ਹੈ ਜੋ ਯੁਧਿਸਟਰ ਦਾ ਵਸਾਇਆ ਦੱਸਿਆ ਜਾਂਦਾ ਹੈ। ਇਥੇ ਹਨੂੰਮਾਨ ਦੀ ਮਾਤਾ ਅੰਜਨਾ ਦਾ ਮੰਦਰ ਹੋਣ ਕਰਕੇ ਇਸ ਦਾ ਨਾਂ "ਕਪਿਸਥਲ"

---

1. ਵੇਖੋ ਮਹਾਨ ਕੋਸ਼ ਭਾਈ ਕਾਹਨ ਸਿੰਘ ਅਤੇ ਗੁਰਦੁਵਾਰਾ ਦਰਸ਼ਨ ਗਿਆਨੀ ਠਾਕਰ ਸਿੰਘ, ਪੰਨਾ 252

ਪੈ ਗਿਆ ਜੋ ਵਿਗੜ ਕੇ ਕੈਥਲ ਬਣ ਗਿਆ। ਕੈਥਲ ਵਿਚ ਗੁਰੂ ਤੇਗ ਬਹਾਦਰ ਜੀ ਦੇ ਦੋ ਗੁਰਦਵਾਰੇ ਹਨ ਜਿਸ ਤੋਂ ਪਤਾ ਲਗਦਾ ਹੈ ਕਿ ਗੁਰੂ ਜੀ ਇਥੇ ਦੋ ਵਾਰੀ ਆਏ ਹੋਣਗੇ। ਇਕ ਗੁਰਦਵਾਰਾ ਠੰਢਾਰ ਤੀਰਥ ਤੇ ਹੈ। ਸਾਖੀ ਪੋਥੀ ਅਨੁਸਾਰ ਇਥੇ ਗੁਰੂ ਜੀ ਬਹੁਤ ਸਮਾਂ ਠਹਿਰੇ ਤੇ ਇਕ ਸਿਖ ਨੇ ਬਹੁਤ ਸੇਵਾ ਕੀਤੀ[1]। ਕੈਥਲ ਤੋਂ ਗੁਰੂ ਸਾਹਿਬ ਪਿਹੋਵਾ ਆ ਗਏ। ਇਹ ਵੀ ਹਿੰਦੂਆਂ ਦਾ ਤੀਰਥ ਹੈ। ਭਾਈ ਕਾਹਨ ਸਿੰਘ ਦੇ ਕਥਨ ਅਨੁਸਾਰ ਗੁਰੂ ਤੇਗ ਬਹਾਦਰ ਤੇ ਗੁਰੂ ਗੋਬਿੰਦ ਸਿੰਘ ਜੀ ਦਾ ਇਕੋ ਹੀ ਗੁਰਦਵਾਰਾ ਹੈ।[2] ਪਿਹੋਵਾ ਤੋਂ ਚਲ ਕੇ ਆਪ ਬਾਰਨੇ ਪੁੱਜੇ। ਬਾਰਨੇ ਜਾਣ ਦਾ ਕਥਨ ਸਾਖੀ ਪੋਥੀ ਦੇ ਕਰਤਾ ਅਤੇ ਸੂਰਜ ਪ੍ਰਕਾਸ਼ ਦੇ ਕਰਤਾ ਨੇ ਕੀਤਾ ਹੈ ਤੇ ਇਥੇ ਇਕ ਸਿਖ ਦੇ ਸੇਵਾ ਕਰਨ ਦੀ ਸਾਖੀ ਦਿਤੀ ਹੈ।[3] ਇਹ ਸਥਾਨ ਪਿਹੋਵਾ ਤੇ ਕੁਰੂਕਸ਼ੇਤਰ ਦੇ ਵਿਚਕਾਰ ਹੈ। ਫੇਰ ਗੁਰੂ ਸਾਹਿਬ ਕੁਰੂਕਸ਼ੇਤਰ ਆ ਗਏ। ਇਹ ਹਿੰਦੂਆਂ ਦਾ ਵੱਡਾ ਤੀਰਥ ਹੈ। ਗਿਆਨੀ ਠਾਕਰ ਸਿੰਘ ਦੇ ਕਥਨ ਅਨੁਸਾਰ ਜਦੋਂ ਗੁਰੂ ਜੀ ਇਥੇ ਆਏ ਤਾਂ ਉਸ ਵੇਲੇ ਗ੍ਰਹਿਣ ਲੱਗਾ ਤੇ ਲੋਕ ਬਹੁਤ ਦੂਰ ਦੂਰ ਤੋਂ ਇਥੇ ਅਸ਼ਨਾਨ ਕਰਨ ਆਏ ਹੋਏ ਸਨ।[4]

ਕੁਰੂਕਸ਼ੇਤਰ ਤੋਂ ਚਲ ਕੇ ਆਪ ਬਣੀ ਬੱਦਰਪੁਰ ਆ ਗਏ। ਇਹ ਕੁਰੂਕਸ਼ੇਤਰ ਤੋਂ ਪੰਦਰਾਂ ਮੀਲ ਹੈ। ਇਹ ਅਸਥਾਨ ਜਿਲਾ ਕਰਨਾਲ ਵਿਚ ਹੈ। ਇਸ ਨਾਂ ਦੇ ਦੋ ਪਿੰਡ ਨੇੜੇ ਨੇੜੇ ਹਨ। ਇਨ੍ਹਾਂ ਦੇ ਵਿਚਕਾਰ ਗੁਰੂ ਤੇਗ ਬਹਾਦਰ ਸਾਹਿਬ ਵਿਰਾਜੇ। ਇਕ ਜ਼ਿਮੀਦਾਰ ਨੂੰ ਧਨ ਦਾ ਇਕ ਬਦਰਾ (ਥੈਲਾ) ਦੇ ਕੇ ਖੂਹ ਅਤੇ ਬਾਗ ਲਾਉਣ ਦਾ ਹੁਕਮ ਦਿੱਤਾ। ਪਹਿਲਾਂ ਇਸ ਪਿੰਡ ਦਾ ਨਾਂ "ਬਣੀ" ਸੀ ਫਿਰ ਇਸ ਦਾ ਨਾਂ 'ਬਣੀ ਬਦਰਪੁਰ' ਪੈ ਗਿਆ। ਗੁਰੂ ਜੀ ਦੀ ਯਾਦ ਵਿਚ ਖੂਹ ਲੱਗਾ ਹੋਇਆ ਹੈ।[5] ਇਥੋਂ ਚਲ ਕੇ ਆਪ ਕੜਾਮਾਨਕਪੁਰ ਪਹੁੰਚ ਗਏ। ਇਹ ਅਸਥਾਨ ਜਮਨਾ ਦੇ ਪਾਰ ਹੈ। ਇਥੇ ਗੁਰੂ ਤੇਗ ਬਹਾਦਰ ਜੀ ਦਾ ਗੁਰਦਵਾਰਾ ਹੈ। ਇਥੇ ਇਕ ਮਲੂਕ ਦਾਸ ਸੰਤ ਰਹਿੰਦੇ ਸਨ। ਇਹ ਵੈਸ਼ਨੂ ਉਪਾਸਕ ਸਨ। ਗੁਰੂ ਜੀ ਨੇ ਇਸ ਨੂੰ ਦਰਸ਼ਨ ਦੇ ਕੇ ਕਈ ਭਰਮ ਦੂਰ ਕੀਤੇ।

ਕੜਾਮਾਨਕਪੁਰ ਤੋਂ ਆਪ ਮਥਰਾ ਨੂੰ ਤੁਰ ਪਏ। ਦਿੱਲੀ ਠਹਿਰਨ ਦਾ ਪਤਾ ਨਹੀਂ ਲਗਦਾ। ਨਾ ਹੀ ਮਜਨੂ ਦੇ ਟਿਲੇ ਜਿਥੇ ਗੁਰੂ ਨਾਨਕ ਸਾਹਿਬ ਅਤੇ ਗੁਰੂ ਹਰਗੋਬਿੰਦ ਸਾਹਿਬ ਠਹਿਰੇ ਸਨ, ਠਹਿਰਨ ਦੀ ਰਵਾਇਤ ਹੈ। ਦਿੱਲੀ ਵਿਚ ਇਕ ਭਾਈ ਕਲਿਆਨ ਦੀ ਧਰਮਸਾਲਾ ਦਾ ਸੰਕੇਤ ਮਿਲਦਾ ਹੈ ਜੋ ਦਿਲਵਾਲੀ ਮਹੱਲੇ ਵਿਚ ਸੀ। ਗੁਰੂ ਬਣਨ ਤੋਂ ਪਹਿਲਾਂ ਸਫ਼ਰਾਂ ਵਿਚ ਆਪ ਇਥੇ ਠਹਿਰੇ ਸਨ। ਭਾਈ ਕਲਿਆਣੇ ਵਾਲੀ ਧਰਮਸ਼ਾਲਾ ਦਾ ਹੁਣ ਪਤਾ ਨਹੀਂ ਲਗਦਾ। ਆਪ ਦਸ ਦਸ ਪੰਦਰਾਂ ਪੰਦਰਾਂ ਮੀਲ ਦੀ ਵਿਥ ਤੇ ਡੇਰੇ ਕਰਦੇ ਹੋਏ ਮਥਰਾ ਪੁਜ ਗਏ। ਮਥਰਾ ਇਕ ਪ੍ਰਾਚੀਨ ਨਗਰ ਸੀ। ਪ੍ਰਸਿਧ ਯੂਨਾਨੀ ਲੇਖਕ ਟਾਲਮੀ ਨੇ ਇਸ ਨੂੰ 'ਮਥੋਰਾ', ਆਰੀਅਨ ਅਤੇ ਪਲਾਈਨੀ ਨੇ ਇਸ ਨੂੰ 'ਮੀਥੋਰਾ' ਕਰਕੇ ਲਿਖਿਆ ਹੈ। ਸਤਵੀਂ ਸਦੀ ਈਸਵੀ ਵਿਚ ਇਹ ਇਕ ਬੋਧੀ ਅਸਥਾਨ ਸੀ ਅਤੇ ਹਿਊਨਸਾਂਗ ਨੇ ਇਥੋਂ ਦੇ ਵਿਹਾਰਾਂ ਵਿਚ ਦੋ ਹਜ਼ਾਰ ਭਿਖਸ਼ੂ ਵੇਖੇ ਸਨ। ਗੁਰੂ ਤੇਗ ਬਹਾਦਰ ਜੀ ਵੇਲੇ ਇਹ ਵੈਸ਼ਨੂ ਮਤ ਦਾ ਕੇਂਦਰ ਸੀ ਤੇ ਇਸਦੇ ਪੱਛਮੀ ਇਲਾਕੇ ਨੂੰ ਬ੍ਰਿਜ ਭੂਮੀ ਕਿਹਾ ਜਾਂਦਾ ਸੀ। ਦਿੱਲੀ ਦੇ ਨੇੜੇ ਹੋਣ ਕਰਕੇ ਕਈਆਂ ਮੁਸਲਮਾਨ ਬਾਦਸ਼ਾਹਾਂ ਨੇ ਇਸ ਦੇ ਮੰਦਰ ਢਾਹੇ। ਗੁਰੂ ਜੀ ਨੇ ਮਥਰਾ ਆਕੇ ਕੰਸ ਦੇ ਟਿਲੇ ਆਗਰੇ ਵਾਲੀ ਸੜਕ ਤੇ ਨਿਵਾਸ ਕੀਤਾ। ਗੁਰੂ ਸਾਹਿਬ ਦੀ ਯਾਦ ਵਿਚ ਇਥੇ ਗੁਰਦਵਾਰਾ ਮੰਜੀ ਸਾਹਿਬ

---

1. ਵੇਖੋ ਸਾਖੀ ਪੋਥੀ, ਸਾਖੀ ਨੰਬਰ 36
2. ਵੇਖੋ ਮਹਾਂ ਕੋਸ਼
3. ਸਾਖੀ ਦੇ ਵਿਸਥਾਰ ਲਈ ਵੇਖੋ ਸਾਖੀ ਪੋਥੀ, ਸਾਖੀ ਨੰਬਰ 37
4. ਗੁਰੂ ਦਰਸ਼ਨ, ਗਿਆਨੀ ਠਾਕਰ ਸਿੰਘ, ਅੰਮ੍ਰਿਤਸਰ, 1923, ਪੰਨਾ 268
5. ਉਕਤ ਪੰਨਾ 269 ਅਤੇ ਮਹਾਂ ਕੋਸ਼

ਬਣਿਆ ਹੈ ।

ਗੁਰੂ ਸਾਹਿਬ ਮਥਰਾ ਤੋਂ ਚਲ ਕੇ ਆਗਰੇ ਪਹੁਚੇ । ਮਥਰਾ ਵਾਂਗ ਇਹ ਵੀ ਜਮਨਾ ਦੇ ਕੰਢੇ ਇਕ ਰਮਣੀਕ ਸ਼ਹਿਰ ਹੈ । ਸਭ ਤੋਂ ਪਹਿਲਾਂ ਸਿਕੰਦਰ ਲੋਧੀ ਜੋ ਗੁਰੂ ਨਾਨਕ ਸਾਹਿਬ ਦਾ ਸਮਕਾਲੀ ਸੀ ਨੇ ਇਸ ਨੂੰ ਆਪਣੀ ਰਾਜਧਾਨੀ ਬਣਾਇਆ । ਪਰ ਸਭ ਤੋਂ ਵਧੀਕ ਰੌਣਕ ਅਕਬਰ ਬਾਦਸ਼ਾਹ ਨੇ ਦਿੱਤੀ ਤੇ ਇਸ ਦਾ ਨਾਂ ਅਕਬਰਾਬਾਦ ਰਖਿਆ । ਗੁਰੂ ਤੇਗ ਬਹਾਦਰ ਜੀ ਦੇ ਯਾਦਗਾਰੀ ਗੁਰਦਵਾਰੇ ਦੋ ਹਨ — ਇਕ ਸ਼ਹਿਰ ਵਿਚ ਮਾਈ ਥਾਨ ਦੇ ਮਹੱਲੇ ਅਤੇ ਦੂਸਰਾ ਬਾਹਰ ਇਕ ਬਾਗ ਵਿਚ । ਕਹਿੰਦੇ ਹਨ ਕਿ ਮਾਈ ਜੱਸੀ ਨੇ ਗੁਰੂ ਸਾਹਿਬ ਦੀ ਬਹੁਤ ਸ਼ਰਧਾ ਨਾਲ ਸੇਵਾ ਕੀਤੀ। ਗੁਰੂ ਸਾਹਿਬ ਆਗਰੇ ਤੋਂ **ਏਟਾਵਾ** ਆਏ । ਏਟਾਵਾ ਮੌਜੂਦਾ ਉਤਰ ਪ੍ਰਦੇਸ਼ ਦਾ ਵੱਡਾ ਨਗਰ ਹੈ । ਰੇਲ ਦਾ ਜੰਕਸ਼ਨ ਹੈ । ਇਥੇ ਗੁਰੂ ਤੇਗ ਬਹਾਦਰ ਜੀ ਦੀ ਯਾਦ ਵਿਚ ਗੁਰਦੁਵਾਰਾ ਬਣਿਆ ਹੈ ਪਰ ਇਸ ਗੁਰਦੁਵਾਰੇ ਨਾਲ ਸਬੰਧਤ ਸਾਖੀ ਸਾਡੇ ਸਮੇਂ ਤਕ ਨਹੀਂ ਪੁੱਜੀ । ਏਟਾਵਾ ਤੋਂ ਗੁਰੂ ਸਾਹਿਬ ਪਰਯਾਗ ਪੁੱਜ ਗਏ ਜਿਸਨੂੰ ਅੱਜ ਕਲ **ਅਲਾਹਾਬਾਦ** ਕਹਿੰਦੇ ਹਨ । ਅਲਾਹਬਾਦ ਦਾ ਪੁਰਾਣਾ ਨਾਂ ਪਰਯਾਗ ਸੀ । ਅਕਬਰ ਬਾਦਸ਼ਾਹ ਦੇ ਵੇਲੇ ਇਸ ਦਾ ਨਾਂ ਇਲਾਹਬਾਦ ਪਿਆ । ਇਥੇ ਦੋ ਦਰਿਆ ਗੰਗਾ ਅਤੇ ਜਮਨਾ ਮਿਲਦੇ ਹਨ ਤੇ ਤੀਸਰਾ ਦਰਿਆ ਸਰਸਵਤੀ ਜੋ ਮਿਥਿਆਸਕ ਹੈ ਇਥੇ ਮਿਲਦਾ ਦਸਿਆ ਜਾਦਾ ਹੈ । ਇਸ ਲਈ ਇਸ ਸੰਗਮ ਨੂੰ ਤ੍ਰੈਬੈਣੀ ਕਹਿੰਦੇ ਹਨ । ਇਹ ਹਿੰਦੂਆਂ ਦਾ ਮਹਾਨ ਤੀਰਥ ਹੈ ਇਥੇ ਇਕ ਰੁਖ ਤੋਂ ਡਿੱਗ ਕੇ ਮਰਨਾ ਮੁਕਤ ਹੋਣਾ ਸਮਝਦੇ ਸਨ । ਜਹਾਗੀਰ ਬਾਦਸ਼ਾਹ ਨੇ ਇਹ ਰੁੱਖ ਵਢਵਾ ਦਿੱਤਾ ਸੀ । ਗੁਰੂ ਤੇਗ ਬਹਾਦਰ ਜੀ ਦਾ ਪਰਯਾਗ ਆਉਣ ਦਾ ਕਥਨ ਬਚਿਤ੍ਰ ਨਾਟਕ ਵਿਚ ਕੀਤਾ ਹੈ : "ਜਬ ਹੀ ਜਾਤ ਤ੍ਰਿਬੈਣੀ ਭਏ, ਪੁੰਨ ਦਾਨ ਦਿਨ ਕਰਤ ਬਿਤਏ" । ਇਸ ਨਗਰ ਦੇ ਮਹੱਲਾ ਅਹਿਆਪੁਰ ਵਿਚ ਸ੍ਰੀ ਗੁਰੂ ਤੇਗ ਬਹਾਦਰ ਦਾ ਗੁਰਦਵਾਰਾ ਪਕੀ ਸੰਗਤ ਪ੍ਰਸਿੱਧ ਹੈ । ਇਥੇ ਆ ਕੇ ਗੁਰੂ ਸਾਹਿਬ ਰਹੇ ਸਨ । ਇਕ ਪ੍ਰੇਮੀ ਰਾਮ ਲੋਕ ਕਾਇਸਥ ਨੇ ਬਹੁਤ ਸੇਵਾ ਕੀਤੀ ।[1] ਗੁਰੂ ਸਾਹਿਬ ਇਕ ਮਹੀਨਾ ਇਥੇ ਰਹੇ । ਇਥੇ ਜੌਨਪੁਰ ਦੀ ਸੰਗਤ ਆਪ ਜੀ ਦੇ ਦਰਸ਼ਨਾਂ ਨੂੰ ਆਈ ਜਿਵੇਂ ਕਿ ਮਹਿਮਾ ਪ੍ਰਕਾਸ਼ ਵਿਚ ਲਿਖਿਆ ਹੈ :—

ਪੁਨ ਜੋਵਨਪੁਰ ਕੀ ਸੰਗਤ ਸਭ ਆਈ
ਮਿਲ ਆਏ ਸਭ ਗਿਰਦ ਨਵਾਹੀ
ਦਰਸ ਪਰਸ ਚਰਨਨ ਗੁਰ ਪਰੇ
ਚਰਨ ਕਮਲ ਰਜ ਮਸਤਕ ਧਰੇ
ਧਰ ਕਰ ਭੇਟ ਪੂਜਨ ਗੁਰ ਕੀਨਾ
ਜਨਮ ਲਾਭ ਗੁਰ ਦਰਸ਼ਨ ਲੀਨਾ
ਭਾਈ ਗੁਰਬਖਸ਼ ਜਵਨਪੁਰ ਬਾਸੀ
ਭਜਨ ਕਰੇ ਉਰ ਭਗਤ ਨਿਵਾਸੀ[2]

ਅਲਾਹਾਬਾਦ ਤੋਂ ਚਲ ਕੇ ਗੁਰੂ ਜੀ **ਮਿਰਜ਼ਾਪੁਰ** ਪਹੁੰਚੇ । ਇਹ ਅਲਾਹ ਬਾਦ ਤੋਂ ਬਨਾਰਸ ਜਾਣ ਦੇ ਰਸਤੇ ਵਿਚ ਹੈ । ਇਹ ਗੰਗਾ ਦੇ ਕਿਨਾਰੇ ਹੈ । ਇਥੇ ਗੁਰੂ ਸਾਹਿਬ ਬਨਾਰਸ ਜਾਂਦੇ ਹੋਏ ਠਹਿਰੇ । ਇਤਿਹਾਸਕ ਗੁਰਦਵਾਰਾ ਬਣਿਆ ਹੈ ।[3] ਮਿਰਜ਼ਾਪੁਰ ਤੋਂ ਗੁਰੂ ਜੀ ਬਨਾਰਸ ਪੁੱਜ ਗਏ । ਇਹ ਅਸਥਾਨ ਅਲਾਹਾਬਾਦ ਤੋਂ ਤਕਰੀਬਨ 90 ਮੀਲ ਦੱਖਣ ਪੂਰਬ ਵੱਲ ਹੈ । ਬਨਾਰਸ ਦੀ ਸੰਗਤ ਗੁਰੂ ਨਾਨਕ ਸਾਹਿਬ ਜੀ ਦੇ ਸਮੇਂ ਤੋਂ ਪ੍ਰਸਿਧ ਸੀ । ਇਥੇ ਭਾਈ ਗੁਰਦਾਸ ਜੀ ਵੀ ਕੁਝ

1. ਗੁਰਦੁਵਾਰਾ ਦਰਸ਼ਨ, ਗਿਆਨੀ ਠਾਕਰ ਸਿੰਘ ਅਤੇ ਮਹਾਂ ਕੋਸ਼ ਭਾਈ ਕਾਹਨ ਸਿੰਘ
2. ਮਹਿਮਾ ਪ੍ਰਕਾਸ਼, ਸਰੂਪ ਦਾਸ ਭੱਲਾ, ਭਾਗ ਦੂਜਾ, ਭਾਸ਼ਾ ਵਿਭਾਗ, ਪੰਨਾ 6੭5
3. ਮਹਾਂ ਕੋਸ਼, ਭਾਈ ਕਾਹਨ ਸਿੰਘ

ਸਮਾਂ ਰਹਿ ਗਏ ਸਨ। ਗੁਰੂ ਤੇਗ ਬਹਾਦਰ ਜੀ ਦੇ ਸਮੇਂ ਬਹੁਤ ਸਾਰੇ ਪ੍ਰਸਿਧ ਸਿਖ ਇਥੇ ਰਹਿੰਦੇ ਸਨ ਜੋ ਗੁਰੂ ਜੀ ਦੇ ਬਹੁਤ ਸ਼ਰਧਾਲੂ ਸਨ। ਇਨ੍ਹਾਂ ਦੇ ਨਾਂ ਗੁਰੂ ਤੇਗ ਬਹਾਦਰ ਜੀ ਦੇ ਹੁਕਮ-ਨਾਮਿਆਂ ਵਿਚ ਦਿੱਤੇ ਮਿਲਦੇ ਹਨ। ਇਹ ਹੁਕਮਨਾਮੇ ਜੋ ਜ਼ਿਆਦਾ ਤਖ਼ਤ ਸ੍ਰੀ ਪਟਨਾ ਸਾਹਿਬ ਸੁਰੱਖਿਅਤ ਹਨ ਦੱਸਦੇ ਹਨ ਕਿ ਗੁਰੂ ਸਾਹਿਬ ਸੈਫ ਖਾਂ ਸੈਫਾਬਾਦ (ਮੌਜੂਦਾ ਪਟਿਆਲਾ) ਦੇ ਭੇਟ ਕੀਤੇ ਸਫੈਦ ਘੋੜੇ ਤੇ ਸਵਾਰ ਹੋ ਕੇ ਇਥੇ ਆਏ। ਇਸ ਦਾ ਨਾਂ ਸ੍ਰੀ ਧਰ ਸੀ ਜੋ ਇਥੇ ਆਕੇ ਬੀਮਾਰ ਹੋ ਗਿਆ ਅਤੇ ਇਸ ਲਈ ਉਨ੍ਹਾਂ ਇਕ ਹੁਕਮਨਾਮਾ ਬਨਾਰਸ ਦੀ ਸੰਗਤ ਨੂੰ ਲਿਖਿਆ ਹੈ। ਜਦੋਂ ਗੁਰੂ ਸਾਹਿਬ ਬਨਾਰਸ ਆਏ ਤਾਂ ਉਨ੍ਹਾਂ ਰਾਜਪੂਤਾ ਵਾਲਾ ਚੋਲਾ ਪਾਇਆ ਹੋਇਆ ਸੀ। ਗੁਰੂ ਜੀ ਦਾ ਇਹ ਚੋਲਾ ਗੁਰਦੁਵਾਰਾ "ਵੱਡੀ ਸੰਗਤ" ਵਿਚ ਸੁਰੱਖਿਅਤ ਹੈ।[1] ਇਹ ਗੁਰਦੁਆਰਾ ਮਹੱਲਾ ਆਸਭੈਰੋ ਵਿਚ ਹੈ। ਭਾਈ ਕਾਹਨ ਸਿੰਘ ਦੇ ਕਥਨ ਅਨੁਸਾਰ ਇਥੇ ਗੁਰੂ ਸਾਹਿਬ ਨੇ ਸੱਤ ਮਹੀਨੇ ਤੇਰ੍ਹਾਂ ਦਿਨ ਨਿਵਾਸ ਕੀਤਾ। ਜਿਸ ਗੁਫਾ ਵਿਚ ਗੁਰੂ ਸਾਹਿਬ ਅੰਤਰ ਧਿਆਨ ਰਹਿੰਦੇ ਸਨ ਉਹ ਥਾਂ ਵੀ ਸੁਰੱਖਿਅਤ ਹੈ। ਇਥੇ ਗੁਰੂ ਗੋਬਿੰਦ ਸਿੰਘ ਜੀ ਵੀ ਠਹਿਰੇ ਸਨ। ਉਨ੍ਹਾਂ ਦਾ ਜੋੜਾ ਸਨਮਾਨ ਨਾਲ ਰਖਿਆ ਹੈ। ਬਨਾਰਸ ਵਿਚ ਗੁਰੂ ਤੇਗ ਬਹਾਦਰ ਜੀ ਦਾ ਇਕ ਹੋਰ ਅਸਥਾਨ ਵੀ ਹੈ। ਇਹ ਅਸਥਾਨ ਜਗਤ ਗੰਜ ਵਿਚ ਹੈ ਤੇ ਇਸ ਦਾ ਨਾਂ ਛੋਟੀ ਸੰਗਤ ਗੁਰਦਵਾਰਾ ਹੈ। ਕੁਝ ਸਮਾਂ ਗੁਰੂ ਜੀ ਇਥੇ ਬਿਰਾਜੇ ਸਨ।[2] ਬਨਾਰਸ ਤੋਂ ਗੁਰੂ ਸਾਹਿਬ ਅਗੇ ਨੂੰ ਚਲ ਪਏ ਤੇ ਅੱਗੇ ਜਾ ਡੇਰਾ **ਸਸਰਾਮ** ਕੀਤਾ।

ਸਸਰਾਮ ਬਿਹਾਰ ਦਾ ਇਕ ਪ੍ਰਸਿਧ ਨਗਰ ਹੈ ਜੋ ਅਫਗਾਨ ਬਾਦਸ਼ਾਹ ਸ਼ੇਰ ਸ਼ਾਹ ਸੂਰੀ ਦੇ ਮਕਬਰੇ ਕਰਕੇ ਪ੍ਰਸਿਧ ਹੈ। ਇਹ ਕਲਕੱਤੇ ਤੋਂ 406 ਮੀਲ ਹੈ। ਇਥੇ ਗੁਰੂ ਸਾਹਿਬ ਭਾਈ ਫਗੂ ਨੂੰ ਦਰਸ਼ਨ ਦੇਣ ਆਏ। ਕਹਿੰਦੇ ਹਨ ਕਿ ਭਾਈ ਫਗੂ ਨੇ ਇਕ ਮਕਾਨ ਬਣਵਾਇਆ ਜਿਸਦਾ ਦਰਵਾਜ਼ਾ ਬਹੁਤ ਵੱਡਾ ਰਖਿਆ। ਜਦੋਂ ਲੋਕਾਂ ਨੇ ਪੁੱਛਿਆ ਕਿ ਦਰਵਾਜ਼ਾ ਐਨਾ ਵੱਡਾ ਕਿਉਂ ਰੱਖਿਆ ਹੈ ਤਾਂ ਉਸ ਕਿਹਾ ਕਿ ਗੁਰੂ ਜੀ ਨੇ ਆਉਣਾ ਹੈ ਤੇ ਇਥੋਂ ਗੁਰੂ ਜੀ ਨੇ ਘੋੜੇ ਤੇ ਸਵਾਰ ਹੋ ਕੇ ਲੰਘਣਾ ਹੈ। ਉਸ ਦੇ ਪ੍ਰੇਮ ਤੇ ਸ਼ਰਧਾ ਨੂੰ ਮੁੱਖ ਰਖ ਕੇ ਗੁਰੂ ਜੀ ਸਸਰਾਮ ਆਏ।[3] ਇਥੇ ਗੁਰੂ ਤੇਗ ਬਹਾਦਰ ਜੀ ਦੀਆਂ ਥਾਵਾਂ ਸੁਰੱਖਿਅਤ ਹਨ। ਇਕ ਗੁਰਦਵਾਰਾ "ਵੱਡੀ ਸੰਗਤ" ਤੇ ਦੂਸਰਾ "ਗੁਰੂ ਕਾ ਬਾਗ"। ਸਸਰਾਮ ਤੋਂ ਗੁਰੂ ਜੀ ਬੁਧਗਯਾ ਨੂੰ ਗਏ। ਗਯਾ ਫਲਗੂ ਨਦੀ ਦੇ ਕਿਨਾਰੇ ਹਿੰਦੂਆਂ ਦਾ ਤੀਰਥ ਹੈ। ਪਹਿਲਾਂ ਇਹ ਬੁਧ ਧਰਮ ਦੇ ਵੱਡੇ ਤੀਰਥਾਂ ਵਿਚੋਂ ਇਕ ਸੀ। ਅਲੈਗ-ਜ਼ਾਨਡਰ ਕਨਿੰਘਮ ਦੇ ਕਥਨ ਅਨੁਸਾਰ "ਬੁਧ ਪਦ" ਨੂੰ ਬੁਧ ਧਰਮ ਦੇ ਪਤਨ ਤੇ ਬ੍ਰਾਹਮਣਾਂ ਨੇ "ਵਿਸ਼ਨੂੰ ਪਦ" ਵਿਚ ਤਬਦੀਲ ਕਰ ਲਿਆ ਹੈ। ਗੁਰੂ ਜੀ ਕੁਝ ਸਮਾਂ ਇਥੇ ਠਹਿਰੇ। ਗੁਰੂ ਜੀ ਦੀ ਯਾਦ ਵਿਚ ਇਥੇ ਗੁਰਦਵਾਰਾ ਹੈ।[4] ਇਥੋਂ ਗੁਰੂ ਜੀ ਪਟਨੇ ਨੂੰ ਟੁਰ ਪਏ। ਬੁਧ ਗਯਾ ਤੋਂ ਪਟਨਾ ਇਕ ਪੁਰਾਣਾ ਰਸਤਾ ਸੀ ਇਸਤੇ ਚਲਦੇ ਹੋਏ ਗੁਰੂ ਜੀ ਰਸਤੇ ਵਿਚ ਰਾਜ ਗਰੀਯ ਠਹਿਰੇ। ਉਥੇ ਉਨ੍ਹਾਂ ਦੀ ਯਾਦ ਵਿਚ ਗੁਰਦਵਾਰਾ ਹੈ।[5] ਤੇ ਫੇਰ ਗੁਰੂ ਸਾਹਿਬ ਪਟਨੇ ਪਹੁੰਚ ਗਏ।

ਪਟਨਾ ਭਾਰਤ ਦੇ ਪੁਰਾਣੇ ਸ਼ਹਿਰਾਂ ਵਿਚੋਂ ਹੈ। ਅੱਜਕਲ ਬਿਹਾਰ ਦੀ ਰਾਜਧਾਨੀ ਹੈ। ਇਹ ਪ੍ਰਾਚੀਨ ਕਾਲ ਦੇ ਪਾਟਲੀ-ਪੁਤਰ ਸ਼ਹਿਰ ਵਾਲੀ ਥਾਂ ਤੇ ਆਬਾਦ ਹੈ। ਇਹ ਦਰਿਆ ਗੰਗਾ

---

1. ਇਨ੍ਹਾਂ ਸਤਰਾਂ ਦੇ ਲਿਖਾਰੀ ਨੇ ਇਸ ਚੋਲੇ ਦੇ ਦਰਸ਼ਨ ਕੀਤੇ ਹਨ। ਇਸਦੀ ਫੋਟੋ ਪੰਜਾਬੀ ਯੂਨੀਵਰਸਿਟੀ ਦੇ ਇਤਿਹਾਸ ਵਿਭਾਗ ਵਿਚ ਸੁਰੱਖਿਅਤ ਹੈ।
2. ਮਹਾਂ ਕੋਸ਼ ਭਾਈ ਕਾਹਨ ਸਿੰਘ
3. ਮਹਿਮਾ ਪ੍ਰਕਾਸ਼, ਸਰੂਪ ਦਾਸ, ਪੰਨਾ 700
4. ਗੁਰਦੁਵਾਰਾ ਦਰਸ਼ਨ, ਗਿਆਨੀ ਠਾਕਰ ਸਿੰਘ, ਪੰਨਾ 273
   ਮਹਾਂ ਕੋਸ਼—ਭਾਈ ਕਾਹਨ ਸਿੰਘ
5. ਗੁਰੂ ਤੇਗ ਬਹਾਦਰ, ਡਾਕਟਰ ਤਰਲੋਚਨ ਸਿੰਘ (ਅੰਗ੍ਰੇਜ਼ੀ), ਪੰਨਾ 206

ਅਤੇ ਦਰਿਆ ਸੰਘਮ ਤੇ ਦਖਣੀ ਪਾਸੇ ਵਲ ਸਥਿਤ ਹੈ। ਉਤਰ ਵਲ ਹਾਜੀਪੁਰ ਹੈ। ਇਥੇ ਪਹਿਲਾਂ ਗੁਰੂ ਨਾਨਕ ਸਾਹਿਬ ਵੀ ਪਧਾਰੇ ਸਨ। ਗੁਰੂ ਤੇਗ ਬਹਾਦਰ ਜੀ ਦਾ ਪਰਿਵਾਰ ਕਾਫੀ ਸਮਾਂ ਇਸੇ ਸ਼ਹਿਰ ਵਿਚ ਰਿਹਾ ਤੇ ਇਥੇ ਹੀ ਗੁਰੂ ਗੋਬਿੰਦ ਸਿੰਘ ਜੀ ਦਾ ਜਨਮ ਹੋਇਆ। ਇਥੇ ਹੀ ਗੁਰੂ ਗੋਬਿੰਦ ਸਿੰਘ ਜੀ ਦੇ ਜਨਮ ਅਸਥਾਨ ਤੇ ਤਖਤ ਸ੍ਰੀ ਹਰੀ ਮੰਦਰ ਸਾਹਿਬ ਵਿਖੇ ਗੁਰੂ ਤੇਗ ਬਹਾਦਰ ਜੀ ਦੇ ਹੁਕਮਨਾਮੇ ਸੁਰੱਖਿਅਤ ਹਨ।[1] ਪਟਨਾ ਸਾਹਿਬ ਗੁਰੂ ਸਾਹਿਬ ਦੇ ਨਿਮਨ ਲਿਖਤ ਗੁਰਦਵਾਰੇ ਹਨ :

1. ਹਰਮੰਦਰ ਸਾਹਿਬ ਪਟਨਾ ਸ਼ਹਿਰ—ਇਥੇ ਗੁਰੂ ਸਾਹਿਬ ਦਾ ਪਰਿਵਾਰ ਬਹੁਤ ਸਮਾਂ ਰਿਹਾ ਅਤੇ ਦਸਮ ਪਾਤਸ਼ਾਹ ਦਾ ਜਨਮ ਇਥੇ ਹੀ ਹੋਇਆ।
2. ਗੁਰਦਵਾਰਾ ਗਾਏਘਾਟ ਇਹ ਗੁਰਦਵਾਰਾ ਜਨਮ ਅਸਥਾਨ ਤੋਂ ਥੋੜੀ ਦੂਰ ਹੈ ਇਥੇ ਹੀ ਜੈਤ ਮਲ ਸੇਠ ਰਹਿੰਦਾ ਸੀ। ਗੁਰੂ ਜੀ ਕੁਝ ਸਮਾਂ ਇਥੇ ਰਹੇ।
3. ਗੁਰਦਵਾਰਾ ਗੁਰੂ ਕਾ ਬਾਗ—ਇਹ ਬਾਗ ਪਟਨਾ ਸ਼ਹਿਰ ਦੇ ਬਾਹਰਵਾਰ ਹੈ। ਗੁਰੂ ਸਾਹਿਬ ਦੇ ਬੈਠਣ ਵਾਲੀ ਥਾਂ ਤੇ ਗੁਰਦਵਾਰਾ ਮੰਜੀ ਸਾਹਿਬ ਹੈ। ਕਹਿੰਦੇ ਹਨ ਕਿ ਗੁਰੂ ਜੀ ਇਮਲੀ ਦੇ ਦਰਖਤ ਥੱਲੇ ਬੈਠੇ। ਇਥੇ ਪਟਨੇ ਸਾਹਿਬ ਹੀ ਢਾਕਾ ਦੀਆਂ ਸੰਗਤਾ ਨੇ ਗੁਰੂ ਜੀ ਨੂੰ ਢਾਕਾ ਦਰਸ਼ਨ ਦੇਣ ਲਈ ਬੇਨਤੀ ਕੀਤੀ। ਗੁਰੂ ਸਾਹਿਬ ਕੁਝ ਸਮਾਂ ਪਟਨੇ ਰਹਿ ਕੇ ਢਾਕੇ ਵੱਲ ਚਲ ਪਏ।

ਪਟਨਾ ਤੋਂ ਗੁਰੂ ਸਾਹਿਬ ਗੰਗਾ ਦਰਿਆ ਦੇ ਨਾਲ ਪੂਰਬ ਨੂੰ ਟੁਰ ਪਏ। ਪਹਿਲਾਂ ਪੜਾਂ ਗੁਰੂ ਸਾਹਿਬ ਨੇ ਬਾਢ ਅਸਥਾਨ ਤੇ ਕੀਤਾ। ਇਹ ਨਗਰ ਪਟਨਾ ਤੋਂ ਵੀਹ ਕੁ ਮੀਲ ਪੂਰਬ ਵਲ ਹੈ ਤੇ ਇਥੇ ਗਿਆਨੀ ਠਾਕਰ ਸਿੰਘ ਦੇ ਕਥਨ ਅਨੁਸਾਰ ਗੁਰੂ ਜੀ ਦੀ ਯਾਦ ਵਿਚ ਗੁਰਦਵਾਰਾ ਹੈ। ਭਾਵੇਂ ਇਸ ਗੁਰਦਵਾਰੇ ਦਾ ਕਥਨ ਕਿਸੇ ਹੋਰ ਥਾਂ ਨਹੀਂ ਮਿਲਦਾ ਫੇਰ ਵੀ ਇਹ ਅਸਥਾਨ ਇਤਿਹਾਸਕ ਜਾਪਦਾ ਹੈ ਕਿਉਂਕਿ ਇਹ ਗੁਰੂ ਸਾਹਿਬ ਦੇ ਮੁੰਗੇਰ ਜਾਣ ਦੇ ਰਸਤੇ ਵਿਚ ਹੈ। ਬਾਢ ਤੋਂ ਗੁਰੂ ਸਾਹਿਬ ਮੁੰਗੇਰ ਪਹੁੰਚ ਗਏ।

ਮੁੰਗੇਰ ਗੰਗਾ ਕਿਨਾਰੇ ਬਿਹਾਰ ਦਾ ਇਕ ਪ੍ਰਸਿੱਧ ਨਗਰ ਹੈ। ਇਹ ਅਸਥਾਨ ਕਲਕੱਤੇ ਤੋਂ 296 ਮੀਲ ਹੈ। ਗੁਰੂ ਤੇਗ ਬਹਾਦਰ ਦੇ ਪਧਾਰਨ ਦੀ ਯਾਦ ਵਿਚ ਗੁਰਦਵਾਰਾ ਬਣਿਆ। ਭਾਈ ਸੰਤੋਖ ਸਿੰਘ ਗੁਰੂ ਜੀ ਦੇ ਮੁੰਗੇਰ ਜਾਣ ਦਾ ਕਥਨ ਕੀਤਾ ਹੈ।

ਹੁਤੋਂ ਮੁੰਗੇਰ ਨਗਰ ਇਕ ਭਾਰੇ
ਬਸਹਿ ਬ੍ਰਿੰਦ ਨਰ ਗੰਗ ਕਿਨਾਰੇ
ਸ੍ਰੀ ਸਤਿਗੁਰ ਤਹਿ ਉਤਰੇ ਜਾਇ
ਸੰਗਤਿ ਸੁਨਿ ਆਈ ਸਮਦਾਇ

ਮੁੰਗੇਰ ਤੋਂ ਗੁਰੂ ਸਾਹਿਬ ਭਾਗਲਪੁਰ ਆ ਗਏ। ਭਾਗਲਪੁਰ ਬਿਹਾਰ ਦੇ ਇਕ ਜ਼ਿਲੇ ਦਾ ਮੁੱਖ ਨਗਰ ਹੈ। ਗੰਗਾ ਦਰਿਆ ਦੇ ਸੱਜੇ ਕਿਨਾਰੇ ਤੇ ਮੁੰਗੇਰ ਤੋਂ 33 ਮੀਲ ਹੈ। ਇਥੇ ਗੁਰੂ ਜੀ ਦੇ ਪਧਾਰਨ ਦੀ ਯਾਦ ਵਿਚ ਇਤਿਹਾਸਕ ਗੁਰਦਵਾਰਾ ਬਣਿਆ ਹੈ। ਭਾਗਲਪੁਰ ਤੋਂ ਚਲ ਕੇ ਗੁਰੂ ਸਾਹਿਬ ਉਸ ਪੁਰਾਤਨ ਰਸਤੇ ਤੇ ਚਲ ਰਹੇ ਸਨ ਜਿਥੋਂ ਹੋ ਕੇ ਗੁਰੂ ਨਾਨਕ ਸਾਹਿਬ ਨੇ ਪਟਨੇ ਤੋਂ ਢਾਕੇ ਤਕ ਦਾ ਸਫਰ ਕੀਤਾ ਸੀ। ਭਾਗਲਪੁਰ ਤੋਂ ਮੌਜੂਦਾ ਕਤਿਆਰ ਤਹਿਸੀਲ ਦੇ ਨਗਰ ਕੰਤ ਨਗਰ ਜੋ ਗੰਗਾ ਦਰਿਆ ਦੇ ਕੰਢੇ ਕਾਰਗੋਲਾ ਦੇ ਪ੍ਰਸਿੱਧ ਨਗਰ ਕੋਲ ਸੀ ਪੁੱਜ ਗਏ। ਇਥੇ ਗੁਰੂ ਤੇਗ ਬਹਾਦਰ ਦੇ ਪਧਾਰਨ ਦੀ ਯਾਦ ਵਿਚ ਇਤਿਹਾਸਕ ਗੁਰਦਵਾਰਾ ਹੈ।

---

1. ਵਿਸਥਾਰ ਲਈ ਵੇਖੋ ਖਾਲਸਾ ਕਾਲਜ, ਦਿੱਲੀ ਦੀ ਛਪੀ "ਗੁਰੂ ਗੋਬਿੰਦ ਸਿੰਘ ਦੀ ਸੋਵੀਅਰ" ਵਿਚ ਮੇਰਾ ਲੇਖ "ਪਟਨਾ ਕੁਲੈਕਸ਼ਨ ਆਫ ਹੁਕਮਨਾਮਾਜ਼" ਪੰਨਾ 87-96

ਕੰਤ ਨਗਰ ਤੋਂ ਪੂਰਬ ਵਾਲੇ ਪਾਸੇ ਚਲਦੇ ਹੋਏ ਜਿਥੇ ਗੰਗਾ ਦਰਿਆ ਦੱਖਣ ਵੱਲ ਮੁੜਦਾ ਹੈ ਤੇ ਉਤਰ ਵਾਲੇ ਪਾਸੇ ਤੋਂ ਮਹਾਂ ਨਦੀ ਦਰਿਆ ਗੰਗਾ ਵਿਚ ਮਿਲਦਾ ਹੈ—ਦੋਹਾਂ ਦਰਿਆਵਾਂ ਦੇ ਸੰਗਮ ਤੇ ਮਾਲਦਾ ਦੇ ਪ੍ਰਸਿਧ ਨਗਰ ਵਿਚ ਆ ਗਏ।[1] ਇਹ ਦੋਹਾਂ ਦਰਿਆਵਾਂ ਵਿਚ ਚਲਣ ਵਾਲੀਆਂ ਬੇੜੀਆਂ ਦਾ ਵੱਡਾ ਅੱਡਾ ਹੈ। ਇਥੇ ਬਹੁਤ ਸਾਰੇ ਸੂਫੀ ਸੰਤ ਰਹਿੰਦੇ ਸਨ। ਭਾਈ ਸੰਤੋਖ ਸਿੰਘ ਜੀ ਨੇ ਗੁਰੂ ਜੀ ਦੇ ਮਾਲਦਾ ਪਧਾਰਨ ਦਾ ਵਰਨਣ ਕੀਤਾ ਹੈ। ਗੁਰੂ ਸਾਹਿਬ ਦੀ ਯਾਦ ਵਿਚ ਇਥੇ ਗੁਰਦਵਾਰਾ ਹੈ। ਕੁਝ ਸਮਾਂ ਗੁਰੂ ਸਾਹਿਬ ਮਾਲਦਾ ਰਹੇ ਅਤੇ ਅਗੇ ਉਸ ਸੜਕ ਤੇ ਟੁਰ ਪਏ ਜੋ ਗੰਗਾ ਦਰਿਆ ਦੇ ਨਾਲ ਨਾਲ ਸ਼ੇਰ ਸ਼ਾਹ ਸੂਰੀ ਨੇ ਮੁਰੰਮਤ ਕਰਵਾਈ ਸੀ। ਇਹ ਸੜਕ ਮਕਸੂਦਾਬਾਦ (ਨਵੀਨ ਮੁਰਸ਼ਦਾਬਾਦ) ਤੋਂ ਹੁੰਦੀ ਹੋਈ ਸੁਨਾਰ ਗਾਉਂ ਢਾਕੇ ਕੋਲ ਪਹੁੰਚਦੀ ਹੈ।[2] ਗੁਰੂ ਸਾਹਿਬ ਮਾਲਦਾ ਤੋਂ ਚਲ ਕੇ ਮਕਸੂਦਾਬਾਦ ਆਏ। ਇਹ ਭਾਗੀਰਥੀ ਨਦੀ ਦੇ ਕੰਢੇ ਵਸਿਆ ਇਕ ਨਗਰ ਹੈ। ਪੁਰਾਣੇ ਸਮਿਆਂ ਵਿਚ ਬੰਗਾਲ ਦੀ ਰਾਜਧਾਨੀ ਰਿਹਾ ਹੈ। ਇਥੇ ਗੁਰੂ ਸਾਹਿਬ ਦੀ ਯਾਦ ਵਿਚ ਇਤਿਹਾਸਕ ਗੁਰਦਵਾਰਾ ਹੈ ਜੋ ਗੁਰੂ ਸਾਹਿਬ ਦੇ ਇਸ ਰਸਤੇ ਤੋਂ ਲੰਘਣ ਦੀ ਸਾਖ ਭਰਦਾ ਹੈ।

ਗੁਰੂ ਸਾਹਿਬ ਮਕਸੂਦਾਬਾਦ ਤੋਂ ਢਾਕਾ ਪੁਜ ਗਏ ਜੋ ਸੁਨਾਰ ਗਾਉਂ ਤੋਂ ਕੇਵਲ 15 ਮੀਲ ਹੈ। ਨਗਰ ਢਾਕਾ ਅਰੰਭ ਵਿਚ ਢਕੇਸ਼ਵਰੀ ਦੇਵੀ ਦੇ ਮੰਦਰ ਕਰਕੇ ਪ੍ਰਸਿੱਧ ਹੋਇਆ ਸੀ। ਜਹਾਂਗੀਰ ਮੁਗਲ ਸਮਰਾਟ ਦੇ ਸਮੇਂ ਇਹ ਆਪਣੇ ਇਲਾਕੇ ਦੀ ਰਾਜਧਾਨੀ ਬਣਿਆ। ਇਥੇ ਗੁਰੂ ਸਾਹਿਬ ਕੁਝ ਸਮਾਂ ਰਹੇ ਤੇ ਉਨ੍ਹਾਂ ਦੀ ਯਾਦ ਵਿਚ ਬਣਿਆ ਸੰਗਤ ਟੋਲਾ ਗੁਰਦਵਾਰਾ ਹੈ। ਗੁਰੂ ਤੇਗ ਬਹਾਦਰ ਜੀ ਇਸ ਅਸਥਾਨ ਤੇ ਠਹਿਰੇ ਤੇ ਸਿੱਖ ਸੰਗਤਾਂ ਨੇ ਉਚੇਚਾ ਗੁਰੂ ਜੀ ਵਾਸਤੇ ਇਥੇ ਇਹ ਅਸਥਾਨ ਤਿਆਰ ਕਰਵਾਇਆ। ਗੁਰਦਵਾਰੇ ਦੇ ਨਾਂ ਤੇ ਇਸ ਮਹੱਲੇ ਦਾ ਨਾਂ ਹੀ ਸੰਗਤ ਟੋਲਾ ਪੈ ਗਿਆ।

ਢਾਕੇ ਸਭ ਤੋਂ ਪਹਿਲਾਂ ਗੁਰੂ ਨਾਨਕ ਸਾਹਿਬ ਨੇ ਚਰਨ ਪਾਏ। ਉਨ੍ਹਾਂ ਦੀ ਯਾਦ ਵਿਚ ਵੀ ਗੁਰਦਵਾਰਾ ਹੈ। ਢਾਕੇ ਦਾ ਕਥਨ ਭਾਈ ਗੁਰਦਾਸ ਜੀ ਨੇ ਆਪਣੀ ਯਾਰਵੀਂ ਵਾਰ ਵਿਚ ਵੀ ਕੀਤਾ ਹੈ "ਢਾਕੇ ਮੋਹਨ ਸੇਵ ਕਮਾਣੀ" (ਯਾਰਵੀਂ ਵਾਰ ਦੀ ਇਕੱਤਵੀ ਪਉੜੀ)। ਗੁਰੂ ਹਰਗੋਬਿੰਦ ਸਾਹਿਬ ਜੀ ਵੇਲੇ ਅਲਮਸਤ ਜੀ ਵੀ ਇਸ ਇਲਾਕੇ ਵਿਚ ਪਰਚਾਰ ਵਾਸਤੇ ਆਏ। ਗੁਰੂ ਤੇਗ ਬਹਾਦਰ ਜੀ ਦੇ ਵੇਲੇ ਇਥੋਂ ਦਾ ਸਭ ਤੋਂ ਵੱਡਾ ਪਰਚਾਰਕ ਤੇ ਮਸੰਦ ਬੁਲਾਕੀ ਦਾਸ ਸੀ ਜਿਵੇਂ ਕਿ ਗੁਰ ਪ੍ਰਤਾਪ ਸੂਰਜ ਗ੍ਰੰਥ ਵਿਚ ਲਿਖਿਆ ਹੈ :

ਇਮ ਕੋਤਕ ਦਿਨ ਮਹਿ ਗੋਸਾਈ
ਢਾਕੇ ਪਹੁੰਚੇ ਚਲ ਸਮਦਾਈ
ਢਾਕੇ ਨਗਰ ਮਝਾਰ ਮਸੰਦ
ਬਸਹਿ ਬਲਾਕੀ ਦਾਸ ਬਲੰਦ।

ਢਾਕੇ ਦੇ ਇਲਾਕੇ ਵਿਚ ਗੁਰੂ ਸਾਹਿਬ ਦਾ ਵਿਚਰਨਾ ਅਤੇ ਸਿੱਖੀ ਪਰਚਾਰ, ਵੱਖ ਵੱਖ ਥਾਵਾਂ ਤੇ ਲਿਖੇ ਗਏ ਹੁਕਮਨਾਮੇ ਤੇ ਉਨ੍ਹਾਂ ਦੀ ਇਤਿਹਾਸਕ ਮਹਾਨਤਾ ਅਤੇ ਬੰਗਾਲ ਵਿਚੋਂ ਪੁਰਾਤਨ ਬੀੜਾਂ ਦੀ ਲਭਤ ਆਪਣੇ ਆਪ ਵਿਚ ਇਕ ਖੋਜ ਦਾ ਵਿਸ਼ਾ ਹੈ ਜੋ ਗੁਰੂ ਤੇਗ ਬਹਾਦਰ ਜੀ ਦੇ ਸਫ਼ਰ ਉਲੀਕਣ ਤੋਂ ਨਿਵੇਕਲੀ ਵਿਸ਼ੇਸ਼ਤਾ ਰਖਦਾ ਹੈ। ਢਾਕੇ ਤੋਂ ਹੀ ਗੁਰੂ ਸਾਹਿਬ ਸੋਨ

---

1. ਮੰਗੇਰਾ, ਭਾਗਲ ਅਤੇ ਮਾਲਦਾ ਗੁਰੂ ਸਾਹਿਬ ਦੇ ਜਾਣ ਦਾ ਕਥਨ ਗੁਰ ਪ੍ਰਤਾਪ ਸੂਰਜ ਗ੍ਰੰਥ ਨੇ ਕੀਤਾ ਹੈ। ਭਾਈ ਕਾਹਨ ਸਿੰਘ ਨੇ ਮਹਾਂ ਕੋਸ਼ ਵਿਚ ਵੀ ਇਸ ਕਥਨ ਦੀ ਪੁਸ਼ਟੀ ਕੀਤੀ ਹੈ।
2. ਰਸਤੇ ਦੇ ਵੇਰਵੇ ਲਈ ਮੇਰੀ ਪੁਸਤਕ "ਜਨਮ ਸਾਖੀ ਪਰੰਪਰਾ" ਪ੍ਰਕਾਸ਼ਕ ਪੰਜਾਬੀ ਯੂਨੀਵਰਸਿਟੀ ਪਟਿਆਲਾ

ਦੀਵ, ਚਿਟਾਗੌਂਗ ਅਤੇ ਸਿਲਹਿਟ ਦੇ ਇਲਾਕਿਆਂ ਵਿਚ ਗਏ। ਇਨ੍ਹਾਂ ਇਲਾਕਿਆਂ ਵਿਚ ਪਰਚਾਰ ਫੇਰੀ ਕਾਮਰੂਪ ਜਾਣ ਤੋਂ ਪਹਿਲਾਂ ਕੀਤੀ ਹੈ। ਇਨ੍ਹਾਂ ਇਲਾਕਿਆਂ ਵਿਚ ਗੁਰੂ ਤੇਗ ਬਹਾਦਰ ਸਾਹਿਬ ਦੇ ਪਧਾਰਨ ਦੀ ਯਾਦ ਵਿਚ ਬਣਾਏ ਇਤਿਹਾਸਕ ਗੁਰਦਵਾਰੇ, ਗੁਰੂ ਸਾਹਿਬ ਦੇ ਇਸ ਇਲਾਕੇ ਵਿਚ ਵਿਚਰਨ ਦੀ ਸਾਖ ਭਰਦੇ ਹਨ।

ਮੁੰਗੇਰ ਤੋਂ ਚਾਲੇ ਪਾ ਕੇ ਗੁਰੂ ਜੀ ਨੇ ਇਕ ਹੁਕਮਨਾਮਾ ਲਿਖਿਆ[1] ਕਿ ਉਹ ਅੱਗੇ ਨੂੰ 'ਰਾਜਾ ਜੀ' ਨਾਲ ਜਾ ਰਹੇ ਹਨ। ਹੁਣ ਇਹ ਸਵਾਲ ਪੈਦਾ ਹੁੰਦਾ ਹੈ ਕਿ ਇਹ 'ਰਾਜਾ ਜੀ' ਕੌਣ ਸਨ। ਭਾਈ ਸੰਤੋਖ ਸਿੰਘ ਕਰਤਾ ਸੂਰਜ ਪ੍ਰਕਾਸ਼ ਲਿਖਦੇ ਹਨ ਕਿ ਇਹ 'ਰਾਜਾ ਜੀ' ਜੈਪੁਰ ਦੇ ਰਾਜੇ ਰਾਮ ਸਿੰਘ ਦਾ ਪੁੱਤਰ ਬਿਸ਼ਨ ਸਿੰਘ ਸੀ। ਗਿਆਨੀ ਗਿਆਨ ਸਿੰਘ ਨੇ ਤਵਾਰੀਖ ਗੁਰੂ ਖਾਲਸਾ ਵਿਚ ਬਿਸ਼ਨ ਸਿੰਘ ਹੀ ਲਿਖਿਆ ਹੈ। ਪਰ ਇਹ ਗੱਲ ਠੀਕ ਸਿੱਧ ਨਹੀਂ ਹੁੰਦੀ ਕਿਉਂਕਿ ਡਾ. ਗੰਡਾ ਸਿੰਘ ਅਤੇ ਤੇਜਾ ਸਿੰਘ ਦੇ ਕਥਨ ਅਨੁਸਾਰ ਬਿਸ਼ਨ ਸਿੰਘ ਦਾ ਜਨਮ ਪਿਛੋਂ ਹੋਇਆ ਹੈ।[2] ਜੀ. ਬੀ. ਸਿੰਘ ਦੇ ਕਥਨ ਅਨੁਸਾਰ ਇਹ ਰਾਜਾ ਸਿਬਲ ਸਿੰਘ ਸਸੋਦੀਆਂ ਸੀ ਜੋ ਸ਼ਾਇਸਤਾ ਖਾਂ ਦੇ ਪੁੱਤਰ ਨਾਲ ਮੁਹਿੰਮ ਤੇ ਚਿਟਾਂਗੌਂਗ ਗਿਆ ਸੀ[3]। ਪਰ ਇਹ ਠੀਕ ਨਹੀਂ ਜਾਪਦਾ ਕਿਉਂਕਿ ਸਿਬਲ ਸਿੰਘ ਦੀ ਮੁਹਿੰਮ ਢਾਕਾ ਤੋਂ ਆਰੰਭ ਹੋਈ ਮੁੰਗੇਰ ਕੋਲੋਂ ਨਹੀਂ। ਇਹ ਗੱਲ ਠੀਕ ਜਾਪਦੀ ਹੈ ਕਿ ਗੁਰੂ ਜੀ ਕਾਮਰੂਪ ਵਿਚ ਰਾਜਾ ਜੈ ਸਿੰਘ ਅੰਬੇਰ ਦੇ ਪੁੱਤਰ ਰਾਜਾ ਰਾਮ ਸਿੰਘ ਨਾਲ ਗਏ। ਰਾਜਾ ਰਾਮ ਸਿੰਘ ਨੂੰ ਔਰੰਗਜ਼ੇਬ ਨੇ ਅਸਾਮ ਜਾਣ ਦਾ ਹੁਕਮ ਦਿੱਤਾ ਸੀ। ਕਈ ਲੇਖਕਾਂ ਦਾ ਅਨੁਮਾਨ ਹੈ ਕਿ ਇਹ ਹੀ ਗੁਰੂ ਸਾਹਿਬ ਨੂੰ ਮੁੰਗੇਰ ਕੋਲ ਮਿਲਿਆ ਸੀ। ਗੁਰੂ ਸਾਹਿਬ ਦਾ "ਰਾਜਾ ਜੀ" ਨਾਲ ਜਾਣ ਦਾ ਹੁਕਮਨਾਮਾ ਗੁਰੂ ਗੋਬਿੰਦ ਸਿੰਘ ਜੀ ਦ ਜਨਮ ਦੇ ਹੁਕਮਨਾਮੇ ਨਾਲ ਸਬੰਧਤ ਹੈ। ਜੇਕਰ ਰਾਮ ਸਿੰਘ ਦਾ ਹੀ ਮੁੰਗੇਰ ਕੋਲ ਮਿਲਣਾ ਠੀਕ ਮੰਨ ਲਈਏ ਤਾਂ ਗੁਰੂ ਗੋਬਿੰਦ ਸਿੰਘ ਜੀ ਦਾ ਜਨਮ 1666 ਈਸਵੀ ਵਿਚ ਹੋਇਆ ਠੀਕ ਨਹੀਂ ਜਾਪਦਾ। ਇਸ ਲਈ ਖਿਆਲ ਕੀਤਾ ਜਾਂਦਾ ਹੈ ਕਿ ਗੁਰੂ ਤੇਗ ਬਹਾਦਰ ਸਾਹਿਬ ਜੀ ਨੂੰ ਰਾਜਾ ਰਾਮ ਸਿੰਘ ਢਾਕੇ ਹੀ ਮਿਲਿਆ ਹੈ।[4]

ਅਸਾਮ ਵਿਚ ਬਗਾਵਤ ਮੁਗ਼ਲ ਸਰਕਾਰ ਲਈ ਇਕ ਚਿੰਤਾ ਜਨਕ ਘਟਨਾ ਸੀ। ਕਾਮਰੂਪ ਦੇ ਜਾਦੂ ਟੂਨਿਆਂ ਦਾ ਚਰਚਾ ਮੁਗਲ ਸੈਨਾ ਨੂੰ ਭੈ-ਭੀਤ ਕਰਦਾ ਸੀ। ਅਸਾਮ ਦੀ ਮੁਹਿੰਮ ਪਿਛੋਂ ਮੁਗਲ ਕਮਾਂਡਰ ਮੀਰ ਜੁਮਲਾ ਦੀ ਮੌਤ ਜਾਦੂ-ਟੂਨਿਆਂ ਦਾ ਵਿਸ਼ਵਾਸ਼ ਪੱਕਾ ਕਰਦੀ ਸੀ। ਰਾਜਾ ਰਾਮ ਸਿੰਘ ਨੂੰ ਆਸਾਮ ਭੇਜਣਾ ਉਸ ਦੇ ਪਿਤਾ ਜੈ ਸਿੰਘ ਨੂੰ ਸਜ਼ਾ ਦੇਣ ਦੇ ਤੁਲ ਸਮਝਿਆ ਜਾਂਦਾ ਸੀ ਕਿਉਂਕਿ ਉਸ ਕੋਲੋਂ ਸ਼ਿਵਾ ਜੀ ਕੈਦ ਵਿਚੋਂ ਨੱਥ ਗਏ ਸਨ। ਵੈਸੇ ਵੀ ਔਰੰਗਜ਼ੇਬ ਦਾ ਰਾਜਪੂਤਾਂ ਵੱਲ ਵਤੀਰਾ ਅਕਬਰ ਬਾਦਸ਼ਾਹ ਦੇ ਉਲਟ ਸੀ। ਇਨਾਂ ਹਾਲਾਤ ਵਿਚ ਰਾਜਾ ਰਾਮ ਸਿੰਘ ਦਾ ਗੁਰੂ ਤੇਗ ਬਹਾਦਰ ਜੀ ਦੀ ਸ਼ਰਨ ਆਉਣਾ ਅਤੇ ਕਾਮਰੂਪ ਦੀ ਮੁਹਿੰਮ ਤੇ ਨਾਲ ਜਾਣ ਲਈ ਬੇਨਤੀ ਕਰਨਾ ਕੁਦਰਤੀ ਜਾਪਦਾ ਹੈ।

ਸੋ ਗੁਰੂ ਸਾਹਿਬ ਢਾਕੇ ਤੋਂ ਰਾਜਾ ਰਾਮ ਸਿੰਘ ਨਾਲ ਅਸਾਮ ਵੱਲ ਟੁਰ ਪਏ। ਰਾਜਾ ਰਾਮ ਸਿੰਘ ਨੇ ਆਪਣੇ ਨਾਲ ਪੰਜ ਮੁਸਲਮਾਨ ਪੀਰ ਵੀ ਲੈ ਲਏ ਤੇ ਇਸ ਤਰ੍ਹਾਂ ਮੁਗਲਈ ਫੌਜਾ ਦੇ

---

1. ਇਹ ਹੁਕਮਨਾਮਾ ਤਖਤ ਸ੍ਰੀ ਹਰਮੰਦਰ ਸਾਹਿਬ ਪਟਨਾ ਵਿਚ ਸੁਰੱਖਿਅਤ ਹੈ।
2. ਏ ਸ਼ਾਰਟ ਹਿਸਟਰੀ ਆਫ਼ ਦੀ ਸਿੱਖਸ—ਤੇਜਾ ਸਿੰਘ ਤੇ ਗੰਡਾ ਸਿੰਘ, ਪੰਨਾ 54
3. ਸਿੱਖ ਰੈਲਿਕ ਇਨ ਈਸਟਰਨ ਬੰਗਾਲ, ਜੀ. ਬੀ. ਸਿੰਘ, ਪੰਜਾਬ ਪਾਸਟ ਐਂਡ ਪ੍ਰੈਜ਼ੈਂਟ, ਜਿਲਦ 1, ਨੰਬਰ ਨੰਬਰ 1, ਅਪਰੈਲ 1967, ਪੰਨਾ 77
4. ਡਾ. ਅਰਜਨ ਸਿੰਘ ਮਾਨ, ਗੁਰੂ ਤੇਗ ਬਹਾਦਰ ਐਂਡ ਅਸਾਮ ਪ੍ਰਦੇਸ਼ (ਅੰਗ੍ਰੇਜ਼ੀ) ਵਿਚ ਲਿਖਦੇ ਹਨ ਕਿ ਰਾਜਾ ਰਾਮ ਸਿੰਘ ਗੁਰੂ ਸਾਹਿਬ ਨੂੰ ਪਟਨੇ ਮਿਲਿਆ ਜੋ ਕਿ ਠੀਕ ਨਹੀਂ ਜਾਪਦਾ।
5. ਏ ਸ਼ਾਰਟ ਹਿਸਟਰੀ ਆਫ਼ ਦੀ ਸਿੱਖਸ — ਗੰਡਾ ਸਿੰਘ ਤੇਜਾ ਸਿੰਘ ਪੰਨਾ 55

ਨਾਲ ਉਹ ਢਾਕੇ ਤੋਂ ਕੂਚ ਕਰਕੇ ਰੰਗਾਮਈ ਨਾਮੇ ਅਸਥਾਨ ਤੇ ਪੁਜ ਗਿਆ। ਗੁਰੂ ਸਾਹਿਬ ਨੇ ਵੀ ਥੋੜੀ ਦੂਰ ਧੁਬਰੀ ਅਸਥਾਨ ਤੇ ਡੇਰਾ ਕਰ ਦਿਤਾ। ਧੁਬਰੀ ਬ੍ਰਹਮਪੁਤ੍ਰ ਦਰਿਆ ਦੇ ਸੱਜੇ ਕਿਨਾਰੇ ਤੇ ਇਕ ਪੁਰਾਣਾ ਨਗਰ ਸੀ। ਇਥੇ ਗੁਰੂ ਨਾਨਕ ਸਾਹਿਬ ਵੀ ਪਧਾਰੇ ਸਨ। ਅੱਜ ਕਲ ਇਹ ਗੋਆਲਪਾਰਾ ਜ਼ਿਲੇ ਵਿਚ ਹੈ। ਇਥੇ ਗੁਰੂ ਤੇਗ ਬਹਾਦਰ ਸਾਹਿਬ ਨੇ ਮੁਗਲ ਫ਼ੌਜਾਂ ਅਤੇ ਅਸਾਮੀ ਫੌਜਾਂ ਦੀ ਸੁਲਹ ਕਰਵਾ ਦਿੱਤੀ ਤੇ ਮੁਗਲ ਫੌਜਾਂ ਨੂੰ ਪ੍ਰੇਰਨਾ ਕਰਕੇ ਗੁਰੂ ਨਾਨਕ ਸਾਹਿਬ ਦੀ ਯਾਦ ਵਿਚ ਇਕ ਥੜਾ ਬਣਵਾਇਆ ਜੋ ਹੁਣ ਤਕ ਮੌਜੂਦ ਹੈ। ਇਸ ਥੜੇ ਦੇ ਕੋਲ ਗੁਰਦਵਾਰਾ ਬਣਿਆ ਹੈ[1]।

ਗੁਰੂ ਜੀ ਕੁਝ ਸਮਾਂ ਆਸਾਮ ਰਹੇ ਤੇ ਫੇਰ ਪਟਨਾ ਸਾਹਿਬ ਤੋਂ ਹੁੰਦੇ ਹੋਏ ਵਾਪਸ ਅਨੰਦ-ਪੁਰ ਸਾਹਿਬ ਪੁੱਜ ਗਏ। ਗੁਰੂ ਸਾਹਿਬ ਦੇ ਯਾਦਗਾਰੀ ਗੁਰਦਵਾਰਿਆਂ ਤੋਂ ਇਹ ਨਿਰਣੈ ਨਹੀਂ ਹੁੰਦਾ ਕਿ ਗੁਰੂ ਸਾਹਿਬ ਜਾਂਦਿਆਂ ਉਥੇ ਠਹਿਰੇ ਜਾਂ ਆਉਂਦਿਆ। ਇਸ ਲਈ ਅਨੁਮਾਨ ਹੀ ਹੈ ਕਿ ਗੁਰੂ ਸਾਹਿਬ ਨੇ ਵਾਪਸੀ ਸਫਰ ਤੇ ਵੀ ਉਨਾਂ ਹੀ ਥਾਂਵਾਂ ਦੀਆਂ ਸੰਗਤਾਂ ਨੂੰ ਦਰਸ਼ਨ ਦਿਤੇ ਹੋਣਗੇ ਜਿਨਾਂ ਨੂੰ ਉਨ੍ਹਾਂ ਪਹਿਲਾਂ ਦਰਸ਼ਨ ਦਿਤੇ ਸਨ।

ਮਾਲਵਾ ਦੇਸ਼ ਰਟਣ

ਮਾਲਵੇ ਦੇਸ਼ ਦਾ ਦੌਰਾ ਗੁਰੂ ਸਾਹਿਬ ਦਾ ਆਖਰੀ ਪਰਚਾਰ ਦੌਰਾ ਸੀ। ਭਾਈ ਕਾਹਨ ਸਿੰਘ ਜੀ ਦੇ ਕਥਨ ਅਨੁਸਾਰ ਗੁਰੂ ਗੋਬਿੰਦ ਸਿੰਘ ਜੀ ਨੇ ਫੀਰੋਜ਼ਪੁਰ, ਲੁਧਿਆਣਾ, ਪਟਿਆਲਾ, ਨਾਭਾ ਅਤੇ ਜੀਂਦ ਦੇ ਮਾਰੂ ਇਲਾਕੇ ਨੂੰ ਸਰਸਬਜ਼ ਹੋਣ ਦਾ ਵਰ ਦਿੱਤਾ ਤੇ ਇਸ ਦਾ ਨਾਂ ਮਾਲਵਾ ਰਖਿਆ। ਸਭ ਤੋਂ ਪਹਿਲਾਂ ਇਸ ਇਲਾਕੇ ਵਿਚ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਨੇ ਚਰਨ ਪਾਏ ਪਰ ਜ਼ਿਆਦਾ ਪਰਚਾਰ ਦਾ ਕੰਮ ਗੁਰੂ ਤੇਗ ਬਹਾਦਰ ਜੀ ਨੇ ਹੀ ਕੀਤਾ। 18ਵੀਂ ਸਦੀ ਈਸਵੀ ਵਿਚ ਇਸ ਇਲਾਕੇ ਵਿਚ ਸਿੱਖ ਰਿਆਸਤਾਂ ਕਾਇਮ ਹੋ ਗਈਆਂ — ਪਟਿਆਲਾ, ਨਾਭਾ ਜੀਂਦ ਅਤੇ ਫਰੀਦਕੋਟ। ਇਨ੍ਹਾਂ ਰਿਆਸਤਾਂ ਵਿਚ ਜਿਥੇ ਜਿਥੇ ਵੀ ਗੁਰੂ ਤੇਗ ਬਹਾਦਰ ਜੀ ਦੇ ਵਿਚਰਨ ਦੀ ਰਵਾਇਤ ਸੀ ਉਥੇ ਯਾਦਗਾਰੀ ਇਤਿਹਾਸਕ ਗੁਰਦਵਾਰੇ ਮਿਲਦੇ ਹਨ। ਇਨ੍ਹਾਂ ਗੁਰਦਵਾਰਿਆਂ ਤੋਂ ਗੁਰੂ ਸਾਹਿਬ ਦੇ ਸਫਰਾਂ ਦੇ ਰਸਤੇ ਦਾ ਪਤਾ ਲਗਦਾ ਹੈ। ਇਉਂ ਜਾਪਦਾ ਹੈ ਕਿ ਉਨਵੀਂ ਸਦੀ ਦੇ ਅਰੰਭ ਵਿਚ ਜਾਂ ਉਸ ਤੋਂ ਜ਼ਰਾ ਪਹਿਲਾਂ ਕਿਸੇ ਸਿੱਖ ਨੇ ਗੁਰੂ ਤੇਗ ਬਹਾਦਰ ਜੀ ਦੇ ਇਸ ਇਲਾਕੇ ਵਿਚ ਸਫਰ ਤੇ ਉਨ੍ਹਾਂ ਨਾਲ ਪ੍ਰਚਲਤ ਰਵਾਇਤਾਂ ਨੂੰ ਇਕੱਠਾ ਕੀਤਾ ਹੈ ਤੇ ਉਸ ਪੋਥੀ ਨੂੰ ਸਭ ਤੋਂ ਪਹਿਲਾਂ ਸਰ ਅੱਤਰ ਸਿੰਘ ਭਦੌੜ ਨੇ ਲੱਭਿਆ, ਅੰਗ੍ਰੇਜ਼ੀ ਵਿਚ ਉਲਥਾ ਕੀਤਾ, ਤੇ ਛਪਵਾਇਆ। ਭਾਈ ਵੀਰ ਸਿੰਘ ਜੀ ਨੇ ਉਸ ਸੰਚੇ ਨੂੰ ਸਾਖੀ ਪੋਥੀ ਦਾ ਨਾਂ ਦੇ ਕੇ ਖਾਲਸਾ ਸਮਾਚਾਰ ਦੁਆਰਾ ਪ੍ਰਕਾਸ਼ਤ ਕੀਤਾ। ਮਾਲਵਾ ਦੇਸ਼ ਵਿਚ ਗੁਰੂ ਸਾਹਿਬ ਦੇ ਸਫਰਾਂ ਨੂੰ ਉਲੀਕਣ ਲਈ ਇਹ ਬਹੁਤ ਲਾਭਦਾਇਕ ਹੈ। ਗੁਰ ਪ੍ਰਤਾਪ ਸੂਰਜ ਗ੍ਰੰਥ ਦੇ ਕਰਤਾ ਭਾਈ ਸੰਤੋਖ ਜੀ ਨੇ ਵੀ ਇਹ ਪੋਥੀ ਗੁਰੂ ਜੀ ਦੇ ਸਫਰ ਉਲੀਕਣ ਲਈ ਵਰਤੀ ਜਾਪਦੀ ਹੈ।[2]

1672 ਈਸਵੀ ਦੇ[3] ਲਗ ਭਗ ਗੁਰੂ ਸਾਹਿਬ ਨੇ ਮਾਲਵੇ ਦਾ ਪਰਚਾਰ ਦੌਰਾ ਅਰੰਭ ਕੀਤਾ। ਅਨੰਦਪੁਰ ਸਾਹਿਬ ਤੋਂ ਚੱਲ ਕੇ ਕੀਰਤਪੁਰ, ਰੋਪੜ, ਦਾਦੂ ਮਾਜਰਾ, ਬਸੀ ਪਠਾਨਾ, ਨੌਲੱਖੇ, ਉਗਾਨੀਆ ਜਾਂ ਉਗਾਨਾ ਅਤੇ ਟਹਲਪੁਰ ਤੋਂ ਹੋ ਕੇ ਸੈਫਾਬਾਦ (ਮੌਜੂਦਾ ਪਟਿਆਲੇ ਕੋਲ) ਪੁੱਜ

1. ਦੀ ਸਿੱਖ ਰੀਲੀਜਨ, ਐਮ. ਏ. ਮੈਕਾਲਿਫ, ਜਿਲਦ ਚਾਰ, ਪੰਨਾ 356-57
2. ਵੇਖੋ ਭੂਮਿਕਾ ਮਾਲਵਾ ਦੇਸ਼ ਰਟਣ ਦੀ ਸਾਖੀ ਪੋਥੀ, ਖਾਲਸਾ ਸਮਾਚਾਰ, ਅੰਮ੍ਰਿਤਸਰ 1950, ਪੰਨਾ ਛ, ਜ
3. ਗਿਆਨੀ ਗਿਆਨ ਸਿੰਘ ਅਤੇ ਮੈਕਾਲਿਫ ਨੇ ਮਾਲਵੇ ਦਾ ਦੌਰਾ ਪਟਨਾ ਸਾਹਿਬ ਜਾਂਦਿਆਂ ਹੀ ਕੀਤਾ ਲਿਖਿਆ ਹੈ। ਪਰ ਇਹ ਦੌਰਾ 1669 ਈਸਵੀ ਤੋਂ ਪਿਛੋਂ ਕੀਤਾ ਜਾਪਦਾ ਹੈ ਜਦੋਂ ਔਰੰਗਜ਼ੇਬ ਨੇ ਹਿੰਦੂਆਂ ਦੇ ਮੰਦਰ ਢਾਹੁਣ ਦਾ ਹੁਕਮ ਜਾਰੀ ਕੀਤਾ। ਨਵੀਨ ਲੇਖਕਾਂ ਡਾ. ਫੌਜਾ ਸਿੰਘ ਤੇ ਡਾ. ਤਰਲੋਚਨ ਸਿੰਘ ਨੇ ਇਹ ਦੌਰਾ 1669 ਤੋਂ ਪਿਛੋਂ ਹੀ ਮੰਨਿਆ ਹੈ।

ਗਏ ।[1]

ਸੈਫਾਬਾਦ ਸੈਫ ਖਾਂ ਨੇ ਅਬਾਦ ਕੀਤਾ ਸੀ । ਮੁਗਲ ਰਾਜ ਵਿਚ ਇਸਦਾ ਰੁਤਬਾ ਪੰਜ ਹਜਾਰੀ ਸੀ । ਬੜੇ ਧਾਰਮਕ ਸੁਭਾ ਦਾ ਸੀ । ਗੁਰੂ ਜੀ ਉਸ ਦੇ ਬਾਗ ਵਿਚ ਜਾ ਠਹਿਰੇ । ਸਾਖੀ ਪੋਥੀ ਦਾ ਕਰਤਾ ਦਸਦਾ ਹੈ ਕਿ ਗੁਰੂ ਸਾਹਿਬ ਮਾਲਵਾ ਦੇਸ਼ ਰਟਨ ਵੇਲੇ ਸੈਫ ਖਾਂ ਕੋਲ ਠਹਿਰੇ । ਜਦੋਂ ਸੈਫ ਖਾਂ ਨੂੰ ਪਤਾ ਲੱਗਾ ਤਾਂ ਉਹ ਬਹੁਤ ਪ੍ਰਸੰਨ ਹੋਇਆ । ਸਾਖੀ ਪੋਥੀ ਦਾ ਕਰਤਾ ਲਿਖਦਾ ਹੈ : "ਉਸੀ ਵਖਤ ਲੇਕਰ ਮੇਵਿਓ ਕੀ ਡਾਲੀਆਂ ਲੰਗਰ ਨੂੰ ਰਸਤ ਮੰਗਵਾਇ ਆਪ ਗੁਰੂ ਜੀ ਨੂੰ ਆਇ ਮੱਥਾ ਟੇਕਿਆ । ਕਹਿਣ ਲੱਗਾ ਗੁਰੂ ਜੀ ਆਜ ਮੇਰਾ ਜਨਮ ਸਫਲ ਹੂਆ ਟਹਿਲ ਸੇਵਾ ਨੂੰ ਆਪਣੇ ਮਨੁੱਖ ਸਪੁਰਦ ਕੀਏ ਆਪ ਅੰਦਰ ਆਇਆ । ਆਇਕੇ ਗੁਰੂ ਜੀ ਦੇ ਨਮਿਤ ਅਸਥਾਨ ਬਣਾਉਣੇ । ਲਗਾ......।" ਫੇਰ ਕਿਹਾ "ਗੁਰੂ ਜੀ ਏਹਿ ਬਾਗ ਵਡੇ ਭਾਗ ਵਾਲਾ ਹੋਆ, ਗੁਰੂ ਜੀ ਆਪ ਅੰਦਰ ਚਰਨ ਪਾਵੋ ਧਾਮ ਪਵਿਤ੍ਰ ਕਰੋ ।" ਗੁਰੂ ਜੀ ਅੰਦਰ ਆਨ ਬੈਠੇ । ਮਹਾਰਾਜ ਕਰਮ ਸਿੰਘ ਨੇ ਇਸ ਅਸਥਾਨ ਦੀ ਸੇਵਾ ਕੀਤੀ ਹੈ । ਗੁਰੂ ਤੇਗ ਬਹਾਦਰ ਜੀ ਦੇ ਨਾਂ ਤੇ ਬਹਾਦਰਗੜ੍ਹ ਕਿਲਾ ਬਣਾਇਆ ਕਿਲੇ ਦੇ ਅੰਦਰ ਵੀ ਗੁਰੂ ਤੇਗ ਬਹਾਦਰ ਜੀ ਦਾ ਗੁਰਦਵਾਰਾ ਹੈ ਤੇ ਬਾਹਰ ਵੀ । ਸੈਫ ਖਾਂ ਦੀ ਬਣਾਈ ਹੋਈ ਮਸੀਤ ਵੀ ਮੌਜੂਦ ਹੈ । ਸਾਖੀ ਪੋਥੀ ਅਨੁਸਾਰ ਸੈਫ ਖਾਂ ਨੇ ਗੁਰੂ ਜੀ ਨੂੰ ਇਕ ਵਧੀਆ ਘੋੜਾ, ਮਾਤਾ ਜੀ ਦੀ ਸਵਾਰੀ ਲਈ ਰਥ ਤੇ ਭਾਰ ਆਦਿ ਚੁੱਕਣ ਲਈ ਊਠ ਦਿੱਤੇ । ਗੁਰੂ ਜੀ ਇਥੇ ਚਾਰ ਮਹੀਨੇ ਰਹੇ ਤੇ ਚੌਮਾਸਾ ਕਟਿਆ ਤੇ ਅਗੇ ਨੂੰ ਚਲ ਪਏ ।[2]

ਸੈਫਾਬਾਦ ਤੋਂ ਪਿਛੋਂ ਗੁਰੂ ਸਾਹਿਬ ਬਠਿੰਡੇ ਵਾਲੇ ਪਾਸੇ ਮੁੜ ਪਏ । ਰਸਤੇ ਵਿਚ ਇਨ੍ਹਾਂ ਅਸਥਾਨਾਂ ਤੇ ਆਪ ਦੇ ਯਾਦਗਾਰੀ ਗੁਰਦਵਾਰੇ ਮਿਲਦੇ ਹਨ :—

ਲੰਗ :— ਤਹਿਸੀਲ ਫਤੇਹਗੜ੍ਹ ਸਾਹਿਬ (ਸਰਹੰਦ) ਥਾਣਾ ਮੂਲੇਪੁਰ ਵਿਚ ਲੰਗ ਪਿੰਡ ਪਟਿਆਲਾ ਰੇਲਵੇ ਸਟੇਸ਼ਨ ਤੋਂ ਸਤ ਮੀਲ ਉੱਤਰ ਵੱਲ ਹੈ । ਪਿੰਡ ਤੋਂ ਲਹਿੰਦੇ ਵੱਲ ਗੁਰੂ ਸਾਹਿਬ ਦਾ ਛੋਟਾ ਜਿਹਾ ਗੁਰਦਵਾਰਾ ਹੈ ।

ਸੀਭੋੜ :— ਇਹ ਪਿੰਡ ਵੀ ਮੂਲੇਪੁਰ ਥਾਣੇ ਵਿਚ ਸੀ । ਇਹ ਅਸਥਾਨ ਧਬਲਾਨ ਰੇਲਵੇ ਸਟੇਸ਼ਨ ਤੋਂ ਚਾਰ ਮੀਲ ਹੈ । ਪਟਿਆਲਾ ਰਿਆਸਤ ਵੱਲੋਂ ਗੁਰਦਵਾਰੇ ਦੇ ਨਾਂ ਜ਼ਮੀਨ ਹੈ ।

ਰੋਹਟਾ :— ਇਥੇ ਗੁਰੂ ਸਾਹਿਬ ਸੀਭੋੜ ਤੋਂ ਆਏ । ਇਹ ਮੌਜੂਦਾ ਤਹਿਸੀਲ ਨਾਭਾ ਵਿਚ ਹੈ । ਰੇਲਵੇ ਸਟੇਸ਼ਨ ਨਾਭੇ ਤੋਂ ਤਿੰਨ ਮੀਲ ਪੂਰਬ ਵੱਲ ਹੈ । ਪਹਿਲਾਂ ਇਥੇ ਮੰਜੀ ਸਾਹਿਬ ਗੁਰਦਵਾਰਾ ਸੀ ਫੇਰ ਸਿੱਖਾਂ ਨੇ ਉਦਮ ਕਰਕੇ 1920 ਈਸਵੀ ਵਿਚ ਸੁੰਦਰ ਗੁਰਦਵਾਰਾ ਬਣਾਇਆ ਹੈ ।

ਰਾਜੋਮਾਜਰਾ :— ਇਹ ਮੌਜੂਦਾ ਜ਼ਿਲਾ ਸੰਗਰੂਰ ਵਿਚ ਧੂਰੀ ਸਟੇਸ਼ਨ ਤੋਂ ਚਾਰ ਮੀਲ ਦੱਖਣ ਪੱਛਮ ਵੱਲ ਹੈ । ਪਿੰਡ ਦੇ ਉਤਰ-ਪੂਰਬ ਵੱਲ ਗੁਰਦਵਾਰਾ ਹੈ । ਪਹਿਲਾਂ ਇਹ ਇਲਾਕਾ ਪਟਿਆਲਾ ਰਿਆਸਤ ਵਿਚ ਸੀ । ਗੁਰੂ ਸਾਹਿਬ ਦੇ ਪਧਾਰਨ ਦਾ ਅਸਥਾਨ ਸੁਰੱਖਿਅਤ ਹੈ ।[3]

ਮੂਲੋਮਾਜਰਾ ਜਾਂ ਮੂਲੋਵਾਲ :— ਮੌਜੂਦਾ ਜ਼ਿਲਾ ਸੰਗਰੂਰ ਵਿਚ ਸ਼ੇਰਪੁਰ ਥਾਣੇ ਵਿਚ ਰੇਲਵੇ ਸਟੇਸ਼ਨ ਤੋਂ ਇਕ ਮੀਲ ਦੱਖਣ ਵੱਲ ਹੈ । ਸਾਖੀ ਪੋਥੀ ਵਿਚ ਇਥੋਂ ਦੀ ਸਾਖੀ ਇਸ ਤਰ੍ਹਾਂ ਅੰਕਤ ਹੈ : "ਆਗੇ ਡੇਰਾ ਕਰੀ ਜਾਂਦੇ ਥੇ ਮੂਲੋਵਾਲ ਕੇ ਕੂਏ ਪਰ ਜਾ ਖੜੇ ਹੋਏ ਬਚਨ ਹੋਇਆ 'ਜਲ ਲਿਆਵੋ ਛਕਣ ਨੂੰ' ਉਥੇ ਜ਼ਿਮੀਦਾਰ ਬੈਠੇ ਸਨ ਕਹਿੰਦੇ ਇਸ ਕਾ ਜਲ ਖਾਰਾ ਹੈ । ਖੂਹ ਉਤੇ ਮੋੜੇ

1. ਇਸ ਰਸਤੇ ਦਾ ਵਿਸਥਾਰ ਪੂਰਬ ਦੇ ਸਫ਼ਰ ਵਿਚ ਦਿੱਤਾ ਹੈ ।
2. ਮਾਲਵਾ ਦੇਸ਼ ਰਟਨ ਦੀ ਸਾਖੀ ਪੋਥੀ, ਖਾਲਸਾ ਸਮਾਚਾਰ, ਅੰਮ੍ਰਿਤਸਰ ਪੰਨਾ 2—5
3. ਲੰਗ, ਸੀਭੜੋ, ਰੋਹਟਾ, ਰਾਜੋਮਾਜਰਾ ਦਾ ਹਾਲ ਮਹਾਂ ਕੋਸ਼, ਭਾਈ ਕਾਹਨ ਸਿੰਘ ਨਾਭਾ ਦੇ ਆਧਾਰ ਤੇ ਲਿਖਿਆ ਹੈ ।

ਦਿਤੇ ਹੋਏ ਹਨਿ । ਗੁਰੂ ਜੀ ਨੇ ਕਿਹਾ ਮੋੜੇ ਉਤੋਂ ਲਾਹਿਕੇ ਲਿਆਵੋ ਜਲੁ' । ਸਿਖਾਂ ਨੇ ਖੂਹ ਉਤੇ ਮੋੜੇ ਲਾਹਕੇ ਆਂਦਾ ਜਲ । ਗੁਰੂ ਜੀ ਨੇ ਚੁਲਾ ਕੀਤਾ ਮੂਹ ਧੋਤਾ । ਬਚਨ ਕੀਤਾ 'ਜਲ ਤਾਂ ਮਿਠਾ ਹੈ' । ਜਲ ਮਿਠਾ ਹੋਇਆ[1] ।''

ਸੇਖਾ :—ਮੂਲੋਵਾਲ ਤੋਂ ਪੰਜ ਮੀਲ ਰੇਲਵੇ ਸਟੇਸ਼ਨ ਸੇਖਾ ਤੋਂ ਇਕ ਮੀਲ ਦੱਖਣ ਵਲ ਹੈ। ਪਿੰਡ ਤੋਂ ਪੂਰਬ ਵੱਲ ਇਕ ਫਰਲਾਂਗ ਤੇ ਗੁਰਦਵਾਰਾ ਹੈ । ਇਸ ਥਾਂ ਸ੍ਰੀ ਗੁਰੂ ਜੀ ਦੇ ਦੋ ਗੁਰਦਵਾਰੇ ਹਨ । ਪਿੰਡ ਤੋਂ ਅੱਧ ਮੀਲ ਪੱਛਮ ਵੱਲ ਮੰਜੀ ਸਾਹਿਬ ਹੈ । ਇਥੇ ਗੁਰੂ ਸਾਹਿਬ ਇਕ ਮਾਈ ਦਾ ਪ੍ਰੇਮ ਵੇਖਕੇ ਦੁੱਧ ਛਕਣ ਲਈ ਠਹਿਰ ਗਏ ਸਨ ।[2]

ਖੀਵਾ[3] :—ਇਸ ਤੋਂ ਅਗੇ ਗੁਰੂ ਸਾਹਿਬ ਹਢਿਆਏ ਤੇ ਫੇਰ ਧੌਲੇ ਕੇ ਸੋਹੀਵਾਲ ਤੋਂ ਹੋ ਕੇ ਦਿਲਵੀਂ ਤੇ ਡਿਖੀ ਆਏ । ਇਨ੍ਹਾਂ ਸਭ ਥਾਵਾਂ ਤੇ ਗੁਰੂ ਜੀ ਦੇ ਯਾਦਗਾਰੀ ਗੁਰਦਵਾਰੇ ਹਨ । ਇਸ ਤੋਂ ਮਾਈਸਰ ਖਾਨਾ, ਪੰਧਹਰੀ, ਅਲੀਸ਼ੇਰ, ਜੋਗੇ ਤੇ ਭੂਪਾਲੀ ਤੋਂ ਹੋ ਕੇ ਖੀਵੇ ਆ ਗਏ । ਸਾਖੀ ਪੋਥੀ ਦੇ ਕਰਤਾ ਨੇ ਖੀਵੇ ਦੀ ਸਾਖੀ ਇਸ ਤਰ੍ਹਾਂ ਲਿਖੀ ਹੈ : ''ਇਕ ਜਟੁ ਸਿੰਘਾ ਨਾਉ ਥੀ ਜਾ ਬੈਠਾ ਗੁਰੂ ਜੀ ਪਾਸ । ਡੇਰਾ ਕਰਵਾਇਆ, ਆਸ ਪਠੇ ਕੀ ਲਕੜੀ ਭਾਂਡੇ ਕੀ ਟਹਿਲ ਕੀਤੀ । ਫੇਰਿ ਉਠਿ ਚਲਿਆ । ਗੁਰੂ ਜੀ ਕਹਿੰਦੇ 'ਕਿਉ ਜਾਂਦਾ ਹੈ, ਬੈਠ' ਉਨਿ ਆਖਿਆ ਮੁੰਡੇ ਦੀ ਸਗਾਈ ਹੋਈ ਹੈ ਪਿੰਡ ਵਿਚ ਸਕਰ ਵੰਡੀਦੀ ਹੈ ਭਾਈਚਾਰੇ ਸਦਿਆ ਹੈ । ਗੁਰੂ ਜੀ ਕਹਿਆ ''ਤੂੰ ਤਾਂ ਗੁਰੂ ਕੀ ਟਹਿਲ ਵਿਚ ਹੈ, ਟਹਿਲ ਕਰ, ਤੇਰੇ ਦੋ ਵਰਤਾਰੇ ਹੋਏ ਅਜ ਤੇ'' । ਜਿਚਰ ਤੱਕ ਉਹ ਰਹਿਆ ਦੋ ਵਰਤਾਰੇ ਮਿਲਦੇ ਰਹੇ[4] ।''

ਬਠਿੰਡਾ :—ਫੇਰ ਭਿਖੀ, ਮੌੜ ਤੋਂ ਹੋ ਕੇ ਤਲਵੰਡੀ ਆ ਗਏ ਤੇ ਫੇਰ ਬਠਿੰਡੇ । ਸਾਖੀ ਪੋਥੀ ਵਿਚ ਬਠਿੰਡੇ ਬਾਰੇ ਇਸ ਤਰ੍ਹਾਂ ਵਾਰਤਾ ਦਿਤੀ ਹੈ : ''ਗੁਰੂ ਜੀ ਸ਼ਿਕਾਰ ਚੜੇ ਸਨ । ਪੰਜ ਕੋਹਾਂ ਤੇ ਬਠਿੰਡਾ ਵੇਖਿਆ । ਗੁਰੂ ਜੀ ਨੇ ਕਹਿਆ 'ਏਹ ਉਚੇ ਥਾਇ ਕਿਆ ਹੈ ਦਿਸਦਾ ? ਸਿਖਾ ਕਹਿਆ ''ਜੀ ਬਟਿੰਡਾਂ'' । ਚਲੇ ਖੇਡਦੇ ਖੇਡਦੇ ਜਾਇ ਪਹੁਤੇ । ਦੇਖਕੇ ਗੁਰੂ ਜੀ ਨੇ ਕਹਿਆ, ਵਡੀ ਜਗਾ ਹੈ, ਨੌ ਦਿਨ ਰਹੇ ।[5]

ਸੂਲੀਸਾਹ :—ਇਹ ਗੁਰਦਵਾਰਾ ਧਰਮ ਦੇ ਕੋਟ ਨਗਰ ਤੋਂ ਪੌਣੇ ਮੀਲ ਤੇ ਹੈ । ਇਥੇ ਗੁਰੂ ਸਾਹਿਬ ਦੇ ਘੋੜੇ ਦਾ ਚੋਰ ਆਪਣੀ ਕਰਨੀ ਤੇ ਪਛਤਾਉਂਦਾ ਹੋਇਆ ਜੰਡ ਬਿਰਛ ਦੇ ਸੁੱਕੇ ਟਾਹਣੇ ਨਾਲ ਪੇਟ ਪਾੜ ਕੇ ਮੋਇਆ ਸੀ ਜਿਸ ਕਰਕੇ ਨਾਉਂ ਸੂਲੀਸਾਰ ਪ੍ਰਸਿਧ ਹੋ ਗਿਆ ਹੈ । ਹੁਣ ਜ਼ਿਲਾ ਸੰਗਰੂਰ ਵਿਚ ਹੈ ।

ਬਛੋਆਣੇ :—ਸੂਲੀਸਾਰ ਤੋਂ ਬਰੇ ਤੇ ਬਰੇ ਤੋਂ ਬਛੋਆਣੇ ਗੁਰੂ ਜੀ ਪਧਾਰੇ । ਇਹ ਪਿੰਡ ਅਜ ਕਲ ਜ਼ਿਲਾ ਹਿਸਾਰ (ਹਰਿਆਣਾ) ਵਿਚ ਹੈ । ਇਥੇ ਗੁਰੂ ਤੇਗ ਬਹਾਦਰ ਜੀ ਦਾ ਗੁਰਦਵਾਰਾ ਹੈ । ਸਾਖੀ ਪੋਥੀ ਵਿਚ ਲਿਖਿਆ ਹੈ: ''ਪਿਪਲ ਕੀ ਛਾਇ ਡੇਰਾ ਹੋਇਆ । ਤਲਾਓ ਕੇ ਕਿਨਾਰੇ ਵੱਡੀ ਢਾਬ ਹੈਗੀ । ਗੁਰੂ ਜੀ ਨੇ ਡੇਰਾ ਸਤ ਦਿਨ ਰਖਿਆ । ਗੁਰੂ ਜੀ ਨਾਲ ਬਹੁਤ ਸੰਗਤਾਂ ਸਨਿ ਜੀ । ਲਸੀ ਨੂੰ ਮਹੀ ਬਹੁਤ ਸਨ ।''[6]

---

1. ਸਾਖੀ ਪੋਥੀ, ਪੰਨਾ 6
2. ਮਹਾਂ ਕੋਸ਼, ਭਾਈ ਕਾਹਨ ਸਿੰਘ
3. ਖੀਵਾ ਥਾਣਾ ਮਾਨਸਾ ਵਿਚ ਇਕ ਨਗਰ ਜੋ ਰਿਆਸਤ ਪਟਿਆਲਾ ਵਿਚ ਸੀ । ਇਥੇ ਨੌਵੇਂ ਪਾਤਸ਼ਾਹ ਦਾ ਗੁਰਦਵਾਰਾ ਹੈ ।
4, ਸਾਖੀ ਪੋਥੀ, ਪੰਨਾ 14
5, ਉਕਤ ਪੰਨਾ 22-23
6 ਸਾਖੀ ਪੋਥੀ, ਪੰਨਾ 15

ਧਮਧਾਨ : — ਬਛੋਆਨੇ ਤੋਂ ਗੋਬਿੰਦਪੁਰ, ਗਾਗੋ, ਗੁਰਨੀ, ਅਤੇ ਮਕਰੋੜ ਦੇ ਨਗਰਾਂ ਤੋਂ ਹੁੰਦੇ ਹੋਏ ਧਮਧਾਨ ਪੁੱਜੇ। ਧਮਧਾਨ ਤਹਿਸੀਲ ਨਰਵਾਣਾ ਜ਼ਿਲਾ ਹਿਸਾਰ ਵਿਚੰ ਹੈ। ਗੁਰਦਵਾਰਾ ਰੇਲਵੇ ਸਟੇਸ਼ਨ ਤੋਂ ਇਕ ਮੀਲ ਦੀ ਵਿੱਥ ਤੇ ਹੈ। ਇਥੋਂ ਦੇ ਵਸਨੀਕ ਦਗੋ ਨੇ ਗੁਰੂ ਸਾਹਿਬ ਨੂੰ ਦੁਧ ਭੇਟਾ ਕੀਤਾ। ਗੁਰੂ ਸਾਹਿਬ ਨੇ ਲੋਕਾਂ ਦੇ ਹਿਤ ਲਈ ਖੂਹ ਲਵਾਇਆ।[1] ਪਹਿਲਾਂ ਇਹ ਇਲਾਕਾ ਪਟਿਆਲਾ ਰਿਆਸਤ ਵਿਚ ਸੀ। ਇਸ ਲਈ ਗੁਰਦਵਾਰੇ ਦੀ ਸੇਵਾ ਮਹਾਰਾਜਾ ਕਰਮ ਸਿੰਘ ਨੇ ਕਰਵਾਈ।

ਧਮਧਾਨ ਤੋਂ ਗੁਰੂ ਸਾਹਿਬ ਵਾਪਸ ਆ ਗਏ।

---

1. ਮਹਾਂ ਕੋਸ਼, ਭਾਈ ਕਾਹਨ ਸਿੰਘ

# ਗੁਰੂ ਤੇਗ ਬਹਾਦਰ ਜੀ : ਜੀਵਨ, ਸ਼ਹੀਦੀ ਤੇ ਉਸ ਦਾ ਸਿਖ ਸੰਗਤਾਂ ਪੁਰ ਅਸਰ

ਭਾਈ ਜੋਧ ਸਿੰਘ

ਛੇਵੇਂ ਸਤਿਗੁਰੂ ਹਰਿਗੋਬਿੰਦ ਜੀ ਦੇ ਤਿੰਨ ਮਹਲ ਸਨ। ਮਾਤਾ ਦਮੋਦਰੀ ਜੀ, ਮਾਤਾ ਮਰਵਾਹੀ ਜੀ ਅਤੇ ਮਾਤਾ ਨਾਨਕੀ ਜੀ। ਆਪ ਦੇ ਸਭ ਤੋਂ ਵੱਡੇ ਸਾਹਿਬਜ਼ਾਦੇ ਬਾਬਾ ਗੁਰਦਿੱਤਾ ਜੀ ਕਤੱਕ ਪੂਰਨਮਾਸ਼ੀ ਸੰਮਤ 1670 (1613 ਈਸਵੀ ਸੰਨ) ਵਿਚ ਆਪਣੇ ਮਾਸੜ ਦੇ ਗ੍ਰਿਹ ਡਰੋਲੀ ਵਿਚ ਮਾਤਾ ਦਮੋਦਰੀ ਦੀ ਕੁਖੋਂ ਜਨਮੇ। ਇਨ੍ਹਾਂ ਤੋਂ ਮਗਰੋਂ ਇਕ ਬੀਬੀ ਪੈਦਾ ਹੋਈ ਜਿਸ ਦਾ ਨਾਮ ਬੀਰੋ ਰਖਿਆ ਗਇਆ। ਮਾਤਾ ਮਰਵਾਹੀ ਜੀ ਨੇ ਹਾੜ ਸੰਮਤ 1674 ਵਿਚ ਬਾਬਾ ਸੂਰਜ ਮਲ ਜੀ ਨੂੰ ਜਨਮ ਦਿੱਤਾ। ਮਾਤਾ ਨਾਨਕੀ ਜੀ ਦੇ ਪੇਟੋਂ ਤਿੰਨ ਲੜਕੇ ਜਨਮੇ, ਬਾਬਾ ਅਣੀ ਰਾਏ ਜੀ ਸੋਮਵਾਰ 16 ਮਘੱਰ ਸੰਮਤ 1675 ਨੂੰ ਪ੍ਰਗਟੇ। ਕਤੱਕ ਪੂਰਨਮਾਸ਼ੀ ਬੁਧਵਾਰ ਸੰਮਤ 1677 ਬਾਬਾ ਅਟਲ ਰਾਇ ਜੀ ਨੇ ਜ਼ਨਮ ਲਇਆ ਅਤੇ ਵੈਸਾਖ ਵਦੀ ਪੰਚਮੀ ਸੰਮਤ 1679 (1622 ਸੰਨ ਈਸਵੀ) ਵਿਚ ਬਾਬਾ ਤੇਗ ਬਹਾਦਰ ਜੀ ਦਾ ਜਨਮ ਹੋਇਆ। ਬਾਬਾ ਤੇਗ ਬਹਾਦਰ ਜੀ ਛੇਵੇਂ ਗੁਰੂ ਜੀ ਦੇ ਸਭ ਤੋਂ ਛੋਟੇ ਸਾਹਿਬਜ਼ਾਦੇ ਸਨ। ਆਪ ਗੁਰੂ ਕੇ ਮਹਲ, ਸ੍ਰੀ ਅੰਮ੍ਰਿਤਸਰ ਜੀ ਵਿਚ ਪੈਦਾ ਹੋਏ। ਮਿਸਟਰ ਮੈਕਾਲਿਫ ਨੇ ਗੁਰੂ ਜੀ ਦੀ ਜਨਮ ਸਾਖੀ ਵਿਚ ਉਨ੍ਹਾਂ ਦੇ ਪੈਦਾ ਹੋਣ ਦਾ ਸੰਮਤ 1679 ਦਿੱਤਾ ਹੈ। ਪਰ ਡਾ. ਫੌਜਾ ਸਿੰਘ ਜੋ ਪੰਜਾਬੀ ਯੂਨੀਵਰਸਿਟੀ, ਪਟਿਆਲਾ ਵਿਚ ਇਤਿਹਾਸ ਖੋਜ ਵਿਭਾਗ ਦੇ ਅਧਿਅਕਸ਼ ਹਨ ਉਨ੍ਹਾਂ ਦੇ ਜਨਮ ਲੈਣ ਦਾ ਸੰਮਤ 1678 (1621 ਈਸਵੀ ਸਨ) ਮੰਨਦੇ ਹਨ। ਜੇ ਬਾਬਾ ਅਣੀ ਰਾਇ ਅਤੇ ਅਟਲ ਰਾਇ ਜੀ ਦੇ ਜਨਮ ਸੰਮਤਾਂ ਨੂੰ ਠੀਕ ਮੰਨੀਏ ਤਾਂ ਮੈਕਾਲਿਫ ਵਾਲਾ ਸੰਮਤ ਹੀ ਠੀਕ ਜਚਦਾ ਹੈ।

ਗੁਰ ਬਿਲਾਸ ਛੇਵੀਂ ਪਾਤਸ਼ਾਹੀ ਦੇ ਲੇਖਕ ਦੀ ਲਿਖਤ ਅਨੁਸਾਰ ਛੇਵੇਂ ਗੁਰੂ ਜੀ ਨੇ ਅਕਾਲ ਪੁਰਖ ਪਾਸ ਅਰਦਾਸ ਕੀਤੀ ਕਿ ਉਹ ਬਾਲਕ ਨੂੰ ਅਮਿਤ ਦਲੇਰੀ ਬਖਸ਼ੇ ਤਾਂ ਉਹ ਬਦੀ ਦਾ ਮੁਕਾਬਲਾ ਹੌਸਲੇ ਨਾਲ ਕਰ ਸਕੇ ਅਤੇ ਆਪਣੀ ਜ਼ਿੰਦਗੀ ਦੇ ਅੰਤਮ ਸਵਾਸ ਤੀਕ ਸੱਚ ਅਤੇ ਧਰਮ ਦੀ ਅਸਥਾਪਨਾ ਵਿਚ ਤਤਪਰ ਰਹੇ।

ਜਹਾਂਗੀਰ ਸ਼ਹਿਨਸ਼ਾਹ ਹਿੰਦ ਅਤੇ ਛੇਵੇਂ ਗੁਰੂ ਜੀ ਵਿਚਕਾਰ ਜੋ ਗਲਤਫਹਮੀ ਚੰਦੂ ਸ਼ਾਹੀ ਨੇ ਪਾਣ ਦਾ ਜਤਨ ਕੀਤਾ ਸੀ ਉਹ ਬਾਬਾ ਤੇਗ ਬਹਾਦਰ ਜੀ ਦੇ ਜਨਮ ਤੀਕ ਦੂਰ ਹੋ ਚੁਕੀ ਸੀ। ਇਸ ਲਈ ਗੁਰੂ ਜੀ ਹੁਣ ਖੁਲ੍ਹੇ ਦੌਰੇ ਧਰਮ ਪਰਚਾਰ ਦੇ ਕਰਨ ਲਗ ਪਏ। ਸਾਹਿਬਜ਼ਾਦੇ ਤੇਗ ਬਹਾਦਰ ਜੀ ਦੀ ਜਨਮ ਤੋਂ ਹੀ ਧਰਮ ਵੱਲ ਬਹੁਤ ਰੁਚੀ ਸੀ। ਉਹ ਜਦੋਂ ਸਿਆਣੇ ਹੋਏ ਆਪਣੇ ਪਿਤਾ ਨਾਲ ਇਨ੍ਹਾਂ ਦੌਰਿਆਂ ਵਿਚ ਸ਼ਾਮਲ ਹੁੰਦੇ। ਭਾਈ ਗੁਰਦਾਸ ਜੀ ਜੋ ਇਨ੍ਹਾਂ ਦੇ ਧਰਮ ਸਿਖਿਅਕ ਸਨ ਉਹ ਵੀ ਨਾਲ ਹੁੰਦੇ ਇਸ ਲਈ ਉਨ੍ਹਾਂ ਦੀ ਧਾਰਮਿਕ ਸਿਖਿਆ ਵਿਚ ਕੋਈ ਵਿਘਨ ਨਾ ਪੈਂਦਾ। ਗੁਰੂ ਜੀ ਉਨ੍ਹਾਂ ਨੂੰ ਸ਼ਿਕਾਰ ਵਿਚ ਵੀ ਨਾਲ ਲੈ ਜਾਂਦੇ ਅਤੇ ਜੰਗ ਦੇ ਹੁਨਰਾਂ ਦੀ ਸਿਖਲਾਈ ਦਾ ਪ੍ਰਬੰਧ ਵੀ ਚੰਗੀ ਤਰ੍ਹਾਂ ਕੀਤਾ ਹੋਇਆ ਸੀ ਜਿਸ ਦੀ ਨੁਮਾਇਸ਼ ਉਨ੍ਹਾਂ ਨੇ ਕਰਤਾਰਪੁਰ ਦੇ ਯੁੱਧ ਵਿਚ ਬੜੀ ਕਾਮਯਾਬੀ ਨਾਲ ਕੀਤੀ। ਇਕ ਰਵਾਇਤ ਇਹ ਹੈ ਕਿ ਉਨ੍ਹਾਂ ਦੇ ਛੋਟੀ ਉਮਰ ਵਿਚ ਹੀ ਚੌਂਕੜੀ ਮਾਰ ਕੇ ਬਾਣੀ ਦਾ ਪਾਠ ਕਰਨ ਅਤੇ ਨਾਮ ਜਪਣ ਦੀ ਰੁਚੀ ਵੇਖ ਕੇ ਉਨ੍ਹਾਂ ਦਾ ਨਾਮ ਤਿਆਗ ਮਲ ਪੈ ਗਇਆ ਸੀ। ਪਰ ਕਰਤਾਰਪੁਰ ਦੇ ਯੁੱਧ ਵਿਚ ਉਨ੍ਹਾਂ ਦੀ ਬਹਾਦਰੀ ਵੇਖ ਕੇ ਛੇਵੇਂ ਗੁਰੂ ਜੀ ਨੇ ਉਨ੍ਹਾਂ ਦਾ ਨਾਮ ਤੇਗ ਬਹਾਦਰ ਵਿਚ ਬਦਲ ਦਿੱਤਾ। ਸਿਖ ਇਤਿਹਾਸਕਾਰਾਂ ਨੇ ਲਿਖਿਆ ਹੈ ਕਿ ਉਨ੍ਹਾਂ ਦੀ ਮਾਤਾ ਨਾਨਕੀ ਜੀ ਆਪਣੇ ਚੁਬਾਰੇ ਉਤੇ ਉਨ੍ਹਾਂ ਦੇ ਬਹਾਦਰੀ ਨਾਲ ਦੁਸ਼ਮਣਾਂ ਤੇ ਟੁਟ ਪੈਣ ਅਤੇ ਨਾਸ ਕਰਨ ਨੂੰ

ਵੇਖ ਵੇਖ ਪ੍ਰਸੰਨ ਹੋ ਰਹੇ ਸਨ।

ਲਾਲ ਚੰਦ ਜੀ ਲਖਨੌਰ ਦਾ ਰਹਿਣ ਵਾਲਾ ਕਰਤਾਰਪੁਰ ਜੋ ਬਿਆਸ ਨਦੀ ਤੋਂ ਥੋੜੀ ਦੂਰ ਸੀ ਦੇ ਨਵੇਂ ਵਸਾਏ ਜਾਣ ਕਾਰਨ ਆਪਣੇ ਇਕ ਪੁੱਤਰ ਕਿਰਪਾਲ ਸਣੇ ਆਪਣਾ ਕੰਮ ਧੰਧਾ ਇਥੇ ਆ ਕੇ ਕਰਨ ਲਗ ਪਇਆ ਸੀ। ਉਸ ਨੇ ਆਪਣੀ ਲੜਕੀ ਗੁਜਰੀ ਦਾ ਨਾਤਾ ਬਾਬਾ ਤੇਗ ਬਹਾਦਰ ਲਈ ਛੇਵੇਂ ਗੁਰੂ ਦੇ ਪੇਸ਼ ਕੀਤਾ। ਛੇਤੀ ਹੀ ਵਿਆਹ ਵੀ ਹੋ ਗਇਆ। ਕਿਉਂਕਿ ਲਾਲ ਚੰਦ ਜੀ ਦਾ ਦੂਜਾ ਪੁੱਤਰ ਮਿਹਰ ਚੰਦ ਲਖਨੌਰ ਹੀ ਰਹਿਆ ਇਸ ਲਈ ਬਾਬਾ ਜੀ ਤੇ ਮਾਤਾ ਜੀ ਦਾ ਲਖਨੌਰ ਜਾਣਾ ਕਈ ਵੇਰ ਹੋਇਆ।

ਬਾਬਾ ਅਟਲ ਰਾਇ ਦਸ ਵਦੀ ਸੰਮਤ 1685 ਨੂੰ ਚਲਾਣਾ ਕਰ ਗਏ। ਇਤਿਹਾਸਕਾਰਾਂ ਨੇ ਇਹ ਦਸਿਆ ਹੈ ਕਿ ਉਨ੍ਹਾਂ ਆਪਣੇ ਇਕ ਸਾਥੀ ਜੋ ਉਨ੍ਹਾਂ ਨਾਲ ਖੇਡਦਾ ਹੁੰਦਾ ਸੀ ਅਤੇ ਅਣ-ਚੇਤੀ ਸਪ ਲੜ ਜਾਣ ਨਾਲ ਮਰ ਗਇਆ ਸੀ, ਨੂੰ ਮੁੜ ਜਿਵਾ ਦਿੱਤਾ। ਇਹ ਕਰਾਮਾਤ ਦਸਣ ਕਾਰਨ ਗੁਰੂ ਛੇਵੀਂ ਪਾਤਸ਼ਾਹੀ ਨੇ ਉਨ੍ਹਾਂ ਨੂੰ ਕਹਿਆ ਕਿ ਅਸਾਂ ਸਿਖਾਂ ਨੂੰ ਭਾਣਾ ਮੰਨਣਾ ਸਿਖਣਾ ਹੈ। ਤੁਸਾਂ ਜੋ ਕੁਝ ਕੀਤਾ ਹੈ ਉਸ ਦਾ ਫਲ ਇਹ ਨਿਕਲੇਗਾ ਕਿ ਲੋਕ ਮੁਰਦੇ ਲੈ ਕੇ ਸਾਡੇ ਬੂਹੇ ਆ ਬੈਠਣਗੇ ਤੇ ਕਰਾਮਾਤਾਂ ਮੰਗਣਗੇ। ਅਸਾਂ ਇਹ ਕਰਨਾ ਨਹੀਂ। ਸੋ ਤੁਸੀਂ ਸਾਡੀ ਥਾਂ ਗਦੀ ਲੈ ਲਵੋ। ਬਾਬਾ ਜੀ ਨੇ ਅਰਜ਼ ਕੀਤੀ ਕਿ ਅਸਾਂ ਜੋ ਭੁਲ ਕੀਤੀ ਹੈ ਉਸ ਦਾ ਖਮਿਆਜ਼ਾ ਭੁਗਤਣ ਨੂੰ ਤਿਆਰ ਹਾਂ। ਮਿਤ੍ਰ ਦੀ ਥਾਂ ਆਪਣੀ ਜਾਨ ਦੇ ਦੇਵਾਂਗੇ। ਇਤਨਾ ਕਹਿ ਕੇ ਮੱਥਾ ਟੇਕ ਕੇ ਉਸ ਥਾਂ ਜਾ ਬੈਠੇ ਜਿਥੇ ਅਜ ਕਲ ਬਾਬਾ ਅਟਲ ਜੀ ਦਾ ਸ਼ਾਨਦਾਰ ਮੰਦਰ ਬਣਿਆ ਹੋਇਆ ਹੈ ਅਤੇ ਬਾਣੀ ਦਾ ਪਾਠ ਕਰਦੇ ਪਰਮਾਤਮਾ ਵਿਚ ਲਿਵ ਜੋੜ ਕੇ ਆਪਣੀ ਦੇਹੀ ਤਿਆਗ ਦਿਤੀ। ਬਾਬਾ ਅਣੀ ਰਾਇ ਤਾਂ ਬੰਦਗੀ ਵਿਚ ਇਤਨੇ ਮਸਤ ਰਹਿੰਦੇ ਸਨ ਕਿ ਉਨ੍ਹਾਂ ਦਾ ਹੋਰ ਕਾਰ ਵਿਹਾਰ ਨਾਲ ਕੋਈ ਸਰੋਕਾਰ ਨਹੀਂ ਸੀ। ਉਨ੍ਹਾਂ ਨੇ ਆਪਣੀ ਦੇਹ ਕੀਰਤਪੁਰ ਤਿਆਗੀ ਜਿਥੇ ਉਨ੍ਹਾਂ ਦਾ ਦੇਹੁਰਾ ਬਣਿਆ ਹੋਇਆ ਹੈ।

ਬਾਬਾ ਗੁਰਦਿੱਤਾ ਜੀ ਸਤਿਗੁਰਾਂ ਦੇ ਹੁਕਮ ਅਨੁਸਾਰ ਕੀਰਤਪੁਰ ਨਿਵਾਸ ਕਰਦੇ ਸਨ। ਇਕ ਦਿਨ ਸ਼ਿਕਾਰ ਵਿਚ ਉਨ੍ਹਾਂ ਤੋਂ ਗਊ ਹਤਿਆ ਹੋ ਗਈ। ਗਵਾਲਿਆਂ ਦੇ ਜ਼ੋਰ ਦੇਣ ਤੇ ਉਨ੍ਹਾਂ ਉਸਨੂੰ ਜਿੰਦਾ ਕਰ ਦਿੱਤਾ। ਜਿਸ ਪੁਰ ਗੁਰੂ ਹਰਿਗੋਬਿੰਦ ਜੀ ਨੇ ਆਪਣੀ ਨਾਰਾਜ਼ਗੀ ਪ੍ਰਗਟ ਕੀਤੀ ਅਤੇ ਉਨ੍ਹਾਂ ਵੀ ਬਾਬਾ ਅਟਲ ਰਾਏ ਵਾਂਗ 1638 ਸੰਨ ਈਸਵੀ ਵਿਚ ਆਪਣੇ ਪ੍ਰਾਨ ਦਿੱਤੇ। ਉਨ੍ਹਾਂ ਦੇ ਦੋ ਲੜਕੇ ਸਨ, ਧੀਰ ਮਲ ਅਤੇ ਹਰਿ ਰਾਇ। ਧੀਰ ਮਲ ਨੇ ਕਰਤਾਰਪੁਰ ਦੀ ਲੜਾਈ ਵਿਚ ਗਦਾਰੀ ਕੀਤੀ ਸੀ। ਸੋ ਗੁਰੂ ਹਰਿਗੋਬਿੰਦ ਜੀ ਨੇ ਹਰਿ ਰਾਇ ਜੀ ਨੂੰ ਗੁਰ ਗਦੀ ਸੌਂਪ ਦਿੱਤੀ। ਇਹ ਘਟਨਾ 1644 ਸੰਨ ਦੀ ਹੈ।

ਮਾਤਾ ਨਾਨਕੀ ਜੀ ਆਪਣੇ ਲੜਕੇ ਬਾਬਾ ਤੇਗ ਬਹਾਦਰ ਜੀ ਅਤੇ ਨੌਂਹ ਮਾਤਾ ਗੁਜਰੀ ਜੀ ਸਮੇਤ ਬਕਾਲੇ ਆ ਗਏ। ਇਸ ਸ਼ਹਿਰ ਵਿਚ, ਜੋ ਉਨ੍ਹਾਂ ਦਿਨਾਂ ਵਿਚ ਬਿਉਪਾਰ ਦਾ ਚੋਖਾ ਕੇਂਦਰ ਸੀ, ਮਾਤਾ ਨਾਨਕੀ ਜੀ ਦੇ ਪਿਤਾ ਭਾਈ ਹਰੀ ਚੰਦ ਅਤੇ ਮਾਤਾ ਹਰ ਦੇਵੀ ਰਹਿੰਦੇ ਸਨ। ਗੁਰੂ ਛੇਵੀਂ ਪਾਤਸ਼ਾਹੀ ਦਾ ਇਕ ਹੋਰ ਪ੍ਰੇਮੀ ਸਿਖ ਭਾਈ ਮਿਹਰਾ ਵੀ ਉਥੋਂ ਦਾ ਵਸਨੀਕ ਸੀ। ਇਸ ਨੇ ਇਕ ਸੁੰਦਰ ਇਮਾਰਤ ਗੁਰੂ ਜੀ ਲਈ ਤਿਆਰ ਕਰਵਾਈ ਸੀ ਜੋ ਉਸ ਨੇ ਹੁਣ ਮਾਤਾ ਨਾਨਕੀ ਜੀ ਨੂੰ ਸੌਂਪ ਦਿੱਤੀ। ਇਸ ਪਰਕਾਰ ਇਕ ਸੁਖਾਵੇ ਵਾਤਾਵਰਨ ਵਿਚ ਬਾਬਾ ਜੀ ਆਪਣੇ ਦਿਨ ਗੁਜ਼ਾਰਨ ਲਗੇ। ਕੀਰਤਪੁਰ ਨਾਲ ਉਨ੍ਹਾਂ ਦਾ ਸੰਬੰਧ ਆਪਣੇ ਸਾਲੇ ਕਿਰਪਾਲ ਚੰਦ ਰਾਹੀ ਬਣਿਆ ਰਹਿਆ। ਉਹ ਗੁਰੂ ਹਰਿ ਰਾਇ ਦੀ ਫੌਜ ਵਿਚ ਸ਼ਾਮਿਲ ਹੋ ਗਇਆ ਸੀ। ਬਕਾਲੇ ਵਿਚ ਰਹਿੰਦਿਆਂ ਬਾਬਾ ਜੀ ਆਪਣਾ ਸਮਾਂ ਇਕ ਭੋਰੇ ਵਿਚ ਜੋ ਅਜੇ ਤੀਕ ਕਾਇਮ ਹੈ ਈਸ਼੍ਵਰ ਭਗਤੀ ਵਿਚ ਮਗਨ ਹੋ ਕੇ ਗੁਜ਼ਾਰਦੇ, ਆਪਣੇ ਪਰਿਵਾਰ ਦੀ ਦੇਖ ਭਾਲ ਕਰਦੇ ਅਤੇ

ਕਦੀ ਕਦੀ ਸ਼ਿਕਾਰ ਲਈ ਵੀ ਆਸ ਪਾਸ ਦੇ ਜੰਗਲਾਂ ਵਿਚ ਜਾਂਦੇ । ਇਸ ਤਰ੍ਹਾਂ ਰਹਿੰਦਿਆਂ ਚੋਖੇ ਸਾਲ ਲੰਘ ਗਏ ਜਦੋਂ ਉਨ੍ਹਾ ਨੂੰ ਤੀਰਥਾਂ ਪੁਰ ਜਾਣ ਦਾ ਖਿਆਲ ਆਇਆ ਤਾਂ ਜੁ ਉਥੇ ਜਾ ਕੇ ਸਿਖੀ ਦਾ ਪਰਚਾਰ ਜਾਤਰੂਆਂ ਵਿਚ ਕਰਨ । ਉਹ ਤੀਰਥਾਂ ਪੁਰ ਇਸ਼ਨਾਨ ਕਰਨ ਜਾਂ ਵਰਤ ਰਖਣ ਨਾਲੋਂ ਨਾਮ ਦੇ ਜਾਪ ਤੇ ਪਰਮਾਤਮਾ ਦੇ ਗੁਣ ਗਾਣ ਨੂੰ ਵਧੀਕ ਚੰਗੇਰਾ ਵਸੀਲਾ ਮੁਕਤੀ ਪ੍ਰਾਪਤ ਕਰਨ ਦਾ ਸਮਝਦੇ ਸਨ । ਫੁਰਮਾਇਆ ਹੈ :—

ਹਰਿ ਕੋ ਨਾਮ ਬਿਨਾ ਦੁਖ ਪਾਵੈ ।
ਭਗਤ ਬਿਨਾ ਸਹਸਾ ਨਹ ਚੂਕੈ ਗੁਰ ਇਹ ਭੇਦ ਬਤਾਵੈ ॥੧॥ਰਹਾਉ॥
ਕਹਾ ਭਇਓ ਤੀਰਥ ਬ੍ਰਤ ਕੀਏ ਰਾਮ ਸਰਨਿ ਨਹੀਂ ਆਵ ।
ਜੋਗ ਜਗ ਨਿਹਫਲ ਤਹ ਮਾਨਉ ਜੋ ਪ੍ਰਭ ਜਸੁ ਬਿਸਰਾਵੈ ॥੧॥
ਮਾਨ ਮੋਹ ਦੋਨੋ ਕਉ ਪਰਹਰਿ ਗੋਬਿੰਦ ਕੇ ਗੁਨ ਗਾਵੈ ।
ਕਹੁ ਨਾਨਕ ਇਹ ਬਿਧਿ ਕੋ ਪ੍ਰਾਨੀ ਜੀਵਨ ਮੁਕਤਿ ਕਹਾਵੈ ॥੨॥੨॥ਬਿਲਾਵਲ

ਡਾਕਟਰ ਫੌਜਾ ਸਿੰਘ ਇਸ ਯਾਤਰਾ ਦਾ ਹਾਲ ਲਿਖਦੇ ਹੋਏ ਦਸਦੇ ਹਨ ਕਿ 'ਬਕਾਲੇ ਲਗਪਗ 12 ਵਰ੍ਹਿਆਂ ਦਾ ਅਰਸਾ ਠਹਿਰ ਕੇ ਬਾਬਾ ਤੇਗ ਬਹਾਦਰ ਜੀ ਨੇ ਸਣੇ ਟੱਬਰ ਉਥੋਂ ਬਾਹਿਰ ਨਿਕਲ ਕੇ ਦੇਸ ਦੇ ਕੁਝ ਉੱਘੇ ਤੀਰਥਾਂ ਪੁਰ ਜਾਣ ਦਾ ਫੈਸਲਾ ਕੀਤਾ । ਇਸ ਮਤਲਬ ਲਈ ਪਹਿਲੋਂ ਉਹ ਕੀਰਤਪੁਰ ਪੁੱਜੇ ਜਿੱਥੇ ਉਨ੍ਹਾਂ ਦੇ ਬਹੁਤ ਸਾਰੇ ਹੋਰ ਸੰਬੰਧੀ ਰਹਿੰਦੇ ਸਨ । ਯਾਤਰਾ ਜਥਾ ਜੋ 1656 ਸੰਨ ਈਸਵੀ ਅਰਥਾਤ 1713 ਸੰਮਤ ਬਿਕ੍ਰਮੀ ਨੂੰ ਵਰਖਾ ਰੁਤ ਤੋਂ ਪਹਿਲੋਂ ਕੀਰਤਪੁਰ ਤੋਂ ਤੁਰਿਆ ਉਸ ਵਿਚ ਬਾਬਾ ਤੇਗ ਬਹਾਦੁਰ ਤੋਂ ਬਿਨਾਂ ਉਨ੍ਹਾਂ ਦੀ ਮਾਤਾ ਨਾਨਕੀ ਜੀ, ਸੁਪਤਨੀ ਮਾਤਾ ਗੁਜਰੀ ਜੀ ਅਤੇ ਉਨ੍ਹਾਂ ਦਾ ਭਰਾ ਕਿਰਪਾਲ ਚੰਦ, ਬਾਬਾ ਸੂਰਜ ਮਲ ਦੇ ਘਰੋਂ ਉਨ੍ਹਾਂ ਦੀ ਸੁਪਤਨੀ ਮਾਤਾ ਹਰੀ ਜੀ ਅਤੇ ਹੋਰ ਕਈ ਸਿਖ ਸ਼ਾਮਿਲ ਸਨ । ਉਹ ਰੋਪੜ ਤੇ ਬਨੂੜ ਥਾਣੀ ਲੰਘਦੇ ਹੋਏ ਪਹਿਲੇ ਵੱਡੇ ਪਵਿਤ੍ਰ ਕੇਂਦਰ ਕੁਰੂਖੇਤਰ ਵਿਚ ਉਸ ਸਾਲ ਦੀ ਸਰਦੀ ਦੀ ਰੁਤ ਦੇ ਲਗ ਪਗ ਅੱਧ ਵਿਚ ਅਪੜੇ । ਉਥੋਂ ਹਰਿਦੁਆਰ ਲਈ ਚਾਲੇ ਪਾਏ ਅਤੇ ਉਥੇ ਉਹ 1714 ਸੰਮਤ ਦੀ ਵਿਸਾਖੀ ਵਾਲੇ ਦਿਨ ਮੌਜੂਦ ਸਨ । ਉਥੇ ਕੁਝ ਮਹੀਨੇ ਠਹਿਰ ਕੇ ਜਥਾ ਗੜ੍ਹ ਮੁਕਤੇਸ਼੍ਵਰ, ਮਥੁਰਾ ਅਤੇ ਆਗਰਾ ਰਾਹੀਂ ਪਰਯਾਗ ਲਈ ਤੁਰ ਪਇਆ । ਪਰਯਾਗ ਉਹ 1661 ਈਸਵੀ ਸੰਨ ਦੇ ਸ਼ੁਰੂ ਵਿਚ ਪਹੁੰਚੇ । ਬਾਬਾ ਤੇਗ ਬਹਾਦਰ ਅਤੇ ਉਨ੍ਹਾਂ ਦੇ ਟੱਬਰ ਦੇ ਲੋਕ ਪ੍ਰਯਾਗ ਵਿਚ ਸੰਮਤ 1718 ਦੀ ਵਸਾਖ ਦੀ ਪੂਰਨਮਾਸ਼ੀ ਵਾਲੇ ਦਿਨ ਮੌਜੂਦ ਸਨ । ਕੁਝ ਚਿਰ ਉਥੇ ਬਿਸਰਾਮ ਕਰ ਕੇ ਜਥਾ ਫਿਰ ਤੁਰ ਪਇਆ । ਹਾੜ ਸੁਦੀ 5 ਨੂੰ ਕਾਸ਼ੀ (ਵਾਰਾਨਸੀ) ਜਾ ਪੁਜਾ ।

ਬਨਾਰਸੋਂ ਉਹ ਸਸਰਾਮ ਅਤੇ ਗਇਆ ਲਈ ਤੁਰ ਪਏ । ਗਇਆ ਉਨ੍ਹਾਂ ਨੂੰ ਗੁਰੂ ਹਰਿ-ਗੋਬਿੰਦ ਜੀ ਦਾ ਇਕ ਪ੍ਰੇਮੀ ਸਿਖ ਭਾਈ ਜੈਤਾ ਮਿਲ ਪਇਆ ਜੋ ਉਨ੍ਹਾਂ ਨੂੰ ਪਟਨੇ ਲੈ ਗਇਆ । ਕੱਤਕ ਵਦੀ 9 ਸੰਮਤ 1718 ਨੂੰ ਗੁਰੂ ਹਰਿ ਰਾਇ ਜੀ ਜੋਤੀ ਜੋਤ ਸਮਾ ਗਏ । ਜਦੋਂ ਇਹ ਖਬਰ ਪਟਨੇ ਪੁਜੀ ਤਾਂ ਬਾਬਾ ਤੇਗ ਬਹਾਦਰ ਜੀ ਨੇ ਕੀਰਤਪੁਰ ਮੁੜਨ ਦਾ ਫੈਸਲਾ ਕਰ ਲਇਆ ਤਾਂ ਜੋ ਉਨ੍ਹਾਂ ਲਈ ਸ਼ੋਕ ਪ੍ਰਗਟ ਕਰਨ ਵਾਲਿਆਂ ਵਿਚ ਜਾ ਰਲਣ । ਮੁੜਦੀ ਵੇਰ ਉਹ ਪਰਯਾਗ 5 ਮਾਘ ਸੰਮਤ 17.9 ਨੂੰ ਪੁਜੇ । ਜਦੋਂ ਉਹ ਦਿਲੀ ਦੇ ਨੇੜੇ ਪੁਜੇ ਤਾਂ ਉਨ੍ਹਾਂ ਨੂੰ ਪਤਾ ਲਗਾ ਕਿ ਗੁਰੂ ਹਰਿ ਰਾਇ ਦੇ ਸਪੁਤ੍ਰ ਗੁਰੂ ਹਰਿ ਕ੍ਰਿਸ਼ਨ ਜੀ ਅਤੇ ਉਨ੍ਹਾਂ ਦੀ ਮਾਤਾ ਸੁਲਖਣੀ ਜੀ ਦਿਲੀ ਆਏ ਹੋਏ ਹਨ । ਇਹ ਸੁਣ ਉਨ੍ਹਾਂ ਆਪਣਾ ਪ੍ਰੋਗਰਾਮ ਬਦਲ ਲਇਆ ਅਤੇ ਦਿਲੀ ਪੁਜਣ ਦਾ ਇਰਾਦਾ ਕਰ ਲਇਆ । ਦਿਲੀ ਪੁਜਣ ਦੀ ਉਨ੍ਹਾਂ ਦੀ ਠੀਕ ਠੀਕ ਤ੍ਰੀਕ ਚੇਤ ਸੁਦੀ 5 ਸੰਮਤ 1720 ਹੈ । ਦਿਲੀ ਉਨ੍ਹਾਂ ਭਾਈ ਕਲਿਆਨੇ ਦੀ ਧਰਮਸ਼ਾਲਾ ਵਿਚ ਡੇਰਾ ਕੀਤਾ ਜਿਥੇ ਦਿੱਲੀ ਦੇ

ਉੱਥੇ ਸਿਖ ਜਿਹਾ ਕਿ ਭਾਈ ਬਾਘਾ, ਭਾਈ ਨਾਨੂ ਅਤੇ ਭਾਈ ਆਗਿਆ ਰਾਮ ਅਤੇ ਹੋਰ ਸੰਗਤ ਮਥਾ ਟੇਕਣ ਲਈ ਆਏ। ਬਾਬਾ ਰਾਮਰਾਇ ਜੀ ਗੁਰੂ ਹਰਿਰਾਇ ਜੀ ਦੇ ਵੱਡੇ ਪੁਤ੍ਰ ਵੀ ਇਥੇ ਆ ਕੇ ਮਿਲੇ ਅਤੇ ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਦੇ ਦਿਲੀ ਆਉਣ ਦੀ ਸਾਰੀ ਬਿਰਥਾ ਉਨ੍ਹਾਂ ਨੂੰ ਸੁਣਾਈ। ਜਲਦੀ ਹੀ ਮਗਰੋਂ ਬਾਬਾਂ ਤੇਗ ਬਹਾਦਰ ਜੀ ਰਾਏ ਸੀਨਾ ਵਿਚ ਜੋ ਦਿਲੀਓਂ ਬਾਹਰ ਇਕ ਛੋਟਾ ਜੇਹਾ ਪਿੰਡ ਸੀ ਮਿਰਜ਼ਾ ਰਾਜਾ ਜੈ ਸਿੰਘ ਦੇ ਘਰ ਗਏ ਅਤੇ ਗੁਰੂ ਹਰਿ ਕ੍ਰਿਸ਼ਨ ਅਤੇ ਮਾਤਾ ਸੁਲਖਣੀ ਨੂੰ ਮਿਲੇ ਅਤੇ ਜਾਤੀ ਤੌਰ ਪੁਰ ਸਤਵੇਂ ਗੁਰੂ ਜੀ ਦੇ ਜੋਤੀ ਜੋਤਿ ਸਮਾ ਜਾਣ ਸਬੰਧੀ ਪਰਚਾਉਣੀ ਕੀਤੀ ਅਤੇ ਫਿਰ ਛੇਤੀ ਹੀ ਬਕਾਲੇ ਲਈ ਪਿਆਨਾ ਕੀਤਾ ਜਿਥੋਂ ਯਾਤ੍ਰਾ ਆਰੰਭੀ ਸੀ।

ਉਧਰ ਦਿਲੀ ਵਿਚ ਇਕ ਹੋਰ ਭਾਣਾ ਵਰਤ ਗਇਆ। ਸ਼ਹਿਰ ਵਿਚ ਚੀਚਕ ਦੀ ਵਬਾ ਫੈਲੀ ਹੋਈ ਸੀ। ਗੁਰੂ ਹਰਿ ਕ੍ਰਿਸ਼ਨ ਜੀ ਵੀ ਉਸ ਦੀ ਲਪੇਟ ਵਿਚ ਆ ਗਏ ਅਤੇ ਚੇਤ ਸੁਦੀ ਸੰਮਤ 1721 (30 ਮਾਰਚ 1664) ਨੂੰ ਜੋਤੀ ਜੋਤਿ ਸਮਾ ਗਏ। ਪਰ ਉਸ ਤੋਂ ਪਹਿਲੋਂ ਆਪਣੇ ਪ੍ਰੇਮੀ ਸਿਖ ਦੀਵਾਨ ਦਰਘਾ ਮਲ ਨੂੰ ਇਸ਼ਾਰਾ ਕੀਤਾ ਕਿ ਪੰਜ ਪੈਸੇ ਅਤੇ ਇਕ ਨਾਰੀਅਲ ਲੈ ਆਓ ਅਤੇ ਜਦੋਂ ਇਹ ਸਿਮਿਗ੍ਰੀ ਆ ਗਈ ਉਨ੍ਹਾਂ ਤਿੰਨ ਵਾਰ ਆਪਣੀ ਸੱਜੀ ਬਾਂਹ ਹਿਲਾ ਕੇ ਆਖਿਆ 'ਬਾਬਾ ਬਕਾਲੇ'। ਜਿਸ ਦਾ ਭਾਵ ਸੀ ਕਿ ਉਨ੍ਹਾਂ ਦਾ ਜਾਨਸ਼ੀਨ ਉਨ੍ਹਾਂ ਦਾ ਬਾਬਾ ਬਕਾਲੇ ਵਿਚ ਹੈ। ਗੁਰੂ ਹਰਿ ਕ੍ਰਿਸ਼ਨ ਜੀ ਬਾਬਾ ਗੁਰਦਿੱਤਾ ਜੀ ਜੋ ਬਾਬਾ ਤੇਗ ਬਹਾਦਰ ਜੀ ਦੇ ਸਭ ਤੋਂ ਵੱਡੇ ਭਰਾ ਸਨ ਦੇ ਪੋਤਰੇ ਸਨ। ਇਸ ਲਈ ਸਾਕੋਂ ਗੁਰੂ ਹਰਿ ਕ੍ਰਿਸ਼ਨ ਜੀ ਦੇ ਬਾਬਾ ਹੀ ਸਨ। ਡਾ: ਫੌਜਾ ਸਿੰਘ ਲਿਖਦੇ ਹਨ ਕਿ ਭਟ ਵਹੀ ਤਲੌਂਡਾ ਪਰਗਨਾ ਜੀਂਦ ਅਤੇ ਗੁਰੂ ਕੀਆਂ ਸਾਖੀਆਂ ਕ੍ਰਿਤ ਸਰੂਪ ਸਿੰਘ ਕੌਸ਼ਿਸ਼ ਅਨੁਸਾਰ ਸਤਵੇਂ ਗੁਰੂ ਜੀ ਨੇ ਇਸ ਗੱਲ ਵਿਚ ਕੋਈ ਸ਼ਕ ਨਹੀਂ ਸੀ ਰਹਿਣ ਦਿੱਤਾ ਅਤੇ ਬਾਬਾ ਤੇਗ ਬਹਾਦਰ ਦਾ ਨਾਮ ਦੀਵਾਨ ਦਰਘਾ ਮਲ ਨੂੰ ਦਸ ਦਿੱਤਾ ਸੀ। ਪਰ ਦੀਵਾਨ ਦੇ ਬਕਾਲੇ ਪਹੁੰਚਣ ਤੋਂ ਪਹਿਲਾਂ ਗੁਰੂ ਹਰਿਕ੍ਰਿਸ਼ਨ ਜੀ ਦੇ ਹੁਕਮ ਸਤਿ ਹੋਣ ਦੀ ਖਬਰ ਬਕਾਲੇ ਪਹੁੰਚ ਗਈ ਸੀ ਅਤੇ ਇਹ ਗੱਲ ਵੀ ਕਿ ਅਠਵੀਂ ਪਾਤਸ਼ਾਹੀ ਨੇ ਕਹਿਆ ਹੈ ਕਿ ਸਾਡਾ ਉੱਤਰ ਅਧਿਕਾਰੀ ਬਕਾਲੇ ਵਿਚ ਹੈ। ਖਬਰ ਸੁਣਦਿਆਂ ਹੀ ਗੁਰੂ ਹਰਿ ਗੋਬਿੰਦ ਜੀ ਦੇ ਜਿਤਨੇ ਵੀ ਸੋਢੀ ਸਬੰਧੀ ਸਨ ਉਹ ਸਣੇ ਆਪਣੇ ਮਸੰਦਾਂ ਦੇ ਬਕਾਲੇ ਆ ਗਏ ਅਤੇ ਆਪਣੀ ਗੁਰਿਆਈ ਦਾ ਡੰਕਾ ਵਜਾਉਣ ਲਗ ਪਏ। ਸਭ ਤੋਂ ਵਧ ਦਾਵੇਦਾਰ ਧੀਰ ਮਲ ਹੀ ਸਨ। ਪਰ ਜਦੋਂ ਦੀਵਾਨ ਦਰਘਾਮਲ ਬਕਾਲੇ ਪੁਜੇ ਉਨ੍ਹਾਂ ਆਪਣੀ ਲਿਆਂਦੀ ਸਿਮਿਗ੍ਰੀ ਬਾਬਾ ਤੇਗ ਬਹਾਦਰ ਜੀ ਅੱਗੇ ਰਖ ਦਿੱਤੀ। ਕੁਝ ਮੰਜੀਆਂ ਵਾਲੇ ਤਾਂ ਹੌਲੀ ਹੌਲੀ ਚਲੇ ਗਏ ਪਰ ਧੀਰ ਮਲ ਜੀ, ਜਿਨ੍ਹਾਂ ਪਾਸ ਗੁਰੂ ਅਰਜਨ ਜੀ ਦਾ ਸੰਪਾਦਿਤ ਆਦਿ ਗ੍ਰੰਥ ਵੀ ਸੀ ਆਪਣੇ ਦਾਵੇ ਪੁਰ ਡਟੇ ਰਹੇ। ਗੁਰੂ ਤੇਗ ਬਹਾਦਰ ਜੀ ਨੂੰ ਗਦੀ ਮਿਲਦੇ ਹੀ ਇਕ ਵਿਲੱਖਣ ਸਥਿਤੀ ਦਾ ਸਾਹਮਣਾ ਕਰਨਾ ਪੈ ਗਇਆ। ਪਹਿਲੋਂ ਤਾਂ ਗੁਰਿਆਈ ਆਪਣੇ ਪੋਤਰੇ ਪਾਸੋਂ ਪ੍ਰਾਪਤ ਹੋਈ। ਦੂਜੇ ਬਾਈ ਦਾਵੇਦਾਰ ਗਦੀ ਦੇ ਉਠ ਖੜੋਤੇ। ਪਰ ਕੁਝ ਚਿਰ ਮਗਰੋਂ ਇਕ ਐਸੀ ਘਟਨਾ ਵਾਪਰੀ ਜਿਸ ਤੋਂ ਸੱਚ ਦਾ ਪਰਕਾਸ਼ ਸਭ ਸੰਗਤ ਪੁਰ ਹੋ ਗਇਆ। ਭਾਈ ਮਖਣ ਸ਼ਾਹ ਲਬਾਣਾ ਇਕ ਗੁਰੂ ਦਾ ਸਿਖ ਜੋ ਮੈਕਾਲਿਫ਼ ਅਨੁਸਾਰ ਗੁਜਰਾਤ (ਦੱਖਣ) ਦਾ ਰਹਿਣ ਵਾਲਾ ਸੀ ਦਿਲੀ ਗੁਰੂ ਜੀ ਦੇ ਦਰਸ਼ਨਾਂ ਲਈ ਆਇਆ। ਉਸ ਇਕ ਸੁਖ ਸੁਖੀ ਹੋਈ ਸੀ। ਉਸ ਦਾ ਜਹਾਜ਼ ਜਿਸ ਵਿਚ ਉਸ ਨੇ ਆਪਣਾ ਬਹੁਤ ਸਾਰਾ ਮਾਲ ਲਦਿਆ ਹੋਇਆ ਸੀ ਤੂਫ਼ਾਨ ਵਿਚ ਫਸ ਗਇਆ। ਉਸ ਨੇ ਗੁਰੂ ਜੀ ਅੱਗੇ ਅਰਦਾਸ ਕੀਤੀ ਕਿ ਜੇ ਮੇਰਾ ਜਹਾਜ਼ ਬਚ ਜਾਵੇ ਤਾਂ ਮੈਂ 101 ਮੁਹਰਾਂ ਭੇਟਾ ਕਰਾਂਗਾ। ਮੈਕਾਲਿਫ਼ ਜੋ ਬਹੁਤਾ ਸੂਰਜ ਪ੍ਰਕਾਸ਼ ਅਨੁਸਾਰ ਚਲਦਾ ਹੈ ਉਸ ਨੇ ਇਹ ਸੁਖਣਾ ਦੀ ਰਕਮ 500 ਮੁਹਰ ਲਿਖੀ ਹੈ। ਦਿਲੀ ਪੁਜਣ ਪੁਰ ਮਖਣ ਸ਼ਾਹ ਨੂੰ ਪਤਾ ਲਗਿਆ ਕਿ ਅਠਵੇਂ ਗੁਰੂ ਜੀ ਜੋਤੀ ਜੋਤ ਸਮਾ ਗਏ ਹਨ ਅਤੇ ਉਹ ਬਕਾਲੇ ਵਿਚ ਕਿਸੇ ਸੋਢੀ ਨੂੰ ਆਪਣਾ

ਜਾਨਸ਼ੀਨ ਥਾਪ ਗਏ ਹਨ। ਉਹ ਸਾਥੀਆਂ ਸਮੇਤ ਬਕਾਲੇ ਪੁਜਾ ਅਤੇ ਇਹ ਵੇਖ ਕੇ ਹੈਰਾਨ ਹੋਇਆ ਕਿ ਬਾਈ ਗੁਰੂ ਮੰਜੀਆਂ ਡਾਹ ਕੇ ਬੈਠੇ ਹਨ। ਪਰ ਉਹ ਵਪਾਰੀ ਆਦਮੀ ਸੀ। ਉਸ ਨੇ ਹਰ ਇਕ ਮੰਜੀ ਅਗੇ ਦੋ ਮੋਹਰਾਂ ਭੇਟ ਕਰਨ ਦਾ ਫੈਸਲਾ ਕੀਤਾ ਅਤੇ ਦਿਲ ਵਿਚ ਵਿਚਾਰਿਆ ਕਿ ਸੱਚਾ ਗੁਰੂ ਆਪੇ ਹੀ ਸੁਖਣਾ ਦੀ ਸਾਰੀ ਰਕਮ ਮੰਗ ਲਵੇਗਾ। ਇਹ ਤਜਵੀਜ਼ ਉਸ ਦੀ ਕਾਰਗਰ ਹੋਈ। ਜਿਥੇ ਦੋ ਮੋਹਰਾ ਭੇਟਾ ਕਰੇ ਉਹ ਮੰਜੀ ਵਾਲਾ ਉਸ ਨੂੰ ਅਸੀਸ ਦੇਵੇ ਅਤੇ ਦੂਜੇ ਦਾਵੇਦਾਰਾ ਦੀ ਨਿੰਦਾ ਕਰੇ ਅਤੇ ਕਹੇ ਉਹ ਝੂਠੇ ਗੁਰੂ ਹਨ ਸੱਚਾ ਮੈਂ ਹੀ ਹਾਂ। ਛੇਕੜ ਉਸ ਨੂੰ ਪਤਾ ਲੱਗਾ ਕਿ ਇਕ ਹੋਰ ਵੀ ਸੋਢੀ 'ਤੇਗਾ' ਨਾਮ ਦੇ ਹਨ ਜੋ ਬਹੁਤਾ ਇਕ ਭੋਰੇ ਵਿਚ ਬੈਠੇ ਨਾਮ ਦੀ ਲਿਵ ਵਿਚ ਮਗਨ ਰਹਿੰਦੇ ਹਨ। ਉਹ ਉਨ੍ਹਾਂ ਦੇ ਦਰਸ਼ਨਾਂ ਲਈ ਗਇਆ। ਗੁਰੂ ਜੀ ਨੇ ਕਹਿਆ ਕਿ ਭਾਈ ਮਖਣ ਸ਼ਾਹ ਇਕੱਲਾ ਹੀ ਸਾਡੇ ਦਰਸ਼ਨਾਂ ਨੂੰ ਆਵੇ। ਜਦੋਂ ਦੋ ਮੋਹਰਾਂ ਦੀ ਭੇਟਾ ਉਸ ਨੇ ਗੁਰੂ ਅਗੇ ਰਖੀ ਤਾਂ ਉਨ੍ਹਾਂ ਆਖਿਆ ਹੁਣ ਪੂਰੀ ਸੁਖਨਾ ਦੀ ਰਕਮ ਕਿਉਂ ਨਹੀਂ ਦਿੰਦਾ। ਉਹ ਖੁਸ਼ੀ ਨਾਲ ਗਦ ਗਦ ਹੋ ਗਇਆ ਤੇ ਪੂਰੀ ਰਕਮ ਭੇਟ ਕਰ ਕੇ ਕੋਠੇ ਪੁਰ ਚੜ੍ਹ ਗਇਆ ਅਤੇ ਉੱਚੀ ਉੱਚੀ ਆਖਣ ਲਗ ਪਇਆ 'ਗੁਰੂ ਲਾਧੋ ਰੇ, ਗੁਰੂ ਲਾਧੋ ਰੇ'। ਜਦੋਂ ਸਿਖ ਸੰਗਤਾਂ ਉਸ ਪਾਸੋਂ ਸਾਰੀ ਗਲ ਸੁਣੀ ਤਾਂ ਸਾਰੇ ਸਿਖ ਆ ਕੇ ਗੁਰੂ ਜੀ ਦੀ ਚਰਨੀ ਲਗੇ।

ਪਰੰਤੂ ਧੀਰਮਲ ਨੇ ਹੁਣ ਮਤਾ ਪਕਾਇਆ ਕਿ ਕੋਈ ਸਬੀਲ ਅਜੇਹੀ ਕੱਢੀ ਜਾਵੇ ਜਿਸ ਨਾਲ ਗੁਰਿਆਈ ਮੇਰੇ ਹਥ ਆਵੇ। ਮੈਂ ਬਾਬਾ ਗੁਰਦਿੱਤਾ ਜੀ ਦਾ ਵੱਡਾ ਪੁਤਰ ਹਾਂ। ਹੁਣ ਜਦੋਂ ਗੁਰੂ ਹਰਿ ਰਾਇ ਜੀ ਦਾ ਬੰਸ ਜਿਸ ਵਿਚ ਗੁਰਿਆਈ ਚਲ ਰਹੀ ਸੀ ਗੁਰੂ ਹਰ ਕ੍ਰਿਸ਼ਨ ਜੀ ਦੇ ਛੋਟੀ ਉਮਰ ਵਿਚ ਹੀ ਗੁਜ਼ਰ ਜਾਣ ਨਾਲ ਖਤਮ ਹੋ ਗਇਆ ਹੈ ਗੁਰ ਗਦੀ ਮੇਰਾ ਹੱਕ ਹੈ। ਉਸ ਦਾ ਇਕ ਮਸੰਦ ਸ਼ੀਹਾ ਨਾਮ ਦਾ ਸੀ। ਧੀਰਮਲ ਜੀ ਨੇ ਆਪਣੇ ਖਿਆਲ ਉਸ ਨੂੰ ਦਸੇ। ਉਸ ਕਹਿਆ ਕਿ ਜੇ ਕੋਈ ਨਵੀਂ ਰੋਕ ਜੋ ਰਾਹ ਵਿਚ ਆਣ ਖਲੋਤੀ ਹੈ ਇਸ ਨੂੰ ਦੂਰ ਕਰ ਦਿਤਾ ਜਾਵੇ ਤਾਂ ਫਿਰ ਕੋਈ ਦਾਵੇਦਾਰ ਤੁਹਾਡਾ ਮੁਕਾਬਲਾ ਨਹੀਂ ਕਰ ਸਕੇਗਾ। ਮਤਾ ਇਹ ਪਕਾਇਆ ਗਇਆ ਕਿ ਗੁਰੂ ਤੇਗ ਬਹਾਦਰ ਜੀ ਨੂੰ ਜਾਨੋ ਮਾਰ ਦਿਤਾ ਜਾਵੇ।

ਇਸ ਮਤਲਬ ਲਈ ਸ਼ੀਹਾ ਮਸੰਦ ਕੁਝ ਭੇੜੇ ਆਦਮੀ ਲੈ ਕੇ ਗੁਰੂ ਜੀ ਦੇ ਡੇਰੇ ਗਇਆ ਅਤੇ ਇਕ ਬੰਦੂਕ ਵੀ ਲੈ ਲਈ। ਜਦੋਂ ਭਾਈ ਮਖਣ ਸ਼ਾਹ ਤੇ ਉਸ ਦੇ ਸਾਥੀ ਆਪਣੇ ਡੇਰੇ ਪ੍ਰਸਾਦ ਛਕਣ ਚਲੇ ਗਏ ਤਾਂ ਸ਼ੀਹਾ ਆਪਣੇ ਸਾਥੀ ਲੈ ਕੇ ਗੁਰੂ ਤੇਗ ਬਹਾਦਰ ਦੇ ਕਮਰੇ ਵਿਚ ਧਿੰਙੋ ਜ਼ੋਰੀ ਜਾ ਵੜਿਆ ਅਤੇ ਬੰਦੂਕ ਚਲਾ ਦਿਤੀ ਅਤੇ ਇਹ ਸਮਝ ਕੇ ਕਿ ਉਸ ਦਾ ਨਿਸ਼ਾਨਾ ਫੁੰਡਿਆ ਗਇਆ ਹੈ ਡੇਰੇ ਦਾ ਮਾਲ ਅਸਬਾਬ ਲੁਟਕੇ ਧੀਰ ਮਲ ਪਾਸ ਜਾ ਪੁੱਜਾ ਅਤੇ ਆਪਣੀ ਕਾਰਗੁਜ਼ਾਰੀ ਦੀ ਖਬਰ ਉਸਨੂੰ ਜਾ ਦਿਤੀ। ਪਰੰਤੂ ਨਿਰੰਕਾਰ ਦੀ ਮਿਹਰ ਨਾਲ ਗੁਰੂ ਤੇਗ ਬਹਾਦਰ ਜੀ ਵਾਲ ਵਾਲ ਬਚ ਗਏ। ਕਈਆਂ ਇਤਿਹਾਸਕਾਰਾਂ ਇਹ ਲਿਖਿਆ ਹੈ ਕਿ ਜੋ ਸਿਖ ਚੌਰ ਕਰ ਰਹਿਆ ਸੀ ਉਹ ਮਾਰਿਆ ਗਇਆ। ਦੂਜਿਆਂ ਕਹਿਆ ਕਿ ਸ਼ੀਹੇ ਦੀ ਗੋਲੀ ਮਹਾਰਾਜ ਦੇ ਮੋਢੇ ਨਾਲ ਛੋਹ ਕੇ ਕੰਧ ਵਿਚ ਜਾ ਲਗੀ ਅਤੇ ਜਾਨੀ ਨੁਕਸਾਨ ਕੋਈ ਨਹੀਂ ਸੀ ਹੋਇਆ।

ਜਦੋਂ ਗੋਲੀ ਚਲਣ ਦੀ ਆਵਾਜ਼ ਬਾਹਿਰ ਗਈ ਅਤੇ ਭਾਈ ਮਖਣ ਸ਼ਾਹ ਨੇ ਮਾਤਾ ਨਾਨਕੀ ਜੀ ਤੋਂ ਸਾਰੀ ਹਕੀਕਤ ਸੁਣੀ ਤਾ ਉਹ ਬਹੁਤ ਸਾਰੇ ਸਿਖ ਨਾਲ ਲੈ ਕੇ ਧੀਰ ਮਲ ਜੀ ਦੇ ਡੇਰੇ ਪੁਜਾ। ਧੀਰਮਲ ਨੇ ਆਪਣੇ ਦਰਵਾਜ਼ੇ ਬੰਦ ਕਰ ਲਏ ਪਰੰਤੂ ਭਾਈ ਮਖਣ ਸ਼ਾਹ ਨੇ ਦਰਵਾਜ਼ੇ ਤੋੜ ਦਿਤੇ ਅਤੇ ਅੰਦਰ ਜਾ ਕੇ ਸ਼ੀਹੇ ਦੀਆਂ ਮੁਸ਼ਕਾਂ ਕਸ ਲਈਆਂ ਅਤੇ ਸਾਰਾ ਮਾਲ ਅਸਬਾਬ ਜੋ ਉਹ ਲੁਟ ਕੇ ਲਿਆਇਆ ਸੀ ਚੁਕ ਲਇਆ, ਨਾ ਕੇਵਲ ਇਹ ਕੀਤਾ ਸਗੋਂ ਧੀਰ ਮਲ ਦੀਆਂ ਚੀਜ਼ਾਂ ਵਸਤਾ ਵੀ ਬੰਨ ਲਈਆਂ ਤੇ ਸ਼ੀਹੇ ਨੂੰ ਗੁਰੂ ਜੀ ਦੇ ਪੇਸ਼ ਆ ਕੀਤਾ। ਸ਼ੀਹੇ ਨੇ ਗੜ ਗੜਾ ਕੇ

ਮੁਆਫ਼ੀ ਮੰਗੀ ਅਤੇ ਆਖਿਆ ਗੁਰੂ ਜੀ ਮੈਂ ਭੈੜਾ ਹਾਂ। ਮੈਂ ਬਹੁਤ ਮਾੜਾ ਕੰਮ ਕੀਤਾ ਹੈ ਪਰ ਹੁਣ ਸ਼ਰਨੀ ਆਇਆ ਹਾਂ ਮੇਰੀ ਰਖਿਆ ਕਰੋ। ਗੁਰੂ ਜੀ ਨੇ ਹੁਕਮ ਦਿੱਤਾ ਇਸ ਦੀਆ ਮੁਸ਼ਕਾਂ ਖੋਲ੍ਹ ਦਿਓ। ਭਾਈ ਮਖਣ ਸ਼ਾਹ ਨੇ ਕਹਿਆ ਕਿ ਇਸ ਪਾਪੀ ਨੂੰ ਯੋਗ ਡੰਡ ਦੇਣਾ ਚਾਹੀਦਾ ਹੈ ਪਰ ਗੁਰੂ ਜੀ ਨੇ ਸ਼ੀਹੇ ਦਾ ਅਪਰਾਧ ਖਿਮਾ ਕਰ ਦਿੱਤਾ। ਨਾਲ ਹੀ ਹੁਕਮ ਦਿੱਤਾ ਕਿ ਧੀਰਮਲ ਜੀ ਦਾ ਜੋ ਮਾਲ ਅਸਬਾਬ ਲਿਆਂਦਾ ਹੈ ਉਹ ਮੋੜ ਦਿਓ। ਗੁਰੂ ਨਾਨਕ ਜੀ ਨੇ ਸਾਨੂੰ ਨਾਮ ਧਨ ਬਖਸ਼ਿਆ ਹੈ ਉਸ ਨਾਲ ਅਸੀਂ ਤ੍ਰਿਪਤ ਹੋਏ ਹੋਏ ਹਾਂ। ਸਾਨੂੰ ਇਸ ਝੂਠੇ ਧਨ ਦੀ ਲੋੜ ਨਹੀਂ। ਆਪ ਦਾ ਫੁਰਮਾਨ ਹੈ

ਮਾਈ ਮੈਂ ਧਨੁ ਪਾਇਓ ਹਰਿ ਨਾਮ।<br>
ਮਨੁ ਮੇਰੋ ਧਾਵਨ ਤੇ ਛੂਟਿਓ ਕਰਿ ਬੈਠੋ ਬਿਸਰਾਮੁ ॥੧॥ ਰਹਾਉ॥<br>
ਮਾਇਆ ਮਮਤਾ ਤਨ ਤੇ ਭਾਗੀ ਉਪਜਿਓ ਨਿਰਮਲ ਗਿਆਨੁ।<br>
ਲੋਭ ਮੋਹ ਇਹ ਪਰਸ ਨ ਸਾਕੈ ਗਹੀ ਭਗਤ ਭਗਵਾਨ ।੧।<br>
ਜਨਮ ਜਨਮ ਕਾ ਸੰਸਾ ਚੂਕਾ ਰਤਨੁ ਨਾਮੁ ਜਬ ਪਾਇਆ।<br>
ਤ੍ਰਿਸਨਾ ਸਗਲ ਬਿਨਾਸੀ ਮਨ ਤੇ ਨਿਜ ਸੁਖ ਮਾਹਿ ਸਮਾਇਆ ।੨।<br>
ਜਾ ਕਉ ਹੋਤ ਦਇਆਲ ਕਿਰਪਾ ਨਿਧਿ ਸੋ ਗੋਬਿੰਦ ਗੁਣ ਗਾਵੈ।<br>
ਕਹੁ ਨਾਨਕ ਇਹ ਬਿਧਕੀ ਸੰਪੈ ਕੋਊ ਗੁਰਮੁਖਿ ਪਾਵੈ ॥੨॥ ਬਸੰਤ॥

ਗੁਰ ਸਿਖ ! ਕ੍ਰੋਧ ਮਨੁਖ ਦੀ ਬੁਧੀ ਨਾਸ ਕਰ ਦਿੰਦਾ ਅਤੇ ਉਹ ਅਯੋਗ ਕਰਮ ਕਰ ਬੈਠਦਾ ਹੈ ਅਤੇ ਫਿਰ ਪਛਤਾਵਾ ਹੁੰਦਾ ਹੈ। ਇਸ ਘਟਨਾ ਮਗਰੋਂ ਧੀਰ ਮਲ ਦਾ ਬਕਾਲੇ ਠਹਿਰਨਾ ਅਸੰਭਵ ਹੋ ਗਿਆ ਅਤੇ ਉਹ ਆਪਣੀ ਸਫਾ ਲਪੇਟ ਕੇ ਕਰਤਾਰਪੁਰ ਚਲਿਆ ਗਿਆ।

ਹੁਣ ਗੁਰੂ ਤੇਗ ਬਹਾਦਰ ਜੀ ਨੇ ਫੈਸਲਾ ਕੀਤਾ ਕਿ ਉਹ ਧਰਮ ਦਾ ਪਰਚਾਰ ਸੰਗਤਾਂ ਵਿਚ ਕਰਨ। ਪਹਿਲਾਂ ਉਨ੍ਹਾਂ ਸ੍ਰੀ ਅੰਮ੍ਰਿਤਸਰ ਦੇ ਦਰਸ਼ਨ ਕਰਨ ਦਾ ਇਰਾਦਾ ਕੀਤਾ। ਉੱਥੇ ਉਹ ਮਘਰ ਦੀ ਪੂਰਨਮਾਸ਼ੀ (ਨਵੰਬਰ 22, 1664) ਸੰਮਤ 1721 ਨੂੰ ਪੁਜੇ। ਦੀਵਾਨ ਦਰਘਾਮਲ, ਦਵਾਰਕਾ ਦਾਸ ਭਲਾ ਅਤੇ ਭਾਈ ਮਖਣ ਸ਼ਾਹ ਸਣੇ ਹੋਰ ਸਿਖ ਸੰਗਤ ਦੇ ਨਾਲ ਸਨ। ਮੈਕਾਲਿਫ ਸਾਹਿਬ ਨੇ ਇਹ ਤ੍ਰੀਕ ਮਹੀਨਾ ਮਾਘ ਸੰਮਤ 1722 ਦਿੱਤੀ ਹੈ। ਪਰੰਤੂ ਇਹ ਠੀਕ ਨਹੀਂ ਮਲੂਮ ਹੁੰਦੀ। ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਚੇਤ ਸੁਦੀ 14 ਸੰਮਤ 1731 (30 ਮਾਰਚ ਸੰਨ 1664) ਨੂੰ ਜੋਤੀ ਜੋਤ ਸਮਾਏ ਸਨ। 11 ਅਗਸਤ 1664 (ਭਾਦੋਂ ਦੀ ਮਸਿਆ) ਨੂੰ ਦੀਵਾਨ ਦਰਘਾਮਲ ਦਿਲੀ ਦੇ ਹੋਰ ਉਘੇ ਸਿਖਾਂ ਸਣੇ ਗਦੀ ਨਸ਼ੀਨੀ ਦੀ ਸਮਿਗਰੀ ਲੈ ਕੇ ਬਕਾਲੇ ਅਪੜਿਆ ਸੀ ਅਤੇ ਇਕ ਵਡੇ ਦੀਵਨ ਵਿਚ ਉਸ ਨੇ ਸੰਗਤਾਂ ਨੂੰ ਗੁਰੂ ਹਰਿ ਕ੍ਰਿਸ਼ਨ ਜੀ ਦੇ ਅੰਤਲੇ ਵਾਕਾਂ ਤੋਂ ਜਾਣੂ ਕੀਤਾ ਅਤੇ ਇਕ ਬੜੇ ਦੀਵਾਨ ਵਿਚ ਬਾਬਾ ਬੁੱਢਾ ਜੀ ਦੇ ਸਪੁਤ੍ਰ ਬਾਬਾ ਗੁਰਦਿਤਾ ਜੀ ਨੇ ਗਦੀ ਨਸ਼ੀਨੀ ਦੀ ਰਸਮ ਅਦਾ ਕੀਤੀ। ਮਲੂਮ ਹੁੰਦਾ ਹੈ ਕਿ ਦਿਲੀ ਦੀ ਸੰਗਤ ਦੇ ਪੁਜਣ ਸਮੇਂ ਜਾਂ ਉਸ ਤੋਂ ਪਹਲੋਂ ਬਾਬਾ ਗੁਰਦਿੱਤਾ ਜੀ ਨੂੰ ਖਾਸ ਤੋਰ ਪੁਰ ਸਨੇਹਾ ਭੇਜ ਕੇ ਬੁਲਾਇਆ ਗਇਆ ਸੀ। ਇਸ ਤੋਂ ਮਗਰੋਂ ਉਹ ਕੀਰਤਪੁਰ ਗਏ ਸਨ। ਜਿਥੇ ਬੀਬੀ ਅਨੂਪ ਕੌਰ ਜੋ ਗੁਰੂ ਹਰਿ ਰਾਏ ਜੀ ਦੀ ਸਪੁਤ੍ਰੀ ਅਤੇ ਗੁਰੂ ਹਰਿ ਕ੍ਰਿਸ਼ਨ ਜੀ ਦੀ ਭੈਣ ਸਨ ਟਿਕੇ ਹੋਏ ਸਨ। ਉਨ੍ਹਾਂ ਨੂੰ ਮਿਲ ਪਿਤਾ ਅਤੇ ਵੀਰ ਦੇ ਗੁਜ਼ਰ ਜਾਣ ਦੀ ਪਰਚਾਉਣੀ ਕੀਤੀ ਅਤੇ ਫਿਰ ਬਕਾਲੇ ਮੁੜ ਆਏ। ਉਹ ਹਰਿ ਕ੍ਰਿਸ਼ਨ ਜੀ ਦੀਆਂ ਅਸਥੀਆਂ 22 ਅਗਸਤ ਨੂੰ ਕੀਰਤਪੁਰ ਨੇੜੇ ਸਤਲੁਜ ਵਿਚ ਜਲ ਪਰਵਾਹ ਕਰਨ ਵੇਲੇ ਮੌਜੂਦ ਸਨ।

ਬਕਾਲੇ ਪੁਜ ਕੇ ਉਹ ਸ੍ਰੀ ਅੰਮ੍ਰਿਤਸਰ ਲਈ ਰਵਾਨਾ ਹੋ ਗਏ ਜਿਥੇ ਉਹ ਮਘਰ ਦੀ ਪੂਰਨਮਾਸ਼ੀ (22 ਨਵੰਬਰ ਸਨ 1664) ਨੂੰ ਪੁਜੇ।

ਹਰਿ ਮੰਦਰ ਸਾਹਿਬ ਦਾ ਪ੍ਰਬੰਧ ਸੋਢੀ ਮਿਹਰਵਾਨ ਦਾ ਲੜਕਾ ਹਰਿ ਜੀ ਕਰ ਰਹਿਆ ਸੀ। ਸੋਢੀ ਮਿਹਰਬਾਨ ਪ੍ਰਿਥੀ ਚੰਦ ਦਾ ਸਪੁਤ੍ਰ ਸੀ। ਗੁਰੂ ਜੀ ਜਦ ਅੰਮ੍ਰਿਤਸਰ ਜਾ ਪੁਜੇ ਤਾਂ ਉਹ ਸਣੇ ਆਪਣੀ ਸੰਗਤ ਦੇ ਗੁਰੂ ਜੀ ਨੂੰ ਮਿਲਣ ਲਈ ਆਇਆ ਅਤੇ ਉਸਨੇ ਅਤੇ ਉਸਦੇ ਪੁਤ੍ਰ ਗੋਪਾਲ ਨੈਨ ਨੇ ਗੁਰੂ ਜੀ ਨੂੰ ਮਥਾ ਟੇਕਿਆ। ਅਤੇ ਆਪ ਉਨ੍ਹਾਂ ਨੂੰ ਹਰਿ ਮੰਦਰ ਦੇ ਦਰਸ਼ਨਾਂ ਲਈ ਲੈ ਗਇਆ। ਗੁਰੂ ਜੀ ਨੇ ਅੰਮ੍ਰਿਤਸਰ ਵਿਚ ਅਸ਼ਨਾਨ ਕੀਤਾ ਪਰ ਪੁਜਾਰੀਆਂ ਦਰਸ਼ਨੀ ਦੇਉਢੀ ਦਾ ਦਰਵਾਜ਼ਾ ਬੰਦ ਕਰ ਲਇਆ। ਗੁਰੂ ਜੀ ਅਕਾਲ ਬੁੰਗੇ ਦੇ ਪਾਸ ਆ ਬੈਠੇ ਜਿਥੇ ਗੁਰਦੁਆਰਾ ਥੜ੍ਹਾ ਸਾਹਿਬ ਹੈ। ਸ਼ਕ ਕੀਤਾ ਜਾਂਦਾ ਹੈ ਕਿ ਹਰਿ ਜੀ ਨੇ ਆਪ ਆਉ ਭਗਤ ਕਰਕੇ ਮੂੰਹ ਰਖਣੀ ਕੀਤੀ ਪਰੰਤੂ ਪੁਜਾਰੀਆਂ ਨੂੰ ਉਲਟੀ ਹਿਦਾਇਤ ਕਰ ਦਿੱਤੀ ਸੀ। ਪਰ ਇਕ ਕਾਰਨ ਇਸ ਦਾ ਹੋਰ ਵੀ ਹੋ ਸਕਦਾ ਹੈ। ਹਰਿ ਜੀ ਦੇ ਪ੍ਰਬੰਧ ਵਿਚ ਗ੍ਰੰਥੀ ਅਤੇ ਪੁਜਾਰੀ ਕੁਦਰਤੀ ਉਸਦੀ ਆਪਣੀ ਸੰਗਤ ਵਿਚੋਂ ਹੋਣੇ ਹਨ। ਉਨ੍ਹਾਂ ਨੂੰ ਆਪਣਾ ਫਿਕਰ ਪੈ ਗਇਆ ਹੋਣਾ ਹੈ ਮਤਾਂ ਗੁਰੂ ਜੀ ਉਨ੍ਹਾਂ ਨੂੰ ਹਟਾ ਕੇ ਆਪਣੇ ਸੇਵਕਾਂ ਨੂੰ ਉਨ੍ਹਾਂ ਦੀ ਥਾਂ ਬਿਠਾ ਦੇਣ। ਜੋ ਵੀ ਕਾਰਨ ਹੋਵੇ ਗੁਰੂ ਜੀ ਨੇ ਥੋੜਾ ਚਿਰ ਉਡੀਕ ਕੇ ਮੁੜਵਾਂ ਸਫਰ ਅਰੰਭ ਦਿੱਤਾ ਅਤੇ ਜਿਥੇ ਅਜ ਕਲ ਮਾਲ ਮੰਡੀ ਲਗਦੀ ਹੈ ਉਥੇ ਆ ਟਿਕੇ। ਇਥੇ ਉਨ੍ਹਾ ਦੀ ਯਾਦ ਵਿਚ ਇਕ ਚਬੂਤਰਾ ਬਣਿਆ ਹੋਇਆ ਹੈ ਜਿਸ ਨੂੰ ਦਮਦਮਾ ਸਾਹਿਬ ਆਖਿਆ ਜਾਂਦਾ ਹੈ। ਜਦੋਂ ਅੰਮ੍ਰਿਤਸਰ ਸ਼ਹਰ ਦੇ ਸਿਖਾਂ ਨੂੰ ਇਸ ਘਟਨਾ ਦਾ ਪਤਾ ਲਗਿਆ ਉਹ ਬਹੁਤ ਸਾਰੇ ਉਥੇ ਆ ਹਾਜ਼ਰ ਹੋਏ। ਉਨ੍ਹਾਂ ਨਾਲ ਮਾਈਆਂ ਲੰਗਰ ਤਿਆਰ ਕਰ ਕੇ ਵੀ ਲੈ ਆਈਆਂ। ਗੁਰੂ ਜੀ ਦੇ ਮੂਹੋਂ ਮੁੜਨ ਵੇਲੇ ਇਹ ਵਾਕ ਨਿਕਲਿਆ ਦਸਿਆ ਜਾਂਦਾ ਹੈ 'ਅੰਮ੍ਰਿਤਸਰੀਏ ਅੰਦਰ ਸੜੀਏ।' ਸ਼ਹਰ ਦੇ ਸਿਖਾਂ ਦੀ ਬੇਨਤੀ ਪੁਰ ਗੁਰੂ ਜੀ ਨੇ ਦਸਿਆ ਕਿ ਇਹ ਵਾਕ ਪੁਜਾਰੀਆਂ ਸੰਬੰਧੀ ਉਚਾਰਿਆ ਗਇਆ ਸੀ। ਮਾਈਆਂ ਦੀ ਸੇਵਾ ਪੁਰ ਪ੍ਰਸੰਨ ਹੋ ਕੇ ਕਹਿਆ 'ਮਾਈਆਂ, ਰਬ ਰਜਾਈਆਂ।'

ਦਮਦਮੇ ਤੋਂ ਕੁਝ ਦੂਰ ਵੱਲਾ ਪਿੰਡ ਹੈ ਉਥੋਂ ਦੀ ਸੰਗਤ ਲੈਣ ਆ ਗਈ। ਗੁਰੂ ਜੀ ਪਿੰਡ ਵਲ ਤੁਰ ਪਏ ਅਤੇ ਮਾਈ ਹਰਿਆਂ ਨੇ ਆਪਣਾ ਘਰ ਗੁਰੂ ਜੀ ਨੂੰ ਸਣੇ ਸੰਗਤ ਡੇਰਾ ਲਾਣ ਲਈ ਹਵਾਲੇ ਕਰ ਦਿੱਤਾ। ਇਥੇ ਅਜਕਲ ਇਕ ਗੁਰਦੁਆਰਾ ਬਣਿਆ ਹੋਇਆ ਹੈ ਅਤੇ ਵਰ੍ਹੇ ਦੇ ਵਰ੍ਹੇ ਮਾਘ ਦੀ ਪੂਰਨਮਾਸ਼ੀ ਵਾਲੇ ਦਿਨ ਗੁਰੂ ਜੀ ਦੇ ਦਰਸ਼ਨ ਦੇਣ ਦੀ ਯਾਦਗਾਰ ਵਿਚ ਮੇਲਾ ਲਗਦਾ ਹੈ। ਸ੍ਰੀ ਅੰਮ੍ਰਿਤਸਰ ਤੋਂ ਗੁਰੂ ਜੀ ਬਕਾਲੇ ਵਲ ਟੁਰੇ। ਉਥੇ ਪੁਜ ਕੇ ਪਤਾ ਲਗਾ ਕਿ ਕੁਝ ਸਢੀ ਅਜੇ ਵੀ ਸਾੜੇ ਦੀ ਅਗ ਵਿਚ ਸੜ ਰਹੇ ਹਨ। ਉਨ੍ਹਾਂ ਕੀਰਤਪੁਰ ਜਾਣਾ ਮੁਨਾਸਿਬ ਸਮਝਿਆ। ਜਦੋਂ ਉਹ ਬਿਆਸ ਦੇ ਨੇੜੇ ਪੁਜੇ ਤਾਂ ਵੇਖਿਆ ਕਿ ਉਨ੍ਹਾਂ ਦੇ ਨਾਲ ਦੇ ਸਿਖਾਂ (ਗੁਰੂ) ਗ੍ਰੰਥ ਸਾਹਿਬ ਦੀ ਸਵਾਰੀ ਚੁਕੀ ਹੋਈ ਹੈ। ਗੁਰੂ ਜੀ ਨੇ ਕਹਿਆ ਕਿ ਤੁਸਾਂ ਗ੍ਰੰਥ ਸਾਹਿਬ ਲੁਟ ਦੇ ਮਾਲ ਨਾਲ ਧੀਰਮਲ ਦੇ ਘਰੋਂ ਲਿਆਂਦਾ ਸੀ। ਅਸਾਂ ਤੁਹਾਨੂੰ ਸਾਰਾ ਕੁਝ ਜੋ ਤੁਸਾਂ ਉਥੋਂ ਲਿਆਂਦਾ ਸੀ ਮੋੜਨ ਨੂੰ ਆਖਿਆ ਸੀ। ਇਹ ਤੁਸਾਂ ਕਿਉਂ ਨਹੀਂ ਵਾਪਿਸ ਕੀਤਾ। ਇਹਨੂੰ ਇਥੇ ਹੀ ਰਖ ਦਿਓ ਅਤੇ ਧੀਰਮਲ ਜੀ ਨੂੰ ਖਬਰ ਕਰ ਦਿਓ ਕਿ ਉਹ ਆ ਕੇ ਲੈ ਜਾਵੇ। ਬਿਆਸ ਲੰਘ ਕੇ ਕਰਤਾਰਪੁਰ ਦੇ ਨੇੜੇ ਪਿੰਡ ਹਜ਼ਾਰਾ ਵਿਚ ਕਿਆਮ ਕੀਤਾ ਜਿਥੇ ਉਨ੍ਹਾਂ ਦੇ ਠਹਿਰਨ ਦੀ ਯਾਦਗਾਰ ਵਿਚ ਇਕ ਗੁਰਦੁਆਰਾ ਬਣਾਇਆ ਗਇਆ। ਫਿਰ ਪਿੰਡ ਦੁਰਗਾ ਵਿਚੋਂ ਹੁੰਦੇ ਹੋਏ ਰਾਹ ਵਿਚ ਕਈ ਮੁਕਾਮ ਕਰਦੇ (ਮਈ 1665) (9 ਜੇਠ ਸੰਮਤ 1722) ਦੇ ਲਾਗੇ ਕੀਰਤਪੁਰ ਅਪੜੇ। ਸ੍ਰੀ ਅੰਮ੍ਰਿਤਸਰ ਦੀ ਘਟਨਾ ਅਤੇ (ਗੁਰੂ) ਗ੍ਰੰਥ ਸਾਹਿਬ ਦਾ ਧੀਰਮਲ ਨੂੰ ਜੀ ਮੋੜ ਦੇਣਾ ਉਨ੍ਹਾਂ ਦੇ ਨਿਰਮਲ ਆਚਰਣ ਦੇ ਉਦਾਹਰਣ ਹਨ। ਹਰਿਮੰਦਰ ਦੇ ਅੰਦਰ ਜਾਣ ਲਈ ਜਬਰਦਸਤੀ ਨਹੀਂ ਕੀਤੀ। ਨਾ ਹੀ ਧੀਰਮਲ ਪਾਸੋਂ ਜਬਰਦਸਤੀ ਨਾਲ ਲਿਆਂਦਾ (ਗੁਰੂ) ਗ੍ਰੰਥ ਸਾਹਿਬ ਆਪਣੇ ਪਾਸ ਰਖਿਆ।

ਕੀਰਤਪੁਰ ਪਹੁੰਚਣ ਪੁਰ ਉਨ੍ਹਾਂ ਨੂੰ ਪਤਾ ਲਗਾ ਕਿ ਬਿਲਾਸਪੁਰ ਦਾ ਰਾਜਾ ਦੀਪ ਚੰਦ

ਕਾਲਵਸ ਹੋ ਗਇਆ ਹੈ ਅਤੇ 15 ਜੇਠ ਸੰਮਤ 1722 (13 ਮਈ 1665) ਨੂੰ ਉਸਦੀ ਸਤਾਰ੍ਹਵੀਂ ਹੋਣੀ ਹੈ। ਰਾਣੀ ਚੰਪਾ, (ਵਿਧਵਾ ਰਾਜਾ ਦੀਪ ਚੰਦ) ਨੇ ਇਕ ਖਾਸ ਦੂਤ ਭੇਜ ਕੇ ਗੁਰੂ ਜੀ ਅਤੇ ਉਨ੍ਹਾਂ ਦੇ ਸੰਬੰਧੀਆਂ ਨੂੰ ਇਸ ਮੌਕੇ ਤੇ ਦਰਸ਼ਨ ਦੇਣ ਦਾ ਸੱਦਾ ਦਿੱਤਾ ਸੀ। ਗੁਰੂ ਜੀ ਨੇ ਉਥੇ ਜਾਣਾ ਪਰਵਾਨ ਕਰ ਲਇਆ ਨਾਲ ਮਾਤਾ ਨਾਨਕੀ, ਮਾਤਾ ਹਰੀ ਸੁਪਤਨੀ ਬਾਬਾ ਸੂਰਜ ਮਲ ਜੀ, ਦੀਵਾਨ ਦਰਘਾ ਮਲ ਅਤੇ ਹੋਰ ਕੁਝ ਸਿਖ ਵੀ ਸਨ। ਰਾਣੀ ਚੰਪਾ ਨੇ ਬੜੇ ਸਤਿਕਾਰ ਨਾਲ ਗੁਰੂ ਜੀ ਦੀ ਆਉ ਭਗਤ ਕੀਤੀ ਅਤੇ ਤਿੰਨ ਦਿਨ ਉਹ ਉਥੇ ਠਹਿਰੇ। ਰਾਣੀ ਨੇ ਉਨ੍ਹਾਂ ਦੀ ਖਾਤਰਦਾਰੀ ਜਿਨੀ ਚੰਗੀ ਸੰਭਵ ਹੋ ਸਕਦੀ ਸੀ ਕੀਤੀ। ਗੁਰੂ ਜੀ ਨੇ ਇਸ ਮੌਕੇ ਤੇ ਰਾਣੀ ਨੂੰ ਦਸਿਆ ਕਿ ਉਨ੍ਹਾਂ ਦਾ ਇਰਾਦਾ ਕੀਰਤਪੁਰ ਦੇ ਨੇੜੇ ਇਕ ਨਵੀਂ ਬਸਤੀ ਵਸਾਣ ਦਾ ਹੈ ਅਤੇ ਕਹਲੂਰ ਦੇ ਰਾਜ ਵਿਚ ਯੋਗ ਥਾਂ ਖਰੀਦਣ ਦੀ ਪੇਸ਼ਕਸ਼ ਕੀਤੀ। ਰਾਣੀ ਨੇ ਆਪਣੇ ਵਜ਼ੀਰਾਂ ਨਾਲ ਸਲਾਹ ਕਰਕੇ ਮਾਖੋਵਾਲ ਵਾਲੀ ਥਾਂ ਦੇਣ ਦਾ ਫੈਸਲਾ ਦਸਿਆ। ਗੁਰੂ ਸਾਹਿਬ ਜਿਸ ਭਗਤੀ ਭਾਵ ਨਾਲ ਇਹ ਭੋਂ ਭੇਟ ਕੀਤੀ ਗਈ ਉਸ ਪੁਰ ਬੜੇ ਪ੍ਰਸੰਨ ਹੋਏ ਪਰ ਉਨ੍ਹਾਂ ਭੋਂ ਮੁਫਤ ਲੈਣੋ ਇਨਕਾਰ ਕੀਤਾ ਅਤੇ ਕੀਮਤ ਵਜੋਂ ਪੰਜ ਸੌ ਰੁਪਏ ਦੇਣੇ ਚਾਹੇ। ਕਝ ਗਲ ਬਾਤ ਮਗਰੋਂ ਰਾਣੀ ਨੇ ਨਾ ਮਾਤਰ ਮੁਲ ਲੈਣਾ ਪਰਵਾਣ ਕਰ ਲਇਆ। ਕੀਰਤਪੁਰ ਵਾਪਿਸ ਆ ਕੇ ਗੁਰੂ ਜੀ ਨੇ ਦੀਵਾਨ ਦਰਘਾ ਮਲ ਨੂੰ ਹੁਕਮ ਦਿੱਤਾ ਕਿ ਥਾਂ ਦੀ ਚੰਗੀ ਤਰ੍ਹਾਂ ਦੇਖ ਭਾਲ ਕਰ ਕੇ ਉਹ ਜਗਹ ਚੁਣੇ ਜਿਥੇ ਨਵੀਂ ਆਬਾਦੀ ਦਾ ਨੀਂਹ ਪੱਥਰ ਰਖਿਆ ਜਾਵੇ। ਚੋਣ ਦੇ ਪੂਰਾ ਹੋਣ ਤੇ 21 ਹਾੜ ਸੰਮਤ 1722 (21 ਜੂਨ 1665) ਨੂੰ ਬਾਬਾ ਗੁਰਦਿੱਤਾ ਰੰਧਾਵਾ ਦੀ ਹਥੀ ਨੀਂਹ ਪੱਥਰ ਰਖਿਆ ਗਇਆ ਅਤੇ ਨਾਮ ਚਕ ਨਾਨਕੀ ਰਖਿਆ ਗਇਆ। ਇਹ ਚਕ ਮੁੜ ਸ੍ਰੀ ਅਨੰਦ ਪੁਰ ਸਾਹਿਬ ਦਾ ਭਾਗ ਬਣਿਆ ਜਿਸ ਨੂੰ ਦਸਵੇਂ ਪਾਤਸ਼ਾਹ ਦੇ ਮੁਖੋਂ ਖਾਲਸੇ ਦੀ ਜਨਮ ਭੂਮੀ ਹੋਣ ਦਾ ਸੁਭਾਗ ਮਿਲਿਆ।

ਇਸ ਨਵੀਂ ਬਸਤੀ ਵਸਾਣ ਪੁਰ ਈਰਖਾਲੂਆਂ ਦਾ ਸਾੜਾ ਹੋਰ ਵਧਿਆ। ਗੁਰੂ ਜੀ ਆਪਣੀ ਪਹਲੀ ਯਾਤਰਾ ਵਿਚ ਉਤਰ ਪ੍ਰਦੇਸ਼ ਅਤੇ ਬਿਹਾਰ ਦੀਆਂ ਸੰਗਤਾਂ ਦਾ ਪ੍ਰੇਮ ਦੇਖ ਆਏ ਸਨ। ਉਨ੍ਹਾਂ ਦਾ ਇਹ ਖਿਆਲ ਜਰੂਰ ਸੀ ਕਿ ਉਨ੍ਹਾਂ ਸੰਗਤਾਂ ਨੂੰ ਜਥੇਬੰਦ ਕਰ ਕੇ ਪਰਚਾਰ ਪੱਕੇ ਪੈਰਾਂ ਪੁਰ ਕਾਇਮ ਕੀਤਾ ਜਾਵੇ। ਇਸ ਲਈ ਨਵੀਂ ਬਸਤੀ ਦਾ ਪ੍ਰਬੰਧ ਕੁਝ ਇਕ ਪ੍ਰੇਮੀ ਸਿਖਾਂ ਨੂੰ ਸੌਂਪ ਕੇ ਆਪ ਕੀਰਤਪੁਰੋਂ ਚਲ ਪਏ। ਇਸ ਪ੍ਰਚਾਰ ਦੌਰੇ ਦਾ ਹਾਲ ਲਿਖਣ ਤੋਂ ਪਹਿਲੋਂ ਉਸ ਸਥਿਤੀ ਪਰ ਵਿਚਾਰ ਕਰੀਏ ਜੋ ਉਨ੍ਹਾਂ ਦੇ ਗੁਰਗਦੀ ਸੰਭਾਲਣ ਵੇਲੇ ਦੇਸ਼ ਵਿਚ ਵਿਆਪ ਰਹੀ ਸੀ। ਦਿਲੀ ਵਿਚ ਔਰੰਗਜ਼ੇਬ ਸ਼ਾਹੀ ਤਖਤ ਕਾਬੂ ਕਰ ਚੁੱਕਾ ਸੀ। ਮੈਕਾਲਿਫ਼ ਨੇ ਆਪਣੀ ਪੁਸਤਕ 'ਸਿਖ ਅਤੇ ਸਿਖ ਧਰਮ' ਦੀ ਪੰਜਵੀ ਜਿਲਦ ਵਿਚ ਜੋ ਜਾਇਜ਼ਾ ਉਸ ਸਥਿਤੀ ਦਾ ਲਇਆ ਹੈ ਉਹ ਇਸ ਪ੍ਰਕਾਰ ਹੈ।

ਬੇਰਹਮ ਅਤੇ ਕਟਰ ਪੰਥੀ ਸ਼ਾਹਿੰਸ਼ਾਹ ਔਰੰਗਜੇਬ ਉਦੋਂ ਦਿਲੀ ਵਿਚ ਰਾਜ ਕਰ ਰਹਿਆ ਸੀ। ਜਿਸ ਤਰ੍ਹਾਂ ਅਸੀਂ ਪਹਿਲੇ ਦੇਖ ਚੁਕੇ ਹਾਂ ਉਸਨੇ ਆਪਣੇ ਪਿਤਾ ਨੂੰ ਕੈਦ ਕਰਕੇ ਭੁੱਖਾ ਮਾਰਿਆ ਸੀ। ਆਪਣੇ ਭਰਾਵਾਂ ਦਾਰਾ ਸ਼ਕੋਹ ਅਤੇ ਮੁਰਾਦ ਨੂੰ ਕਤਲ ਕਰ ਦਿੱਤਾ ਸੀ ਅਤੇ ਆਪਣੇ ਵਡੇ ਪੁਤਰ ਮੁਅਜ਼ਮ ਨੂੰ ਜੋ ਮਗਰੋਂ ਬਹਾਦਰ ਸ਼ਾਹ ਬਣਿਆ ਸੀ ਬੇਇੱਜ਼ਤ ਕੀਤਾ ਸੀ। ਇਨ੍ਹਾਂ ਜ਼ੁਰਮਾਂ ਕਾਰਨ ਉਸ ਤੋਂ ਆਪਣੇ ਹਮ ਮਜ਼ਹਬ ਵੀ ਦਿਲੋਂ ਨਫ਼ਰਤ ਕਰਦੇ ਸਨ। ਉਸ ਨੇ ਆਪਣੇ ਮੁਲਾਣਿਆਂ ਨੂੰ ਬੁਲਾਇਆ ਅਤੇ ਪੁਛਿਆ ਮੈਂ ਮੁਸਲਮਾਨਾਂ ਦੀ ਹਮਦਰਦੀ ਪ੍ਰਾਪਤ ਕਰਨ ਲਈ ਕੀ ਕਰਾਂ ਉਸ ਦੇ ਸਲਾਹਕਾਰਾਂ ਆਖਿਆ ਉਹ ਹਿੰਦੂਆਂ ਨੂੰ ਮੁਸਲਮਾਨ ਬਣਾ ਕੇ ਹੀ ਇਹ ਹਮਦਰਦੀ ਪ੍ਰਾਪਤ ਕਰ ਸਕਦਾ ਹੈ। ਤੁਸੀਂ ਮੱਕੇ ਮਦੀਨੇ ਕੁਝ ਨਕਦੀ ਅਤੇ ਹੋਰ ਤੁਹਫ਼ੇ ਭੇਜੋ। ਅਸੀਂ ਇਹ ਵਸਤਾਂ ਉਨ੍ਹਾਂ ਪਵਿੱਤਰ ਸ਼ਹਰਾਂ ਵਿਚ ਲੈ ਜਾਵਾਂਗੇ ਅਤੇ ਉਥੋਂ ਪ੍ਰਮਾਣ ਪਤਰ ਲਿਆਵਾਂਗੇ ਇਹ ਦੱਸਣ ਲਈ ਕਿ ਤੁਸੀਂ ਬੜੇ ਪੱਕੇ ਅਤੇ ਧਰਮ ਅਵਲੰਬੀ ਮੁਸਲਮਾਨ ਹੋ। ਜਦੋਂ ਇਹ ਕੁਝ ਹੋ

ਜਾਏਗਾ ਤਾਂ ਤੁਸਾਂ ਫੁਰਮਾਨ ਜਾਰੀ ਕਰ ਦੇਣੇ ਕਿ ਸਾਰੇ ਰਾਜ ਵਿਚ ਹਿੰਦੂ ਮੁਸਲਮਾਨ ਧਰਮ ਕਬੂਲ ਕਰਨ ਅਤੇ ਜੋ ਇਹ ਕਰਨਗੇ ਉਨ੍ਹਾਂ ਨੂੰ ਜਾਗੀਰਾਂ, ਸਰਕਾਰੀ ਨੌਕਰੀਆਂ ਅਤੇ ਹੋਰ ਜੋ ਛੋਟਾਂ ਸ਼ਾਹੀ ਮਨਜ਼ੂਰ ਨਜ਼ਰਾਂ ਨੂੰ ਮਿਲਦੀਆਂ ਹਨ ਮਿਲਣਗੀਆਂ। ਸ਼ਹਿਨਸ਼ਾਹ ਨੇ ਮੁਲਾਣਿਆਂ ਦੀ ਸਲਾਹ ਮੰਨ ਲਈ ਤੇ ਉਨ੍ਹਾ ਦੀਆਂ ਸਾਰੀਆਂ ਤਜਵੀਜ਼ਾ ਅਤੇ ਵਿਉਂਤਾਂ ਅਮਲ ਵਿਚ ਲੈ ਆਂਦੀਆਂ।

ਧਰਮ ਬਦਲਾਉਣ ਦਾ ਪਹਿਲਾਂ ਤਜਰਬਾ ਕਸ਼ਮੀਰ ਵਿਚ ਸ਼ੁਰੂ ਕੀਤਾ ਗਇਆ। ਇਸ ਦੇ ਦੋ ਕਾਰਨ ਸਨ। ਪਹਿਲੀ ਵਜਹ ਇਹ ਕਿ ਕਸ਼ਮੀਰੀ ਪੰਡਿਤ ਵਿਦਵਾਨ ਸਨ ਅਤੇ ਇਹ ਖਿਆਲ ਕੀਤਾ ਗਇਆ ਕਿ ਜੇ ਕਦੀ ਉਹ ਮੁਸਲਮਾਨ ਬਣ ਗਏ ਤਾਂ ਹਿੰਦੁਸਤਾਨ ਦੇ ਹੋਰ ਵਸਨੀਕ ਛੇਤੀ ਹੀ ਉਨ੍ਹਾਂ ਦੀ ਮਿਸਾਲ ਪੁਰ ਤੁਰ ਪੈਣਗੇ। ਦੂਜੇ ਪਸ਼ੌਰ ਅਤੇ ਕਾਬਲ ਮੁਸਲਮਾਨ ਦੇਸ਼ ਨੇੜੇ ਸਨ। ਜੇ ਕਦੀ ਕਸ਼ਮੀਰੀਆਂ ਮੁਸਲਮਾਨ ਬਣਨ ਵਿਚ ਕੋਈ ਵਿਰੋਧ ਪਰਗਟ ਕੀਤਾ ਤਾਂ ਮੁਸਲਮਾਨ ਜਹਾਦ ਦਾ ਨਾਹਰਾ ਲਾ ਕੇ ਉਨ੍ਹਾਂ ਦਾ ਮਲੀਆ ਮੇਟ ਕਰ ਸਕਣਗੇ। ਅਜ ਕਲ ਅਸੀਂ ਇਕ ਆਮ ਨਾਹਰਾ ਸੁਣਦੇ ਹਾਂ ਕਿ ਆਜ਼ਾਦੀ ਵੰਡੀ ਨਹੀਂ ਜਾਂਦੀ। ਭਾਵ ਇਹ ਨਹੀਂ ਹੋ ਸਕਦਾ ਕਿ ਕੁਝ ਦੇਸ਼ ਆਜ਼ਾਦ ਹੋਣ ਅਤੇ ਕੁਝ ਗੁਲਾਮ। ਧਾਰਮਿਕ ਆਜ਼ਾਦੀ ਦਾ ਵੀ ਈਹੋ ਹਾਲ ਹੈ। ਜੇ ਅਜ ਇਕ ਧਰਮ ਦੀ ਆਜ਼ਾਦੀ ਨੂੰ ਹਥ ਪਾਇਆ ਗਿਆ ਹੈ ਤਾਂ ਦੂਜਾ ਵੀ ਇਸ ਤੋਂ ਬਚ ਨਹੀਂ ਸਕਦਾ। ਪੰਜਾਬ ਵਿਚ ਗੁਰੂ ਹਰਿ ਗੋਬਿੰਦ ਜੀ ਦੇ ਸਮੇਂ ਤੋਂ ਸਿੱਖਾਂ ਵਿਚ ਟਾਕਰਾ ਕਰਨ ਦਾ ਸਾਹਸ ਪੈਦਾ ਹੋ ਗਇਆ ਸੀ। ਉਨ੍ਹਾਂ ਨੂੰ ਯਕੀਨ ਹੋ ਗਇਆ ਸੀ ਕਿ ਉਹ ਜਥੇਬੰਦ ਹੋ ਕੇ ਵਧੀਕੀ ਦਾ ਟਾਕਰਾ ਕਰ ਸਕਦੇ ਹਨ। ਪਰ ਪੰਜਾਬੋਂ ਬਾਹਰ ਗੁਰੂ ਨਾਨਕ ਨੇ ਹੀ ਦੌਰਾ ਕਰ ਕੇ ਸਿਖੀ ਦੀ ਪਨੀਰੀ ਪੈਦਾ ਕੀਤੀ ਸੀ। ਉਨ੍ਹਾਂ ਦੇ ਮਗਰੋਂ ਗੁਰੂ ਅਰਜਨ ਦੇਵ ਤੀਕ ਕੋਈ ਗੁਰੂ ਜੀ ਪੰਜਾਬੋਂ ਬਾਹਰ ਨਹੀਂ ਸੀ ਗਏ। ਛੇਵੇਂ ਗੁਰੂ ਨੇ ਸਨਧਬੱਧ ਸਿਖਾਂ ਨੂੰ ਨਾਲ ਲੈ ਕੇ ਮਾਲਵੇ ਅਤੇ ਨਾਨਕ ਮਤੇ ਆਦਿ ਥਾਵਾਂ ਤੇ ਜਾ ਕੇ ਸਿਖੀ ਦੀ ਰਖਿਆ ਕੀਤੀ ਸੀ। ਮਸੰਦ ਤਾਂ ਸਾਰੀ ਥਾਂ ਭੇਜੇ ਗਏ ਸਨ ਪਰ ਭਾਈ ਗੁਰਦਾਸ ਅਨੁਸਾਰ ਛੇਵੇਂ ਗੁਰੂ ਦੇ ਮੀਰੀ ਅਤੇ ਪੀਰੀ ਦੀਆਂ ਦੋ ਕਿਰਪਾਨਾਂ ਧਾਰਨ ਕਰਨ ਤੇ ਸਿਖ ਸੰਗਤਾਂ ਵਿਚ ਰਾਵਾਂ ਦਾ ਇਖਤਲਾਫ ਪੈਦਾ ਹੋ ਗਇਆ ਸੀ। ਪਰ ਭਾਈ ਸਾਹਿਬ ਨੇ ਕਹਿਆ ਕਿ ਜੇਕਰ ਬਾਗ ਦੇ ਫਲਦਾਰ ਰੁਖਾਂ ਨੂੰ ਬਚਾਣ ਲਈ ਚੁਪਾਸੇ ਕੰਡਿਆਲੇ ਕਿਕਰ ਬੀਜ ਦਿੱਤੇ ਜਾਂਦੇ ਹਨ ਇਕੱਰ ਹੀ ਸਿਖੀ ਪੁਰ ਹਮਲਿਆਂ ਨੂੰ ਰੋਕਣ ਲਈ ਗੁਰੂ ਹਰਿ ਗੋਬਿੰਦ ਜੀ ਦਾ ਸੰਗਤਾਂ ਨੂੰ ਹਥਿਆਰ ਬੰਦ ਕਰਨਾ ਅਵਸ਼ ਸੀ। ਸਾਡੇ ਖਿਆਲ ਵਿਚ ਗੁਰੂ ਜੀ ਦਾ ਇਹ ਦੌਰਾ ਇਸੇ ਲਈ ਸੀ ਕਿ ਪੰਜਾਬੋਂ ਬਾਹਿਰ ਦੀਆ ਸੰਗਤਾਂ ਨੂੰ ਇਕ ਮੁਠ ਹੋ ਕੇ ਧਰਮ ਦੀ ਰਖਿਆ ਲਈ ਉਤਸ਼ਾਹ ਦਿਤਾ ਜਾਵੇ। ਸਿਟਾ ਇਹ ਨਿਕਲਿਆ ਕਿ ਜਦੋਂ ਗੁਰੂ ਗੋਬਿੰਦ ਸਿੰਘ ਜੀ ਨੇ ਕਿਰਪਾਨ ਧਾਰੀ ਖਾਲਸਾ ਸਾਜਿਆ ਤਾ ਆਸਾਮ ਵਰਗੇ ਦੇਸ਼ਾਂ ਤੋਂ ਹਾਥੀ ਅਨੰਦਪੁਰ ਸਾਹਿਬ ਘਲੇ ਗਏ।

ਕੋਈ ਕਾਰਨ ਹੱਵੇ ਅਮਰ ਵਾਕਿਆ ਇਹ ਹੈ ਕਿ ਆਪ ਚਕ ਨਾਨਕੀ, ਨਵੀਂ ਬਸਤੀ, ਦਾ ਨੀਂਹ ਪੱਥਰ ਰਖਣ ਮਗਰੋਂ ਛੇਤੀ ਹੀ ਇਸ ਦੌਰੇ ਪੁਰ ਤੁਰ ਪਏ। ਗੁਰੂ ਜੀ ਨਾਲ ਉਨ੍ਹਾਂ ਦੇ ਕਈ ਪ੍ਰੇਮੀ ਸਿਖ ਭਾਈ ਮਤੀ ਦਾਸ, ਭਾਈ ਸਤੀ ਦਾਸ ਅਤੇ ਗਵਾਲ ਦਾਸ ਆਦਿ ਸਨ। ਰੋਪੜ ਅਤੇ ਸੈਫਾਬਾਦ ਜੋ ਪਟਿਆਲੇ ਦੇ ਨੇੜੇ ਹੈ ਥੋੜਾ ਥੋੜਾ ਚਿਰ ਕਿਆਮ ਕੀਤਾ ਅਤੇ ਫਿਰ ਸੰਗਤਾਂ ਵਿਚ ਪਰਚਾਰ ਕਰਦੇ ਧਮਧਾਨ ਅਪੜੇ ਜੋ ਬਾਂਗਰ ਦੇਸ਼ ਵਿਚ ਹੈ। ਇਹ ਅੱਜ ਕਲ ਦੱਖਣੀ ਪੰਜਾਬ ਰੇਲਵੇ ਦਾ ਇਕ ਸਟੇਸ਼ਨ ਹੈ। ਇਸ ਸ਼ਹਰ ਵਿਚ ਭਾਈ ਡੱਗੋ ਮਸੰਦ ਨੂੰ ਗੁਰੂ ਜੀ ਪਹਿਲੀ ਯਾਤਰਾ ਵਿਚ ਕੁਝ ਮਾਇਆ ਦੇ ਗਏ ਸਨ ਕਿ ਉੱਥੇ ਇਕ ਖੂਹ ਪੁਟਵਾਏ ਅਤੇ ਧਰਮਸ਼ਾਲਾ ਬਣਵਾਏ। ਗੁਰੂ ਜੀ ਦੀਵਾਲੀ ਤੋਂ ਪਹਿਲੋਂ ਉੱਥੇ ਪੁਜੇ ਸਨ। ਦੀਵਾਲੀ ਦੇ ਮੌਕੇ ਪੁਰ ਬਹੁਤ ਸਾਰੀ ਸੰਗਤ ਉੱਥੇ ਆਈ ਜਿਸ ਨੂੰ ਗੁਰੂ ਜੀ ਨੇ ਆਪਣਾ ਉਪਦੇਸ਼ ਦੇ ਕੇ ਸਿਖੀ ਵਲ ਪ੍ਰੇਰਿਆ। ਕੱਤਕ ਪੂਰਨਮਾਸ਼ੀ ਨੇੜੇ ਸੀ ਜਦੋਂ ਗੁਰੂ ਨਾਨਕ ਦੇਵ ਜੀ ਦਾ ਜਨਮ ਦਿਨ ਮਨਾਇਆ ਜਾਂਦਾ ਸੀ ਉਸ

ਮੌਕੇ ਤੇ ਵੀ ਬਹੁਤ ਖਲਕਤ ਇਕੱਠੀ ਹੋਈ।

ਇਥੇ ਡਾ. ਫੌਜਾ ਸਿੰਘ ਅਨੁਸਾਰ ਇਕ ਅਸਚਰਜ ਘਟਨਾ ਵਾਪਰੀ। ਬ੍ਰਹਮਣਾਂ ਅਤੇ ਮੌਲਵੀਆਂ ਔਰੰਗਜ਼ੇਬ ਪਾਸ ਸ਼ਕਾਇਤ ਕੀਤੀ ਕਿ ਗੁਰੂ ਤੇਗ ਬਹਾਦਰ ਹਿੰਦੂ ਅਤੇ ਮੁਸਲਮਾਨ ਜੰਤਾ ਨੂੰ ਕੁਰਾਹੇ ਪਾ ਰਹਿਆ ਹੈ ਅਤੇ ਉਹ ਆਪਣਾ ਪੁਰਾਣਾ ਧਰਮ ਛਡ ਕੇ ਉਸ ਦੇ ਅਨੁਯਾਈ ਬਣ ਰਹੇ ਹਨ। ਸਹਿਨਸ਼ਾਹ ਇਸ ਨਵੀਂ ਉਠਦੀ ਕਬਾਹਿਤ ਨੂੰ ਰੋਕੇ। ਬਾਦਸ਼ਾਹ ਦੇ ਹੁਕਮ ਅਨੁਸਾਰ ਆਲਮ ਖਾਨ ਰੋਹੇਲਾ ਅਚਣ ਚੇਤ ਹੀ ਧਮਧਾਨ ਵਿਚ ਆ ਪਰਗਟਿਆ ਅਤੇ ਜਦੋਂ ਗੁਰੂ ਜੀ ਆਪਣੇ ਕੁਝ ਪ੍ਰੇਮੀ ਸਿਖਾਂ ਸਣੇ ਸ਼ਿਕਾਰ ਖੇਡ ਰਹੇ ਸਨ ਕੱਤਕ ਸੰਮਤ 1722 (8 ਨਵੰਬਰ 1665) ਨੂੰ ਉਨ੍ਹਾਂ ਸਾਰਿਆਂ ਨੂੰ ਗ੍ਰਿਫ਼ਤਾਰ ਕਰਕੇ ਦਿੱਲੀ ਸ਼ਹਿਨਸ਼ਾਹ ਔਰੰਗਜ਼ੇਬ ਦੇ ਰੂਬਰੂ ਪੇਸ਼ ਕਰ ਦਿੱਤਾ। ਔਰੰਗਜ਼ੇਬ ਨੇ ਗੁਰੂ ਜੀ ਪਾਸੋਂ ਬੜੀ ਬਰੀਕੀ ਨਾਲ ਪੁਛ ਪੜਤਾਲ ਕੀਤੀ ਅਤੇ ਰਾਜਾ ਰਾਮ ਸਿੰਘ ਅੰਬਰ ਦੀ ਹਰਾਸਤ ਵਿਚ ਸੌਂਪ ਦਿਤਾ। ਰਾਜਾ ਰਾਮ ਸਿੰਘ ਨੇ ਗੁਰੂ ਜੀ ਦੇ ਠੀਕ ਆਦਰਣ ਦਾ ਜ਼ੁੰਮਾ ਲਇਆ ਅਤੇ ਔਰੰਗਜ਼ੇਬ ਨੂੰ ਆਖਿਆ ਕਿ ਗੁਰੂ ਜੀ ਇਕ ਬੜੇ ਸੰਤ ਹਨ ਅਤੇ ਔਰੰਗਜ਼ੇਬ ਨੂੰ ਇਕ ਸੰਤ ਨੂੰ ਕੋਈ ਸਜ਼ਾ ਨਹੀਂ ਦੇਣੀ ਚਾਹੀਦੀ। ਮਹਾਰਾਜ ਇਕ ਮਹੀਨਾ ਨਜ਼ਰ ਬੰਦ ਰਹੇ ਅਤੇ ਪਹਿਲੀ ਪੋਹ ਸੰਮਤ 1722 (13 ਦਸੰਬਰ 1665) ਨੂੰ ਆਪ ਨੂੰ ਛਡ ਦਿਤਾ ਗਇਆ।

ਜਿਵੇਂ ਹੀ ਗੁਰੂ ਜੀ ਰਿਹਾ ਹੋਏ ਉਨ੍ਹਾਂ ਆਪਣਾ ਦੌਰਾ ਜਿਸ ਵਿਚ ਖ਼ਲਲ ਪੈ ਗਇਆ ਸੀ ਅਰੰਭ ਦਿੱਤਾ। ਸ਼ਹਿਨਸ਼ਾਹ ਰਾਜਾ ਰਾਮ ਸਿੰਘ ਪੁਰ ਬਹੁਤ ਗੁਸੇ ਹੋਇਆ ਅਤੇ ਉਹ ਉਸ ਦੀ ਨਜ਼ਰਾਂ ਚੋਂ ਗਿਰ ਗਇਆ। ਆਗਰੇ ਕਿਲੇ ਵਿਚੋਂ ਸ਼ਿਵਾ ਜੀ ਅਤੇ ਉਸ ਦੇ ਪੁੱਤਰ ਸ਼ੰਭਾ ਜੀ ਦੇ ਨਿਕਲ ਜਾਣ ਤੇ, ਜੋ ਘਟਨਾ ਕੁਝ ਮਹੀਨੇ ਮਗਰੋਂ ਵਾਪਰੀ, ਔਰੰਗਜ਼ੇਬ ਦਾ ਇਅਤਬਾਰ ਰਾਜੇ ਪੁਰ ਹੋਰ ਵੀ ਘਟ ਗਇਆ। ਗੁਰੂ ਜੀ ਨੇ ਆਪਣਾ ਪੂਰਬ ਵਲ ਦਾ ਦੌਰਾ ਲਗ ਪਗ ਉਸੇ ਰਾਹ ਥਾਣੀਂ ਅਹੰਭਿਆ ਜਿਸ ਰਾਹ ਉਹ ਪਹਿਲੇ ਦੌਰੇ ਵਿਚ ਗਏ ਸਨ। ਉਹ ਮਥਰਾ, ਬਿੰਦ੍ਰਾਬਨ ਤੋਂ ਆਗਰੇ ਪੁਜੇ ਅਤੇ ਕੁਝ ਚਿਰ ਉਥੇ ਠਹਰਕੇ ਬਨਾਰਸੋਂ ਹੁੰਦੇ ਪਰਯਾਗ ਪੁਜੇ। ਇਥੇ 1666 ਦੇ ਅਰੰਭ ਵਿਚ ਹੀ ਪੁਜਣਾ ਸੰਭਵ ਸੀ। ਬਚਿਤ੍ਰ ਨਾਟਕ ਕ੍ਰਿਤ ਗੁਰੂ ਗੋਬਿੰਦ ਸਿੰਘ ਜੀ ਤੋਂ ਇਸ ਦੀ ਤਸਦੀਕ ਹੁੰਦੀ ਹੈ।

ਮੁਰਪਿਤ ਪੂਰਬ ਕੀਯਸਿ ਪਯਾਨਾ। ਭਾਂਤ ਭਾਂਤ ਕੇ ਤੀਰਥਿ ਨਾਨਾ।
ਜਬ ਹੀ ਜਾਤ ਤ੍ਰਿਬੈਣੀ ਭਏ। ਪੁਨ ਦਾਨ ਦਿਨ ਕਰਤ ਬਤਏ ।੧।
ਤਹੀ ਪਰਕਾਸ ਹਮਾਰਾ ਭਯੋ। ਪਟਨਾ ਸਹਰ ਬਿਖੈ ਭਵ ਲਯੋ।

ਮੈਕਾਲਿਫ ਵੀ ਇਹੋ ਲਿਖਦਾ ਹੈ (ਪੰਨਾ 344) ਕਿ ਪਰਯਾਗ ਵਿਚ ਹੀ ਮਾਤਾ ਗੁਜਰੀ ਗਰਭਵਤੀ ਹੋਏ। ਗੁਰੂ ਗੋਬਿੰਦ ਸਿੰਘ ਜੀ ਦਾ ਜਨਮ ਪੋਹ ਸੁਦੀ ਸਤਵੀਂ 1723 (1666 ਈਸਵੀ ਸੰਨ) ਵਿਚ ਹੋਇਆ। ਇਸ ਤ੍ਰੀਕ ਪੁਰ ਸ਼ਕ ਕਰਨਾ ਠੀਕ ਨਹੀਂ। ਬਚਿਤ੍ਰ ਨਾਨਕ ਵਿਚ ਗੁਰੂ ਜੀ ਨੇ ਆਪ ਲਿਖਿਆ ਹੈ।

ਜਬ ਹਮ ਧਰਮ ਕਰਮ ਮੋਂ ਆਏ। ਦੇਵ ਲੋਕ ਤਬ ਪਿਤਾ ਸਿਧਾਏ।

ਪੁਰਾਣੇ ਖਿਆਲਾਂ ਮੂਜਬ 9 ਸਾਲ ਦੀ ਆਯੂ ਹੋਣ ਦੇ ਛਤ੍ਰੀ ਦੇ ਪੁਤ੍ਰ ਧਰਮ ਦੇ ਕਰਮ ਕਰਨੇ ਫਰਜ ਹੋ ਜਾਂਦੇ ਸਨ। ਗੁਰੂ ਤੇਗ ਬਹਾਦਰ ਜੀ ਨੂੰ ਦਿਲੀ ਵਿਚ ਵੀਰਵਾਰ ਲੋਢੇ ਪਹਰ ਮਘਰ ਸੁਦੀ ਪੰਚਮੀ ਸੰਮਤ 1732 ਨੂੰ ਸ਼ਹੀਦ ਕੀਤਾ ਗਇਆ ਸੀ ਜੋ ਸੰਨ 1675 ਈਸਵੀ ਬਣਦਾ ਹੈ। ਉਸ ਵਕਤ ਗੋਬਿੰਦ ਰਾਏ ਲਗ ਭਗ ਨੌ ਸਾਲ ਦੇ ਸਨ।

ਪਟਨੇ ਦੇ ਕਿਆਮ ਦੇ ਦੌਰਾਨ ਗੁਰੂ ਤੇਗ ਬਹਾਦਰ ਜੀ ਨੇ ਭਾਈ ਦਿਆਲ ਦਾਸ ਨੂੰ ਉੱਤਰ ਪ੍ਰਦੇਸ਼ ਅਤੇ ਬਿਹਾਰ ਦੀਆਂ ਸੰਗਤਾਂ ਦਾ ਸੰਚਾਲਿਕ ਥਾਪ ਦਿਤਾ। ਫਿਰ ਢਾਕੇ ਦੀ ਸੰਗਤ ਵਲੋਂ

ਬੁਲਾਵਾ ਆਉਣ ਪੁਰ ਆਪਣੇ ਟੱਬਰ ਨੂੰ ਆਪਣੇ ਸਾਲੇ ਕਿਰਪਾਲ ਚੰਦ ਦੀ ਨਿਗਰਾਨੀ ਹੇਠ ਛਡ ਕੇ ਗੁਰੂ ਜੀ ਨੇ ਢਾਕੇ ਲਈ ਚਾਲੇ ਪਾ ਦਿੱਤੇ । ਕੁਝ ਚਿਰ ਆਪ ਮੁੰਘੇਰ ਠਹਰੇ । ਇਹ ਥਾਂ ਪਟਨੇ ਤੋਂ 105 ਮੀਲ ਹੈ । ਯਕੀਨ ਕੀਤਾ ਜਾਂਦਾ ਹੈ ਕਿ ਇਥੋਂ ਕੁਝ ਹੁਕਮਨਾਮੇ ਬਨਾਰਸ ਅਤੇ ਪਟਨੇ ਦੀ ਸੰਗਤ ਵਲ ਭੇਜੇ ਗਏ । ਉਥੋਂ ਆਪ ਮਾਲਵੇ ਪੁਜੇ ਜੋ ਸੂਫੀ ਫਕੀਰਾਂ ਦਾ ਇਕ ਮਹੱਤਵ ਪੂਰਨ ਕੇਂਦ੍ਰ ਸੀ । ਇਥੇ ਧਾਰਮਿਕ ਵਿਦਿਆਂ ਤੇ ਸੂਫੀਆਂ ਨਾਲ ਵਿਚਾਰ ਵਟਾਂਦਰਾ ਹੋਇਆ ਅਤੇ ਫਕੀਰ ਗੁਰੂ ਜੀ ਦੇ ਖਿਆਲਾਂ ਅਤੇ ਕਹਿਣੀ ਤੋਂ ਬਹੁਤ ਪਰਭਾਵਿਤ ਹੋਏ । ਉਥੋਂ ਆਪ ਢਾਕੇ ਪੁਜੇ । ਢਾਕੇ ਦੀ ਸੰਗਤ ਉਨ੍ਹਾਂ ਦੇ ਦਰਸ਼ਨ ਕਰ ਕੇ ਬਹੁਤ ਪ੍ਰਸੰਨ ਹੋਈ । ਅਤੇ ਉਨ੍ਹਾਂ ਆਸ ਪਾਸ ਦੀਆਂ ਸੰਗਤਾਂ ਨੂੰ ਖਬਰ ਕਰ ਦਿੱਤੀ ਜੋ ਹੁਮ ਹਮਾ ਕੇ ਆਪ ਦੇ ਦਰਸ਼ਨਾਂ ਨੂੰ ਆਈਆਂ ਅਤੇ ਉਨ੍ਹਾਂ ਦੀ ਸਿਖਿਆ ਤੋਂ ਲਾਭ ਪ੍ਰਾਪਤ ਕੀਤਾ । ਕੁਝ ਚਿਰ ਉਥੇ ਠਹਿਰ ਕੇ ਆਪ ਫਿਰ ਪਟਨੇ ਨੂੰ ਪਰਤ ਆਏ ।

ਦਿਲੀ ਵਿਚ ਉਨ੍ਹਾਂ ਦਿਨਾਂ ਵਿਚ ਇਕ ਹੋਰ ਘਟਨਾ ਵਾਪਰੀ । ਗੋਹਾਟੀ (ਕਾਮਰੂਪ) ਦੇ ਅਹੋਮ ਰਾਜੇ ਨੇ ਜੋ ਅਕਬਰ ਦੇ ਵੇਲੇ ਮੁਗਲ ਸ਼ਹਿਨਸ਼ਾਹ ਦੀ ਤਾਬੇਦਾਰੀ ਮੰਨ ਚੁਕਾ ਸੀ ਹੁਣ ਫਿਰ ਬਗ਼ਾਵਤ ਕਰ ਦਿੱਤੀ । ਔਰੰਗਜ਼ੇਬ ਨੇ ਆਪਣੇ ਸਲਾਹਕਾਰਾਂ ਦੀ ਸਲਾਹ ਨਾਲ ਰਾਜਾ ਰਾਮ ਸਿੰਘ ਨੂੰ ਹੁਕਮ ਦਿਤਾ ਕਿ ਤੁਸੀਂ ਆਪਣੀ ਕਮਾਨ ਹੇਠ ਸ਼ਾਹੀ ਫੌਜ ਲੈ ਕੇ ਜਾਓ ਅਤੇ ਕਾਮਰੂਪ ਦੇ ਰਾਜੇ ਤੋਂ ਮੁੜ ਤਾਬੇਦਾਰੀ ਕਬੂਲ ਕਰਵਾਓ । ਅੱਗੇ ਇਕ ਫੌਜ ਮਸ਼ਹੂਰ ਜਰਨੈਲ ਮੀਰ ਜੁਮਲਾ ਦੀ ਕਮਾਨ ਹੇਠ ਭੇਜੀ ਗਈ ਸੀ । ਉਸ ਨੂੰ ਪਹਿਲੇ ਪਹਿਲ ਕੁਝ ਕਾਮਯਾਬੀ ਹੋਈ । ਪਿਛੋਂ ਮੌਸਮ ਦੀ ਖਰਾਬੀ ਅਤੇ ਸਿਪਾਹੀਆਂ ਵਿਚ ਬੀਮਾਰੀ ਫੈਲ ਜਾਣ ਕਾਰਨ ਇਹ ਮੁਹਿੰਮ ਛਡਣੀ ਪਈ ਅਤੇ ਬਹੁਤ ਸਾਰੇ ਸਿਪਾਹੀ ਮੌਤ ਦਾ ਸ਼ਿਕਾਰ ਹੋ ਗਏ ਅਤੇ ਉਹ ਆਪ ਵੀ ਢਾਕੇ ਪਹੁੰਚਣ ਤੋਂ ਪਹਿਲੋਂ ਹੀ ਸੰਗਰ ਛਡ ਗਇਆ । ਇਕ ਤਾਂ ਕਾਮਰੂਪ ਪਹੁੰਚਣ ਦਾ ਰਾਹ ਬੜਾ ਬਿਖੜਾ ਸੀ । ਦੂਜਾ ਆਮ ਲੋਕਾਂ ਵਿਚ ਇਹ ਮਸ਼ਹੂਰ ਸੀ ਕਿ ਉੱਥੇ ਜਾਦੂਗਰ ਬਹੁਤ ਰਹਿੰਦੇ ਹਨ । ਇਸ ਲਈ ਕੋਈ ਅਫਸਰ ਉੱਥੇ ਜਾਣ ਦਾ ਹੀਆ ਨਹੀਂ ਸੀ ਕਰਦਾ । ਰਾਜਾ ਰਾਮ ਸਿੰਘ ਨੂੰ ਭੇਜਣ ਵਿਚ ਇਕ ਚਾਲ ਸੀ । ਜੇ ਉਹ ਕਾਮਯਾਬ ਨਾ ਹੋਇਆ ਯਾ ਉਧਰ ਹੀ ਮਰ ਖਪ ਗਇਆ ਤਾਂ ਇਕ ਹਿੰਦੂ ਜਰਨੈਲ ਘਟੇਗਾ । ਜੇ ਕਾਮਯਾਬ ਹੋ ਗਇਆ ਤਾਂ ਇਕ ਹੋਰ ਸੂਬਾ ਮੁਸਲਮਾਨੀ ਬਾਦਸ਼ਾਹਿਤ ਦਾ ਭਾਗ ਬਣ ਜਾਏਗਾ ।

ਰਾਜਾ ਰਾਮ ਸਿੰਘ ਆਪਣੀ ਮਾਤਾ ਅਤੇ ਰਾਣੀ ਦੀ ਸਲਾਹ ਨਾਲ ਗੁਰੂ ਜੀ ਨੂੰ ਪਟਨੇ ਆ ਮਿਲਿਆ ਅਤੇ ਸਾਰੀ ਵਿਥਿਆ ਸੁਣਾਈ । ਗੁਰੂ ਜੀ ਨੇ ਉਸ ਨੂੰ ਤਸੱਲੀ ਦਿੱਤੀ ਅਤੇ ਉਸ ਦੇ ਬੇਨਤੀ ਕਰਨ ਪੁਰ ਫੌਜ ਨਾਲ ਕਾਮਰੂਪ ਵਲ ਜਾਣ ਨੂੰ ਤਿਆਰ ਹੋ ਗਏ । ਉਨ੍ਹਾਂ ਦੀ ਮਾਤਾ ਨਾਨਕੀ ਅਤੇ ਸੁਪਤਨੀ ਮਾਤਾ ਗੁਜਰੀ ਜੀ ਨੇ ਨਾਲ ਜਾਣ ਲਈ ਬੇਨਤੀ ਕੀਤੀ ਪਰ ਗੁਰੂ ਜੀ ਆਖਿਆ ਕਿ ਰਸਤਾ ਬੜਾ ਕਠਿਨ ਹੈ ਤੁਸੀਂ ਇਹ ਔਖਿਆਈ ਨਹੀਂ ਝਲ ਸਕਣੀ । ਉਨ੍ਹਾਂ ਨੂੰ ਤਸੱਲੀ ਦਿਤੀ ਤੇ ਆਪ ਫੌਜ ਨਾਲ ਤੁਰ ਪਏ । ਜਦੋਂ ਆਸਾਮ ਵਿਚ ਦਾਖ਼ਲ ਹੋਏ ਤਾਂ ਗੁਰੂ ਜੀ ਬ੍ਰਹਮ ਪੁਤਰ ਦਰਿਆ ਪਾਰ ਕਰਕੇ ਧੂਬਰੀ ਠਹਰ ਗਏ ਅਤੇ ਰਾਜਾ ਰਾਮ ਸਿੰਘ ਨੇ ਦਰਿਆ ਦੇ ਦਸ ਮੀਲ ਉਪਰ ਰੰਗਮਤੀ ਵਿਚ ਜਾ ਕਿਆਮ ਕੀਤਾ । ਰਾਜਾ ਰਾਮ ਸਿੰਘ ਨੂੰ ਪਹਿਲੋਂ ਪਹਿਲ ਲੜਾਈਆਂ ਵਿਚ ਕੁਝ ਕਾਮਯਾਬੀ ਹੋਈ ਅਤੇ ਮੁਗਲ ਫੌਜਾਂ ਨੇ ਗੋਹਾਟੀ ਦੇ ਇਰਦ ਗਿਰਦ ਘੇਰਾ ਘਤ ਲਇਆ । ਅਹੋਮਾਂ ਸੋਚਿਆ ਕਿ ਅਸੀਂ ਮੁਗਲ ਫੌਜਾਂ ਦਾ ਟਾਕਰਾ ਆਹਮੋ ਸਾਹਮਣੇ ਲੜਕੇ ਨਹੀਂ ਕਰ ਸਕਦੇ ਇਸ ਲਈ ਮੌਕਾ ਤਾੜ ਕੇ ਛਾਪੇ ਮਾਰਨੇ ਅਰੰਭ ਕਰ ਦਿਤੇ ਅਤੇ ਇਸ ਤਰ੍ਹਾਂ ਮੁਗਲ ਫੌਜਾਂ ਨੂੰ ਤੰਗ ਕਰਨਾ ਅਰੰਭ ਦਿਤਾ । ਨਾਲ ਹੀ ਕਮਖਿਆ ਦੇਵੀ ਦੀ ਪੂਜਾ ਕਰਕੇ ਜਾਦੂਗਰਾਂ ਨੂੰ ਹੁਕਮ ਦਿੱਤਾ ਕਿ ਆਪਣੇ ਟੂਣੇ ਤੰਤਰ ਚਲਾਣੇ ਸ਼ੁਰੂ ਕਰ ਦੇਣ । ਪਰ ਮੁਗਲ ਫੌਜਾਂ ਪੁਰ ਜਦੋਂ

ਇਨ੍ਹਾਂ ਦਾ ਅਸਰ ਕੁਝ ਨਾ ਹੋਇਆ ਤਾਂ ਉਨ੍ਹਾਂ ਨੂੰ ਪਤਾ ਲਗਾ ਕਿ ਰਾਜਾ ਰਾਮ ਸਿੰਘ ਨਾਲ ਇਕ ਮਹਾਂ ਪੁਰਖ ਹੈ ਜਿਸ ਦੇ ਪਰਤਾਪ ਨਾਲ ਟੂਣੇ ਤੰਤਰ ਕੋਈ ਪ੍ਰਭਾਵ ਨਹੀਂ ਪਾ ਸਕਦੇ ਕਾਮਰੂਪ ਦੇ ਵਸਨੀਕ ਵੀ ਗੁਰੂ ਦੇ ਦਰਬਾਰ ਵਿਚ ਆਉਣ ਲਗ ਪਏ । ਗੁਰੂ ਜੀ ਨੇ ਦੋਹਾਂ ਧਿਰਾਂ ਦੀ ਸੁਲਹ ਕਰਾ ਦਿਤੀ । ਸ਼ਰਤ ਇਹ ਕਿ ਦੋਵੇਂ ਧਿਰਾਂ ਆਪਣੀ ਪਹਿਲੀ ਹਦ ਬੰਦ੍ਹੀ ਪੁਰ ਕਾਇਮ ਰਹਿਣ ।

ਜਦੋਂ ਸੁਲਹ ਹੋ ਗਈ ਤਾਂ ਗੁਰੂ ਜੀ ਨੇ ਦੋਹਾਂ ਧਿਰਾਂ ਦੇ ਸਿਪਾਹੀਆਂ ਨੂੰ ਆਖਿਆ ਕਿ ਤੁਸੀਂ ਇਕ ਇਕ ਢਾਲ ਮਿਟੀ ਦੀ ਲਿਆ ਕੇ ਇੱਥੇ ਇਕ ਚਬੂਤਰਾ ਬਣਾਓ । ਥੋੜੇ ਘੰਟਿਆਂ ਵਿਚ ਇਹ ਚਬੂਤਰਾ ਉੱਚਾ ਹੋ ਗਇਆ । ਚੋਟੀ ਪੁਰ ਇਕ ਗੁਰਦੁਆਰਾ ਬਣਾਇਆ ਗਇਆ । ਇਸ ਥਾਂ ਤੇ ਗੁਰੂ ਨਾਨਕ ਦੇਵ ਆਪਣੀ ਕਾਮਰੂਪ ਦੀ ਫੇਰੀ ਵਿਚ ਬੈਠੇ ਸਨ । ਇਹ ਧੂਬਰੀ ਦਾ ਗੁਰਦੁਆਰਾ ਹੁਣ ਤੀਕ ਮੌਜੂਦ ਹੈ ।

ਹੁਣ ਗੁਰੂ ਜੀ ਨੇ ਪੰਜਾਬ ਵਾਪਿਸ ਜਾਣ ਦਾ ਇਰਾਦਾ ਕਰ ਲਇਆ । ਉਹ ਆਪ ਪਟਨੇ ਨਾ ਗਏ । ਭਾਈ ਮਤੀਦਾਸ ਨੂੰ ਕਹਿਆ ਕਿ ਤੁਸੀਂ ਪਟਨੇ ਜਾਓ ਅਤੇ ਗੋਬਿੰਦ ਦਾਸ ਅਤੇ ਹੋਰ ਟਬਰ ਦੇ ਬੰਦਿਆਂ ਨੂੰ ਲੈ ਕੇ ਸਾਨੂੰ ਆ ਮਿਲੋ । ਜਦੋਂ ਭਾਈ ਜੀ ਸਾਹਿਬਜ਼ਾਦੇ ਅਤੇ ਹੋਰ ਟਬਰ ਦੇ ਬੰਦਿਆਂ ਨੂੰ ਲਿਆ ਕੇ ਗੁਰੂ ਜੀ ਪਾਸ ਪੁਜੇ ਤਾਂ ਉਨ੍ਹਾਂ ਨੂੰ ਆਖਿਆ ਗਇਆ ਤੁਸੀਂ ਸਿੱਧੇ ਲਖਨੌਰ ਚਲੇ ਜਾਓ ਅਤੇ ਅਸੀਂ ਦਿਲੀ ਦੇ ਰਾਹ ਹੁੰਦੇ ਜਦੋਂ ਚਕ ਨਾਨਕੀ ਪੁਜਾਂਗੇ ਤਾ ਲਖਨੌਰ ਤੋਂ ਤੁਸਾਨੂੰ ਬੁਲਾ ਲਵਾਂਗੇ । ਆਪ 22 ਹਾੜ ਸੰਮਤ 1727 ਨੂੰ ਦਿਲੀ ਪੁਜੇ ਅਤੇ 2 ਮਹੀਨੇ 13 ਦਿਨ ਉਥੇ ਰਹੇ । ਡਾ. ਫੌਜਾ ਸਿੰਘ ਅਨੁਸਾਰ ਦਿਲੀ ਵਿਚ ਪੁਲਿਸ ਦੀ ਕਰੜੀ ਨਿਗਰਾਨੀ ਉਨ੍ਹਾਂ ਪੁਰ ਰਹੀ । ਉਥੇ ਉਹ ਰਾਜਾ ਰਾਮ ਸਿੰਘ ਦੀ ਮਾਤਾ ਰਾਣੀ ਚੰਪਾ ਨੂੰ ਮਿਲੇ ਅਤੇ ਉਸਨੂੰ ਦਸਿਆ ਕਿ ਰਾਜੇ ਨੂੰ ਆਪਣੀ ਮੁਹਿੰਮ ਵਿਚ ਕਾਮਯਾਬੀ ਹੋਈ ਹੈ ਅਤੇ ਉਹ ਛੇਤੀ ਹੀ ਮੁੜ ਆਵਣਗੇ । ਦੀਵਾਨ ਦਰਘਾਮਲ ਅਤੇ ਨਵਾਬ ਸੈਫ਼ਖਾਨ ਗੁਰੂ ਜੀ ਦੇ ਨਾਲ ਸਨ । ਉਥੋਂ ਵਿਦਾ ਹੋ ਉਨ੍ਹਾਂ ਕੀਰਤਪੁਰ ਦਾ ਰਾਹ ਫੜ ਲਇਆ । ਉਧਰੋਂ ਕਿਰਪਾਲ ਚੰਦ ਜੀ ਗੋਬਿੰਦ ਰਾਏ ਅਤੇ ਟੱਬਰ ਦੇ ਹੋਰ ਬੰਦਿਆਂ ਸਣੇ ਅਸੂ ਸੁਦੀ 9 ਸੰਮਤ 1727 (19 ਸਤੰਬਰ 1670) ਨੂੰ ਲਖਨੌਰ ਪੁਜੇ ਜਿੱਥੇ ਕਿਰਪਾਲ ਚੰਦ ਦੇ ਵਡੇ ਭਰਾ ਮਿਹਰ ਚੰਦ ਨੇ ਬੜੇ ਚਾਉ ਨਾਲ ਉਨ੍ਹਾਂ ਨੂੰ ਜੀ ਆਇਆਂ ਆਖਿਆ । ਥੋੜੇ ਦਿਨਾਂ ਮਗਰੋਂ ਦੁਸਹਿਰਾ ਸੀ । ਮਾਮੇ ਮਿਹਰ ਚੰਦ ਨੇ ਗੋਬਿੰਦ ਦਾਸ ਨੂੰ ਮੰਜੀ ਪੁਰ ਬਿਠਾਇਆ ਦਸਤਾਰ ਬੰਦੀ ਦੀ ਰਸਮ ਅਦਾ ਕੀਤੀ ਅਤੇ 101 ਮੁਹਰਾਂ ਲਖਨੌਰ ਦੇ ਮਹੰਤ ਭਾਈ ਝੰਡਾ ਨੇ ਭੇਟ ਕੀਤੀਆਂ । ਕਈ ਦਿਨਾਂ ਤੀਕ ਇਲਾਕੇ ਦੇ ਲੋਕ ਆਉਂਦੇ ਰਹੇ, ਭੇਟਾ ਪੇਸ਼ ਕਰਦੇ ਮਨ ਦੀ ਖੁਸ਼ੀ ਪ੍ਰਾਪਤ ਕਰਦੇ ਰਹੇ ।

ਦਿਲੀਓਂ ਗੁਰੂ ਜੀ ਵੀ ਭਾਈ ਦਇਆਲ ਦਾਸ ਅਤੇ ਸਾਧੂ ਰਾਮ ਸਣੇ ਲਖਨੌਰ ਆਏ ਅਤੇ ਕੁਝ ਚਿਰ ਠਹਿਰ ਕੇ ਬਕਾਲੇ ਲਈ ਤੁਰ ਪਏ । ਰਾਹ ਵਿਚ ਮੱਲੇ ਪਿੰਡ ਉਹ ਆਪਣੀ ਵਡੀ ਭੈਣ ਵੀਰੋ ਨੂੰ ਮਿਲਕੇ ਬਕਾਲੇ ਪੁਜੇ । ਉਥੇ ਕੁਝ ਚਿਰ ਕਿਆਮ ਕੀਤਾ ਅਤੇ ਫਿਰ ਚਕ ਨਾਨਕੀ ਪੁਜੇ ਅਤੇ ਲਖਨੌਰ ਤੋਂ ਸਾਹਿਬਜ਼ਾਦੇ ਅਤੇ ਹੋਰ ਟੱਬਰ ਦੇ ਬੰਦਿਆ ਨੂੰ ਬੁਲਾ ਲਇਆ ਅਤੇ ਜਿਸ ਤਰ੍ਹਾਂ ਗੁਰੂ ਗੋਬਿੰਦ ਸਿੰਘ ਜੀ ਨੇ ਬਚਿਤ੍ਰ ਨਾਟਕ ਵਿਚ ਲਿਖਿਆ ਹੈ ।

ਮਦ੍ਰ ਦੇਸ ਹਮ ਕੋ ਲੇ ਆਏ । ਭਾਂਤ ਭਾਂਤ ਦਾਈਅਨ ਦੁਲਰਾਏ ।।
ਕੀਨੀ ਅਨਿਕ ਭਾਂਤਿ ਕੀ ਰੱਛਾ । ਦੀਨੀ ਭਾਂਤਿ ਭਾਂਤਿ ਕੀ ਸਿੱਛਾ ।।

ਜਦੋਂ ਚਕ ਨਾਨਕੀ ਰਹਿੰਦਿਆਂ ਕੁਝ ਚਿਰ ਲੰਘਿਆ ਤਾਂ 16 ਪੰਡਿਤਾਂ ਦਾ ਇਕ ਡੈਪੂਟੇਸ਼ਨ ਕਿਰਪਾ ਰਾਮ ਦੀ ਅਗਵਾਈ ਹੇਠ ਗੁਰੂ ਜੀ ਦੀ ਸੇਵਾ ਵਿਚ ਹਾਜ਼ਰ ਹੋਇਆ । ਕਿਰਪਾ ਰਾਮ ਪੰਡਿਤ ਬ੍ਰਹਮ ਦਾਸ ਮਟਨ ਵਾਲੇ ਦਾ ਪੜਪੋਤ੍ਰਾ ਸੀ ਜੋ ਗੁਰੂ ਨਾਨਕ ਜੀ ਦੀ ਕਸ਼ਮੀਰ ਫੇਰੀ ਵੇਲੇ ਉਨ੍ਹਾਂ ਦਾ ਸਿਖ ਬਣਿਆ ਸੀ । ਪੰਡਿਤ ਜੋ ਕਿਰਪਾ ਰਾਮ ਦੀ ਅਗਵਾਈ ਹੇਠ ਆਏ ਉਹ

ਸਾਰੇ ਕਸ਼ਮੀਰੀ ਨਹੀਂ ਸਨ ਕੁਰੁਛੇਤਰ, ਹਰਦੁਆਰ ਅਤੇ ਬਨਾਰਸ ਦੇ ਬ੍ਰਾਹਮਣ ਵੀ ਸ਼ਾਮਿਲ ਸਨ। ਜਦੋਂ ਉਨ੍ਹਾਂ ਆਪਣੀ ਵਿਥਿਆ ਸੁਣਾਈ ਤਾਂ ਗੁਰੂ ਜੀ ਇਲਾਜ ਲੱਭਣ ਲਈ ਗੰਭੀਰ ਸੋਚ ਵਿਚ ਚਲੇ ਗਏ। ਇਤਨੇ ਨੂੰ ਸਾਹਿਬਜ਼ਾਦਾ ਗੋਬਿੰਦ ਰਾਇ ਜੀ ਦਰਬਾਰ ਵਿਚ ਆ ਗਏ ਅਤੇ ਹਰ ਪਾਸੇ ਚੁਪ ਚਾਂ ਵੇਖ ਕੇ ਪਿਤਾ ਜੀ ਤੋਂ ਇਸ ਦਾ ਕਾਰਨ ਪੁਛਿਆ। ਉਨ੍ਹਾਂ ਔਰੰਗਜ਼ੇਬ ਦੀ ਗ਼ੈਰ ਮੁਸਲਮਾਨਾਂ ਉਪਰ ਜ਼ਬਰਦਸਤੀ ਕਰਨ ਦਾ ਸਾਰਾ ਹਾਲ ਦਸਿਆ। ਸਾਹਿਬਜ਼ਾਦੇ ਪੁੱਛਿਆ ਇਸ ਦਾ ਕੋਈ ਇਲਾਜ ਹੈ। ਗੁਰੂ ਜੀ ਨੇ ਆਖਿਆ ਜੇ ਕੋਈ ਮਹਾ ਪੁਰਸ਼ ਆਪਣਾ ਆਪ ਕੁਰਬਾਨ ਕਰ ਦੇਵੇ ਤਾਂ ਇਸ ਬਿਪਤਾ ਵਿਚ ਠਲ ਪੈਣ ਦੀ ਸੰਭਾਵਨਾ ਹੈ। ਸਾਹਿਬਜ਼ਾਦੇ ਨੇ ਝਟਪਟ ਉੱਤਰ ਦਿੱਤਾ ਆਪ ਤੋਂ ਵਧੀਕ ਮਹਾ ਪੁਰਸ਼ ਕੌਣ ਹੋ ਸਕਦਾ ਹੈ। ਗੁਰੂ ਜੀ ਨੇ ਪੰਡਿਤਾਂ ਨੂੰ ਕਹਿਆ ਤੁਸੀਂ ਸ਼ਹਿਨਸ਼ਾਹ ਨੂੰ ਆਖੋ ਜੇ ਗੁਰੂ ਤੇਗ ਬਹਾਦਰ ਇਸਲਾਮ ਕਬੂਲ ਕਰ ਲੈਣ ਤਾਂ ਅਸੀਂ ਸਾਰੇ ਮੁਸਲਮਾਨ ਹੋ ਜਾਵਾਂਗੇ। ਇਹ ਘਟਨਾ ਜੇਠ ਸੁਦੀ ਇਕਾਦਸੀ ਸੰਮਤ 1732 ਵਿਚ ਵਾਪਰੀ। ਮਗਰੋਂ ਦੋ ਮਹੀਨੇ ਗੁਰੂ ਜੀ ਆਪਣੇ ਪ੍ਰੋਗ੍ਰਾਮ ਨੂੰ ਅੰਤਮ ਸ਼ਕਲ ਦੇਣ ਵਿਚ ਰੁੱਝੇ ਰਹੇ। ਇਹ ਵੀ ਰਵਾਇਤ ਹੈ ਕਿ ਚਕ ਨਾਨਕੀ ਛੱਡਣ ਤੋਂ ਪਹਿਲੋਂ ਉਨ੍ਹਾਂ ਗੋਬਿੰਦ ਰਾਇ ਜੀ ਨੂੰ ਬਾਕਾਇਦਾ ਰਸਮਾਂ ਅਨੁਸਾਰ ਗੁਰਗਦੀ ਤੇ ਬਿਠਾ ਦਿੱਤਾ। ਆਪ 10/11 ਸਾਵਣ ਸੰਮਤ 1732 ਜੁਲਾਈ ਸੰਨ 1675) ਨੂੰ ਚਕ ਨਾਨਕੀ ਤੋਂ ਰਵਾਨਾ ਹੋ ਗਏ। ਨਾਲ ਤਿੰਨ ਸਿਦਕੀ ਸਿਖ ਭਾਈ ਮਤੀ ਦਾਸ, ਭਾਈ ਸਤੀ ਦਾਸ ਅਤੇ ਭਾਈ ਦਇਆਲ ਦਾਸ ਸਨ। ਪੰਡਿਤਾਂ ਨੇ ਕਹਿਆ ਜਾਂਦਾ ਹੈ ਗੁਰੂ ਜੀ ਦੀ ਤਜਵੀਜ਼ ਸੂਬਾ ਲਾਹੌਰ ਦੀ ਰਾਹੀਂ ਔਰੰਗਜ਼ੇਬ ਨੂੰ ਪੁਚਾ ਦਿੱਤੀ ਜੋ ਉਨ੍ਹੀ ਦਿਨੀ ਹਸਨ ਅਬਦਾਲ ਸੀ। ਇਹ ਵੀ ਸੰਭਵ ਹੈ ਕਿ ਉਸਨੇ ਗੁਰੂ ਜੀ ਦੀ ਗ੍ਰਿਫਤਾਰੀ ਦਾ ਹੁਕਮ ਜਾਰੀ ਕਰ ਦਿੱਤਾ ਹੋਵੇ। ਜੋ ਵੀ ਹੋਵੇ ਗੁਰੂ ਜੀ ਦੇ ਰੋਪੜ ਪੁਜਣ ਤੋਂ ਪਹਿਲੋਂ ਹੀ ਉਥੋਂ ਦੇ ਪੁਲਿਸ ਅਫਸਰ ਨੇ ਗੁਰੂ ਜੀ ਅਤੇ ਉਨ੍ਹਾਂ ਦੇ ਤਿੰਨ ਸਾਥੀਆਂ ਨੂੰ ਇਕ ਪਿੰਡ ਮਲਿਕਪੁਰ ਰੰਘੜਾਂ ਵਿਚ ਗ੍ਰਿਫ਼ਤਾਰ ਕਰ ਲਇਆ ਅਤੇ ਉਹ ਸਹਰੰਦ ਦੇ ਪਰਗਣੇ ਦੇ ਬਸੀ ਪਠਾਣਾਂ ਦੀ ਜੇਲ ਵਿਚ ਚਾਰ ਮਹੀਨੇ ਲਈ ਕੈਦ ਰਹੇ। ਫਿਰ ਉਨ੍ਹਾਂ ਨੂੰ ਦਿਲੀ ਲੈ ਗਏ ਜਿਥੇ ਅਠ ਦਿਨ ਚਾਂਦਨੀ ਚੌਕ ਦੀ ਕੋਤਵਾਲੀ ਦੀ ਹਵਾਲਾਤ ਵਿਚ ਰਖਿਆ ਗਇਆ ਅਤੇ ਬੜੇ ਜ਼ੁਲਮ ਕੀਤੇ ਗਏ। ਭਾਈ ਮਤੀ ਦਾਸ ਨੂੰ ਲਕੜੀ ਦੇ ਦੋ ਫਟਿਆਂ ਵਿਚ ਮੜ ਬਿਠਾਕੇ ਆਰੇ ਨਾਲ ਚੀਰਿਆ ਗਇਆ। ਭਾਈ ਦਇਆਲ ਦਾਸ ਨੂੰ ਪਾਣੀ ਦੀ ਉਬਲਦੀ ਦੇਗ ਵਿਚ ਬਿਠਾਕੇ ਸ਼ਹੀਦ ਕੀਤਾ ਗਇਆ ਅਤੇ ਭਾਈ ਸਤੀ ਦਾਸ ਨੂੰ ਉਸਦੇ ਪਿੰਡੇ ਦੇ ਇਰਦ ਗਿਰਦ ਰੂੰ ਲਪੇਟ ਕੇ ਤੇਲ ਪਾ ਕੇ ਜੀਂਦਿਆਂ ਸਾੜ ਦਿੱਤਾ ਗਇਆ। ਤਿੰਨਾਂ ਵਿਚੋਂ ਕਿਸੇ ਨੇ ਵੀ ਆਪਣਾ ਧਰਮ ਛਡ ਕੇ ਮੁਸਲਮਾਨ ਹੋਣਾ ਨਾ ਮੰਨਿਆ, ਨਾ ਹੀ ਗੁਰੂ ਜੀ ਪੁਰ ਇਨ੍ਹਾਂ ਦੁਖਾਂ ਦਾ ਕੋਈ ਅਸਰ ਹੋਇਆ। ਆਖਿਰ ਮਘਰ ਸੁਦੀ 5 ਸੰਮਤ 1732 (ਨਵੰਬਰ 11, ਸੰਨ 1675) ਗੁਰੂ ਜੀ ਨੂੰ ਵੀ ਸ਼ਹੀਦ ਕਰ ਦਿੱਤਾ ਗਇਆ। ਉਨ੍ਹਾਂ ਨਾ ਕੋਈ ਕਰਾਮਾਤ ਵਖਾਣਾ ਮੰਨਿਆਂ, ਨਾ ਮੁਸਲਮਾਨ ਹੋਣਾ। ਉਨ੍ਹਾਂ ਦਾ ਸੀਸ ਅਤੇ ਧੜ ਲੋਕਾਂ ਨੂੰ ਸਬਕ ਸਿਖਾਣ ਵਾਸਤੇ ਉਥੇ ਹੀ ਪਇਆ ਰਹਿਣ ਦਿਤਾ ਗਇਆ। ਰਾਤ ਨੂੰ ਭਾਈ ਨਾਨੂ ਅਤੇ ਭਾਈ ਜੈਤਾ ਰੰਘਰੇਟਾ ਜੋ ਦਿਲਵਾਲੀ ਮਹੱਲਾ ਦਿਲੀ ਦੇ ਰਹਿਣ ਵਾਲੇ ਸਨ ਅਤੇ ਭਾਈ ਊਦਾ ਜੋ ਲਾਡਵਾ ਜਿਲਾ ਕਰਨਾਲ ਦਾ ਵਸਨੀਕ ਸੀ ਤਿੰਨਾਂ ਨੇ ਸੀਸ ਚੁਕ ਲਇਆ ਅਤੇ 13 ਨਵੰਬਰ ਸਵੇਰੇ ਸੀਸ ਇਕ ਟੋਕਰੀ ਵਿਚ ਰਖ ਕੇ ਜੋ ਉਪਰੋਂ ਢਕ ਦਿਤੀ ਗਈ ਦਿਲੀਓਂ ਭਾਈ ਜੈਤਾ ਸਿਰ ਤੇ ਚੁਕਾ ਕੇ 15 ਨਵੰਬਰ ਨੂੰ ਕੀਰਤਪੁਰ ਪੁਚਾ ਦਿੱਤਾ ਜਿਥੇ ਗੁਰੂ ਗੋਬਿੰਦ ਰਾਏ ਜੀ ਨੇ ਬੜੇ ਸਨਮਾਨ ਨਾਲ ਆਪਣੇ ਪਿਤਾ ਜੀ ਦੇ ਸੀਸ ਨੂੰ ਸੰਭਾਲਿਆ। ਕੀਰਤ-ਪੁਰ ਜਿਥੇ ਸੀਸ ਰਖਿਆ ਗਇਆ ਉਥੇ ਗੁਰਦੁਆਰਾ ਬਧਾਨ ਗੜ੍ਹ ਇਸ ਘਟਨਾ ਦੀ ਯਾਦ ਵਿਚ ਕਾਇਮ ਹੋਇਆ। ਕੀਰਤਪੁਰੋਂ ਇਕ ਸ਼ਾਹਾਨਾ ਜਲੂਸ ਨਾਲ ਸੀਸ ਨੂੰ ਚਕ ਨਾਨਕੀ (ਅਨੰਦਪੁਰ) ਲੈ ਗਏ ਅਤੇ ਜਿਥੇ ਸਸਕਾਰ ਕੀਤਾ ਗਇਆ ਉੱਥੇ ਗੁਰਦੁਆਰਾ ਸੀਸ ਗੰਜ ਅਸਥਿਤ ਹੈ।

ਲਖੀ ਸ਼ਾਹ ਸਣੇ ਆਪਣੇ ਪੁਤਰਾਂ ਦੇ ਅਤੇ ਨਾਇਕ ਧੂਮਾ ਦੇ ਧੜ ਨੂੰ ਘਰ ਲੈ ਗਇਆ ਅਤੇ ਅਸ਼ਨਾਨ ਕਰਾ ਕੇ ਸਰੀਰ ਨੂੰ ਘਰ ਵਿਚ ਰਖ ਕੇ ਸਾਰੇ ਘਰ ਨੂੰ ਅੱਗ ਲਗਾ ਦਿੱਤੀ। ਇਸ ਘਟਨਾ ਦੀ ਯਾਦਗਾਰ ਗੁਰਦੁਆਰਾ ਰਕਾਬ ਗੰਜ ਹੈ।

ਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ ਦਾ ਸਿਖ ਸੰਗਤਾਂ ਪੁਰ ਕੀ ਅਸਰ ਹੋਇਆ ? ਸਿਖ ਇਤਿਹਾਸਕਾਰਾਂ ਨੇ ਲਿਖਿਆ ਹੈ ਕਿ ਜਦੋਂ ਭਾਈ ਜੈਤਾ ਅਨੰਦ ਪੁਰ ਪੁਜਿਆ ਤਾਂ ਦਸਮ ਗੁਰੂ ਜੀ ਨੇ ਪੁਛਿਆ ਕਿ ਦਿਲੀ ਦੇ ਸਿਖਾਂ ਦਾ ਕੀ ਹਾਲ ਹੈ। ਭਾਈ ਜੈਤੇ ਕਹਿਆ ਪੁਲਿਸ ਦੀ ਪੁਛ ਗਿਛ ਸਮੇਂ ਕਈ ਸਜਣਾ ਕਹ ਦਿੱਤਾ ਸੀ ਅਸੀਂ ਸਿਖ ਨਹੀਂ। ਗੁਰੂ ਗੋਬਿੰਦ ਸਿੰਘ ਜੀ ਨੇ ਫਰਮਾਇਆ ਹੁਣ ਅਸੀਂ ਸਿਖਾਂ ਨੂੰ ਅਜੇਹਾ ਰੂਪ ਦੇਵਾਂਗੇ ਕਿ ਉਹ ਸਿਖੀ ਤੋਂ ਇਨਕਾਰ ਨਹੀਂ ਕਰ ਸਕਣਗੇ। ਖਾਲਸੇ ਲਈ ਪੰਜ ਕਕਾਰ ਦੀ ਰਹਤ ਰਖਣਾ ਇਸ ਦਾ ਸਿੱਟਾ ਨਿਕਲਿਆ। ਇਸ ਸਰੂਪ ਦਾ ਧਾਰਣੀ ਆਪਣੇ ਸਿਖ ਹੋਣ ਤੋਂ ਇਨਕਾਰ ਨਹੀਂ ਸੀ ਕਰ ਸਕਦਾ।

ਧਰਮ ਯੁਧ ਲਈ ਤਿਆਰ ਕਰਨ ਲਈ ਪੁਰਾਣਿਕ ਪਰਸੰਗਾਂ ਦਾ ਬ੍ਰਜ ਵਿਚ ਉਲਥਾ ਕਰਾਇਆ ਆਪਨੇ ਲਿਖਿਆ ਹੈ

ਦਸਮ ਕਥਾ ਭਾਗਉਤ ਕੀ ਭਾਖਾ ਕਰੀ ਬਨਾਇ।
ਅਵਰ ਬਾਸਨਾ ਨਾਹਿ ਪ੍ਰਭ ਧਰਮ ਜੁੱਧ ਕੇ ਚਾਇ।

ਦਸਮ ਗੁਰੂ ਜੀ ਨੇ ਬਚਿਤ੍ਰ ਨਾਟਕ ਵਿਚ ਆਪਣੇ ਪਿਤਾ ਜੀ ਦੀ ਸ਼ਹੀਦੀ ਅਤੇ ਉਸ ਦੇ ਕਾਰਨ ਦਾ ਜ਼ਿਕਰ ਸੰਖਿਪਤ ਤੌਰ ਪੁਰ ਐਉਂ ਕੀਤਾ ਹੈ।

ਤਿਲਕ ਜੰਞੂ ਰਾਖਾ ਪ੍ਰਭ ਤਾਕਾ। ਕੀਨੋ ਬਡੋ ਕਲੂ ਮਹਿ ਸਾਕਾ।
ਸਾਧਨਿ ਹੇਤਿ ਇਤਿ ਜਿਨਿ ਕਰੀ। ਸੀਸੁ ਦੀਆ ਪਰ ਸੀ ਨ ਉਚਰੀ ॥੧੩॥
ਧਰਮ ਹੇਤਿ ਸਾਕਾ ਜਿਨਿ ਕੀਆ। ਸੀਸੁ ਦੀਆ ਪਰ ਸਿਰਰੁ ਨ ਦੀਆ।
ਨਾਟਕ ਚੇਟਕ ਕੀਏ ਕੁਕਾਜਾ। ਪ੍ਰਭ ਲੋਗਨ ਕਹ ਆਵਤ ਲਾਜਾ ॥੧੪॥
ਧਿਆਇ ਪੰਜਵਾਂ

ਗੁਰੂ ਜੀ ਕਰਾਮਾਤ ਵਿਖਾ ਕੇ ਆਪਣੀ ਜਾਨ ਬਚਾ ਸਕਦੇ ਸਨ ਅਤੇ ਗੁਰੂ ਵੀ ਬਣੇ ਰਹ ਸਕਦੇ ਸਨ। ਪਰ ਗੁਰੂ ਨਾਨਕ ਜੀ ਨੇ ਭਾਈ ਗੁਰਦਾਸ ਦੀ ਪਹਿਲੀ ਵਾਰ ਅਨੁਸਾਰ ਸਿੱਧਾਂ ਦੇ ਵੰਗਾਰਨ ਤੇ ਵੀ ਆਖਿਆ ਸੀ ਕਿ ਸੱਚੇ ਨਾਮ ਤੋਂ ਬਿਨਾਂ ਹੋਰ ਕਰਾਮਾਤ ਸਾਡੇ ਪਾਸ ਕੋਈ ਨਹੀਂ। ਆਪ ਦੇ ਵਡੇ ਦੋ ਭਰਾਵਾਂ ਬਾਬਾ ਗੁਰਦਿਤਾ ਜੀ ਅਤੇ ਬਾਬਾ ਅਟਲ ਰਾਇ ਜੀ ਦੇ ਕਰਾਮਾਤ ਵਿਖਾਣ ਤੇ ਛੇਵੇਂ ਗੁਰੂ ਜੀ ਐਨੇ ਗੁਸੇ ਹੋਏ ਸੀ ਕਿ ਦੋਹਾਂ ਨੂੰ ਆਪਣੀ ਜਾਨ ਦੇਣੀ ਪਈ। ਸਿਖ ਗੁਰੂ ਸਾਹਿਬਾਨ ਦਾ ਆਸ਼ਾ ਸੰਗਤਾਂ ਵਿਚ ਸ਼ੁਭ ਆਚਾਰ ਅਤੇ ਜ਼ੁਲਮ ਵਿਰੁਧ ਟਾਕਰੇ ਦੀ ਹਿੰਮਤ ਪੈਦਾ ਕਰਨਾ ਸੀ। ਆਪ ਜ਼ੁਲਮ ਦੇ ਅਗੇ ਝੁਕੇ ਨਾਹ। ਸਿਟਾ ਇਹ ਨਿਕਲਿਆ ਕਿ ਸੰਗਤਾਂ ਵਿਚ ਜ਼ਾਲਮ ਬਾਦਸ਼ਾਹਿਤ ਵਿਰੁਧ ਇਕ ਲਹਿਰ ਦੌੜ ਗਈ ਜਿਸ ਨੇ 1699 ਵਿਚ ਕਿਰਪਾਨ ਧਾਰੀ ਖਾਲਸੇ ਨੂੰ ਜਨਮ ਦਿੱਤਾ। ਦਸਮ ਗੁਰੂ ਜੀ ਦੇ ਜੋਤੀ ਜੋਤ ਸਮਾਣ ਮਗਰੋਂ ਖਾਲਸੇ ਪੁਰ ਬਦੀ ਦੇ ਪਾਹੜ ਮਾਨੋ ਡੇਗੇ ਗਏ ਪਰ ਉਨ੍ਹਾਂ ਹਿੰਮਤ ਨਾ ਹਾਰੀ ਅਤੇ ਅੰਤ ਮੁਗ਼ਲ ਰਾਜ ਦਾ ਖਾਤਮਾ ਕਰ ਦਿੱਤਾ।

ਗੁਰੂ ਤੇਗ ਬਹਾਦਰ ਜੀ ਦਾ ਦੂਜਿਆਂ ਦਾ ਧਰਮ ਬਚਾਣ ਲਈ ਜਾਨ ਦੇਣ ਦਾ ਇਕ ਹੋਰ ਨਤੀਜਾ ਇਹ ਨਿਕਲਿਆ ਕਿ ਖਾਲਸੇ ਦੀ ਰਹਿਤ ਦਾ ਮਜ਼ਲੂਮਾਂ ਦੀ ਸਹਾਇਤਾ ਕਰਨਾ ਇਕ ਜੁਜ਼ ਬਣ ਗਿਆ।

ਖਾਲਸਾ ਸੋ ਜੋ ਦੀਨ ਕੋ ਪਾਲੇ। ਖਾਲਸਾ ਸੋ ਜੋ ਦੁਸ਼ਟ ਕੋ ਗਾਲੇ।

ਤੇ ਖਾਲਸੇ ਨੇ ਇਸ ਫ਼ਰਜ਼ ਨੂੰ ਨਿਬਾਹਿਆ। ਸਤਿਗੁਰੂ ਅਰਜਨ ਦੇਵ ਅਤੇ ਸਤਿਗੁਰੂ ਤੇਗ ਬਹਾਦਰ ਜੀ ਦੁਖ ਸਹਾਰਕੇ ਅਤੇ ਧਰਮ ਨਾ ਹਾਰਕੇ ਸੈਂਕੜੇ ਸਿੰਘ ਸ਼ਹੀਦਾਂ ਲਈ ਰੌਸ਼ਨ ਮਨਾਰੇ ਦਾ ਕੰਮ ਦਿੰਦੇ ਰਹੇ। ਮਜ਼ਲੂਮ ਦੀ ਮਦਦ ਦੀ ਇਕ ਮਿਸਾਲਾਂ ਭੰਗੂ ਰਤਨ ਸਿੰਘ ਸ਼ਹੀਦ ਨੇ

ਆਪਣੇ ਪ੍ਰਾਚੀਨ ਪੰਥ ਪਰਕਾਸ਼ ਵਿਚ ਲਿਖੀ ਹੈ (ਪੰਨੇ 473-481)

ਏਕ ਦਿਵਸ ਹਰੀ ਸਿੰਘ ਜੀ ਬੈਠੇ ਹੋਤ ਦਰਬਾਰ ।
ਦਈ ਦੁਹਾਈ ਆਨ ਸਿਖ ਕਸੂਰੀਓ ਉਚ ਪੁਕਾਰ ।੬।
ਉਚ ਬਿਪ ਯੋ ਕਰੀ ਪੁਕਾਰ । ਖੋਹ ਕਬੂਰੀਅਨ ਮੇਰੀ ਨਾਰਿ ।
ਤੁਮ ਖਾਲਸੇ ਹੋ ਹਿੰਦੂ ਧਰਮ । ਪੰਥ ਨਾਨਕ ਕੋ ਛਤ੍ਰੀ ਕਰਮ ।੭।
ਤੁਰਕਨ ਕੀਨੀ ਜ਼ੁਲਮੀ ਭਾਰੀ । ਤੁਰਕਨ ਆਈ ਗਲਨੈ ਵਾਰੀ ।
ਮੈਂ ਆਯੋ ਖਾਲਸੈ ਸਰਨਾਈ । ਯੋਂ ਕਹਿ ਕੈ ਫਿਰ ਦਈ ਦੁਹਾਈ ।
ਯਹ ਦਰਬਾਰ ਛਡ ਔਰ ਕਤ ਜਾਊ । ਦਿਸੈਨ ਠਉਰ ਜਾਏ ਅਦਾਲਤ ਪਾਊ ।
ਦਰਬਾਰ ਅਗੈ ਸੁਟੀ ਪਗ ਉਤਾਰ । ਕਹੈ ਮਰੂਗਾਂ ਮੈਂ ਮਾਰ ਤਲਵਾਰ ।੯।

ਸ. ਹਰੀ ਸਿੰਘ ਨੇ ਕਹਿਆ ਤੂੰ ਕਲ ਆਈਂ । ਅਗੇ ਭੰਗੂ ਜੀ ਲਿਖਦੇ ਹਨ ਕਿ ਖਾਲਸੇ ਨੇ ਗੁਰਮਤਾ ਕੀਤਾ । ਤਾਂ ਕਈ ਸਿਆਣਿਆਂ ਆਖਿਆ ਕਸੂਰ ਵਿਚ 12 ਗੜ੍ਹੀਆਂ ਹਨ । ਸਾਡੇ ਬਹੁਤ ਸਾਰੇ ਜਵਾਨ ਵਿਸਾਖ ਦਾ ਇਸ਼ਨਾਨ ਕਰਕੇ ਘਰੋਂ ਘਰੀਂ ਚਲ ਗਏ ਹਨ । ਇਤਨੇ ਥੋੜੇ ਜਵਾਨਾਂ ਨਾਲ ਕਸੂਰ ਪੁਰ ਚੜ੍ਹਾਈ ਕਰਨੀ ਸਿਆਣਪ ਨਹੀਂ ਤਾਂ ਹਰੀ ਸਿੰਘ ਨੇ ਆਖਿਆ ।

ਹਰੀ ਸਿੰਘ ਤਬ ਊਚੀ ਕਹੀ ਯਹ ਅਬ ਹੋਗ ਜਰੂਰ ।
ਸਿੰਘ ਤੌਂ ਮਰ ਰਹੂਗੁ ਜੋ ਨਹ ਮਰੂ ਸੁ ਨਸੂਰ ।

ਤਾਂ ਸਿਆਣਿਆਂ ਆਖਿਆ ਫਿਰ ਕਾਫ਼ੀ ਫ਼ੌਜ ਇਕੱਠੀ ਕਰ ਲਵੋ । ਹਰੀ ਸਿੰਘ ਨੇ ਕਹਿਆ ਕਦੋਂ ਫੌਜ ਇਕਠੀ ਹੋਵੇ ਕਦੋਂ ਅਸੀ ਹਮਲਾ ਕਰੀਏ । ਗੁਰੂ ਗ੍ਰੰਥ ਸਾਹਿਬ ਦਾ ਵਾਕ ਲੈ ਕੇ ਸਿੰਘ ਕਸੂਰ ਵਲ ਚੜ ਪਏ । ਤੇ ਭਾਵੇਂ ਗਿਣਤੀ ਕੁਲ 15 ਹਜ਼ਾਰ ਤੋਂ ਨਾ ਵਧੀ ਦਿਨ ਦਿਹਾੜੇ ਹਮਲਾ ਕਰਕੇ ਕਸੂਰ ਮਾਰ ਲਇਆ । ਬ੍ਰਾਹਮਣ ਨੇ ਦੀਵਾਨ ਵਿਚ ਆ ਕੇ ਫਰਿਆਦ ਕੀਤੀ ਕਿ ਕਸੂਰ ਤਾਂ ਮਾਰ ਲਇਆ ਹੈ ਹੁਣ ਮੇਰਾ ਕੰਮ ਵੀ ਕਰੋ । ਫਿਰ ਉਸ ਗਲੀ ਪੁਰ ਹੱਲਾ ਬੋਲਿਆਂ ਜਿਸ ਦੇ ਪਠਾਨ ਸਰਦਾਰ ਨੇ ਬ੍ਰਾਹਮਣੀ ਖੋਹੀ ਸੀ ।

ਪਠਾਨ ਸੁ ਤਬ ਹੀ ਮਾਰਕੈ ਬਿਪਨੀ ਦਈ ਫੜਾਇ ।
ਜੈ ਜੈ ਕਰਹੋ ਸੋ ਗਯੋ ਅਪਨੋ ਬਦਲੋ ਪਾਇ ।

ਦੂਜੀ ਘਟਨਾ ਸ਼ਹਨਚੀ ਖਾਨ ਤੋਂ ਹਜ਼ਾਰਾਂ ਹਿੰਦੂ ਲੜਕੀਆਂ ਨੂੰ ਛਡਾਵਣ ਦੀ ਹੈ ਜੋ ਇਤਿ-ਹਾਸ ਪ੍ਰਸਿਧ ਹੈ । ਲੜਕੀਆਂ ਨੂੰ ਗਿਲਜਿਆਂ ਪਾਸੋਂ ਛੁੜਾ ਕੇ ਉਨ੍ਹਾਂ ਨੂੰ ਘਰੋਂ ਘਰੀ ਪਹੁੰਚਾਇਆ ਅਤੇ ਦਸਮ ਗੁਰੂ ਜੀ ਦੇ ਇਸ ਵਾਕ ਤੇ ਫੁਲ ਚੜਾਏ ।

ਹਮ ਇਹ ਕਾਜ ਜਗਤ ਮੋ ਆਏ । ਧਰਮ ਹੇਤ ਗੁਰਦੇਵ ਪਠਾਏ ।
ਜਹਾਂ ਤਹਾਂ ਤੁਮ ਧਰਮ ਬਿਥਾਰੋ । ਦੁਸ਼ਟ ਦੋਖੀਅਨ ਪਕਰਿ ਪਛਾਰੋ ॥
ਯਾਹੀ ਕਾਜ ਧਰਾ ਹਮ ਜਨਮੰ । ਸਮਝ ਲੇਹੁ ਸਾਧੂ ਸਭ ਮਨਮੰ ।
ਧਰਮ ਚਲਾਵਨ ਸੰਤ ਉਬਾਰਨ । ਦੁਸ਼ਟ ਸਭਨ ਕੋ ਮੂਲ ਉਪਾਰਨ ॥

(ਧਿਆਏ ਛੇਵਾਂ)

# ਸਾਖੀ ਗੁਰੂ ਤੇਗ ਬਹਾਦਰ ਜੀ ਕੀ

ਪ੍ਰਿ: ਸਤਿਬੀਰ ਸਿੰਘ

ਸਾਖੀ ਓਹ ਹੀ ਹੈ ਜਿਸ ਨੂੰ ਪੜ੍ਹਣ ਬਾਅਦ ਗੁਰੂ ਜੋਤ ਦਾ ਠੀਕ ਝਲਕਾਰਾ ਅੱਖੀਆਂ ਨੂੰ ਵਜੇ ਅਤੇ ਸਿਰ ਸਿਜਦੇ ਵਿਚ ਝੁੱਕ ਜਾਏ। ਓਹ ਸਭ ਵਾਰਤਾਵਾਂ ਜੋ ਗੁਰੂ ਤੋਂ ਦੂਰ ਲੈ ਜਾਂਦੀਆਂ ਹਨ, ਉਨ੍ਹਾਂ ਨੂੰ ਸੁਨਾਉਣ ਤੇ ਲਿਖਣ ਤੋਂ ਸੰਕੋਚ ਹੀ ਕਰਨਾ ਚਾਹੀਦਾ ਹੈ। ਗੁਰੂ ਤੇਗ ਬਹਾਦਰ ਜੀ ਦਾ ਸਾਰਾ ਜੀਵਨ ਕਿਸੇ ਆਸ਼ੇ ਆਦਰਸ਼ ਦੀ ਸਾਖ ਸੀ ਅਤੇ ਉਨ੍ਹਾਂ 'ਤਾਕਾ ਪਰ' ਲਈ ਸਾਖ, ਸ਼ਹਾਦਤ ਦੇ ਕੇ ਕਿਸੇ ਦੇ ਜਾਂਦੇ ਧਰਮ ਦੀ ਸਾਖ ਰੱਖ ਲਈ। ਗੁਰੂ ਸੋਭਾ ਦੇ ਲਿਖਾਰੀ ਸੈਨਾਪਤੀ ਨੇ ਇਸੇ ਲਈ ਗੁਰੂ ਸੋਭਾ ਦੇ ਪ੍ਰਿਥਮ ਧਿਆਏ ਦੇ ਪੰਥ ਪ੍ਰਕਾਸ਼ ਬਰਨੰਨ ਹੇਠ ਲਿਖਿਆ :—

ਪ੍ਰਗਟ ਭਏ ਗੁਰੂ ਤੇਗ ਬਾਹਦਰ।
ਸਗਲ ਸ੍ਰਿਸ਼ਟ ਪੈ ਢਾਪੀ ਚਾਦਰ।
ਕਰਮ ਧਰਮ ਕੀ ਜਿਨਿ ਪਤਿ ਰਾਖੀ।
ਅਟੱਲ ਕਰੀ ਕਲਜੁਗ ਮੇ ਸਾਖੀ।੧੪।

ਫਿਰ ਲਿਖਿਆ ਹੈ ਕਿ ਇਸ ਸਾਖੀ ਸਦਕਾ ਸਾਰੀ ਸ੍ਰਿਸ਼ਟੀ ਵਿਚ ਗੁਰੂ-ਜਸ ਫੈਲਿਆ। ਉਨ੍ਹਾਂ ਕਾਰਨ ਹੀ ਸਭ ਦਾ ਧਰਮ ਬਚਿਆ ਅਤੇ ਪੈਜ ਰਖੀ ਗਈ। ਖਾਸ ਕਰ ਤਿਲਕ ਜੰਞੂ ਤੇ ਮਦਰ ਬਚੇ। ਧਰਮ ਹੇਤਿ ਹੀ ਗੁਰੂ ਜੀ ਨੇ ਸ਼ਹਾਦਤ ਦਿਤੀ ਸੀ ਅਤੇ ਉਨ੍ਹਾਂ ਦਾ ਰੂਪ ਹੀ ਗੁਰੂ ਗੋਬਿੰਦ ਸਿੰਘ ਜੀ ਤੱਖਤ ਤੇ ਬੈਠੇ ਜਿਨ੍ਹਾਂ ਦਾ ਨਿਸ਼ਾਨਾ ਓਹ ਹੀ 'ਦੁਸ਼ਟ ਬਿਡਾਰਣ ਸੰਤ ਉਬਾਰਣ' ਸੀ।

ਸਗਲ ਸ੍ਰਿਸ਼ਟ ਜਾ ਕਾ ਜਸ ਭਯੋ।
ਜਿਹ ਤੇ ਸਰਬ ਧਰਮ ਬੰਚਯੋ।
ਤੀਨ ਲੋਕ ਮੈ ਜੈ ਜੈ ਭਈ।
ਸਤਿਗੁਰੂ ਪੈਜ ਰਾਖਿ ਇਮ ਲਈ।੧੫।
ਤਿਲਕ ਜਨੇਊ ਅਰ ਧਰਮ ਸਾਲਾ।
ਅਟਲ ਕਰੀ ਗੁਰ ਭਏ ਦਿਆਲਾ।
ਧਰਮ ਹੇਤਿ ਪ੍ਰਭ ਪੁਰਹਿ ਸਿਧਾਏ।
ਗੁਰੂ ਗੋਬਿੰਦ ਸਿੰਘ ਕਹਿਲਾਏ।੧੬॥

**ਬਾਂਹਿ ਜਿਨ੍ਹਾਂ ਦੀ ਪਕੜੀਐ :**

ਸ਼ਹੀਦ ਬਿਲਾਸ ਕ੍ਰਿਤ ਭਾਈ ਸੇਵਾ ਸਿੰਘ ਵਿਚ ਫਿਰ ਇਹ ਸਾਖ ਭਰੀ ਹੈ ਕਿ ਜਦ ਹਿੰਦੁਸਤਾਨ ਵਿਚ ਅੰਧ ਘੋਰ ਮਚ ਗਿਆ; ਸਾਧੂ ਸੰਤ ਜਾਂ ਔਰੰਗਜ਼ੇਬ ਨੇ ਮਾਰ ਦਿਤੇ ਜਾਂ ਛਿਪ ਗਏ; ਕਿਸੇ ਪਾਸੇ ਦੀਨ ਗ਼ਰੀਬ ਦੀ ਰਖਿਆ ਕਰਨ ਵਾਲਾ ਨਹੀਂ ਦਿਸਦਾ ਸੀ ਤਾਂ ਉਸੇ ਸਮੇਂ ਗੁਰੂ ਤੇਗ ਬਹਾਦਰ ਜੀ ਨੇ ਆਪਣੀ ਸਰੀਰ ਰੂਪੀ ਚਾਦਰ ਪਾ ਕੇ ਜੰਞੂ ਟਿਕੇ ਦੀ ਲਾਜ ਰੱਖੀ। ਪੁਰਾਤਨ ਪੁਸਤਕਾਂ ਵਿਚ ਲਿਖਿਆ ਹੈ ਕਿ ਇਹ ਆਪ ਜੀ ਦਾ ਸੁਭਾ ਬਾਲਪਨ ਦਾ ਹੀ ਪਕਿਆ ਹੋਇਆ ਸੀ। ਸਾਖੀ ਵੀ ਆਉਂਦੀ ਹੈ ਕਿ ਆਪ ਜੀ ਦੇ ਵੱਡੇ ਭਰਾ ਗੁਰਦਿੱਤਾ ਜੀ ਦੀ ਸ਼ਾਦੀ ਸੀ। ਜੰਞ ਅੰਮ੍ਰਿਤਸਰ ਤੋਂ ਬਟਾਲਾ ਚੜ ਪਈ। ਜੰਞ ਦੀ ਦੱਖ ਤੇ ਸ਼ਾਨ ਦੇਖਣ ਵਾਲੀ ਸੀ। ਸਾਰਾ ਸ਼ਹਿਰ ਹੀ ਦੇਖਣ ਆ ਗਿਆ ਸੀ। ਬਾਹਰ ਸੜਕ ਕਿਨਾਰੇ ਇਕ ਜੰਞ ਨੂੰ ਇਕ ਬਾਲਕ ਵੀ ਦੇਖ ਰਿਹਾ ਸੀ। (ਗੁਰੂ ਤੇਗ ਬਹਾਦਰ ਜੀ ਦੀ ਉਮਰ ਉਸ ਵੇਲੇ ਕੇਵਲ ਚਾਰ ਸਾਲ ਦੀ ਸੀ) ਉਨ੍ਹਾਂ ਡਿਠਾ

ਕਿ ਉਸ ਬਾਲਕ ਦੇ ਤਨ ਤੇ ਕੋਈ ਕਪੜਾ ਨਹੀਂ। ਬਾਲਕ (ਗੁਰੂ) ਤੇਗ ਬਹਾਦਰ ਜੀ ਨੇ ਨ ਕਿਸੇ ਕੋਲੋਂ ਪੁਛਿਆ, ਨ ਕਿਸੇ ਨੂੰ ਦਸਿਆ, ਆਪਣੇ ਤਨ ਦੇ ਸਾਰੇ ਕਪੜੇ, ਸੋਨੇ ਦੇ ਕੜੇ ਉਤਾਰ ਕੇ ਉਸ ਬਾਲਕ ਨੂੰ ਪਹਿਨਾ ਦਿਤੇ ਅਤੇ ਆਪ ਦੌੜਦੇ 'ਗੁਰੂ ਕੇ ਮਹਲ' ਆ ਗਏ। ਮਾਂ ਨਾਨਕੀ ਦੇਖ ਹੈਰਾਨ ਹੋਈ, ਅਤੇ ਕਿਹਾ, "ਬੇਟਾ ਇਹ ਕੀ ?" ਤਾਂ ਸਭ ਦੀ ਲਾਜ ਰੱਖਣ ਵਾਲੇ ਗੁਰੂ ਨੇ ਕਹਿਆ, "ਮਾਂ ਉਸ ਨੂੰ ਤਾਂ ਕਿਸੇ ਦੇਣਾ ਨਹੀਂ, ਤੂੰ ਮੈਨੂੰ ਹੋਰ ਦੇ ਦੇਵੇਂਗੀ।" ਠੀਕ ਹੈ, ਜੋ ਬਾਲਕ ਗੁਰੂ ਛੋਟੀ ਉਮਰ ਵਿਚ ਇਕ ਦਾ ਨੰਗੇਜ ਨਹੀਂ ਵੇਖ ਸਕਿਆ ਅਤੇ ਜਦ ਸਾਰੇ ਹਿੰਦ ਨੂੰ ਕੋਈ ਜ਼ਬਰ ਨਾਲ ਨੰਗਾ ਕਰਨ ਲਗਾ ਤਾਂ ਆਪ ਜੀ ਨੇ ਸਰੀਰ ਰੂਪੀ ਚਾਦਰ ਪਾ ਕੇ ਉਸ ਨੂੰ ਢੱਕ ਲਿਆ।

ਪੰਡਿਤ ਕ੍ਰਿਪਾ ਰਾਮ ਮਟਨ ਨਿਵਾਸੀ, ਸ੍ਰੀ ਨਗਰ ਦੀ ਅਗਵਾਈ ਹੇਠਾਂ ਜਦ ਪੰਡਿਤ ਸ੍ਰੀ ਅਨੰਦਪੁਰ ਸਾਹਿਬ ਆਏ ਜਿਥੇ ਉਨ੍ਹਾਂ ਇਹ ਬੇਨਤੀ ਕੀਤੀ 'ਬਾਂਹਿ ਅਸਾਡੀ ਪਕੜੀਐ, ਗੁਰੂ ਹਰਿਗੋਬਿੰਦ ਕੇ ਚੰਦ' ਉਥੇ ਇਹ ਵੀ ਕਿਹਾ ਕਿ ਸਾਡਾ ਬਲ ਛੁਟਕ ਗਿਆ ਹੈ। ਤੁਸਾਂ ਹੀ ਹਾਥੀ ਨੂੰ ਤੰਦੂਏ ਦੇ ਪੰਜੇ ਤੋਂ ਛੁੜਾਇਆ ਸੀ, ਜਿਵੇਂ ਦਰੋਪਤੀ ਦੀ ਲਾਜ ਭਰੀ ਸਭਾ ਵਿਚ ਰਖੀ ਸੀ ਅਤੇ ਗਰੀਬ ਸੁਦਾਮੇ ਦਾ ਕਾਜ ਉਸ ਨੂੰ ਦਸੇ ਬਗੈਰ ਹੀ ਸਵਾਰ ਦਿਤਾ ਸੀ। ਅਸੀਂ ਸਭ ਪਾਸੇ ਨਜ਼ਰ ਦੁੜਾਕੇ ਆਪ ਜੀ ਪਾਸ ਸ਼ਰਨ ਆਏ ਹਾਂ।

"ਗਜ ਕੇ ਬੰਧਨ ਕਾਟਨ ਹਾਰੇ।
ਤੁਮ ਗੁਰ ਨਾਨਕ ਹੈਂ ਅਵਤਾਰੇ।
ਜਿਨ ਦਰੋਪਤੀ ਰਾਖੀ ਲਾਜ।
ਦਿਯੋ ਸਵਾਰ ਸੁਦਾਮੇ ਕਾਜ।
ਫ਼ਿਰਤ ਫ਼ਿਰਤ ਪ੍ਰਭ ਆਏ ਥਾਰੇ।
ਥਾਕ ਪਰੇ ਹਉ ਤਓ ਦਰਬਾਰੇ ॥੩੫॥ (ਸ਼ਹੀਦ ਬਿਲਾਸ)

ਇਹ ਸਭ ਵਿਥਿਆ ਸੁਣ ਕੇ ਹੀ ਗੁਰੂ ਜੀ ਬੋਲੇ ਸਨ, ਜਿਸ ਨੂੰ ਭਟ ਚਾਂਦ ਨੇ ਆਪਣੇ ਸ਼ਬਦਾਂ ਵਿਚ ਬੋਲਨਾ ਗੁਰੂ ਤੇਗ ਬਹਾਦਰ ਜੀ ਕਾ, ਜ਼ਬਾਨੀ ਭਟ ਕੀ ਕਰਕੇ ਲਿਖਿਆ :—

"ਚਿਤ ਚਰਨ ਕਮਲ ਕਾ ਆਸਰਾ, ਚਿਤ ਚਰਨ ਕਮਲ ਸੰਗ ਜੋੜੀਐ।
ਮਨ ਲੋਚੈ ਬੁਰਿਆਈਆਂ ਗੁਰ ਸ਼ਬਦੀ ਇਹ ਮਨ ਹੋੜੀਐ।
ਬਾਂਹਿ ਜਿਨ੍ਹਾਂ ਦੀ ਪਕੜੀਐ, ਸਿਰ ਦੀਜੈ ਬਾਂਹਿ ਨ ਛੋੜੀਐ।
ਤੇਗ ਬਹਾਦਰ ਬੋਲਿਆ, ਧਰ ਪਈਏ ਧਰਮ ਨ ਛੋੜੀਐ।

(ਸੰਥਿਆ ਸ੍ਰੀ ਗੁਰੂ ਗ੍ਰੰਥ ਸਾਹਿਬ, ਪੋਥੀ ਸਤਵੀਂ ਪੰਨਾ ੩੪੨੧, ਸੰਪਾਦਿਤ ਭਾਈ ਵੀਰ ਸਿੰਘ)

**ਮੁਖ ਕਮਲ ਪ੍ਰਭਾ ਦੇਖਨਾ ਸਕਾ :**

ਗੁਰੂ ਤੇਗ ਬਹਾਦਰ ਜੀ ਦੀ ਜਨਮ ਦੀ ਸਾਖੀ ਵਿਚ ਲਿਖਿਆ ਹੈ ਜਦ ਆਪ ਜੀ ਦਾ ਪ੍ਰਕਾਸ਼ ਪਹਿਲੀ ਅਪਰੈਲ 1621 ਨੂੰ ਸ੍ਰੀ ਅੰਮ੍ਰਿਤਸਰ ਮਾਤਾ ਨਾਨਕੀ ਜੀ ਦੀ ਕੁਖੋਂ ਹੋਇਆ ਤਾਂ ਪਿਤਾ ਗੁਰੂ ਹਰਿਗੋਬਿੰਦ ਜੀ ਨੇ ਨਵ ਜਨਮੇਂ ਬਾਲਕ ਦੇ ਚਰਨਾਂ ਨੂੰ ਹੱਥ ਲਗਾ ਸਿਰ ਨਿਵਾਇਆ। ਭਾਈ ਬਿਧੀ ਚੰਦ ਜੀ ਨੇ ਪੁਛਿਆ ਕਿ ਉਨ੍ਹਾਂ ਐਸਾ ਕਿਉਂ ਕੀਤਾ ਹੈ ? ਗੁਰ ਬਿਲਾਸ ਪਾਤਸ਼ਾਹੀ ਛੇਵੀਂ ਦੇ ਕਥਨ ਅਨੁਸਾਰ :—

ਤਬ ਗੁਰ ਸਿਸ ਕੋ ਬੰਦਨ ਕੀਨੀ ਅਤਿ ਹਿਤ ਲਾਇ।
ਬਿਧਿਆ ਕਹਿ ਕਸ ਬਿਨਤੀ ਕੀ ਕਹੋ ਮੋਹਿ ਸਤਿ ਭਾਇ ॥੧੦੩੭॥

(ਅਧਿਆਇ ੯)

ਗੁਰੂ ਹਰਿਗੋਬਿੰਦ ਜੀ ਨੇ ਫ਼ਰਮਾਇਆ ਕਿ ਇਹ ਬਾਲਕ 'ਦੀਨ ਰਛਕ ਸੰਕਟ ਹਰਨ', ਨਿਰਭੈ

ਹੈ ਜੋ ਤੁਰਕਾਂ ਦੀ ਜੜ ਉਖੇੜ ਦੇਵੇਗਾ ।

"ਇਹ ਨਿਰਭੈ ਜਰ ਤੁਰਕ ਉਖੇਰੀ ।"

ਫ਼ਰਮਾਇਆ ਕਿ ਇਹ ਅਜਰ ਨੂੰ ਜਰਨ ਵਾਲੇ, ਧੀਰਜ ਦਾ ਧੁਰੰਧਰ ਹੋਣਗੇ ਅਤੇ ਇਨ੍ਹਾਂ ਦੇ ਗ੍ਰਿਹ ਇਕ ਐਸਾ ਪੁਤ ਜਨਮੇਗਾ ਜੋ ਪ੍ਰਚੰਡ ਤੇਜ ਵਾਲਾ ਹੋਵੇਗਾ ਤੇ ਦੁਸਟਾਂ ਦਾ ਨਾਸ਼ ਕਰੇਗਾ, ਦੇਗ ਤੇਗ ਦਾ ਧਨੀ ਹੋਵੇਗਾ ਅਤੇ ਗੁਰੂ ਨਾਨਕ ਦਾ ਨਾਮ ਉੱਜਲ ਕਰੇਗਾ ।

ਇਸ ਕੋ ਪੁਤਰ ਹੋਹਿ ਬਲਵੰਡ ।
ਤੇਜ ਪ੍ਰਚੰਡ ਤੁੰਡ ਖਲਖੰਡ ।
ਜਗਤ ਗੁਰ ਸ੍ਰੀ ਨਾਨਕ ਕੇਰਾ ।
ਨਾਮ ਕਰਹਿ ਉੱਜਲ ਬਹੁਤੇਰਾ ।

ਗੁਰੂ ਤੇਗ ਬਹਾਦਰ ਜੀ ਦੀ ਨੁਹਾਰ ਬਾਰੇ ਗਿਆਨੀ ਗਿਆਨ ਸਿੰਘ ਜੀ ਨੇ ਲਿਖਿਆ :—

ਸ੍ਰੀ ਗੁਰੂ ਤੇਗ ਬਹਾਦਰ ਜੀ ਅਤਿ ਸੁੰਦਰ,
ਗੋਰਵਰਨ, ਮੋਟੇ ਨਕਸ਼, ਆਹੂ ਨੇਤ੍ਰ ਰਤਨਾਰੇ,
ਸ਼ਮਿਲ ਕਦ, ਚੌੜੀ ਛਾਤੀ, ਉਤੇ ਕੰਧੇ ਭੁਜਾਂ ਪ੍ਰਲੰਭ,
ਸਿਧੀ ਚੁਗਿਰਦ ਦਾਹੜੀ, ਗੋਲ ਚਿਰਾ, ਮੱਥ ਉਚਾ,
ਬਹੁਤ ਧੀਰਜੀ, ਸੰਤੋਖੀ, ਜਤੀ, ਸਤੀ, ਦੂਰੀ ਅੰਦੇਸ਼ੀ,
ਸਚੇ ਧਰਮ ਵੈਰਾਗ ਦੀ ਮੂਰਤਿ, ਬ੍ਰਹਮ ਗਿਯਾਨ ਦੀ ਸੂਰਤ,
ਸਿਧੇ ਸਾਦੇ ਸੁਭਾਵ, ਭੋਲੇ ਭਾਲੇ ਸਤ ਪੁਰਖ ਸਨ ।

(ਪੰਨਾ ੭੩੬, ਗੁਰੂ ੯, ਹਿਸਾ ਤੀਜਾ)

ਨੌਵੇਂ ਪਾਤਸ਼ਾਹ ਦੀ ਪ੍ਰਭਾ ਇਤਨੀ ਸੀ ਕਿ ਜਦ ਸਮੇਂ ਦੇ ਇਕ ਪ੍ਰਸਿਧ ਕਲਾਕਾਰ ਨੇ ਭਾਈ ਬੁਲਾਕੀ ਦਾਸ ਜੀ ਦੀ ਮਾਂ ਦੇ ਕਹਿਣ ਤੇ ਉਨ੍ਹਾਂ ਦੀ ਤਸਵੀਰ ਬਨਾਉਣੀ ਚਾਹੀ ਤਾਂ ਬਾਕੀ ਪਾਵਨ ਅੰਗ ਤਾਂ ਉਸ ਸਭੇ ਬਣਾ ਲਏ ਪਰ ਜਦ ਚਿਹਰੇ ਵਲ ਦੇਖੇ ਤਾਂ ਕਲਮ ਡਿਗ ਡਿਗ ਜਾਏ, ਉਸ ਦੀ ਦੀਨ ਦਸ਼ਾ ਦੇਖ ਗੁਰੂ ਤੇਗ ਬਹਾਦਰ ਜੀ ਨੇ ਆਪੂੰ ਕਲਮ (ਬੁਰਸ਼) ਹੱਥ ਵਿਚ ਲੈ ਕੇ ਆਪਣੀ ਤਸਵੀਰ ਆਪ (ਸੈਲਫ ਪੋਰਟਰੇਟ) ਬਣਾਈ । ਮਹਿਮਾਂ ਪ੍ਰਕਾਸ਼ ਨੇ ਸਾਖੀ ਇਸ ਤਰ੍ਹਾਂ ਲਿਖੀ ਹੈ :—

**ਚੌਪਈ**

ਬਡਾ ਲਿਖਾਰੀ ਲਿਆਈ ਮਾਈ ।
ਸਤਗੁਰ ਹਜ਼ੂਰ ਤਸਵੀਰ ਲਿਖਾਈ ।
ਸਗਲ ਅੰਗ ਬਸਤ੍ਰ ਸੁਭ ਲਿਖਾ ।
ਮੁਖ ਕਮਲ ਪ੍ਰਭਾ ਨਹੀਂ ਲਿਖ ਸਕਾ ।੧੧।
ਦੇਖ ਦਿਆਲ ਕਲਮ ਹੱਥ ਲੀਨਾ ।
ਜਿਸ ਹਾਥ ਸੁਧਾਰ ਸੰਪੂਰਨ ਕੀਨਾ ।
ਤਬ ਮਾਈ ਕੋ ਮੂਰਤ ਪ੍ਰਭ ਦੀਨਾ ।੧੮।

(ਸਾਖੀ ੧੫, ਮਹਲਾ ੯)

ਆਗਿਆਕਾਰ ਪੁਤਰ :

ਗੁਰੂ ਗ੍ਰੰਥ ਸਾਹਿਬ ਵਿਚ 'ਪੁਤਰੀ ਕਉਲੁ ਨ ਪਾਲਿਓ; ਕਰਿ ਪੀਰਹੁ ਕੰਨ ਮੁਰਟੀਐ' ਦਾ ਜ਼ਿਕਰ ਸਤਾ ਤੇ ਬਲਵੰਡ ਜੀ ਨੇ ਰਾਮਕਲੀ ਕੀ ਵਾਰ ਵਿਚ ਕੀਤਾ ਹੈ । ਆਮ ਤੌਰ ਤੇ ਗੁਰੂ ਪੁਤਰ, ਪੁਤਰ-ਪੁਣੇ ਦੇ ਮਾਣ ਵਿਚ ਹੀ ਰਹੇ । ਕਿਸੇ ਵਿਰਲੇ ਨੇ ਹੀ 'ਕਰਹਿ ਜਿ ਗੁਰ ਫ਼ਰਮਾਇਆ' ਦਾ ਅਮਲੀ ਸਬੂਤ ਦਿਤਾ ਹੁਕਮ ਮੰਨਣਾ 'ਸਿਲ ਜੋਗੁ ਅਲੂਣੀ ਚਟੀਐ' ਵਾਲੀ ਗੱਲ ਸੀ ਪਰ ਗੁਰੂ ਤੇਗ ਬਹਾਦਰ ਜੀ ਨੇ ਕਰ ਵਿਖਾਈ । ਗੁਰ ਪਿਤਾ ਦੇ ਹੁਕਮਾਂ ਤੇ ਖੁਸ਼ੀ ਨਾਲ ਟੁਰਦੇ ਰਹੇ ।

ਸਦਾ ਆਗਿਆ ਵਿਚ ਰਹਿੰਦੇ । ਹਮੇਸ਼ਾ ਦਰਬਾਰ ਵਿਚ ਵੀ ਉਥੇ ਹੀ ਬੈਠਦੇ ਜਿਥੇ ਪਿਤਾ ਜੀ ਦੀ ਨਜ਼ਰ ਪੈਂਦੀ ਰਵੇ, ਤਾਂ ਕਿ ਉਨ੍ਹਾਂ ਦਾ ਇਸ਼ਾਰਾ ਹੁੰਦੇ ਸਾਰ ਹੁਕਮ ਬਜਾ ਲਿਆਇਆ ਜਾਏ । ਜੇ ਪਿਤਾ ਜੀ ਨੇ ਆਗਿਆ ਤਲਵਾਰ ਉਠਾ ਜੰਗ ਵਿਚ ਜੂਝਣ ਦੀ ਕੀਤੀ ਤਾਂ ਆਪ ਜੀ ਕਰਤਾਰ-ਪੁਰ ਅਤੇ ਫ਼ਗਵਾੜੇ ਦੀ ਜੰਗ ਵਿਚ ਐਸੇ ਜੂਝੇ ਕਿ ਤੇਗ ਬਹਾਦਰ ਨਾਂ ਸੱਤ ਕਰ ਦਿਖਾਇਆ । ਜੇ ਗੁਰੂ ਹਰਿਗੋਬਿੰਦ ਜੀ ਨੇ (ਗੁਰ ਬਿਲਾਸ ਪਾਤਸ਼ਾਹੀ ਛੇਵੀਂ ਮੁਤਾਬਕ) ਹੁਕਮ ਕੀਤਾ ਕਿ ਬਕਾਲਾ ਵਿਚ ਜਾ ਟਿਕੋ ਤਾਂ ਤਿਆਗ ਮਲ ਹੋ ਦਿਖਾਇਆ ।

"ਅਬ ਮਾਨੌ ਮਮ ਬਾਇ, ਜਾਇ ਬਕਾਲੇ ਤੁਮ ਰਹੋ ।"

(ਅਧਿਅਇ ਇਕੀਵਾਂ)

ਜੇ ਵੰਡਣ ਤੇ ਆਉਂਦੇ ਤਾਂ ਸਭ ਕੁਝ ਵੰਡਕੇ 'ਦੇਗ ਬਹਾਦਰ' ਬਣ ਕਰ ਦਿਖਾਇਆ । ਲਤੀਫ਼ ਦਾ ਕਹਿਣਾ ਹੈ ਕਿ ਗੁਰੂ ਤੇਗ ਬਹਾਦਰ ਜੀ 'ਦੇਗ ਬਹਾਦਰ' ਅਖਵਾਉਣਾ ਪਸੰਦ ਕਰਦੇ ਸਨ । ਆਪ ਜੀ ਦਾ ਸਭ ਕੁਝ ਦੇਣ ਦਾ ਸੁਭਾ ਦੇਖ ਹੀ ਕਿਸੇ ਪੁਛਿਆ ਸੀ ਤਾਂ ਗੁਰੂ ਤੇਗ ਬਹਾਦਰ ਜੀ ਨੇ ਫ਼ਰਮਾਇਆ ਸੀ:—

ਹਮਰਾ ਵਰਤਨ ਇਹੈ ਸੁਭਾਉ ।
ਸਹਿਜੈ ਆਵੈ ਸਹਿਜੈ ਜਾਓ ।

ਜੇ ਦੁਖੀਆਂ ਦੀ ਬਾਂਹ ਪਕੜੀ ਤਾਂ ਹੱਦ ਕਰ ਕੇ 'ਟੇਕ ਬਹਾਦਰ' ਹੋ ਕੇ ਦਰਸਾਇਆ ।

**ਸੁਹਿਰਦ ਪਤੀ :**

ਆਪ ਜੀ ਨੇ ਇਕ ਵਾਰੀ ਫ਼ੁਰਮਾਇਆ ਸੀ ਕਿ

'ਸਭਿ ਆਸ਼ਰਮ ਤੇ ਗ੍ਰਿਹਸਤ ਉਦਾਰਾ
ਜੋ ਗ੍ਰਿਹਸਤ ਤੇ ਉਤਰਹਿ ਪੂਰਾ ।
ਅੰਤ ਕਾਲ ਪ੍ਰਾਪਤ ਹਦ ਤੂਰਾ ।''

ਆਪ ਜੀ ਗੁਜਰੀ ਜੀ ਦਾ ਸਦਾ ਧਿਆਨ ਰਖਦੇ । ਉਨ੍ਹਾਂ ਦੇ ਸੁਖ ਸੰਭਾਲ ਲਈ ਕਦੀ ਢਿਲ ਨਾ ਕਰਦੇ । ਰਾਹ ਮੁਕਾਮ ਅਤੇ ਢਾਕਾ ਤੋਂ ਲਿਖੇ ਹੁਕਮਨਾਮੇ ਇਸ ਗੱਲ ਦੀ ਗਵਾਹੀ ਭਰਦੇ ਹਨ । ਇਕ ਹੁਕਮਨਾਮੇ ਵਿਚ ਉਨ੍ਹਾਂ ਪਟਨਾ ਦੀ ਸੰਗਤਿ ਨੂੰ ਲਿਖਿਆ ਸੀ : —

ਕੋਈ ਅਵਲ ਹਵੇਲੀ ਹੋਵੇ, ਬਡੀ ਹੋਵੈ,
ਤਿਸ ਮੋ ਕਬੀਲੇ ਹਮਾਰੇ ਰਖਣੇ ।

ਪੋੜੀ ਬਾਈ ਦਾ ਨਾਂ ਉਚੇਚਾ ਲਿਖਿਆ ਸੀ ਤਾਂ ਕਿ ਓਹ ਪਾਸ ਰਵ੍ਹੇ ।

**ਪਿਆਰਾ ਪਿਤਾ :**

ਆਪ ਜੀ ਨੇ ਜਿਵੇਂ ਬੇਟੇ ਗੁਰੂ ਗੋਬਿੰਦ ਸਿੰਘ ਜੀ ਦੇ ਜਨਮ ਤੋਂ ਲੈ ਕੇ 'ਧਰਮ ਕਰਮ' ਆਉਣ ਤਕ ਦੇਖ ਰੇਖ ਰੱਖੀ ਉਹ ਸਭ ਮਾਪਿਆਂ ਲਈ ਇਕ ਚਨੌਤੀ ਹੈ । ਪਹਿਲਾਂ ਗੁਰੂ ਬੇਟੇ ਦੇ ਜਨਮ ਵੇਲੇ ਵਧਾਈ ਲੈਣੀ ਅਤੇ ਪ੍ਰਸ਼ੰਸੀ ਕਰਨੀ । ਫਿਰ ਉਨ੍ਹਾਂ ਦਾ ਖਿਆਲ ਰਖਣ ਲਈ ਕਹਿਣਾ ਅਤੇ ਖਾਸ ਕਰ ਜਦ ਗੁਰੂ ਗੋਬਿੰਦ (ਸਿੰਘ) ਜੀ ਰਿੜ੍ਹਨ ਲਗੇ ਤਾਂ ਖੁਲ੍ਹੇ ਵਿਹੜੇ ਵਿਚ ਖੂਹ ਹੋਣਾ ਸੁਣਕੇ ਇਥੋਂ ਤਕ ਲਿਖਿਆਂ ਕਿ ਖੂਹ ਬੰਦ ਕਰਵਾਇ ਦੇਣਾ । ਦੂਜੇ ਪਾਸੇ ਪਟਨਾ ਵਾਲਿਆਂ ਜਰਾ ਕੁ ਚਿੰਤਾ ਪ੍ਰਗਟ ਕੀਤੀ ਤਾ ਆਪ ਜੀ ਨੇ ਲਿਖਿਆ (ਜੋ ਗੋਬਿੰਦ ਕੀਆ ਭਲਾ ਕੀਆ) ਬਾਲਕ ਦੀ ਪੜ੍ਹਾਈ ਸਿਖਲਾਈ ਅਤੇ ਹੋਰ ਵਿਦਿਆ ਲਈ ਦੂਰੋਂ ਦੂਰੋਂ ਵਿਦਵਾਨ ਬੁਲਾਕੇ ਭਾਂਤ ਭਾਂਤ ਦੀ ਸਿਖਿਆ ਦਿੱਤੀ । ਬਚਿਤ੍ਰ ਨਾਟਕ ਵਿਚ ਲਿਖੇ ਕਲਗੀਧਰ ਦੇ ਆਪਣੇ ਸ਼ਬਦ ਪ੍ਰਗਟ ਕਰਦੇ ਹਨ ਕਿ ਉਹ ਕੈਸੇ ਪਿਆਰੇ ਮਹਾਨ ਪਿਤਾ ਸਨ ।

ਮਦ੍ਰ ਦੇਸ ਹਮ ਕੋ ਲੈ ਆਏ ।

ਭਾਂਤਿ ਭਾਂਤਿ ਦਾਈਅਨ ਦੁਲਰਾਏ ॥੨॥
ਕੀਨੀ ਅਨਿਕ ਭਾਂਤਿ ਤਨ ਰਛਾ ।
ਦੀਨੀ ਭਾਂਤਿ ਭਾਂਤਿ ਕੀ ਸਿਛਾ ।

**ਸਖਾ-ਮਿਤ੍ਰ :**

ਆਪ ਜੀ ਇਕ ਐਸੇ ਮਿਤ੍ਰ ਸਨ, ਜਿਨ੍ਹਾਂ ਮਿਤ੍ਰ ਬਨਾਉਣ ਤੇ ਰਖਣ ਦੀ ਜਾਚ ਸਿਖਾਈ । ਮਿਤ੍ਰ ਬਨਾਉਣ ਤੇ ਰਖਣ ਦਾ ਇਕ ਹੀ ਵਲ ਉਨ੍ਹਾਂ ਦਸਿਆ, 'ਬਾਂਹਿ ਨ ਛੋੜੀਐ' । ਸੈਫ਼ ਖਾਨ ਉਨ੍ਹਾਂ ਦਾ ਮਿਤ੍ਰ ਸੀ ਅਤੇ ਜਿਥੇ ਵੀ ਗਏ ਮਿਤ੍ਰ ਦੀ ਯਾਦ ਨਾਲ ਰੱਖੀ । ਜਿਥੇ ਵੀ ਚੰਗੀ, ਸੋਹਣੀ ਜਾਂ ਮਨ ਭਾਉਂਦੀ ਵਸਤੂ ਦੇਖੀ ਮਿਤ੍ਰ ਲਈ ਖਰੀਦ ਉਸ ਨੂੰ ਭੇਜੀ । ਸੈਫ਼ ਖਾਨ ਨੇ ਮਿਤ੍ਰਾਨਾ ਤੋੜ ਨਿਭਾਇਆ । ਔਰੰਗਜ਼ੇਬੀ ਅਤਾਬ ਤੋਂ ਨਾ ਡਰਦਿਆਂ ਵੀ ਚਾਰ ਮਹੀਨੇ ਆਪਣੇ ਪਾਸ ਰਖਿਆ । ਫਿਰ ਮਿਤ੍ਰ ਦੀ ਸ਼ਹਾਦਤ ਤੇ 40 ਦਿਨ ਮਾਤਮੀ ਲਿਬਾਸ ਪਾਈ ਰੱਖਿਆ ।

ਭਾਵੇਂ ਭਾਈ ਦਯਾਲਾ ਜੀ ਉਨ੍ਹਾਂ ਦੇ ਅਨਿੰਨ ਸਿੱਖ ਸਨ ਪਰ ਇਕ ਪ੍ਰਕਾਰ ਦੇ ਉਹ ਮਿਤ੍ਰ ਸਾਥੀ ਸਨ । ਇਤਨਾ ਵਿਸ਼ਵਾਸ਼ ਭਾਈ ਦਿਯਾਲਾ ਜੀ ਤੇ ਗੁਰੂ ਜੀ ਕਰਦੇ ਸਨ ਕਿ ਹੁਕਮਨਾਮਿਆਂ ਵਿਚ ਲਿਖਿਆ ਕਿ ਉਨ੍ਹਾਂ ਦਾ ਕਹਿਆ 'ਗੁਰ ਦਾ ਬਚਨ' ਜਾਣਨਾ । ਉਨ੍ਹਾਂ ਨੂੰ ਦਿੱਤੀ ਕਾਰ ਭੇਟ ਗੁਰੂ ਨੂੰ ਪੁਜੀ ਜਾਣੋ । ਉਨ੍ਹਾਂ ਨੂੰ ਭਾਈ ਕਰ ਕੇ ਲਿਖਦੇ ਸਨ । ਇਕ ਸਿੱਖ ਭਾਈ ਬੱਠੇ ਨੂੰ ਆਪਣਾ ਬੇਟਾ ਤਕ ਕਿਹਾ ਹੈ । ਇਕ ਹੁਕਮਨਾਮੇ ਵਿਚ ਬਨਾਰਸ ਦੀ ਸੰਗਤਿ ਦੇ ਨਾਂ ਲਿਖਿਆ, "ਜੋ ਸਿੱਖ ਭਾਈ ਬਠੇ ਨਾਲ ਦਰਸਨਿ ਆਵਗੁ, ਸੋ ਨਿਹਾਲ ਹੋਗਾ । ਗੁਰੂ ਉਸ ਦਾ ਸਭ ਕੰਮ ਰਾਸ ਕਰੇਗਾ ।" ਕਿਤਨਾ ਪਿਆਰ ਸਿੱਖਾਂ ਨਾਲ ਕਰਦੇ ਹੋਣਗੇ, ਉਸ ਦੀ ਉਦਾਹਰਣ ਇਕ ਹੋਰ ਹੁਕਮਨਾਮਾ ਹੈ ਜਿਸ ਵਿਚ ਉਨ੍ਹਾਂ ਲਿਖਿਆ :—

'ਹਮ ਤੁਮਾਰਾ ਬੈਠੇ ਰਾਹ ਦੇਖਦੇ ਹਾਂ ।
ਬਹੁਤ ਸ਼ਿਤਾਬ ਆਵਣਾ, ਗੁਰੂ ਸੰਗਤ ਕੀ ਬਾਹੁੜੀ ਕਰੇਗਾ ।

ਸਿੱਖਾਂ ਨਾਲ ਵੀ ਇਤਨਾ ਪਿਆਰ ਕਰਦੇ ਸਨ ਕਿ ਹਰ ਉਘੇ ਸਿੱਖ ਨੂੰ ਹੁਕਮਨਾਮੇ ਵਿਚ ਯਾਦ ਕਰਦੇ ਸਨ । ਕਿਤਨੇ ਹੀ ਸਿੱਖਾਂ ਦੇ ਨਾਂ ਉਨ੍ਹਾਂ ਆਪਣੇ ਹੱਥੀਂ ਹੁਕਮਨਾਮਿਆਂ ਵਿਚ ਲਿਖੇ । ਸਿੱਖਾਂ ਵੀ ਉਨ੍ਹਾਂ ਨਾਲ ਪਿਆਰ ਦੀ ਹੱਦ ਕਰ ਦਿੱਤੀ । ਭਾਈ ਮਤੀ ਦਾਸ ਜੀ, ਭਾਈ ਦਯਾਲਾ ਜੀ, ਭਾਈ ਸਤੀ ਦਾਸ ਜੀ ਦਾ ਉਨ੍ਹਾਂ ਤੋਂ ਪਹਿਲਾਂ ਸ਼ਹੀਦ ਹੋਣਾ ਇਕ ਪ੍ਰਕਾਰ ਦਾ ਸਿੱਖ ਦਾ ਗੁਰੂ ਤੋਂ ਸਦਕੇ ਹੋਣਾ ਹੀ ਹੈ । ਪਿਛੋਂ ਭਾਈ ਜੈਤਾ ਜੀ ਨੇ ਜਾਨ ਤੇ ਖੇਡ ਕੇ, ਭਾਈ ਅੱਡਾ ਜੀ, ਭਾਈ ਨਨੂਆ ਜੀ, ਭਾਈ ਲਖੀ ਸ਼ਾਹ ਜੀ, ਭਾਈ ਨਗਾਹੀਆ ਤੇ ਹੋਰ ਅਨੇਕਾਂ ਨੇ ਸਿੱਖੀ ਪਿਆਰ ਦ੍ਰਿੜਾਇਆ, ਉਸ ਨਾਮਲੂਮ ਸਿੱਖ ਨੇ ਤਾਂ ਹਦ ਹੀ ਕਰ ਦਿੱਤੀ ਜਿਸ ਦੋ ਇੱਟਾਂ ਔਰੰਗਜ਼ੇਬ ਨੂੰ ਕੱਢ ਮਾਰੀਆਂ ।

**ਗੁਰੂ ਪਾਤਸ਼ਾਹ :**

ਆਪ ਜੀ ਉਸੇ ਚਿਰਾਗ ਦੀ ਰੋਸ਼ਨੀ ਸਨ ਜਿਸ ਨੂੰ ਗੁਰੂ ਨਾਨਕ ਜੀ ਆਪਣੀ ਜੋਤ ਬਖਸ਼ ਗਏ ਸਨ । ਸਿੰਘ ਸਾਗਰ ਨੇ ਲਿਖਿਆ ਹੈ ਕਿ ਛੇ ਲਛਣਾਂ ਤੋਂ ਗੁਰੂ ਪਹਿਚਾਣਿਆਂ ਜਾਂਦਾ ਹੈ ਅਤੇ ਛੇ ਹੀ ਗੁਰੂ ਤੇਗ ਬਹਾਦਰ ਵਿਚ ਸਨ । ਗਿਆਨ ਦਾ ਭੰਡਾਰ ਸਨ । ਸੱਤ ਵੀ ਉਚ ਕੋਟੀ ਦਾ ਸੀ । ਈਸ਼ਵਰ ਦਾ ਹੱਥ ਸਦਾ ਸਿਰ ਤੇ, ਮੁਕਤਿ ਵੈਰਾਗ ਦੀ ਮੂਰਤ ਸਨ, ਸਭ ਹੀ ਉਪਾਸ਼ਕ ਸਨ ਅਤੇ ਘਟ ਘਟ ਕੀ ਜਾਣਨਹਾਰ ਪੂਰਨ ਬ੍ਰਹਮ ਸਨ ।

"ਗਿਆਨ, ਸ੍ਰੀਮਤ, ਈਸਰਤਾਜ, ਸੁਪੂਰਨ ਮੋਖ ਵੈਰਾਗ ਮਹਾਨ । ਦੇਵ ਅਦੇਵ ਚਰਾਚਰ ਲੋ ਸਭ ਕੇ ਘਟ ਅੰਤ੍ਰ ਕੀ ਗੁਰ ਜਾਨ ॥" ਆਪ ਜੀ ਗੁਰੂ ਨਾਨਕ ਪਿਛੋਂ ਪਹਿਲੇ ਗੁਰੂ ਸਨ ਜੋ ਥਾਂ ਥਾਂ ਤੇ ਪੁਜੇ ਅਤੇ ਸਿੱਖੀ ਦੇ ਬੂਟੇ ਨੂੰ ਸਿੰਜਿਆ । ਇਕ ਅੰਦਾਜ਼ੇ ਮੁਤਾਬਕ ਆਪ ਜੀ ਨੇ ਤਿਨ੍ਹਾਂ

ਦੌਰਿਆਂ ਵਿਚ ਤਕਰੀਬਨ ਅੱਠ ਹਜ਼ਾਰ ਮੀਲ ਸਫ਼ਰ ਕੀਤਾ। ਆਪ ਜੀ ਦੇ ਹੁਕਮਨਾਮਿਆਂ, ਜਿਨ੍ਹਾਂ ਦੀ ਗਿਣਤੀ 30 ਦੇ ਕਰੀਬ ਹੈ ਤੋਂ ਪਤਾ ਲਗਦਾ ਹੈ ਕਿ ਆਪ ਜੀ ਕਮਗੋ ਸਨ ਅਤੇ ਥੋੜੀ ਗੱਲ ਵਿਚ ਹੀ ਭਾਵ ਸਮਝਾ ਦੇਂਦੇ ਸਨ। ਹੱਥ ਦੀ ਲਿਖਤ ਉਨ੍ਹਾਂ ਦੀ ਪਕਿਆਈ ਦਰਸਾਦੀ ਹੈ। ਕੋਈ ਅੱਖਰ ਵੀ ਟੁੱਟਿਆ ਜਾਂ ਗਵਾਚਿਆ ਨਹੀਂ ਸੀ ਹੁੰਦਾ। ਰਵਾਨੀ ਬਹੁਤ ਸੀ। ਸਪਸ਼ਟਤਾ ਉਨ੍ਹਾਂ ਦੇ ਸੁਭਾ ਦਾ ਅੰਗ ਲਗਦੀ ਹੈ। ਹਮੇਸ਼ਾ ਹੁਕਮਨਾਮੇ ਦੇ ਉਤੇ 'ਗੁਰੂ ਸਤਿ ਗੁਰ' ਲਿਖਦੇ। ਸੇਵਾਦਾਸ ਦੀਆਂ ਪਰਚੀਆਂ ਵਿਚ ਲਿਖਿਆ ਹੈ ਕਿ ਗੋਬਿੰਦ ਕੇ ਰਸ ਬਿਨਾ ਇਨ ਕਉ (ਗੁਰੂ ਤੇਗ ਬਹਾਦਰ ਜੀ) ਆਉਰ ਰਸ ਸੁਆਦ ਕੋਊ ਨ ਦੇਵੇ। ਜਗਤ ਕੀ ਕਿਸੀ ਪਦਾਰਥ ਕਾ।''

**ਗੁਰ ਲਾਧੋ ਰੇ :**

11 ਅਗਸਤ 1664 ਨੂੰ ਗੁਰ ਗੱਦੀ ਦੇਣ ਦੀ ਮਰਯਾਦਾ ਬਾਬਾ ਬਕਾਲਾ ਵਿਖੇ ਸੰਪੂਰਨ ਹੋ ਗਈ ਸੀ। ਕੀਰਤਪੁਰ ਤੋਂ ਬਾਬਾ ਸੂਰਜ ਮਲ ਜੀ ਦੇ ਬੇਟੇ ਦੀਪ ਚੰਦ ਜੀ ਅਤੇ ਨੰਦ ਚੰਦ ਜੀ ਪੁਜੇ ਸਨ। ਬਾਬਾ ਬੁੱਢਾ ਜੀ ਦੇ ਪੋਤਰੇ ਬਾਬਾ ਗੁਰਦਿੱਤਾ ਜੀ ਨੇ ਗੱਦੀ ਦੀ ਜ਼ਿੰਮੇਵਾਰੀ ਸੌਂਪਣ ਦੀ ਮਰਯਾਦਾ ਨਿਭਾ ਦਿੱਤੀ ਸੀ। ਇਹ ਸਭ ਦੇਖ ਧੀਰ ਮਲ ਟੱਕਰ ਲੈਣ ਲਈ ਤੁਲ ਪਿਆ ਸੀ ਅਤੇ ਮਹਾਰਾਜ ਜੀ ਨੇ ਸੰਗਤਾਂ ਨੂੰ ਸ਼ਾਂਤ ਰਹਿਣ ਦਾ ਹੁਕਮ ਦਿੱਤਾ ਸੀ।

ਇਸ ਤੋਂ ਪਹਿਲਾਂ ਜਦ ਦਾਤੂ ਜੀ ਨੇ ਗੁਰੂ ਅਮਰਦਾਸ ਜੀ ਨੂੰ ਭਰੇ ਦਰਬਾਰ ਲੱਤ ਕੱਢ ਮਾਰੀ ਸੀ ਤਾਂ ਆਪਜੀ ਬਾਸਰਕੇ ਚਲੇ ਗਏ ਸਨ ਤੇ ਬਾਬਾ ਬੁੱਢਾ ਜੀ ਨੇ ਪਿਛਲੀ ਦੀਵਾਰ ਵਿਚ ਸੰਨ੍ਹ ਮਾਰ ਪ੍ਰਗਟ ਕੀਤਾ ਸੀ। ਫ਼ਿਰ ਜਦ ਪ੍ਰਿਥੀ ਚੰਦ ਜੀ ਨੇ ਧੱਕੇ ਜ਼ੋਰ ਨਾਲ ਹਰਿਮੰਦਰ ਸਾਹਿਬ ਤੇ ਕਬਜ਼ਾ ਕਰ ਲਿਆ ਸੀ ਤਾਂ ਭਾਈ ਗੁਰਦਾਸ ਜੀ ਤੇ ਹੋਰ ਸਿੱਖਾਂ ਨੇ ਪਖੰਡੀ ਦਾ ਪਾਜ ਉਘੇੜਿਆ ਸੀ, ਇਸੇ ਤਰ੍ਹਾਂ ਭਾਈ ਮੱਖਣ ਸ਼ਾਹ ਨੇ 'ਗੁਰੂ ਲਾਧੋ ਰੇ' ਦਾ ਹੋਕਾ ਦੇ ਕੇ ਸਭ ਨੂੰ ਬਾਬਾ ਬਕਾਲੇ ਵਿਖੇ ਭਜਾਇਆ ਸੀ।

ਮੱਖਣ ਸ਼ਾਹ 8 ਅਕਤੂਬਰ 1664 ਨੂੰ ਬਾਬਾ ਬਕਾਲਾ ਪੁਜਾ ਸੀ। ਉਨ੍ਹਾਂ ਨਾਲ ਉਸ ਦੇ ਬੇਟੇ ਲਾਲ ਚੰਦ, ਚੰਦੂ ਲਾਲ ਅਤੇ ਧਰਮ ਪਤਨੀ ਸਲੱਜਨੀ ਸੀ।

ਮੱਖਣ ਸ਼ਾਹ ਇਕ ਵਡਾ ਵਪਾਰੀ ਸੀ। ਗੁਰੂ ਘਰ ਦਾ ਅਨਿਨ ਪ੍ਰੇਮੀ, ਸ਼ਰਧਾਲੂ ਅਤੇ ਸਿਦਕੀ ਸਿੱਖ ਸੀ। 'ਦ੍ਰਿੜ ਪ੍ਰਤੀਤ ਗੁਰ-ਪ੍ਰੇਮੀ ਆਹਾਂ'। ਮੁੱਗਲ ਫ਼ੌਜਾਂ ਨੂੰ ਰਸਦ ਅਪੜਾਉਣ ਦਾ ਕਾਰਜ ਉਸ ਪਾਸ ਸੀ। ਸੂਰਤ ਦੀ ਬੰਦਰਗਾਹ ਲਾਗੇ ਇਕ ਵਾਰੀ ਸਮਾਨ ਦਾ ਲਦਿਆ ਜਹਾਜ਼ ਬ੍ਹੁਤ ਜ਼ੋਰ ਲਗਾਉਣ ਤੇ ਵੀ ਟਿਕਾਣੇ ਨਾ ਲੱਗਾ। ਜਿਉਂ ਜਿਉਂ ਜਤਨ ਕਰੇ, ਉਹ ਬਰੇਤੇ ਵਿਚ ਹੀ ਫਸੀ ਜਾਏ। ਛੱਲ ਆਉਣ ਤੇ ਹੋਰ ਦੂਰ ਹੋ ਗਿਆ। ਉਸ ਨੇ ਇਕਾਗਰ ਚਿਤ ਜਪੁਜੀ ਦਾ ਪਾਠ ਕੀਤਾ ਤੇ ਸਮਾਪਤੀ ਉਪਰੰਤ ਗੁਰੂ ਨਾਨਕ ਦੀ ਗੱਦੀ ਦਾ ਧਿਆਨ ਕਰ ਕੇ ਅਰਦਾਸ ਕੀਤੀ।

''ਕਹ ਚਿਤ ਇਕਾਗਰ ਜਪੁ ਕੋ ਪੜਾ।
ਪੁਨਿ ਸਤਿਗੁਰ ਜੀਕਾ ਕੀਆ ਧੀਆਨ।
ਮਨ ਮਿਟੇ ਭਰਮ ਗੁਰਿ ਲੇਹਿ ਪਛਾਨ।੧੨।।

(ਮਹਿਮਾ ਪ੍ਰਕਾਸ਼, ਸੀਖੀ ੩, ਮਹਲਾ ੯)

ਗੁਰੂ ਮਿਹਰ ਸਦਕਾ ਬੇੜਾ ਬੰਨੇ ਲੱਗਾ। ਮਾਲ ਵੇਚ ਕੇ ਬਹੁਤ ਧੰਨ ਕਮਾਇਆ ਅਤੇ ਦਸਵੰਧ ਗੁਰੂ ਨਮਿਤ ਕਢਿਆ।

''ਬਹ ਧਨ ਲਾਭ ਬਨਜ ਤੇ ਆਵਾ।
ਤਿਹ ਦਸਵੰਧ ਕੋ ਮੈਂ ਨਿਕਾਸਾਵਾ। (ਸੂਰਜ ਪ੍ਰਕਾਸ਼)

ਦਸਵੰਧ ਦੀ ਰਕਮ ਲੈ ਕੇ ਉਹ ਦਿੱਲੀ ਪੁੱਜਾ ਕਿਉਂਕਿ ਉਹ ਇਹ ਹੀ ਜਾਣਦਾ ਸੀ ਕਿ ਅਠਵੇਂ ਪਾਤਸ਼ਾਹ ਦਿੱਲੀ ਹਨ। ਉਥੇ ਦਿੱਲੀ ਹੀ ਪਤਾ ਲਗਾ ਕਿ ਗੁਰੂ ਹਰਿਕ੍ਰਿਸ਼ਨ ਜੀ 'ਬਾਬਾ

ਬਕਾਲਾ' ਆਖਕੇ ਜੋਤੀ ਜੋਤ ਸਮਾ ਗਏ ਹਨ। ਬੇਟੇ, ਘਰ ਵਾਲੀ ਅਤੇ ਪੰਜ ਸੋ ਕਰਮਚਾਰੀ ਉਸ ਦੇ ਨਾਲ ਸਨ। ਕੁਝ ਹਾਥੀ ਸ਼ਸਤ੍ਰਬੱਧ ਵੀ ਸਨ। ਬਾਬਾ ਬਕਾਲਾ ਪੁਜ ਟਿਕਾਣਾ ਉਸ ਬਾਹਰ ਹੀ ਕੀਤਾ। ਸੋਢੀਆਂ ਨੇ ਆਪਣੇ ਆਪਣੇ ਮਸੰਦ ਭੇਜੇ। ਧੀਰਮੱਲ ਦੇ ਹਾਮੀਆਂ ਉਸ ਪਾਸ ਆ ਦਲੀਲ ਇਹ ਦਿਤੀ ਕਿ ਇਹ ਗੁਰਿਆਈ ਬਾਬਾ ਗੁਰਦਿੱਤਾ ਦੇ ਘਰ ਹੀ ਰਹਿਣੀ ਹੈ, ਕਿਉਂਕਿ ਪਹਿਲਾਂ ਉਨ੍ਹਾਂ ਦੇ ਪੋਤਰੇ ਗੁਰੂ ਹਰਿ ਰਾਇ ਜੀ ਨੂੰ ਦਿੱਤੀ ਗਈ ਸੀ। ਫਿਰ ਉਨ੍ਹਾਂ ਦੇ ਸਪੁਤਰ ਗੁਰੂ ਹਰਿ ਕ੍ਰਿਸ਼ਨ ਜੀ ਨੂੰ, ਹੁਣ ਅਸਲ ਵਾਰਿਸ ਧੀਰਮਲ ਹੈ ਅਤੇ (ਗੁਰੂ) ਗਰੰਥ ਸਾਹਿਬ ਵੀ ਉਸ ਪਾਸ ਹੈ। 'ਗੁਰੂ ਗਰੰਥ ਹੈ ਇਨਕੇ ਮਾਹੇ।' ਮਖਣ ਸ਼ਾਹ ਸਭ ਸੁਣਦੇ ਰਹੇ। ਉਨ੍ਹਾਂ ਵਾਚਿਆ ਕਿ ਗੁਰੂ ਤਾਂ ਦਾਤਾ ਹੈ, ਇਹ ਤਾਂ ਮੰਗਦੇ ਹਨ। ਮੰਗਤਾ ਗੁਰੂ ਨਹੀਂ ਹੋ ਸਕਦਾ। ਇਹ ਨਿਰਧਨ ਸ਼ਾਹ ਦੀ ਹੁੰਡੀ ਸਮਾਨ ਹਨ। ਫਿਰ ਉਸ ਸੋਚਿਆ ਕਿ ਜੇ ਦਸਵੰਧ ਠੀਕ ਥਾਂ ਨਾ ਪੁੱਜਾ ਤਾਂ ਵੀ ਸੋਭਦਾ ਨਹੀਂ। ਇਹ ਵਿਚਾਰ ਕੇ ਮਖਣ ਸ਼ਾਹ ਨੇ ਇਹ ਗੱਲ ਧਾਰੀ ਕਿ ਸੱਭ ਅਖੌਤੀਆ ਅਗੇ ਦੋ ਦੋ ਮੁਹਰਾਂ ਰਖਾਂ। "ਦੋਇ ਦੋਇ ਮੁਹਰਾਂ ਸਭ ਤਾਈ।" ਅਤੇ ਜਿਸ ਨੇ ਸਾਰਾ ਜਹਾਜ਼ ਦਾ ਸਮਾਚਾਰ ਸੁਣਾ ਕੇ ਪੂਰੀ ਭੇਟਾ ਮੰਗ ਲਈ, ਉਹ ਹੀ ਗੁਰੂ ਹੋਵੇਗਾ।

ਦੂਜੇ ਦਿਨ ਸਭ ਤੋਂ ਪਹਿਲਾਂ ਉਹ ਧੀਰ ਮਲ ਪਾਸ ਪੁਜਾ। ਧੀਰ ਮਲ ਨੇ ਉਸ ਨੂੰ ਆਉਂਦਿਆਂ ਹੀ ਕੀਮਤੀ ਸਿਰੋਪਾ ਦਿੱਤੇ। ਇਹ ਸੱਭ ਉਹ ਇਸ ਆਸ ਤੇ ਕਰ ਰਿਹਾ ਸੀ ਕਿ ਮੱਖਣ ਸ਼ਾਹ ਬਹੁਤ ਭੇਟਾ ਰੱਖੇਗਾ। ਪਰ ਮੱਖਣ ਸ਼ਾਹ ਤਾਂ ਜਹਾਜ਼ ਦਾ ਸਮਾਚਾਰ ਚਾਹੁੰਦਾ ਸੀ। ਇਸੇ ਤਰ੍ਹਾਂ ਉਹ ਹੋਰ ਕਈ ਸੋਢੀਆਂ ਪਾਸ ਗਿਆ ਤੇ ਦੋ ਦੋ ਮੁਹਰਾਂ ਰਖੀਆਂ। ਬਕਾਲੇ ਵਿਚ ਇੰਝ ਹੋ ਰਹਿਆ ਸੀ ਜਿਵੇਂ ਸ਼ੇਰ ਤਾਂ ਬਨ ਵਿਚ ਛੁੱਪ ਜਾਏ ਹਰਨ ਆਖਣ ਲਗ ਪਏ ਕਿ ਉਹ ਹੀ ਸ਼ੇਰ ਹੈ।

ਉਧਰ ਮਾਤਾ ਨਾਨਕੀ ਜੀ ਗੁਰੂ ਤੇਗ ਬਹਾਦਰ ਜੀ ਨੂੰ ਆਖਦੇ ਰਹਿੰਦੇ ਸਨ ਕਿ ਜੇ ਤੁਸੀਂ ਸਿਖੀ ਬੂਟੇ ਦੀ ਰਾਖੀ ਨਹੀਂ ਕਰੋਗੇ ਤਾਂ ਇਹ ਮੁਰਝਾ ਜਾਏਗਾ। ਕੁਝ ਮੁੱਖੀ ਸਿੱਖਾਂ ਕਹਿਆ ਕਿ ਉਹ ਮੱਖਣ ਸ਼ਾਹ ਨੂੰ ਜਾ ਕੇ ਦਸਦੇ ਹਨ ਪਰ ਗੁਰੂ ਜੀ ਨੇ ਵਰਜ ਦਿੱਤਾ। ਇਧਰ ਮੱਖਣ ਸ਼ਾਹ ਸੋਚਣ ਲਗੇ ਕਿ ਗੁਰੂ ਹਰਿ ਕ੍ਰਿਸ਼ਨ ਦੇ ਵਾਕ ਅਟੱਲ ਹਨ। ਸੂਰਜ ਬੇਸ਼ਕ ਠੰਡਾ ਹੋ ਜਾਏ, ਚੰਦ ਗਰਮ ਹੋ ਜਾਏ, ਹਵਾ ਰੁਕ ਜਾਏ, ਪਰਬਤ ਹਿਲ ਜਾਵੇ, ਪ੍ਰਿਥਵੀ ਟੁਰ ਪਏ, ਸਮੁੰਦਰ ਸੁੱਕ ਜਾਏ, ਬਰਫ ਅੱਗ ਬਰਾਬਰ ਹੋ ਜਾਏ, ਤਾਰੇ ਦੌੜਨ ਲਗ ਪੈਣ, ਸਭ ਆਪਣੀ ਆਪਣੀ ਕਿਰਤ ਛੱਡ ਦੇਣ, ਗੁਰੂ ਵਾਕ ਅਟੱਲ ਹੈ। "ਤਉ ਨ ਸਤਿਗੁਰ ਹੁਇ ਬਚਨ ਕੂਰਾ"। ਜਦ ਸਾਰੇ ਸੋਢੀ ਸ਼ਾਮ ਨੂੰ ਇਕ ਥਾਂ ਇਕੱਠੇ ਹੋਏ ਤਾਂ ਮੱਖਣ ਸ਼ਾਹ ਨੇ ਪੁਛਿਆ ਕਿ ਕੋਈ ਰਹਿ ਤਾਂ ਨਹੀਂ ਗਿਆ। ਇਕ ਨੇ ਦਸਿਆ ਕਿ ਗੁਰੂ ਤੇਗ ਬਹਾਦਰ ਜੀ ਰਹਿ ਗਏ ਹਨ। ਗੁਰਬਚਨ ਹੋਣ ਵੇਲੇ ਕੇਵਲ ਉਹ ਹੀ ਬਾਬਾ ਬਕਾਲਾ ਰਹਿੰਦੇ ਸਨ, ਬਾਕੀ ਤਾਂ ਸਭ ਪਿਛੋਂ ਆਏ ਹਨ।

ਕਿਤਿਕ ਰਹਿਤ ਥੇ ਬੀਚ ਬਕਾਲੇ।
ਆਇ ਵਹਿਰ ਤੇ ਕਿਤਿਕ ਬਹਾਲੇ।"

ਮੱਖਣ ਸ਼ਾਹ ਦਸੇ ਟਿਕਾਣੇ ਵਲ ਟੁਰ ਪਿਆ। ਭੀੜ ਦਾ ਆਉਣਾ ਸੁਣਕੇ ਗੁਰੂ ਤੇਗ ਬਹਾਦਰ ਜੀ ਨੇ ਇਕ ਸਿੱਖ ਭੇਜਿਆ ਕਿ ਗੁਰੂ ਘਰ ਅਦਬ ਨਾਲ ਆਈਦਾ ਹੈ। ਇਹ ਸੁਨੇਹਾ ਮਿਲਣ ਤੇ ਸਾਥੀਆਂ ਨੂੰ ਉਸ ਰੋਕ ਦਿੱਤਾ ਅਤੇ ਇਕੱਲਾ ਹੀ ਚਲ ਪਿਆ। ਜਦ ਮੱਖਣ ਸ਼ਾਹ ਨੇ ਵੀ ਗੁਰੂ ਤੇਗ ਬਹਾਦਰ ਜੀ ਅੱਗੇ ਦੋ ਹੀ ਮੁਹਰਾਂ ਰੱਖੀਆਂ ਤਾਂ ਗੁਰੂ ਜੀ ਨੇ ਹੁਣ ਚੁਪ ਰਹਿਣਾ ਠੀਕ ਨ ਜਾਣ ਸਹਜ ਸਭਾ ਫਰਮਾਇਆ ਹੈ, ਜੋ ਗੁਰੂ ਘਰ ਦੀ ਪੂਰੀ ਭੇਟਾ ਹੈ, ਉਹ ਰੱਖ ਦੇ, ਉਸ ਨੂੰ ਆਪਣੇ ਪਾਸ ਨਾ ਰੱਖ।

"ਗੁਰ ਘਰ ਕੀ ਜੋ ਅਹੈ ਉਪਾਇਨ ॥
ਸੋ ਦੀਜਹਿ ਕਹਿ ਰਾਖਹੁ ਆਇਨ ॥੩੭॥

ਸਾਗਰ ਵਿਚ ਜਹਾਜ਼ ਅੜਨ ਤੇ ਫਿਰ ਪਾਰ ਹੋਣ ਵੇਲੇ ਜੋ ਸੰਕਲਪ ਕੀਤਾ ਸੀ ਅਤੇ ਜੋ ਗੁਰੂ ਘਰ ਦਾ ਦਸਵਾਂ ਹਿੱਸਾ ਹੈ, ਉਹ ਸਾਰੇ ਦਾ ਸਾਰਾ ਦੇ ਦੇਵੋ ।

''ਅਰੁ ਦਸੌਂਧ ਗੁਰ ਕੇ ਹੈ ਜੇਤਾ ।
ਅਰਪਨਿ ਦਰਬ ਕਰਹੁ ਅਬਿ ਤੇਤਾ ।

ਫਿਰ ਨੌਵੇਂ ਪਾਤਸ਼ਾਹ ਨੇ ਕੰਧੇ ਦੀ ਚੋਟ ਦਾ ਨਿਸ਼ਾਨ ਦਿਖਲਾਕੇ ਕਿਹਾ ਕਿ ਭੇਟਾ ਨ ਛੁਪਾਓ । ਮਹਿਮਾ ਪ੍ਰਕਾਸ਼ ਦੇ ਸ਼ਬਦਾਂ ਵਿਚ :—

''ਸੁਨ ਸਿਖ ਡੁਬਦੀ ਨਾਉ ਤੁਮ ਹਮ ਕੰਡੇ ਦੀਨ ਲਗਾਇ ।
ਕੰਧੇ ਮੁਹਿਬਾਸੀ ਲਗੀ ਕਿਉ ਪੂਜਾ ਰਖੋ ਦੁਰਾਇ ।੧੭।।

ਮੱਖਣ ਸ਼ਾਹ ਇਹ ਸੱਭ ਸੁਣਦੇ ਸਾਰ ਅਵਾਕ ਹੀ ਹੋ ਗਿਆ । ਫਿਰ ਹੱਥ ਜੋੜ ਕਿਹਾ, ''ਤੁਸੀਂ ਡੁਬਦੇ ਨੂੰ ਫਿਰ ਬੱਚਾ ਲਿਆ ਹੈ । ਭੱਟਕਦੇ ਨੂੰ ਟਿਕਾ ਦਿੱਤਾ ਹੈ । ਮਰੇ ਹੋਏ ਨੂੰ ਜੀਵਨ ਦਿੱਤਾ ਹੈ । ਰਾਤ ਪੈ ਜਾਣ ਕਾਰਨ ਸਿੱਧਾ ਆਪਣੇ ਟਿਕਾਣੇ ਆਇਆ । ਰਾਤ ਭਰ ਵਿਚ ਪੌਸ਼ਾਕਾ ਤਿਆਰ ਕੀਤਾ । ਕਿਸੇ ਗੁਰੂ ਦਾ ਹੁਕਮ ਵੀ ਸੁਣਾਇਆ ਕਿ ਜੋ ਪ੍ਰਗਟ ਕਰੇ ਉਸ ਦਾ ਮੂੰਹ ਕਾਲਾ ਹੋਵੇਗਾ । ਮਖਣ ਸ਼ਾਹ ਲਗਨ ਵਿਚ ਲਗਾ ਰਹਿਆ , ਅੰਮ੍ਰਿਤ ਵੇਲੇ ਹੀ ਨਵਾਂ ਪੌਸ਼ਾਕਾ ਲੈ, ਭੇਟਾ ਨਾਲ ਰੱਖ ਅਤੇ ਲੰਗਰ ਤੋਂ ਕਾਲਖ ਲੈ ਕੇ ਮੂੰਹ ਤੇ ਪੋਤ ਲਈ । ਸਾਥੀਆਂ, ਸੰਗਤਾਂ ਅਤੇ ਹੋਰ ਲੋਕਾਂ ਸਮੇਤ ਮਹਾਰਾਜ ਦੇ ਹਜ਼ੂਰ ਹਾਜ਼ਰ ਹੋ ਗਿਆ । ਪੌਸ਼ਾਕਾ ਪਹਿਨਾਇਆ । ਮਹਾਰਾਜ ਨੇ ਭਰੀ ਸੰਗਤ ਵਿਚ ਮੱਖਣ ਸ਼ਾਹ ਨੂੰ ਕਹਿਆ, ''ਤੂੰ ਟਲਿਆ ਨਹੀਂ । ਗੁਰੂ ਵਾਕ ਦਾ ਭਾਰੀ ਭਾਰ ਤੂੰ ਪਹਿਲਾਂ ਹੀ ਮੂੰਹ ਕਾਲਾ ਕਰਕੇ ਪੂਰਾ ਕਰ ਦਿੱਤਾ ।'' ਧੰਨ ਸਿੱਖ ਤੇ ਧੰਨ ਸਿੱਖੀ । ਇਹ ਭੁਲਣਾ ਨਹੀਂ ਚਾਹੀਦਾ ਕਿ ਗੁਰ ਗੱਦੀ ਕੋਈ ਪ੍ਰਭੁਤਾ ਨਹੀਂ ਮੌਜ ਨਹੀਂ; ਜ਼ਿੰਮੇਵਾਰੀ ਹੈ ।

ਮੱਖਣ ਸ਼ਾਹ ਨੇ ਵੀ ਹੁਣ ਮੌਕਾ ਸੰਭਾਲਦੇ ਕਿਹਾ, ''ਮਹਰਾਜ, ਜੇ ਤੁਸੀਂ ਛੁਪੇ ਰਹਿੰਦੇ ਤਾਂ ਸਿੱਖ ਭਟਕ ਭਟਕ ਅਸ਼ਰਧਕ ਹੋ ਜਾਣੇ ਸਨ । ਗੁਰੂ ਮਹਿਮਾ ਘਟ ਜਾਣੀ ਸੀ । ਹੁਣ ਕ੍ਰਿਪਾ ਕੀਤੀ ਜੇ, ਇਹ ਜ਼ਿੰਮੇਵਾਰੀ ਸੰਭਾਲ ਕੇ ਜੀਵਨ ਦਾਨ ਦਿਓ ।'' ਉਧੱਰ ਗੁਰੂ ਤੇਗ ਬਹਾਦਰ ਜੀ ਬਾਹਰ ਆਏ, ਇਧੱਰ ਮੱਖਣ ਸ਼ਾਹ :—

ਚੜ੍ਹ ਉਚੇ ਮੰਦਰ ਟੇਰ ਸੁਣਾਇਆ ।
ਆਵੋ ਗੁਰ ਸਿੱਖ ਮੈ ਸਤਿਗੁਰ ਲਾਧਾ ।
ਜਾਕੀ ਮਹਿਮਾ ਅਗਮ ਅਗਾਧਾ ।

(ਮਹਿਮਾ ਪ੍ਰਕਾਸ਼, ਸਾਖੀ ੩ ਪਾਤਸ਼ਾਹੀ ੯)

ਸੂਰਜ ਪ੍ਰਕਾਸ਼ ਦਾ ਲਿਖਾਰੀ ਲਿਖਦਾ ਹੈ ਕਿ ਮੱਖਣ ਸ਼ਾਹ ਜ਼ੋਰ ਲਗਾ ਉੱਚੀ ਉੱਚੀ ਕਹੀ ਜਾ ਰਹਿਆ ਸੀ ।

''ਭੁਲੀਏ ਸੰਗਤਿ ਸੁਨਹੁ ਸਕਾਨ ।
ਸਤਿਗੁਰ ਲਧਾ ਮਰਦ ਮਹਾਨ ।
ਸੰਸੈ ਰਿਦੈਂ ਕੋ ਤਜਿਕੈ ।
ਜਨਮ ਸੁਧਾਰਹੁ ਸ੍ਰੀ ਗੁਰੂ ਭਜਿਕੈ ।''

ਚਾਰੇ ਪਾਸੇ ਫਿਰ ਫਿਰ, ਦੌੜ ਦੌੜ ਮੱਖਣ ਸ਼ਾਹ ਆਖੀ ਜਾਏ ਗੁਰੂ ਸੱਚਾ ਇਧਰ ਹੈ,

''ਚਹੁ ਦਿਸ ਮਹਿ ਮੁਖ ਕਰਿ ਕਰਿ ਕਹੈ ।
ਭੂਲੀ ਸੰਗਤਿ ਗੁਰ ਇਹ ਅਹੈ ।।੫੯।।

(ਅੰਸ ੯, ਰਾਸ ਗਿਆਰਵੀਂ । ਸੂਰਜ ਪ੍ਰਕਾਸ਼)

ਇਹ ਸੁਣਦੇ ਹੀ ਸਾਰੀਆਂ ਸੰਗਤਾਂ ਭੱਜ ਭੱਜ ਗੁਰੂ ਜੀ ਦੇ ਟਿਕਾਣੇ ਆਉਣ ਲਗੀਆਂ ।

ਕੜਾਹ ਪ੍ਰਸਾਦ ਕਰਕੇ ਮਖਣ ਸ਼ਾਹ ਨੇ ਅਰਦਾਸ ਕੀਤੀ ਅਤੇ ਭਰੇ ਦੀਵਾਨ ਵਿਚ ਉਸ ਕਹਿਆ, "ਹੁਣ ਕਿਸੇ ਭਰਮ ਭੁਲੇਖੇ ਵਿਚ ਨਾ ਪੈਣਾ। ਗੁਰੂ ਤੇਗ ਬਹਾਦਰ ਜੀ ਹੀ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਦੇ ਬਾਅਦ ਹਨ ਅਤੇ ਬਾਬਾ ਆਖ ਕੇ ਉਨ੍ਹਾਂ ਨੇ ਇਨ੍ਹਾਂ ਦਾ ਹੀ ਸੱਚਾ ਪਤਾ ਦਿੱਤਾ ਸੀ। ਸਚੇ ਗੁਰੂ ਨੂੰ ਛੱਡ ਕੇ ਇਧਰ ਉਧਰ ਭਟਕਣ ਦੀ ਹੁਣ ਲੋੜ ਨਹੀਂ। ਦਰਸ਼ਨ ਕਰਕੇ ਮਨ ਦੀਆਂ ਮੁਰਾਦਾਂ ਇਥੇ ਹੀ ਪੂਰੀਆਂ ਹੋਈਆਂ ਹਨ"। ਸ਼ਹੀਦ ਬਿਲਾਸ ਦੇ ਕਰਤੇ ਅਨੁਸਾਰ ਸਭ ਇੰਝ ਛੁਪ ਗਏ ਜਿਵੇਂ ਸੂਰਜ ਨਿਕਲਣ ਨਾਲ ਰਾਤ ਅਲੋਪ ਹੋ ਜਾਂਦੀ ਹੈ।

"ਤਬ ਮੰਜੀ ਸਭ ਹੀ ਛਿਪ ਗਈ।
ਤੇਜ ਤਰਨ ਤੇ ਜਿਉਂ ਨਿਸ ਗਈ।
ਸੋਂ ਪਰਗਟੇ ਗੁਰੂ ਤੇਗ ਬਹਾਦਰ।
ਜਨ ਆਪਣੇ ਕੀ ਰਾਖੀ ਚਾਦਰ।

**ਨਹਿ ਮਸੰਦ ਤੁਮ ਅੰਮ੍ਰਿਤਸਰੀਏ :**

ਦੀਵਾਲੀ ਬਾਬਾ ਬਕਾਲੇ ਵਿਖੇ ਹੀ ਕਰਕੇ ਗੁਰੂ ਜੀ ਸੰਗਤਾਂ ਸਮੇਤ ਸ੍ਰੀ ਅੰਮ੍ਰਿਤਸਰ ਵਲ ਚਲ ਪਏ। 22 ਨਵੰਬਰ 1664 ਨੂੰ ਗੁਰੂ ਜੀ ਸ੍ਰੀ ਅੰਮ੍ਰਿਤਸਰ ਪੁਜੇ। ਅੰਮ੍ਰਿਤਸਰ ਦਾ ਪ੍ਰਬੰਧ ਉਸ ਸਮੇਂ ਮੇਹਰਬਾਨ ਦੇ ਪੁਤਰ ਹਰਿ ਜੀ ਪਾਸ ਸੀ। ਹਰਿ ਜੀ ਮਹਲਾ ਸਤਵੇਂ ਹੇਠਾਂ ਕਵਿਤਾ ਕਰਕੇ ਗੁਰਬਾਣੀ ਵਾਂਗੂੰ ਹੀ ਰਬਾਬੀਆਂ ਕੋਲੋਂ ਸ੍ਰੀ ਦਰਬਾਰ ਸਾਹਿਬ ਪੜ੍ਹਾਉਣ ਵੀ ਲਗ ਪਿਆ ਸੀ। ਸਿੱਖ ਉਸ ਦੇ ਇਸ ਕਰਮ ਤੋਂ ਦੁਖੀ ਸਨ ਅਤੇ ਕਈ ਵਾਰੀ ਗੁਰੂ ਹਰਿ ਰਾਇ ਜੀ ਨੂੰ ਬੇਨਤੀ ਕਰ ਆਏ ਸਨ ਕਿ ਉਹ ਸ੍ਰੀ ਦਰਬਾਰ ਸਾਹਿਬ ਆ ਕੇ ਇਸ ਕੁਕਰਮ ਨੂੰ ਰੋਕਣ। ਹਣ ਗੁਰੂ ਤੇਗ ਬਹਾਦਰ ਜੀ ਦਾ ਸ੍ਰੀ ਦਰਬਾਰ ਸਾਹਿਬ ਵਲ ਆਉਣਾ ਸੁਣ ਕੇ ਹਰਿ ਜੀ ਨੇ ਦਰਸ਼ਨੀ ਡਿਉਢੀ ਦਾ ਦਰਵਾਜਾ ਬੰਦ ਕਰਵਾ ਦਿੱਤਾ ਅਤੇ ਆਪੂੰ ਇਹ ਦਰਸਾਉਣ ਲਈ ਕਿ ਉਸਨੇਂ ਇਹ ਨਹੀਂ ਕੀਤਾ, ਹੋਰ ਮਸੰਦ ਕਰਨ ਵਾਲੇ ਹਨ, ਚਾਬੀਆਂ ਗੁਰੂ ਤੇਗ ਬਹਾਦਰ ਜੀ ਨੂੰ ਦੇਣ ਲਈ ਪੁਜਾ। ਭੱਟ ਵਹੀ ਤੁਮਾਰ ਬਜਲੋਟਨ ਵਿਚ ਇਸੇ ਪਰਕਾਰ ਲਿਖਿਆ ਹੈ। ਪਰ ਨੌਵੇਂ ਪਾਤਸ਼ਾਹ ਨੇ ਹਰਿ ਜੀ ਨੂੰ ਦੋਹਰੀ ਚਾਲ ਚਲਦੇ ਦੇਖਿਆ ਤਾਂ ਆਪ ਜੀ ਅਕਾਲ ਤੱਖਤ ਲਾਗੇ ਇਕ ਥੜੇ ਤੇ ਹੀ ਬੈਠ ਗਏ ਜਿਸ ਨੂੰ ਹੁਣ ਥੜਾ ਸਾਹਿਬ ਕਹਿੰਦੇ ਹਨ।

ਗੁਰੂ ਜੀ ਨੇ ਸੰਗਤਾਂ ਸਮੇਤ ਸ੍ਰੀ ਅੰਮ੍ਰਤਸਰ ਸਰੋਵਰ ਵਿਚ ਇਸ਼ਨਾਨ ਕੀਤਾ ਅਤੇ ਦੀਵਾਨ ਥੜਾ ਸਾਹਿਬ ਹੀ ਲਗਾ ਦਿੱਤਾ। ਮੱਖਣ ਸ਼ਾਹ ਨੇ ਕਿਹਾ ਕਿ ਆਗਿਆ ਬਖਸ਼ੋ ਤਾਂ ਇਹਨਾਂ ਨੂੰ ਵੀ ਧੀਰਮਲ ਵਾਂਗ ਹੀ ਸਜ਼ਾ ਦੇਈਏ ਪਰ ਮਹਾਰਾਜ ਨੇ ਵਰਜਦੇ ਹੋਏ ਫਰਮਾਇਆ ਕਿ ਸਜ਼ਾ ਇਹਨਾਂ ਨੂੰ ਪਹਿਲਾਂ ਹੀ ਮਿਲ ਰਹੀ ਹੈ। ਲੋਭ ਕਰਕੇ ਤਾਂ ਇਹ ਪਹਿਲਾਂ ਹੀ ਮਰੇ ਹੋਏ ਹਨ। "ਧਰੇ ਲੋਭ ਇਹ ਮਰੇ ਅਗਾਰੀ।" ਪੂਜਾ ਸਮ ਕੋਈ ਮੈਲਾ ਧਨ ਨਹੀਂ ਹੈ। ਨਾ ਇਹਨਾਂ ਵਿਚ ਭਗਤੀ ਰਹੀ ਹੈ। ਨਾ ਜਤ, ਨਾ ਸਤ ਅਤੇ ਨਾ ਗਿਆਨ।

ਸ਼ਾਮ ਢਲਦੇ ਆਪ ਜੀ ਵੱਲਾ ਪਿੰਡ ਚਲੇ ਗਏ। ਇਕ ਸਿਖ ਦੇ ਘਰ ਟਿਕਾਣਾ ਕੀਤਾ। ਮਾਈ ਹਰਿਹਾਂ ਨੇ ਬਹੁਤ ਸੇਵਾ ਕੀਤੀ। ਵੱਲਾ ਵਿਖੇ ਸੰਗਤਾਂ ਪੁਛਿਆ ਕਿ ਮੌਤ ਦਾ ਡਰ ਕਿਵੇਂ ਦੂਰ ਹੋਵੇ, ਕੀ ਕਰਮ ਕਰੇ, ਮੱਤ ਕਿਹੜੀ ਲਵੇ, ਧਰਮ ਕਿਹੜਾ ਅਪਣਾਵੇ ਉਹ ਨਾਮ ਕਿਹੜਾ ਹੈ ਜਿਸ ਨੂੰ ਜਪ ਭਵ ਸਾਗਰ ਪਾਰ ਹੋ ਜਾਈਦਾ ਹੈ ? ਮਹਾਰਾਜ ਨੇ ਫਰਮਾਇਆ ਕਲਿਜੁਗ ਵਿਚ ਕੇਵਲ ਉਸ ਦਾ ਨਾਮ ਹੀ ਪਾਰ ਕਰਨ ਜੋਗ ਹੈ ਅਤੇ ਉਸ ਦੇ ਜਪਣ ਨਾਲ ਸੰਸਾਰ ਸਾਗਰ ਤਰਿਆ ਜਾ ਸਕਦਾ ਹੈ। ਨਾਮ ਜਪਣ ਤੋਂ ਇਲਾਵਾ ਹੋਰ ਕੋਈ ਧਰਮ ਨਹੀਂ ਉਹ ਵਾਹਿਗੁਰੂ ਕਿਧਰੇ ਦੂਰ ਨਹੀਂ, ਅੰਦਰ ਹੀ ਸਮਾਇਆ ਹੋਇਆ ਹੈ ਜਿਵੇਂ ਸੀਸੇ ਵਿਚ ਅਕਸ। ਫ਼ਿਰ ਸੋਰਠ ਰਾਗ ਵਿਚ ਸ਼ਬਦ ਉਚਾਰਿਆ :—

ਸੋਰਠ ਮਹਲਾ ੯

ਪ੍ਰਾਨੀ ਕਉਨ ਉਪਾਉ ਕਰੈ ॥
ਜਾ ਤੇ ਭਗਤ ਰਾਮਕੀ ਪਾਵੈ ਜਮ ਕੋ ਤ੍ਰਾਸ ਹਰੈ ॥ ਰਹਾਉ ॥
ਕਲ ਮੈਂ ਏਕੁ ਨਾਮੁ ਕਿਰਪਾ ਨਿਧਿ ਜਾਹਿ ਜਪੈ ਗਤਿ ਪਾਵੈ ॥
ਅਉਰ ਧਰਮ ਤਾ ਕੈ ਸਮਿ ਨਾਹਨਿ ਇਹ ਬਿਧਿ ਬੇਦ ਬਤਾਵੈ ॥੨॥
ਸੁਖ ਦੁਖ ਰਹਤ ਸਦਾ ਨਿਰਲੇਪੀ ਜਾ ਕਉ ਕਹਤ ਗੁਸਾਈ ॥
ਸੋ ਤੁਮ ਹੀ ਮਹਿ ਬਸੈ ਨਿਰੰਤਰਿ ਨਾਨਕ ਦਰਪਨਿ ਨਿਆਈ ॥੩॥

ਗੁਰੂ ਜੀ ਦਾ ਟੁਰ ਜਾਣਾ ਸੁਣ ਕੇ ਮਸੰਦਾਂ ਨੇ ਹਰਮੰਦਰ ਦੇ ਦਰਵਾਜ਼ੇ ਖੋਲ੍ਹ ਦਿੱਤੇ। ਸੰਗਤਾਂ ਮੱਖਣ ਸ਼ਾਹ ਦੀ ਅਗਵਾਈ ਹੇਠਾਂ ਦਰਬਾਰ ਸਾਹਿਬ ਗਈਆਂ। ਮੱਖਣ ਸ਼ਾਹ ਨੇ ਕਿਹਾ, "ਤੁਸੀਂ ਕੈਸੇ ਬੁਰੇ ਹੋ, ਕ੍ਰਿਪਾਲੂ ਗੁਰੂ ਦਾਤਾ ਤੁਹਾਡੇ ਪਾਸ ਆਪ ਆਇਆ, ਤੁਸੀਂ ਦਰਵਾਜ਼ੇ ਬੰਦ ਕਰ ਨੱਸ ਗਏ। ਗੁਰੂ ਕੋਈ ਮੱਲਾ ਮਾਰਨ ਨਹੀਂ ਸਨ ਆਏ। ਬਹੁਤ ਮਾੜਾ ਕੰਮ ਤੁਸਾਂ ਕੀਤਾ ਹੈ। ਆਪਣੇ ਪੈਰ ਆਪ ਹੀ ਕੁਹਾੜਾ ਮਾਰ ਲਿਆ ਹੈ।" ਉਹਨਾਂ ਢੀਠਪੁਣਾ ਨਾ ਛਡਿਆ ਅਤੇ ਬਹਾਨਾ ਇਹ ਬਣਾਇਆ ਕਿ ਅਜੇ ਗੁਰੂ ਪਰਗਟ ਨਹੀਂ ਸਨ ਹੋਏ। ਸਾਨੂੰ ਕੀ ਪਤਾ ਕੌਣ ਗੁਰੂ ਹੈ ? ਮੱਖਣ ਸ਼ਾਹ ਨੇ ਕਹਿਆ ਕਿ ਇਹ ਢੁਚਰ ਡਾਹਨ ਅਤੇ ਬਹਾਨੇ ਬਾਜ਼ੀ ਦਾ ਵੇਲਾ ਨਹੀਂ। ਗੁਰੂ ਹਰਿ ਕ੍ਰਿਸ਼ਨ ਜੀ ਦੇ ਵਾਕ ਨਾਲ ਹੀ ਗੁਰੂ ਤੇਗ ਬਹਾਦਰ ਜੀ ਗੱਦੀ ਤੇ ਬੈਠੇ ਹਨ। ਹੁਣ ਵੀ ਜਾ ਕੇ ਵਾਪਸ ਲੈ ਆਉ। ਖਿਮਾ ਹਾਸਲ ਕਰ ਲਵੋ। ਉਹ ਸੱਭ ਭੁਲ ਬਖਸ਼ਾਉਣ ਲਈ ਮੱਖਣ ਸ਼ਾਹ ਨਾਲ ਵੱਲਾ ਪਿੰਡ ਵਲ ਚਲ ਪਏ।

ਉਧਰੋਂ ਜਦ ਸ਼ਹਿਰ ਵਾਸੀਆਂ ਨੂੰ ਮਸੰਦਾਂ ਦੀ ਕਰਤੂਤ ਦਾ ਪਤਾ ਲਗਾ ਕਿ ਗੁਰੂ ਆਏ, ਇਹਨਾਂ ਦਰਵਾਜ਼ੇ ਬੰਦ ਕਰ ਲਏ, ਦਰਸ਼ਨਾਂ ਤੋਂ ਸਭ ਵਾਂਝੇ ਰਹੇ, ਪ੍ਰੇਮੀ ਉਸੇ ਸਮੇਂ ਹੀ ਵੱਲਾ ਵਲ ਭਜ ਦੌੜੇ। ਮਾਈਆਂ ਅਗੇਰੇ ਸਨ। ਹੱਥ ਜੋੜ ਉਹਨਾਂ ਭੁਲਾਂ ਬਖਸ਼ਾਈਆਂ। ਕੁਤਾਹੀ ਦੀ ਖਿਮਾਂ ਮੰਗੀ। ਗੁਰੂ ਮਹਾਰਾਜ ਜੀ ਨੇ ਵੀ ਸ਼ਰਧਾ ਭਗਤੀ ਭਿਜੀਆਂ ਮਾਈਆਂ ਨੂੰ ਵਰ ਦਿੱਤਾ, "ਮਾਈਆਂ ਰੱਬ ਰਜਾਈਆਂ, ਭਗਤੀ ਲਾਈਆਂ।" ਸਵੇਰ ਵੇਲੇ ਮਸੰਦ ਪੁਜਾਰੀ ਅਤੇ ਵਾਸਤੇਦਾਰ ਵੀ ਪੁਜ ਗਏ। ਉਹਨਾਂ ਕਿਹਾ ਕਿ ਅਸੀਂ ਡਰ ਗਏ ਸਾਂ ਮਤਾਂ ਤੁਹਾਡੇ ਆਉਣ ਦਾ ਸੁਣਕੇ ਮੁਗਲ ਹਕੂਮਤ ਦਰਬਾਰ ਸਾਹਿਬ ਹੀ ਨਾ ਢਾਹ ਦੇਵੇ, ਇਸ ਕਾਰਨ ਚਲੇ ਗਏ ਸਾਂ। ਮਹਾਰਾਜ ਉਹਨਾਂ ਦੀਆਂ ਗੱਲਾਂ ਸੁਣਦੇ ਰਹੇ ਅਤੇ ਫਿਰ ਸਹਿਜ ਸੁਭਾਂ ਫੁਰਮਾਇਆ "ਤੁਹਾਡੇ ਵਿਚ ਉੱਚਤਾ (ਮਸੰਦਾਂ) ਵਾਲੀ ਕੋਈ ਗੱਲ ਨਹੀਂ ਰਹੀ। ਪੂਜਾ ਧਨ ਖਾ ਕੇ ਡਰ ਤੁਹਾਡੀਆਂ ਹੱਡੀਆਂ ਵਿੱਚ ਵੜ ਗਿਆ ਹੈ। ਤੁਸੀਂ ਹਿਰਸ ਅਤੇ ਈਰਖਾ ਦੀ ਅੱਗ ਵਿਚ ਸੜ ਰਹੇ ਹੋ। ਤੁਹਾਨੂੰ ਇਹ ਸੱਭਦਾ ਨਹੀਂ।"

ਨਹਿ ਮਸੰਦ ਤੁਮ ਅੰਮ੍ਰਿਤਸਰੀਏ।
ਤ੍ਰਿਸ਼ਨਾਗਨ ਤੇ ਅੰਤਰ ਸੜੀਏ।੩੨॥

(ਰਾਸ ੧੧, ਅੰਸ ੨੨)

ਅੰਮ੍ਰਿਤਸਰੀਏ, ਅੰਤਰਸੜੀਏ, ਗੁਰੂ ਤੇਗ ਬਹਾਦਰ ਜੀ ਨੇ ਕਿਧਰੇ ਨਹੀਂ ਕਿਹਾ। 'ਕਉੜਾ ਬੋਲ ਨਾ ਜਾਣੇ' ਗੁਰੂ ਪਾਤਸ਼ਾਹ ਦਾ ਸੁਭਾ ਹੈ। ਗੱਲ ਇਹ ਬਣੀ ਲਗਦੀ ਹੈ ਕਿ ਪਹਿਲੀ ਤੁਕ ਦੇ ਪਹਿਲੇ ਤਿੰਨ ਸ਼ਬਦ 'ਨਹਿ ਮਸੰਦ ਤੁਮ' ਅਤੇ ਦੂਜੀ ਤੁਕ ਦੇ ਦੋ ਸ਼ਬਦ 'ਤ੍ਰਿਸ਼ਨਾਗਨ ਤੇ' ਨਾਲੋਂ ਲਹਿ ਗਏ ਜਾਂ ਜਾਣਕੇ ਹੀ ਨਾ ਲਗਾਏ ਗਏ ਤਾਂ ਬਾਕੀ ਰਹੇ 'ਅੰਮ੍ਰਿਤਸਰੀਏ, ਅੰਤਰਸੜੀਏ' ਪ੍ਰਚੱਲਤ ਕਰ ਦਿਤੇ। ਇਹ ਕੋਈ ਉਹਨਾਂ ਸ਼ਹਿਰ ਸਬੰਧੀ, ਜਾਂ ਸ਼ਹਿਰ ਨਿਵਾਸੀਆਂ ਸਬੰਧੀ ਨਹੀਂ ਆਖੇ ਸਨ। ਉਹਨਾਂ ਤਾਂ ਗੁਰਦੁਆਰਿਆਂ ਦਾ ਪ੍ਰਬੰਧ ਕਰਨ ਵਾਲਿਆਂ ਸੰਬੰਧੀ ਕਿਹਾ ਜੋ ਧਾਰਮਿਕ ਅਸਥਾਨਾਂ ਤੇ ਰਹਿਕੇ ਮਾਇਆ ਵਿਚ ਖਚਤ ਅਤੇ

ਈਰਖਾ ਦੀ ਅੱਗ ਨਾਲ ਸੜਦੇ ਰਹਿੰਦੇ ਹਨ। ਫਿਰ ਜਿਸ ਗੁਰੂ ਨੇ ਅਤਿ ਉਤੇਜਨਾ ਦੇ ਸਮੇਂ ਵੀ ਇਹ ਫਰਮਾਇਆ ਹੋਵੇ :—

'ਕਰਨੀ ਛਿਮਾ ਮਹਾ ਤਪ ਜਾਨ।
ਛਿਮਾ ਸਕਲ ਤੀਰਥ ਇਸ਼ਨਾਨ।'

ਉਹ ਆਪੂੰ ਕੌੜੇ ਬਚਨ ਫਿਰ ਸਰਾਪ ਦੇ ਕਦੇ ਬੋਲ ਹੀ ਨਹੀਂ ਸਨ ਸਕਦੇ। ਇਹ ਅਣਜਾਨ ਪਣੇ ਵਿਚ ਹੀ ਕਹਿਆ ਜਾਂਦਾ ਰਹਿਆ ਹੈ। ਤਿੰਨ ਦਿਨ ਆਪ ਜੀ ਵੱਲਾ ਹੀ ਰਹੇ। ਸ਼ਹਿਰ ਵਾਸੀਆਂ ਨੇ ਜ਼ੋਰ ਲਗਾਇਆ ਪਰ ਆਪ ਜੀ ਉਥੋਂ ਤਰਨਤਾਰਨ ਵੱਲ ਚੱਲ ਪਏ।

**ਅਨੰਦਪੁਰ ਦੀ ਉਸਾਰੀ ਦਾ ਸੰਕਲਪ :—**

ਦੂਰ ਦ੍ਰਿਸ਼ਟੀ ਵਾਲੇ ਗੁਰੂ ਤੇਗ ਬਹਾਦਰ ਜੀ ਦੇਖ ਰਹੇ ਸਨ ਕਿ ਕੀਰਤਪੁਰ ਟਿਕਣਾ ਨਵੇਂ ਬਦਲੇ ਹਾਲਾਤ ਵਿਚ ਲਾਹੇਵੰਦ ਸਾਬਤ ਨਹੀਂ ਹੋਵੇਗਾ। ਉਹ ਐਸਾ ਅਸਥਾਨ ਚਾਹੁੰਦੇ ਸਨ ਜੋ ਕੁਝ ਦੁਰੇਡਾ ਵੀ ਹੋਵੇ, ਨਵੇਕਲਾ ਵੀ ਹੋਵੇ, ਜਿਥੇ ਕਿਸੇ ਪ੍ਰਕਾਰ ਦੀ ਸ਼ਰੀਕੇ ਦੇ ਸਾੜੇ ਦੀ ਅੱਗ ਨਾ ਹੋਵੇ, ਕੋਈ ਦੇਖ ਨਾ ਜਲੇ। ਸੂਰਜ ਪ੍ਰਕਾਸ਼ ਦੇ ਸ਼ਬਦਾਂ ਵਿਚ :—

ਸੁਖ ਸੋਂ ਬਾਸ ਕਰਹਿ ਨਿਜ ਪੁਰਿ ਮੈ।
ਮਤਸਰ ਤੇ ਨ ਤਪੈ ਕੋ ਉਰ ਮੈ।

ਪਹਾੜੀਆਂ ਨਾਲ ਘਿਰਿਆ ਵੀ ਹੋਵੇ, ਕੁਦਰਤੀ ਨਜ਼ਾਰਿਆਂ ਨਾਲ ਰਮਣੀਕ ਵੀ ਹੋਵੇ ਅਤੇ ਰਣਨੀਤੀ ਅਨੁਸਾਰ ਅਗੰਮ, ਅਡਿਗ ਅਤੇ ਅਜਿੱਤ ਵੀ ਹੋਵੇ।

ਕਰਨੀ ਭਵਿਖਯਤ ਜਾਨੀ।
ਅਵਿਨੀ ਰਵਨੀ ਪਿਖਿਯ ਮਹਾਨੀ।
ਤਿਸ ਥਲ ਮਹਿ ਕੀਨਸਿ ਗੁਰ ਡੇਰਾ।

(ਰਾਸ ੧੧, ਅੰਸ ੨੭)

ਇਹ ਸੀ ਨਿਰਾਲੀ ਦੇਣ ਜੋ ਗੁਰੂ ਤੇਗ ਬਹਾਦਰ ਜੀ ਨੇ ਅਨੰਦਪੁਰ ਦੀ ਸ਼ਕਲ ਵਿਚ ਪੰਥ ਨੂੰ ਦਿੱਤੀ।

**ਬਿਲਾਸਪੁਰ ਦੇ ਰਾਜੇ ਦੀਪ ਚੰਦ ਦੀ ਮੌਤ :—**

ਗੁਰੂ ਜੀ ਇਰਦ ਗਿਰਦ ਪਹਾੜੀਆਂ ਤੇ ਆਪੂੰ ਜਾ ਕੇ ਐਸੇ ਟਿਕਾਣੇ ਦੀ ਭਾਲ ਵਿਚ ਲਗੇ ਹੋਏ ਸਨ ਕਿ ਖਬਰ ਪੁਜੀ ਕਿ 13 ਮਈ 1665 ਨੂੰ ਰਾਜਾ ਤਾਰਾ ਚੰਦ ਦਾ ਬੇਟਾ ਦੀਪ ਚੰਦ ਚੜ੍ਹਾਈ ਕਰ ਗਿਆ ਹੈ। ਇਹ ਯਾਦ ਰਵ੍ਹੇ ਕਿ ਰਾਜਾ ਤਾਰਾ ਚੰਦ ਉਨ੍ਹਾਂ ਬਵੰਜਾ ਰਾਜਿਆਂ ਵਿਚੋਂ ਇਕ ਸੀ ਜਿਸ ਨੂੰ ਸਾਹਿਬ ਸ੍ਰੀ ਗੁਰੂ ਹਰਿਗੋਬਿੰਦ ਜੀ ਨੇ ਗਵਾਲੀਅਰ ਦੇ ਕਿਲ੍ਹੇ ਵਿਚੋਂ ਰਿਹਾ ਕਰਵਾਇਆ ਸੀ। ਉਸ ਦਾ ਸਾਰਾ ਖਾਨਦਾਨ ਹੀ ਗੁਰੂ ਘਰ ਦਾ ਰਿਣੀ ਸੀ। ਦੀਪ ਚੰਦ ਦੀ ਗੁਰੂ ਘਰ ਤੇ ਸ਼ਰਧਾ ਅਪਾਰ ਸੀ। ਰਾਣੀ ਨੇ ਉਚੇਚਾ ਸੁਨੇਹਾ ਭੇਜਿਆ ਕਿ ਉਸ ਦੇ ਪਤੀ ਦੀ ਅੰਤਮ ਕ੍ਰਿਆ ਦੀ ਰਸਮ ਉਤੇ ਗੁਰੂ ਜੀ ਜ਼ਰੂਰ ਪੁੱਜਣ। ਗੁਰੂ ਤੇਗ ਬਹਾਦਰ ਜੀ ਬਿਲਾਸਪੁਰ ਪੁਜੇ। ਭੋਗ ਦੀ ਰਸਮ ਤੋਂ ਬਾਅਦ ਨੌਵੇਂ ਪਾਤਸ਼ਾਹ ਨੇ ਕਹਿਲੂਰ ਦਾ ਇਲਾਕਾ ਖਰੀਦਣ ਦੀ ਗੱਲ ਕੀਤੀ ਤਾਂ ਰਾਣੀ ਖੀਵੀ ਹੋ ਗਈ। ਉਸ ਮਾਖੋਵਾਲ ਦਾ ਪਿੰਡ ਭੇਟ ਕਰਨਾ ਚਾਹਿਆ ਪਰ ਮਹਾਰਾਜ ਨੇ ਨੀਤੀ ਤੇ ਆਉਣ ਵਾਲੇ ਹਾਲਾਤ ਨੂੰ ਮੁੱਖ ਰਖਦਿਆਂ ਬਗੈਰ ਮੁਲ ਤਾਰੇ ਥਾ ਲੈਣ ਤੋਂ ਇਨਕਾਰ ਕੀਤਾ। ਸੂਰਜ ਪ੍ਰਕਾਸ਼ ਦੇ ਸ਼ਬਦਾਂ ਵਿਚ :

ਜ਼ਰ ਖਰੀਦ ਕਰ ਪਟੇ ਲਿਖਾਏ।
ਲੇ ਸਤਿਗੁਰ ਨਿਜ ਨਿਕਟ ਰਖਾਏ।

ਕਿਉਂਕਿ ਉਹ ਜਾਣਦੇ ਸਨ ਕਿ ਪਿਛੋਂ ਬਿਖੇੜੇ ਉਠੱਦੇ ਹਨ। ਰਾਜਾ ਦੀਪ ਚੰਦ ਦੇ ਪੁੱਤਰ ਅਜਮੇਰ ਚੰਦ ਨੇ ਬਿਖੇੜੇ ਪਾਏ ਵੀ। ਗੁਰੂ ਤੇਗ ਬਹਾਦਰ ਜੀ ਨੇ 500 ਰੁਪਏ ਦੇ ਕੇ ਮਾਖੋਵਾਲ

ਦਾ ਪਟਾ ਆਪਣੇ ਨਾਂ ਕਰਵਾ ਲਿਆ । ਗੁਰ ਬਿਲਾਸ ਪਾਤਸ਼ਾਹੀ 10 ਨੇ ਵੀ ਗਵਾਹੀ ਭਰੀ ਹੈ :—

ਆਨ ਬਸਾਓ ਚਕ ਤਬ ਅਨੰਦਪੁਰ ਕੀ ਜਾਏ
ਜ਼ਰ ਖਰੀਦ ਜਗਾ ਲੈ ਜਾਣਾ ।
ਨਗ਼ਰ ਰਚਿਓ ਆਣ ਸੁਖਦਾਨਾ ।
ਮਾਤ੍ਰਾ ਜੀ ਕੇ ਇਮ ਨਿਧਾਨਾ ।

ਭਾਵ ਮਾਤਾ ਨਾਨਕੀ ਜੀ ਦੇ ਨਾਂ ਨਗਰ ਵਸਾਇਆ ਜੋ ਹੁਣ ਅਨੰਦਪੁਰ ਕਰਕੇ ਪ੍ਰਸਿੱਧ ਹੈ।

**ਅਨੰਦਪੁਰ ਦੀ ਨੀਂਹ :**

ਭਾਈ ਦਰਗਾਹ ਦਾਸ ਜੀ ਨੂੰ ਖਰੀਦੇ ਇਲਾਕੇ ਵਿਚ ਭੇਜ ਕੇ ਉਸ ਥਾਂ ਦੀ ਚੋਣ ਕੀਤੀ ਜਿਥੇ 'ਚਕ' ਦੀ ਉਸਾਰੀ ਕਰਨੀ ਸੀ । ਥਾਂ ਦੀ ਹਰ ਪੱਖੋਂ ਦੇਖ ਰੇਖ ਕਰਕੇ 19 ਜੂਨ 1665 ਮੁਤਾਬਕ 21 ਹਾੜ 1722 ਬਿਕ੍ਰਮੀ ਨੂੰ ਨੀਂਹ ਰਖਣ ਦਾ ਫੈਸਲਾ ਕੀਤਾ ਗਿਆ । ਨੀਂਹ ਬਾਬਾ ਬੁੱਢਾ ਜੀ ਦੇ ਪੋਤਰੇ ਬਾਬਾ ਗੁਰਦਿੱਤਾ ਜੀ ਕੋਲੋਂ ਰਖਵਾਈ ਅਤੇ ਸ਼ਹਿਰ ਦਾ ਨਾਂ ਮਾਤਾ ਨਾਨਕੀ ਜੀ ਦੇ ਨਾਂ ਤੇ 'ਚੱਕ ਨਾਨਕੀ' ਰਖਿਆ ਗਿਆ । ਮੋੜ੍ਹੀ ਮਾਖੋਵਾਲ ਦੇ ਪੁਰਾਣੇ ਥੇਹ ਤੇ, ਸਹੋਟੇ ਪਿੰਡ ਦੀ ਜ਼ਮੀਨ ਵਿਚ ਗੱਡੀ ਸੀ । ਪਿਛੋਂ ਇਹ ਹੀ ਅਨੰਦਪੁਰ ਸਾਹਿਬ ਬਣਿਆਂ । ਜਦ ਗੁਰੂ ਗੋਬਿੰਦ ਸਿੰਘ ਜੀ ਸ੍ਰੀ ਪਟਨਾ ਸਾਹਿਬ ਤੋਂ ਚੱਕ ਨਾਨਕੀ ਆਏ ਤਾਂ ਉਨ੍ਹਾਂ ਨੇ ਸ਼ਹਿਰ ਵਿਚ ਚਰਨ ਪਾਉਣ ਤੋਂ ਪਹਿਲਾਂ ਸੰਗਤਾਂ ਸਮੇਤ ਆਨੰਦ ਸਾਹਿਬ ਦੀਆਂ ਪਹਿਲੀਆਂ ਪੰਜ ਪਉੜੀਆਂ 'ਅਨੰਦ ਭਇਆ ਮੇਰੀ ਮਾਇ ਸਤਿਗੁਰ ਮੈਂ ਪਾਇਆ' ਪੜੀਆਂ, ਬੇਟੇ ਗੁਰੂ ਦੀ ਸ਼ਰਧਾ ਅਤੇ ਪਿਆਰ ਦੇਖ ਕੇ ਗੁਰੂ ਤੇਗ ਬਹਾਦਰ ਜੀ ਨੇ ਫੁਰਮਾਇਆ, 'ਅਜ ਤੋਂ ਇਸ ਨਗਰ ਦਾ ਨਾਂ ਹੀ 'ਅਨੰਦਪੁਰ' ਹੋਇਆ' । ਫਿਰ ਅਨੰਦਪੁਰ ਹੀ ਪੱਕ ਗਿਆ ।

ਇਸ ਅਸਥਾਨ ਨੂੰ ਪਹਿਲਾ ਮਾਖੋਵਾਲ ਹੀ ਕਹਿੰਦੇ ਸਨ । ਇਹ ਪ੍ਰਚੱਲਤ ਸੀ ਕਿ ਮਾਖੋ ਨਾਂ ਦਾ ਦੈਂਤ ਕਿਸੇ ਨੂੰ ਵਸਣ ਨਹੀਂ ਦੇਂਦਾ ਸੀ । ਹੁਣ ਜਦ ਗੁਰੂ ਦੇ ਚਰਨ ਪੈ ਗਏ ਤਾਂ ਉਹ ਹੀ ਮਾਖੋਵਾਲ ਧਰਮ ਦਾ ਗੜ੍ਹ, ਅਨੰਦਪੁਰ ਹੋ ਗਿਆ । ਸਰਕਾਰੀ ਕਾਗਜ਼ਾਂ ਵਿਚ 'ਚੱਕ ਨਾਨਕੀ' ਕਰਕੇ ਹੀ ਜਾਣਿਆਂ ਜਾਂਦਾ ਰਹਿਆ ਹੈ । ਹੁਸ਼ਿਆਰਪੁਰ ਜ਼ਿਲੇ ਦੇ ਗਜ਼ਟੀਅਰ (1883-84) ਦੇ ਪੰਨਾ 135 ਤੇ ਚੱਕ ਨਾਨਕੀ ਕਰ ਕੇ ਹੀ ਲਿਖਿਆ ਸੀ ।

**ਨਗਰ ਦੀ ਉਸਾਰੀ :**

ਗੁਰੂ ਤੇਗ ਬਹਾਦਰ ਜੀ ਨੇ ਨਗਰ ਦੀ ਉਸਾਰੀ ਲਈ ਸੁਘੜ ਕਾਰੀਗਰ ਬੁਲਵਾਏ । ਭਾਵੇਂ ਸੰਗਤਾਂ ਹੱਥੀਂ ਸੇਵਾ ਕਰਕੇ ਆਨੰਦ ਪ੍ਰਾਪਤ ਕਰਦੀਆਂ ਸਨ, ਪਰ ਨਾਲ ਹੀ ਮਜ਼ਦੂਰ ਵੀ ਲੱਗਾ ਦਿੱਤੇ ਗਏ, ਤਾਂ ਕਿ ਛੇਤੀ ਹੀ ਨਗਰ ਉਸਰ ਜਾਏ । ਭਾਈ ਝੰਡਾ ਜੀ, ਜੋ ਬਾਬਾ ਬੁੱਢਾ ਜੀ ਦੀ ਸੰਤਾਨ ਵਿਚੋਂ ਸਨ, ਆਪ ਸਾਰੀ ਦੇਖ ਭਾਲ ਅਤੇ ਨਿਗਾਹਬਾਨੀ ਕਰ ਰਹੇ ਸਨ । ਗੁਰੂ ਪਾਤਸ਼ਾਹ ਨੇ ਇਸ ਨਗਰ ਦਾ ਨਕਸ਼ਾ ਆਪ ਉਲੀਕਿਆ ਸੀ ਅਤੇ ਇਹ ਵਿਚਾਰ ਕੇ ਇਹ ਥਾਂ ਅਜਿਤ ਹੋਵੇ, ਕੋਈ ਇਸ ਨੂੰ ਜਿੱਤ ਨਾ ਸਕੇ, ਪਹਾੜੀ ਵਿਸ਼ੇਸ਼ ਚੁਣੀ । ਸੂਰਜ ਪ੍ਰਕਾਸ਼ ਦੇ ਸ਼ਬਦਾਂ ਵਿਚ :—

ਸਭ ਤਰਕੀਬ ਆਪ ਉਪਦੇਸੀ ।
ਸਦ ਆਦਿ ਕੀ ਨੀਵ ਵਿਸ਼ੇਸ਼ੀ ।
ਥਾਨ ਅਜੀਤ ਜਾਨਿ ਪੁਰਿ ਕੀਨਾ ।

ਸੰਗਤਾਂ ਨੇ ਵੀ ਬੇਨਤੀ ਕੀਤੀ ਕਿ ਉਨ੍ਹਾਂ ਦੇ ਵੀ ਟਿਕਾਣੇ ਲਈ ਵਿਉਂਤ ਬਣਾਈ ਜਾਏ । ਮਹਾਰਾਜ ਨੇ ਉਨ੍ਹਾਂ ਲਈ ਥਾਂ ਰਾਖਵਾਂ ਰਖਵਾ ਦਿੱਤਾ ਤੇ ਸੰਗਤਾਂ ਨੇ ਉਸਾਰੀ ਅਰੰਭ ਕਰ ਦਿੱਤੀ । ਕੁਝ ਵਪਾਰੀ ਵੀ ਆਏ ਅਤੇ ਅਰਜ਼ ਗੁਜ਼ਾਰੀ ਕਿ ਸਮੁੱਚੇ ਪਹਾੜੀ ਇਲਾਕੇ ਵਿਚ ਕੋਈ ਮੰਡੀ ਨਹੀਂ । ਮੰਡੀ ਬਜ਼ਾਰ ਲਈ ਉਚੇਚੀ ਥਾਂ ਵੀ ਰੱਖੀ ਜਾਏ । ਮਹਾਰਾਜ ਨੇ ਵਪਾਰ ਲਈ ਬਾਜ਼ਾਰ ਵੀ ਬਣਾ ਦਿੱਤੇ । ਜਦ ਦੁਆਬੇ, ਮਾਝੇ ਅਤੇ ਮਾਲਵੇ ਨੇ ਗੁਰੂ ਜੀ ਦਾ ਨਵਾਂ ਨਗਰ

ਉਸਾਰਨਾ ਸੁਣਿਆ ਤਾਂ ਕਈ ਪਰਵਾਰਾਂ ਸਮੇਤ ਪੁੱਜ ਗਏ । ਕੁਝ ਮੁੱਖੀ ਸਿੱਖਾਂ ਨੂੰ ਆਪ ਹੀ ਗੁਰੂ ਜੀ ਨੇ ਮਕਾਨ ਬਣਵਾ ਦਿੱਤੇ । ਕੁਝ ਨੇ ਆਪ ਬਣਾਏ । ਵਪਾਰ ਕਰਨ ਲਈ ਵੀ ਗੁਰੂ ਜੀ ਨੇ ਆਪਣੇ ਕੋਲੋਂ ਕਈ ਵਪਾਰੀਆਂ ਨੂੰ ਰਾਸ ਪਾ ਕੇ ਦਿੱਤੀ । ਆਰਜ਼ੀ ਟਿਕਾਣੇ ਲਈ ਵੱਡਾ ਅਸਥਾਨ ਛੇਤੀ ਹੀ ਬਣਵਾ ਦਿੱਤਾ ਤਾਂ ਕਿ ਸੰਗਤਾਂ ਆ ਕੇ ਟਿਕ ਸਕਣ । ਉਚੇਚ ਕਰਕ ਗੁਰੂ ਜੀ ਨੇ ਚਿਤੱਰਕਾਰ ਵੀ ਬੁਲਵਾਏ ਤਾਂ ਕਿ ਦਿਲ ਖਿਚਵੇਂ ਘਰ, ਬਾਜ਼ਾਰ ਤੇ ਇਮਾਰਤਾਂ ਬਣਨ । ਚਾਰ ਚੱਕ, ਪੱਕੀਆਂ ਸੜਕਾਂ ਅਤੇ ਪੱਕੀਆਂ ਹੀ ਗਲੀਆਂ ਬਣਵਾਈਆਂ । ਸੱਚ ਮੁੱਚ ਇਕ ਅਨੂਪਮ ਸ਼ਹਿਰ ਤਿਆਰ ਹੋ ਰਹਿਆ ਸੀ ਜਿਸ 'ਖਾਲਸੇ ਦੀ ਵਾਸੀ' ਬਣਨਾ ਸੀ ।

**ਭੁਲੇਖਾ :**

ਅਨੰਦਪੁਰ ਦੀ ਰੌਣਕ, ਲੋਕਾਂ ਦੀ ਆਵਾਜਾਈ, ਵੱਡੇ ਉਸਰਦੇ ਘਰ, ਪੱਕੇ ਮਕਾਨ ਅਤੇ ਚਿਤਰਕਾਰੀ ਹੁੰਦੀ ਦੇਖ ਇਕ ਪੀਰ ਜਿਸ ਦਾ ਨਾਂ ਸਯਦ ਮੂਸਾ ਰੋਪੜੀ ਕਰਕੇ ਲਿਖਿਆ ਹੈ, ਇਕ ਕਾਰੀਗਰ ਕੋਲੋਂ ਪੁੱਛ ਬੈਠਾ ਕਿ ਇਹ ਸਭ ਉਸਾਰੀ ਕੌਣ ਕਰਵਾ ਰਹਿਆ ਹੈ । ਜਦ ਉਸ ਨੂੰ ਦਸਿਆ ਗਿਆ ਕਿ ਗੁਰੂ ਨਾਨਕ ਦੇ ਜਾਨਸ਼ੀਨ ਗੁਰੂ ਤੇਗ ਬਹਾਦਰ ਹਨ ਜੋ ਇਕ ਅਤਿ ਵੈਰਾਗਮਈ ਸ਼ਖਸੀਅਤ ਹਨ, ਜਿਨ੍ਹਾਂ ਦਾ ਦੁਨੀਆਂ ਨਾਲ ਲਗਾਓ ਨਹੀਂ, ਸਦਾ ਬ੍ਰਿਤੀ ਵਾਹਿਗੁਰੂ ਵਿਚ ਜੋੜੀ ਰੱਖਦੇ ਹਨ ਅਤੇ ਧਰਮ ਦਾ ਆਸਰਾ ਹਨ । 'ਧਰਮ ਧਰ ਸਦਾ ਥਿਤਿ ਜੋਗ ।' ਇਹ ਸੁਣਕੇ ਉਸ ਕਹਿ ਦਿੱਤਾ ਕਿ ਉਹ ਵੈਰਾਗੀ ਨਹੀਂ ਹੋ ਸਕਦੇ, ਵੈਰਾਗਵਾਨ ਤਾਂ ਲੰਮੇਰੇ ਝੇੜੇ ਨਹੀਂ ਪਾਉਂਦੇ ।

ਕਾਰੀਗਰ ਨੇ ਸਾਰੀ ਵਾਰਤਾ ਗੁਰੂ ਜੀ ਨੂੰ ਆਖ ਸੁਣਾਈ । ਨੌਵੇਂ ਪਾਤਸ਼ਾਹ ਨੇ ਫਰਮਾਇਆ ਕਿ ਪ੍ਰਸ਼ਨ ਉੱਤਰ ਸਾਹਮਣੇ ਹੋਣੇ ਚਾਹੀਦੇ ਹਨ । ਪੀਰ ਨੂੰ ਕਹਿਣਾ ਕਿ ਮਿਲੇ । ਮੂਸਾ ਰੋਪੜੀ ਦਰਸ਼ਨਾਂ ਨੂੰ ਆਇਆ ਅਤੇ ਉਸ ਆਉਂਦਿਆਂ ਕਿਹਾ, "ਇਮ ਪ੍ਰਿਵਿਰਤਿ ਮਹਿ ਰਿਦਾ ਤੁਮਾਰੋ । ਗਨ ਸੇਵਕ ਕਿਮ ਪਾਰ ਉਤਾਰੋ" । ਵੱਡੇ ਵੱਡੇ ਮੰਦਰ ਬਣਾਉਣੇ ਮਮਤਾ ਨੂੰ ਵਧਾਉਣਾ ਹੈ । ਮਹਾਰਾਜ ਨੇ ਕਿਹਾ ਕਿ ਗ੍ਰਿਹਸਤ ਆਸ਼ਰਮ ਸੱਭ ਤੋਂ ਉੱਚਾ ਹੈ । ਜੋ ਗ੍ਰਿਹਸਤ ਵਿਚ ਪੂਰਾ ਉਤਰੇਗਾ ਉਸੇ ਨੂੰ ਹੀ ਅੰਤ ਵਿਚ ਸੁੰਦਰ ਪਦ ਪ੍ਰਾਪਤ ਹੋਵੇਗਾ ।

ਸਭਿ ਆਸ਼ਰਮ ਤੇ ਗ੍ਰਿਹਸਤ ਉਦਾਰਾ ।
ਜੋ ਗ੍ਰਿਹਸਤ ਤੇ ਉਤਰੇ ਪੂਰਾ ।
ਅੰਤ ਕਾਲ ਪ੍ਰਾਪਤ ਪਦ ਰੂਰਾ (ਰਾਸ ੧੧, ਅੰਸ਼ ੩੭)

ਜੋ ਸਰੀਰ ਰਾਹੀਂ ਮਨੁਖਤਾ ਦੀ ਸੇਵਾ ਕਰਦਾ ਹੈ, ਉਸ ਦੇ ਬਣਾਏ ਘਰ ਮੰਦਰ ਪ੍ਰਵਾਨ ਹਨ । ਫਕੀਰ ਨੂੰ ਰਾਤ ਅਨੰਦਪੁਰ ਹੀ ਟਿਕਣ ਲਈ ਕਹਿਆ ।

ਉਸੇ ਰਾਤ ਨੂੰ ਹੀ ਪੀਰ ਨੂੰ ਸੁਪਨੇ ਵਿਚ ਦਿਖਾ ਦਿੱਤਾ ਕਿ ਗ੍ਰਿਹਸਤੀ ਦੀ ਕੀ ਮਹਾਨਤਾ ਹੈ । ਇਕ ਸ਼ੇਰ ਨੇ ਆਪਣੇ ਗ਼ਾਰ ਵਿਚ ਠੰਡ ਤੋਂ ਬਚਦੇ ਰੈਣ ਬਸੇਰਾ ਕਰਦੇ ਕਝ ਪੰਛੀਆਂ ਨੂੰ ਦੇਖ ਰਾਤ ਖੁਲ੍ਹੀ ਥਾਂ ਬਰਫ਼ ਪੈਂਦੀ ਵਿਚ ਕਟੀ ਤੇ ਠਰਦੇ ਹੋਏ ਹੀ ਸਰੀਰ ਤਕ ਤਿਆਗ ਦਿੱਤਾ । ਉਹ ਹੀ ਸ਼ੇਰ ਰਬ ਦੀ ਦਰਗਾਹ ਵਿਚ ਕਬੂਲ ਹੋਇਆ ।

**ਹਰਿ ਬਿਨ ਤੇਰੋ ਕੋ ਨਾ ਸਹਾਈ :**

ਢਾਕਾ ਵਿਖੇ ਹੀ ਇਕ ਧਨਾਢ ਗੁਰੂ ਜੀ ਦੇ ਦਰਸ਼ਨਾਂ ਨੂੰ ਆਇਆ, ਭੇਟਾ ਰੱਖ ਜਦ ਸਿਰ ਝੁਕਾਇਆ ਤਾਂ ਗੁਰੂ ਜੀ ਨੇ ਕਿਹਾ, "ਤੈਨੂੰ ਕੀ ਚਿੰਤਾ ਖਾਈ ਜਾ ਰਹੀ ਹੈ ?" ਉਸ ਕਿਹਾ, "ਮਹਾ-ਰਾਜ । ਸਭ ਕੁਝ ਕੋਲ ਹੈ; ਪਰ ਇਹ ਚਿੰਤਾ ਪਿਛਾ ਨਹੀਂ ਛਡਦੀ ਕਿ ਜੇ ਇਹ ਧਨ ਨਾ ਰਹਿਆ ਤਾਂ ਫਿਰ ਕੀ ਕਰਾਂਗਾ । ਹੇ ਗੁਰੂ ਪਾਤਸ਼ਾਹ ਦਾਤ ਬਖਸ਼ੋ ਕਿ ਸਦਾ ਪ੍ਰਸੰਨ ਰਵ੍ਹਾਂ ।" ਨੌਵੇਂ ਪਾਤਸ਼ਾਹ ਨੇ ਫ਼ਰਮਾਇਆ, "ਤੂੰ ਸੁਖ ਲੋਚਦਾ ਹੈਂ ਪਰ ਗਲਤੀ ਨਾਲ ਸੁਖਾਂ ਦੀ ਖਾਨ ਤੂੰ ਦੁਨੀਆਂ ਦੇ ਪਦਾਰਥ

ਮਿਥ ਲਏ ਹਨ। ਹਰ ਵਕਤ ਭੈ ਬਣਿਆਂ ਰਹਿੰਦਾ ਹੈ ਕਿ ਇਹ ਪਦਾਰਥ ਰਹਿਣੇ ਨਹੀਂ । ਸੋ ਇਹ ਚਿੰਤਾ ਦਾ ਘਰ ਪਦਾਰਥ ਨਹੀਂ, ਭੈ ਹੈ, ਭੈ ਵੀ ਨਿਰਮੂਲ। ਜੋ ਪਦਾਰਥ ਤੇਰੇ ਚਾਕਰ ਹੋਣੇ ਚਾਹੀਦੇ ਹਨ, ਉਨ੍ਹਾਂ ਦਾ ਤੂੰ ਚਾਕਰ ਹੋ ਰਿਹਾ ਹੈਂ, ਸੋ ਤੂੰ ਉਨ੍ਹਾਂ ਦਾ ਮਾਲਕ ਬਣ। ਇਹ ਸਭ ਨਾਸ਼ਵੰਤ ਹਨ ਤੇ ਨਾਸ਼ਵੰਤ ਵਸਤੂ ਵੀ ਕਦੇ ਕੋਈ ਸਦੀਵੀ ਸੁੱਖ ਦੇ ਸਕਦੀ ਹੈ। ਜਿਸ ਨਾਲ ਨਹੀਂ ਨਿਭਣਾ ਉਸ ਨਾਲ ਚਿਤ ਨਹੀਂ ਲਗਾਉਣਾ ਚਾਹੀਦਾ। ਇਹ ਪਦਾਰਥ ਸੁਪਨੇ ਨਿਆਈ ਹਨ ਅਤੇ ਸੁਪਨੇ ਸੇਤੀ ਚਿਤ ਮੂਰਖ ਹੀ ਲਗਾਂਦਾ ਹੈ। ਸਾਰੰਗ ਰਾਗ ਦੇ ਸ਼ਬਦ ਵਿਚ ਇਹ ਬਚਨ ਕੀਤੇ :—

ਹਰਿ ਬਿਨੁ ਤੇਰੋ ਕੋ ਨ ਸਹਾਈ ।
ਕਾਕੀ ਮਾਤ ਪਿਤਾ ਸੁਤ ਬਨਿਤਾ ਕੋ ਕਾਹੂ ਕੋ ਭਾਈ । ਰਹਾਉ ।
ਧਨ ਧਰਨੀ ਘਰ ਸੰਪਤਿ ਸਗਰੀ ਜੋ ਮਾਨਿਓ ਅਪਨਾਈ ।
ਤਨ ਛੂਟੈ ਕਛੁ ਸੰਗਿ ਨਾ ਚਾਲੈ ਕਹਾ ਤਾਹਿ ਲਪਟਾਈ ।੧॥
ਦੀਨ ਦਇਆਲ ਸਦਾ ਦੁੱਖ ਭੰਜਨ ਤਾਸਿਉ ਰੁਚ ਨਾ ਬਢਾਈ
ਨਾਨਕ ਕਹਤ ਜਗਤ ਸਭ ਮਿਥਿਆ ਜਿਉ ਸੁਪਨਾ ਰੈਨਾਈ ॥੨॥੧॥

**ਸੰਸਾਰ ਦਾ ਸਭ ਤੋਂ ਵੱਡਾ ਅਚੰਭਾ :**

ਜਦ ਕਿਸੇ ਪਟਨਾ ਸਾਹਿਬ ਵਿਖੇ ਪੁਛਿਆ ਕਿ ਸੰਸਾਰ ਦਾ ਸਭ ਤੋਂ ਵੱਡਾ ਅਚੰਭਾ ਕਿਹੜਾ ਹੈ ਤਾਂ ਉਸਨੂੰ ਗੁਰੂ ਜੀ ਨੇ ਕਿਹਾ, "ਸਭ ਤੋਂ ਵੱਡਾ ਅਚੰਭਾ ਹੈ ਜੋ ਸਤ ਹੈ ਉਸਨੂੰ ਮਨੁੱਖ ਅਸਤ ਕਹਿੰਦਾ ਹੈ। ਜੋ ਛੱਡਣਾ ਹੈ ਉਸ ਨੂੰ ਅਸਥਿਰ ਕਰਕੇ ਪਕੜਦਾ ਹੈ। ਉਥੇ ਹੀ ਭਾਈ ਜੈਤਾ ਜੀ ਨੇ ਪੁਛਿਆ ਕਿ ਇਹ ਜੀਵ ਕਰਮ ਵਸ ਕਿਵੇਂ ਹੋ ਜਾਂਦਾ ਹੈ ਅਤੇ ਇਹ ਕਰਮ ਜੀਵ ਤੇ ਭਾਰੀ ਕਿਵੇਂ ਹੋ ਜਾਂਦੇ ਹਨ ? ਗੁਰੂ ਪਾਤਸ਼ਾਹ ਦਾ ਉੱਤਰ ਸੀ, "ਜਦ ਫੁਲ ਖਿੜ ਜਾਂਦਾ ਹੈ ਤਾਂ ਭੋਇ ਤੇ ਗਿਰਦਾ ਹੈ। ਫੁਲ ਦੇ ਝੜਨ ਨਾਲ ਹੀ ਫਲ ਪੈਦਾ ਹੁੰਦਾ ਹੈ। ਫਿਰ ਫਲ ਗਿਰਦਾ ਹੈ ਤੇ ਉਸ ਦੇ ਬੀਜ ਖਿਲਰ ਪੁਲਰ ਕੇ ਹਵਾ ਨਾਲ ਦੂਰ ਦੂਰ ਚਲੇ ਜਾਂਦੇ ਹਨ। ਇਹ ਖਿਲਰੇ ਬੀਜ ਅਜਾਈ ਨਹੀਂ ਜਾਂਦੇ। ਕੁਝ ਸਮਾਂ ਪਾ ਕੇ ਉਹ ਬੀਜ ਫਿਰ ਫੁਲ ਫਲ ਦੀ ਸ਼ਕਲ ਧਾਰਨ ਕਰ ਲੈਂਦੇ ਹਨ। ਇਸ ਤਰ੍ਹਾਂ ਕਰਮ ਮਰਦੇ ਨਹੀਂ ਹਨ। ਕਿਸੇ ਨਾ ਕਿਸੇ ਰੂਪ ਵਿਚ ਰਹਿੰਦੇ ਹਨ। ਸਮੇਂ ਦੇ ਗੇੜ ਨਾਲ ਜਦ ਜੀਵ ਕਰਮਾਂ ਦਾ ਮਾਰਿਆ ਜਨਮ ਲੈਂਦਾ ਹੈ ਤਾਂ ਕਰਮ ਸਾਥ ਰਹਿੰਦੇ ਹਨ। ਉਹ ਜੀਵ ਕਰਮ ਬੱਧ ਹੀ ਹੈ। 'ਜੇਹਾ ਬੀਜੈ ਸੋ ਲੁਣੇ ਕਰਮਾ ਸੰਦੜਾ ਖੇਤ' ਗੁਰੂ ਅਰਜਨ ਦੇਵ ਜੀ ਦਾ ਫਰਮਾਨ ਹੈ। ਸੋ ਕਿਸੇ ਨਾਲ ਜੋ ਈਰਖਾ ਹੈ ਜਾਂ ਕਿਸੇ ਨਾਲ ਪਿਆਰ ਤਾਂ ਸ਼ਾਇਦ ਕਿਸੇ ਕਰਮ ਹੀ ਕਾਰਨ ਹੋਵੇ। ਕੁਦਰਤੀ ਅਗਲਾ ਸਵਾਲ ਹੈ ਕਿ ਕਰਮਾਂ ਤੋਂ ਛੁਟੀਏ ਕਿਵੇਂ ? ਮਹਾਰਾਜ ਨੇ ਉਪਦੇਸ਼ ਦਿੰਦੇ ਕਿਹਾ, "ਜੀਵਨ ਆਦਰਸ਼ ਸਮਝਿਆਂ। ਜ਼ਿੰਦਗੀ ਐਸ਼ਾਂ ਵਿਚ ਸਮਾਂ ਗੁਜ਼ਾਰਨ ਲਈ ਨਹੀਂ। ਹਉਮੈ ਮਾਰਨ ਨਾਲ ਕਰਮ ਮੁੱਕ ਜਾਂਦੇ ਹਨ। ਸੇਵਾ ਕਰਨ ਨਾਲ ਹਉਮੈ ਮਰਦੀ ਹੈ। ਉਸ ਦੀ ਰਜ਼ਾ ਵਿਚ ਰਹਿਣਾ ਹੈ"।

ਇਕ ਬ੍ਰਾਹਮਣ ਨੇ ਆ ਕੇ ਕਹਿਆ, "ਮਹਾਰਾਜ ਆਪ ਜੀ ਦੀ ਪਾਵਨ ਸ਼ਖਸੀਅਤ ਹੈ, ਪਰ ਤੁਸੀਂ ਬ੍ਰਾਹਮਣ ਤੇ ਸ਼ੂਦਰ ਨੂੰ ਇਕ ਕਰ ਜਾਣਦੇ ਹੋ, ਇਹ ਮਿਥੀ ਮਰਯਾਦਾ ਦੇ ਉਲਟ ਹੈ"। ਗੁਰੂ ਤੇਗ ਬਹਾਦਰ ਜੀ ਨੇ ਫਰਮਾਇਆ, "ਸਾਂਝਾ ਬਾਪ ਹਮਾਰਾ ਹੈ।" ਸਾਰੇ ਅਸੀਂ ਇਕ ਦੇ ਜਾਏ ਹਾਂ। ਇਹ ਸੱਚ ਹੈ ਕਿ 'ਜੇਹਾ ਕੋਈ ਕਰਮ ਕਰੇ ਤਿਹਾ ਹੋਇਸੀ।' ਪਟਨਾ ਵਿਖੇ ਹੀ ਸਨ ਕਿ ਢਾਕਾ ਤੋਂ ਇਕ ਸਿੱਖ ਨੂੰ ਸੰਗਤਿ ਵਿਚ ਬੈਠਿਆਂ ਦੇਖ ਮਹਾਰਾਜ ਨੇ ਡਿੱਠਾ ਕਿ ਉਹ ਕੀਰਤਨ ਕਥਾ ਸੁਣ ਕੇ ਵੀ ਸੰਗਤਿ ਵਿਚ ਕਿਸੇ ਸੋਚ ਵਿਚ ਬੈਠਾ ਡੁੱਬਾ ਰਹਿੰਦਾ ਹੈ। ਮਹਾਰਾਜ ਨੇ ਪੁੱਛ ਹੀ ਲਿਆ ਕਿ ਕਿਹੜੀ ਸੋਚ ਉਸ ਨੂੰ ਹਰ ਵੇਲੇ ਘੇਰੀ ਰੱਖਦੀ ਹੈ। ਉਸ ਦਸਿਆ ਕਿ ਢਾਕਾ ਵਿਚ ਉਸ ਦਾ ਵਾਪਾਰ ਹੈ। ਘਾਟੇ ਤੇ ਘਾਟਾ ਪੈਣ ਲੱਗਾ। ਕੋਈ ਰਾਹ ਨਹੀਂ ਲੱਭਾ। ਹੁਣ ਮਿਤ੍ਰਾਂ ਪਾਸ ਆਇਆ ਹਾਂ ਕਿ ਸਹਾਇਤਾ ਕਰਨ ਪਰ ਕਿਧਰੋਂ ਆਸ ਲੱਭਦੀ ਨਹੀਂ ਦਿਸਦੀ। ਇਹ ਸੋਚ ਘੇਰੀ

ਰਹਿੰਦੀ ਹੈ। ਮਹਾਰਾਜ ਨੇ ਕਿਹਾ, "ਮਾਨੁੱਖ ਕੀ ਟੇਕ ਬਿਰਥੀ ਸਭ ਜਾਨ। ਦੇਵਣ ਕੋ ਏਕੈ ਭਗਵਾਨ।" ਦਿਨ ਬਾਅਦ ਰਾਤ ਅਵੱਸ਼ ਹੈ ਅਤੇ ਰਾਤ ਪਿਛੋਂ ਦਿਨ ਇਹ ਦੁੱਖ, ਐਕੜ ਪਰਛਾਵੇਂ ਨਿਆਵੀਂ ਹਨ। ਵਾਹਿਗੁਰੂ ਦੀ ਸ਼ਰਨ ਗਿਆ ਅਸਲੀਅਤ ਦਿਸ ਪੈਂਦੀ ਹੈ ਅਤੇ ਪਰਛਾਵੇਂ ਮੁਕ ਜਾਂਦੇ ਹਨ। ਰਾਗ ਆਸਾ ਵਿਚ ਸ਼ਬਦ ਉਚਾਰਦੇ ਫਰਮਾਇਆ :

ਬਿਰਥਾ ਕਹਉ ਕਉਨ ਸਿਉ ਮਨ ਕੀ।
ਲੋਭਿ ਗ੍ਰਸਿਓ ਦਸਹੁ ਦਿਸ ਧਾਵਤ।
ਆਸ਼ਾ ਲਾਗਿਓ ਧਨ ਕੀ ॥ਰਹਾਉ॥
ਸੁਖ ਕੇ ਹੇਤਿ ਬਹੁਤ ਦੁਖੁ ਪਾਵਤ।
ਸੇਵ ਕਰਤ ਜਨ ਜਨ ਕੀ।
ਦੁਆਰਹਿ ਦੁਆਰਿ ਸੁਆਨ ਜਿਉ ਡੋਲਤ।
ਨਹ ਸੁਧ ਰਾਮ ਭਜਨ ਕੀ ॥੧॥ (ਆਸਾ ਮਹਲਾ ੯)

ਉਥੇ ਹੀ ਇਕ ਸਿੱਖ ਨੇ ਪੁਛਿਆ ਕਿ ਮਰਨ ਜੀਵਨ ਬਣੇ ਰਹਿਣ ਦਾ ਕਾਰਨ ਕੀ ਹੈ? ਤਾਂ ਮਹਾਰਾਜ ਨੇ ਦੋ ਟੁੱਕ ਗੱਲ ਕਹਿੰਦੇ ਫ਼ਰਮਾਇਆ, "ਮਮਤਾ" ਫਿਰ ਵਿਆਖਿਆ ਕਰਕੇ ਕਿਹਾ, ਗੁਰੂ ਅਰਜਨ ਜੀ ਦਾ ਫਰਮਾਨ ਹੈ ਕਿ :—

"ਜਬ ਲਗ ਜਾਨੇ ਮੈਂ ਕਿਛ ਕਰਤਾ।
ਤਬ ਲਗ ਗਰਭ ਜੋਨ ਮੇ ਫਿਰਤਾ।"

ਬੇੜੀ ਕੇਵਲ ਮੋਹ ਹੈ ਅਤੇ ਮੋਹ ਦੀ ਬੇੜੀ ਤੋੜੇ ਬਗੈਰ ਮੁੱਕਤ ਨਹੀਂ ਹੋ ਸਕਦਾ। ਜੀਵਨ ਰਾਹ ਇਹ ਹੀ ਹੈ ਕਿ ਸੇਵਾ ਕਰਦਿਆਂ ਨਿਰਇਛਤ ਰਹਿਆ ਜਾਏ। ਬੁੱਧ ਬਿਬੇਕ ਹੁੰਦਿਆਂ ਇਹ ਮਮਤਾ ਚੰਮੜ ਨਹੀਂ ਸਕਦੀ। ਸ਼ਬਦ ਰਾਹੀਂ ਭਾਵ ਖੋਲ੍ਹ ਕੇ ਫਰਮਾਇਆ :—

ਭੂਲਿਓ ਮਨ ਮਾਇਆ ਉਰਝਾਇਓ।
ਜੋ ਜੋ ਕਰਮ ਕੀਓ ਲਾਲਚ ਲਗਿ
ਤਿਹ ਤਿਹ ਆਪੁ ਬੰਧਾਇਓ ॥ਰਹਾਉ॥...(ਜੈਤਸਰੀ ੯)

ਅਤੇ ਰਾਹ ਹੈ, "ਮਨ ਰੇ ਸਾਚਾ ਰਾਹੁ ਬਿਚਾਰ।
ਰਾਮ ਨਾਮ ਬਿਨ ਮਿਥਿਆ ਮਾਨ
ਸਗਰੋ ਇਹੁ ਸੰਸਾਰਾ ।੧।ਰਹਾਉ।(ਜੈਤਸਰੀ ਮਹਲਾ ੯)

ਪਟਨਾ ਤੋਂ ਪੰਜਾਬ ਵੱਲ ਆਉਣ ਵੇਲੇ ਉਪਦੇਸ਼ :

ਪਟਨਾ ਤੋਂ ਆਪ ਜੀ ਜਦ ਪੰਜਾਬ ਵਲ ਚਲੇ ਤਾਂ ਸੰਗਤਾਂ ਨੂੰ ਇਸ ਭਾਵ ਦਾ ਉਪਦੇਸ਼ ਦਿਤਾ :—

ਜੀਵਨ ਸੁਧ, ਕਿਰਤ ਸੁੱਚੀ, ਵਿਹਾਰ ਸੁੱਚਾ ਤੇ ਜੀਵਨ ਭਲੇ ਲਈ। ਪਿਆਰ ਤੇ ਤਰਸ ਸਦਾ ਪਾਸ ਰਖਣਾ। ਆਪੇ ਤੇ ਕਾਬੂ, ਕਿਸੇ ਨਾਲ ਨਫਰਤ ਨਾ ਕਰਨੀ। ਜਦ ਕੋਈ ਨਫਰਤ ਕਰਦਾ ਹੈ ਤਾਂ ਇਕ ਤਰ੍ਹਾਂ ਦੀ ਇਹ ਨਫਰਤ ਵਾਹਿਗੁਰੂ ਨਾਲ ਹੀ ਬਣ ਜਾਂਦੀ ਹੈ। ਨਿਰਚਾਹੀ ਹੋ ਕੇ ਸੇਵਾ ਕਰਨੀ। ਪੂਜਾ ਕੇਵਲ ਅਕਾਲ ਦੀ। ਜਾਪ ਕੇਵਲ ਸਤਿਨਾਮ ਕਰਤਾ ਪੁਰਖ ਦਾ। ਪੰਜਾਂ ਨੂੰ ਵਸ ਰੱਖਣਾ ਅਤੇ ਤ੍ਰਿਸ਼ਨਾ ਨੂੰ ਨੇੜੇ ਨਾ ਢੁੱਕਣ ਦੇਣਾ। ਆਸਾ, ਮਨਸਾ, ਦੁੱਖ-ਸੁੱਖ, ਮਾਨ ਅਪਮਾਨ ਤੋਂ ਉੱਚਾ ਹੋਵੇਗਾ ਤਾਂ ਜੀਵਨ ਮਰਨ ਤੋਂ ਛੁਟਕਾਰਾ ਮਿਲ ਜਾਏਗਾ। ਜਿੰਦਗਾਨੀ ਲੈਣ ਲਈ ਨਹੀਂ,

ਦੇਣ ਲਈ ਬਣੀ ਹੈ। ਸੂਰਜ ਵਾਂਗ ਹੋਣਾ, ਜੋ ਰੋਸ਼ਨੀ ਵੰਡਦਾ ਹੈ, ਹਉਮੈ ਤਿਆਗਣੀ। ਸਰੀਰ ਦਾ ਹਰ ਸਮੇਂ ਧਿਆਨ ਹੀ ਅਗਿਆਨਤਾ ਹੈ। ਇਸ ਅਗਿਆਨਤਾ ਕਾਰਨ ਹੀ ਪ੍ਰਭੂ ਨਾਲ ਮੇਲ ਨਹੀਂ ਹੁੰਦਾ। ਸੱਭ ਕੁਝ ਭੁੱਲ ਜਾਣਾ ਪਰ ਉਸ ਨੂੰ ਨਾ ਭੁਲਣਾ।

ਸੋਰਠ ਰਾਗ ਦਾ ਸ਼ਬਦ ਉਚਾਰ ਕੇ ਆਪਣੇ ਕਥਨ ਨੂੰ ਸਮਾਪਤ ਕੀਤਾ :—

ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ।
ਸੁਖ ਸਨੇਹੁ ਅਰੁ ਭੈ ਨਹੀ ਜਾ ਕੈ ਕੰਚਨ ਮਾਟੀ ਮਾਨੈ। ੧ ॥ ਰਹਾਉ।
ਨਹ ਨਿੰਦਿਆ ਨਹ ਉਸਤਤਿ ਜਾਕੈ ਲੋਭੁ ਮੋਹੁ ਅਭਿਮਾਨਾ।
ਹਰਖ ਸੋਗ ਤੇ ਰਹੈ ਨਿਆਰਉ ਨਾਹਿ ਮਾਨ ਅਪਮਾਨਾ ॥੧॥

**ਬਦਲੇ ਨਹੀਂ ਲੈਣੇ :**

ਗੁਰੂ ਜੀ ਕਰਨਾਲ ਜਾ ਰਹੇ ਸਨ ਕਿ ਇਕ ਸੱਜਣ ਨੇ ਰਾਹ ਰੋਕ ਬੇਨਤੀ ਕੀਤੀ ਕਿ ਉਹ ਬਹੁਤ ਦੁੱਖੀ ਹੈ। ਉਸ ਦੇ ਰਿਸ਼ਤੇਦਾਰ ਨੇ ਜ਼ਮੀਨ ਦੀ ਵੰਡ ਦੇ ਝਗੜੇ ਵਿਚ ਉਸਦੇ ਛੇ ਸਾਲ ਦੇ ਲੜਕੇ ਨੂੰ ਵੀ ਮਾਰ ਦਿੱਤਾ ਹੈ। ਇਹ ਹਾਦਸਾ ਉਸ ਦੀਆਂ ਅੱਖਾਂ ਸਾਮ੍ਹਣੇ ਜਦ ਵੀ ਆਉਂਦਾ ਹੈ ਮਨ ਤੇ ਭਾਰ ਪੈਂਦਾ ਹੈ ਤਾਂ ਉਸ ਦੀ ਆਤਮਾ ਬਦਲੇ ਲਈ ਤੜਪ ਉਠਦੀ ਹੈ। ਇਤਨਾ ਕਹਿੰਦੇ ਸਾਰ ਉਹ ਬੇਹੋਸ ਹੋ ਗਿਆ। ਮਹਾਰਾਜ ਜੀ ਘੋੜੇ ਤੋਂ ਉਤਰੇ, ਉਸਦੇ ਮੂੰਹ ਵਿਚ ਜਲ ਪਾਇਆ ਅਤੇ ਜਦ ਉਸ ਨੂੰ ਹੋਸ ਆਈ ਤੇ ਉਸ ਚਰਨ ਪਕੜ ਲਏ ਅਤੇ ਕਹਿਣ ਲੱਗਾ ਬਖਸ਼ਸ਼ ਕਰੋ।

ਗੁਰੂ ਮਹਾਰਾਜ ਨੇ ਪੁਛਿਆ ਤੈਨੂੰ ਹੁਣ ਕੀ ਚਾਹੀਦਾ ਹੈ। ਉਸ ਕਿਹਾ ਬਦਲਾ ਖੂਨ ਦੇ ਵੱਟੇ ਖੂਨ। ਫਿਰ ਢਾਹਾਂ ਮਾਰ ਰੋਣ ਲੱਗ ਪਿਆ। ਗੁਰੂ ਪਾਤਸ਼ਾਹ ਨੇ ਫ਼ਰਮਾਇਆ ਕਿ ਇਸ ਵਿਚ ਕੋਈ ਸ਼ਕ ਨਹੀਂ ਕਿ ਤੈਨੂੰ ਬਹੁਤ ਦੁੱਖ ਹੈ ਪਰ ਜਿਉਂ ਜਿਉਂ ਬਦਲੇ ਦਾ ਧਿਆਨ ਕਰੇਂਗਾ ਹੋਰ ਦੁਖੀ ਹੋਵੇਂਗਾ। ਵਾਹਿਗੁਰੂ ਹੀ ਕੇਵਲ ਜਿੰਦ ਲੈ ਦੇ ਸਕਦਾ ਹੈ। ਜੋ ਉਪਜਿਆ ਹੈ ਉਸ ਨੇ ਬਿਨਸਨਾ ਹੈ। ਇਹ ਸੱਭ ਬਹਾਨੇ ਹੀ ਹਨ ਜਿਸ ਨੇ ਜੀਵਨ ਦਿੱਤਾ ਹੈ ਉਸੇ ਨੇ ਹੀ ਲਿਆ ਹੈ। ਅਸੀਂ ਅਗਿਆਨਤਾ ਵਿਚ ਕਹੀ ਜਾਂਦੇ ਹਾ। ਇਹ ਆਪਣਾ ਕਹਿਣ ਕਾਰਨ ਹੀ ਦੁੱਖੀ ਹੁੰਦੇ ਹਾਂ। ਮਾਲਕ ਹੀ ਮੁਨਸਫ ਹੈ ਅਤੇ ਇਨਸਾਫ ਉਸ ਦੇ ਹੱਥ ਹੈ। ਜਦ ਅਸੀਂ ਉਸ ਦੇ ਕਾਰਜਾਂ ਵਿਚ ਦੱਖਲ ਦੇਣ ਦੀ ਕੋਸ਼ਿਸ਼ ਕਰਦੇ ਹਾਂ, ਮਾੜੇ ਚੰਗੇ ਕਰਮ ਉਪਜਦੇ ਹਨ। ਨਫਰਤ ਉਸਦਾ ਕੁਝ ਨਹੀਂ ਵਿਗਾੜਦੀ, ਜਿਸ ਨਾਲ ਕੀਤੀ ਜਾ ਰਹੀ ਹੈ, ਸਗੋਂ ਆਪਣਾ ਹੀ ਅੰਦਰਲਾ ਸਾੜਦੀ ਹੈ। ਸਾੜਾ ਸ਼ੈਤਾਨੀ ਕਰਮ ਹੈ ਅਤੇ ਖਿਮਾ ਖੁਦਾਈ। ਖਿਮਾਂ ਹੀ ਮਨੁਖ ਨਾਲ ਰਿਸ਼ਤਾ ਪਾਉਣ ਦਾ ਰਾਹ ਹੈ ਅਤੇ ਫਿਰ ਵਾਹਿਗੁਰੂ ਤਕ ਰਸਾਈ ਲੈਣ ਦਾ। ਗੁਰੂ ਗਰੰਥ ਸਾਹਿਬ ਦਾ ਫਰਮਾਨ ਹੈ। "ਨਿਵਣ ਸੁ ਅਖਰ ਖਵਣ ਗੁਣ।" ਸਾੜੇ ਤੋਂ ਉਪਜਿਆ ਕਰੋਧ ਬੁੱਧੀ ਨੂੰ ਹੀ ਵਲ੍ਹੇਟ ਖਲੋਂਦਾ ਹੈ। "ਕਾਮ ਕਰੋਧ ਕਾਇਆ ਕੋ ਗਾਲੈ।" ਜੋ ਚਲਾ ਗਿਆ ਉਸ ਨੇ ਮੁੜ ਨਹੀਂ ਆਉਣਾ। ਸੋ ਭਾਣਾ ਮਨਣਾ ਹੀ ਠੀਕ ਸੁਖ ਦਾ ਰਾਹ ਹੈ। ਇਹ ਬਚਨ ਜਦ ਕਾਤਲ ਤਕ ਪੁਜੇ ਉਸ ਪਛਤਾਵਾ ਕੀਤਾ। ਪਹਿਲਾ ਉਹ ਭੈ ਵਿਚ ਰਹਿਆ ਸੀ ਕਿ ਮਤਾਂ ਉਹ ਸਿੱਖ ਉਸ ਨੂੰ ਮਾਰ ਹੀ ਨਾ ਦੇਵੇ। ਨੀਂਦ ਵੀ ਹਰਾਮ ਹੋ ਗਈ ਸੀ। ਇਕ ਦਿਨ ਸੁਪਨੇ ਵਿਚ ਉਸ ਕਾਤਲ ਨੇ ਹੀ ਡਿਠਾ ਕਿ ਉਸ ਦਾ ਲੜਕਾ ਕੋਈ ਝੋਲੀ ਵਿਚੋਂ ਖੋਹ ਕੇ ਲੈ ਜਾ ਰਿਹਾ ਹੈ। ਉਸ ਨੇ ਜਦ ਲੜਕੇ ਦੇ ਚੁਕਣ ਵਾਲੇ ਨੂੰ ਪਕੜਨਾ ਚਾਹਿਆ ਤਾਂ ਉਸ ਦੀ ਜਾਗ ਖੁਲ੍ਹ ਗਈ ਤੇ ਜ਼ਮੀਨ ਤੇ ਢਹਿ ਪਿਆ। ਉਸ ਨੂੰ ਐਸਾ ਮਹਿਸੂਸ ਹੋਇਆ ਕਿ ਉਸ ਦਾ ਆਪਣਾ ਬੱਚਾ ਹੀ ਕਤਲ ਹੋਇਆ ਹੈ। ਉਸ ਨੇ ਸਿੱਖ ਕੋਲੋਂ ਖਿਮਾਂ ਮੰਗੀ ਅਤੇ ਪਛਤਾਵਾ ਕੀਤਾ। ਸਿੱਖ ਵਿਚੋਂ ਵੀ ਬਦਲੇ ਦੀ ਭਾਵਨਾ ਨਿਕਲੀ। ਗੁਰ ਮੇਹਰ ਸਦਕਾ ਸਿੱਖ ਦੇ ਘਰ ਵੀ ਬੱਚੇ ਨੇ ਜਨਮ ਲਿਆ।

ਪੰਦਨਾਮਾ :

ਸਲੋਕਾਂ ਬਾਰੇ ਮੇਰਾ ਵਿਚਾਰ ਹੈ ਕਿ ਇਹ ਪੰਦਨਾਮਾ ਹੈ ਜੋ ਗੁਰੂ ਤੇਗ ਬਹਾਦਰ ਜੀ ਨੇ ਆਪਣੇ ਬੱਚੇ ਗੁਰੂ ਗੋਬਿੰਦ ਸਿੰਘ ਜੀ ਦੇ ਨਾਂ ਤੇ ਇਕ ਤਰ੍ਹਾਂ ਸਮੁਚੇ ਪੰਥ ਦੇ ਨਾਂ ਲਿਖਿਆ।

ਸੰਸਾਰੀ ਸਾਹਾਂ ਵਿਚ ਇਹ ਰਵਾਜ ਸੀ ਕਿ ਜਦ ਉਹ ਸੰਸਾਰ ਤੋਂ ਜਾਂਦੇ ਸਨ ਤਾਂ ਆਪਣ ਬੇਟਿਆਂ ਦੇ ਨਾਂ ਪੰਦਨਾਮਾ ਲਿਖ ਜਾਂਦੇ ਸਨ। ਜਾਦੂਨਾਥ ਸਰਕਾਰ ਦਾ ਖਿਆਲ ਹੈ ਕਿ ਔਰੰਗਜ਼ੇਬ ਦਾ ਇਕ 'ਪੰਦਨਾਮਾ' ਉਸ ਦੀ ਮੌਤ ਪਿਛੋਂ ਉਸ ਦੀ ਮਰਨ ਸੇਜਾ ਦੇ ਹੇਠੋਂ ਨਿਕਲਿਆ। ਉਸ ਦੀ ਹੱਥ ਲਿਖਤ ਇੰਡੀਆ ਆਫਿਜ਼ ਲਾਇਬ੍ਰੇਰੀ ਵਿਚ ਪਈ ਹੈ। ਉਸ ਪੰਦਨਾਮੇ ਦੇ ਸ਼ਬਦ ਸਨ 'ਬੇਸਹਾਰਾ ਆਇਆ, ਬੇਸਹਾਰਾ ਜਾ ਰਹਿਆ ਹਾਂ।' ਜਾਦੂਨਾਥ ਸਰਕਾਰ ਨੇ ਹੀ 'ਅਹਿਕਾਮੇਂ ਆਲਮਗੀਰੀ' ਦੇ ਆਧਾਰ ਤੇ ਇਕ ਹੋਰ ਪੰਦਨਾਮੇ ਦਾ ਜ਼ਿਕਰ ਕੀਤਾ ਹੈ ਜਿਸ ਵਿਚ ਔਰੰਗਜ਼ੇਬ ਨੇ ਲਿਖਿਆ:

> 'ਮੇਰੇ ਹੱਥੀਂ ਸੀਤੀਆਂ ਹੋਈਆਂ ਟੋਪੀਆਂ ਦੀ ਆਮਦਨ ਤੋਂ ਬਚੇ ਹੋਏ ਚਾਰ ਰੁਪੈ ਦੋ ਆਨੇ ਮਹਾਲਦਾਰ ਅੱਲਾ ਬੇਗ ਕੋਲ ਪਏ ਹਨ। ਉਸ ਕੋਲੋਂ ਲੈ ਕੇ ਮੇਰਾ ਕਫ਼ਨ ਬਣਾਉਣਾ। ਕੁਰਾਨ ਪਾਕ ਦੀਆਂ ਨਕਲਾਂ ਰਾਹੀਂ ਕਮਾਏ ਗਏ ਤਿੰਨ ਸੌ ਪੰਜ ਰੁਪਏ ਮੇਰੇ ਬਟੂਏ ਵਿਚ ਹਨ, ਉਹ ਗਰੀਬਾਂ ਵਿਚ ਵੰਡ ਦੇਣੇ। ਇਸ ਵਿਚੋਂ ਕੋਈ ਰਕਮ ਮੇਰੇ ਕਫ਼ਨ ਦਫ਼ਨ ਤੇ ਖਰਚ ਨ ਕਰਨੀ।
>
> ਬੁਢਾਪਾ ਆ ਗਿਆ ਹੈ। ਨਿਰਬਲ ਹੋ ਗਿਆ ਹਾਂ। ਹਰ ਅੰਗ ਨਿਸਲ ਹੋ ਗਿਆ ਹੈ। ਇਕੇਲਾ ਹੀ ਆਇਆਂ ਸਾਂ, ਹੁਣ ਇਕੇਲਾ ਹੀ ਜਾ ਰਹਿਆ ਹਾਂ। ਮੈਂ ਨਹੀਂ ਜਾਣਦਾ ਕਿ ਮੈਂ ਕੌਣ ਹਾਂ ਅਤੇ ਹੁਣ ਤੀਕ ਕੀ ਕਰਦਾ ਰਹਿਆ ਹਾਂ। ਜੋ ਸਮਾਂ ਮੈਂ ਨਮਾਜ਼ ਵਿਚ ਅਤੇ ਦੁਆ ਵਿਚ ਗੁਜ਼ਾਰਿਆ, ਉਸ ਤੋਂ ਇਲਾਵਾ ਸੱਭ ਵਿਅਰਥ ਗਿਆ। ਨੀਂਹ ਮੈਂ ਸਾਮਰਾਜ ਦਾ ਸਚਾ ਸੁਚਾ ਪ੍ਰਬੰਧ ਕਰ ਸਕਿਆ ਤੇ ਨਾਂਹ ਪਰਜਾ ਦਾ ਪਾਲਕ ਬਣਿਆ। ਇਹ ਬਹੁਮੁਲਾ ਜੀਵਨ ਵਿਅਰਥ ਹੀ ਬੀਤ ਗਿਆ। ਮੇਰਾ ਖੁਦਾ ਹਰ ਸਮੇਂ ਮੇਰੇ ਪਾਸ ਸੀ ਪਰ ਮੇਰੀਆਂ ਅੰਨ੍ਹੀਆਂ ਅੱਖਾਂ ਉਸ ਦਾ ਜਲਵਾ ਨਾ ਕਰ ਸਕੀਆਂ। ਜਿਸਮ ਨਿਢਾਲ ਹੋ ਗਿਆ ਹੈ ਅਤੇ ਹੁਣ ਖਲੜੀ ਹੀ ਰਹਿ ਗਈ ਹੈ। ਮੈਂ ਆਪਣੇ ਨਾਲ ਕੁਝ ਵੀ ਨਹੀਂ ਲਿਆਇਆ ਸੀ, ਅਤੇ ਹੁਣ ਆਪਣੇ ਪਾਪਾਂ ਦਾ ਭਾਰ ਮੈਂ ਆਪਣੇ ਨਾਲ ਲੈ ਜਾ ਰਿਹਾ ਹਾਂ। ਮੈਨੂੰ ਪਤਾ ਨਹੀਂ ਕਿ ਮੈਨੂੰ ਕੀ ਦੰਡ ਮਿਲਣ ਵਾਲਾ ਹੈ। ਭਾਵੇਂ ਖੁਦਾ ਦੇ ਫਜ਼ਲ ਤੇ ਰਹਮ ਦੀ ਪੂਰੀ ਪੂਰੀ ਆਸ ਹੈ ਫਿਰ ਵੀ ਆਪਣੇ ਕੀਤੇ ਹੋਏ ਕਰਮਾਂ ਦੇ ਕਾਰਨ ਹੀ ਇਹ ਚਿੰਤਾ ਮੈਨੂੰ ਛੱਡ ਨਹੀਂ ਰਹੀ। ਜਦ ਮੈਂ ਹੀ ਆਪ ਤੋਂ ਜੁਦਾ ਹੋ ਰਹਿਆ ਤਾਂ ਦੂਜਾ ਹੋਰ ਕੌਣ ਮੇਰੇ ਨਾਲ ਰਵ੍ਹੇਗਾ।
>
> ਕੈਸਾ ਹੈ.ਤੂਫਾਨ, ਜਿਸ ਵਿਚ ਮੈਂ ਇਕ ਅਣਜਾਨ ਆਪਣੀ ਬੇੜੀ ਠੇਲ੍ਹ ਰਹਿਆ ਹਾਂ। ਜਿਵੇਂ ਦਿਸਦਾ ਪਿਆ ਹੈ। ਬੇਗਮ ਦੁੱਖ ਦੇ ਮਾਰੇ ਮੂਕ ਹੋ ਗਈ ਹੈ ਪਰ ਖੁੱਦਾ ਸਭ ਦੇ ਹਿਰਦਿਆਂ ਦਾ ਮਾਲਕ ਹੈ। ਅੱਖਾਂ ਬੰਦ ਹੋਣ ਤੇ ਨਿਰਾਸ਼ਾ ਤੋਂ ਸਿਵਾ ਕੁਝ ਵੀ ਹੱਥ ਨਹੀਂ ਲਗਦਾ। ਵਿਦਾ, ਵਿਦਾ, ਅਲਵਿਦਾ।"

ਇਹ ਉਸ ਸ਼ਹਿਨਸ਼ਾਹ ਦਾ ਪੰਦਨਾਮਾ ਹੈ ਜਿਸ ਕਾਬਲ ਕੰਧਾਰ ਤੋਂ ਲੈ ਕੇ ਆਸਾਮ ਤਕ ਨਿਵਾ ਦਿਤੇ। ਰਾਜਪੂਤ ਜਿਸ ਦੇ ਅਧੀਨ ਸਨ। ਬੀਜਾਪੁਰ ਤੇ ਗੋਲਕੰਡਾ ਨੇ ਈਨ ਮੰਨ ਲਈ ਸੀ। ਸ਼ਿਵਾ ਜੀ ਦਾ ਪੁਤਰ ਉਸ ਦਾ ਦਰਬਾਰੀ ਸੀ। ਇਧਰ ਇਹ **ਪੰਦਨਾਮਾ** ਸਚੇ ਪਾਤਸ਼ਾਹ ਗੁਰੂ ਤੇਗ ਬਹਾਦਰ ਜੀ ਦਾ ਹੈ। ਜਿਸ ਦਾ ਹਰ ਵਾਕ, ਹਰ ਸ਼ਬਦ ਨਿਰਾਸ਼ਾ ਤੋਂ ਉਠਾ ਕੇ ਚੜ੍ਹਦੀ ਕਲਾ ਦਾ ਉਪਦੇਸ਼ ਦੇਂਦਾ ਹੈ। ਉਨ੍ਹਾਂ ਸਾਹਮਣੇ ਜੱਲਾਦ ਦੀ ਤਲਵਾਰ ਲਟਕ ਰਹੀ ਹੈ। ਸਾਥੀ ਪਿਆਰੇ ਸ਼ਹੀਦ ਕੀਤੇ ਜਾ ਚੁਕੇ ਹਨ। ਬੇਟੇ ਦੀ ਆਯੂ ਕੇਵਲ 9 ਸਾਲ ਹੈ ਪਰ ਉਹ

ਲਿਖ ਰਹੇ ਹਨ 'ਨਾਮ ਰਹਿਓ, ਸਾਧੂ ਰਹਿਓ, ਰਹਿਓ ਗੁਰ ਗੋਬਿੰਦ'। ਸਮਝਾ ਰਹੇ ਹਨ ਦੁਖੀ ਉਹ ਹੀ ਹੈ ਜਿਸ ਨੇ ਵਾਹਿਗੁਰੂ ਦਾ ਜਸੁ ਨਹੀਂ ਗਾਇਆ। ਉਸ ਦਾ ਜਨਮ ਅਕਾਰਥ ਜਾਣੋ ਜਿਸ ਨੇ ਉਸ ਦੀ ਯਾਦ ਭੁਲਾ ਦਿਤੀ ਅਤੇ ਵਿਸ਼ਿਆਂ ਵਿਚ ਖੱਚਤ ਹੋ ਗਿਆ। ਜੋ ਦੁਨਿਆਵੀ ਖ਼ਾਹਿਸ਼ਾਂ ਤੋਂ ਰਤਾ ਵੀ ਉੱਚਾ ਨਹੀਂ ਉਠਿਆ, ਉਸੇ ਨੂੰ ਮੌਤ ਦਾ ਡਰ ਰਹਿੰਦਾ ਹੈ। ਜਵਾਨੀ ਇਵੇਂ ਗਵਾ ਦਿਤੀ, ਬੁਢਾਪਾ ਵੀ ਚਲਾ ਜਾਏਗਾ, ਸੋ ਨਾਮ ਜੱਪ।

ਇਹ ਗੱਲ ਸਤ ਕਰ ਜਾਣ, ਜਿਨ੍ਹਾਂ ਧਨ, ਅਤੇ ਜਾਇਦਾਦ ਨੂੰ ਆਪਣਾ ਜਾਣਿਆਂ। ਉਨ੍ਹਾਂ ਹੱਥ ਸਵਾਏ ਠੋਕਰਾਂ ਦੇ ਕੁਝ ਵੀ ਨਹੀਂ ਆਇਆ। ਜੀਵ ਇਹ ਕਿਉਂ ਭੁਲ ਜਾਂਦਾ ਹੈ ਕਿ ਇਹ ਸੁਖ ਸੰਪਦਾ ਉਸੇ ਨੇ ਦਿਤੀਆਂ ਹਨ। ਸੱਭ ਸੁੱਖ ਦਾਤਾ ਰਾਮ ਹੈ। ਹੋਰ ਕੋਈ ਨਹੀਂ। ਉਸ ਦੇ ਸਿਮਰਨ ਨਾਲ ਕਾਮਯਾਬੀ ਮਿਲਦੀ ਹੈ, ਉਸ ਨੂੰ ਛੱਡ ਹੋਰ ਕਿਸੇ ਨੂੰ ਯਾਦ ਕਰਨਾ ਠੀਕ ਨਹੀਂ। ਅਕਲ ਦਾ ਮਾਨ ਵੀ ਕੂੜਾ ਹੈ। ਅਸਲ ਸੁਝਵਾਨ ਉਸੇ ਨੂੰ ਹੀ ਆਖਣਾ ਚਾਹੀਦਾ ਹੈ, ਜਿਸ ਦੇ ਨੇੜੇ ਲੋਭ ਮੋਹ ਅਭਿਮਾਨ ਨਹੀਂ ਆਂਦੇ, ਨਿੰਦਿਆ, ਉਸਤਤਿ, ਕੰਚਨ, ਲੋਹ ਨੂੰ ਸਮਾਨ ਜਾਣਦਾ ਹੈ ਅਤੇ ਸੱਭ ਤੋਂ ਉਤੇ ਨਾ ਕਿਸੇ ਨੂੰ ਡਰਾਂਦਾ ਹੈ ਅਤੇ ਨਾ ਕਿਸੇ ਤੋਂ ਡਰਦਾ ਹੈ।

ਇਹ ਸੂਝ ਉਸ ਦੀ ਬਖਸ਼ਸ਼ ਨਾਲ ਪ੍ਰਾਪਤ ਹੁੰਦੀ ਹੈ ਪਰ ਜੋ ਦਿਸਦੇ ਜਗਤ ਤੋਂ ਉਪ੍ਰਾਮ ਹੋ ਜਾਏ ਉਸ ਦੇ ਭਾਗ ਜਾਗ ਪੈਂਦੇ ਹਨ। ਪਹਿਲੀ ਉਪ੍ਰਾਮਤਾ ਹਉਮੈ ਨੂੰ ਛੱਡਣਾ ਹੈ। ਹਉਮੈ ਛਡਦੇ ਸਾਰ ਰਾਮ ਨਾਲ ਜਾਣ ਪਛਾਣ ਹੋ ਕੇ ਡਰ ਨਸ ਜਾਂਦਾ ਹੈ, ਘਬਰਾਹਟ ਚਲੀ ਜਾਂਦੀ ਹੈ, ਜੀਭਾ ਵਾਹਿਗੁਰੂ ਦੇ ਗੁਣ ਗਾਉਣੇ ਸ਼ੁਰੂ ਕਰ ਦਿੰਦੀ ਹੈ। ਕੰਨ ਹਰਿਨਾਮ ਸੁਣਨਾ ਲੋਚਦੇ ਹਨ। ਮਮਤਾ ਨਸ ਜਾਂਦੀ ਹੈ ਅਤੇ ਉਹ ਮਨੁਖ ਜਗ ਨੂੰ ਸੁਪਨੇ ਨਿਆਈ ਜਾਣਦਾ ਹੈ। ਇਹ ਡੋਲਦਾ ਹੈ ਮਾਇਆ ਕਾਰਨ। ਕੋਟਨ ਵਿਚੋਂ ਕੋਈ ਹੀ ਹੈ ਜਿਸ ਦਾ ਚਿਤ ਨਾਰਾਇਣ ਸੇਤੀ ਭਿਜਿਆ ਹੈ। ਜਗ ਰਚਨਾ ਪਾਣੀ ਦੇ ਬੁਲਬਲੇ ਵਾਂਙ ਹੈ, ਫਿਰ ਇਸ ਦਾ ਮਾਨ ਕਾਹਦਾ। ਸੁੱਖ ਦਾ ਰਾਹ ਇਕ ਹੈ ਕਿ ਵਾਹਿਗੁਰੂ ਦੀ ਸ਼ਰਨ ਰਹਿਆ ਜਾਏ। ਮਨੁਖਾ ਦੇਹੀ ਨੂੰ ਹੋਰਨਾਂ ਦਰਾਂ ਤੇ ਭਟਕਣਾ ਨਹੀਂ ਚਾਹੀਦਾ। ਮਨਮੁਖ ਹੀ ਬੰਦੇ ਦਾ ਬੰਦਾ ਬਣਦਾ ਹੈ। ਮਨੁਖ ਅਧੀਨਗੀ ਮਾਇਆ ਕਾਰਨ ਹੀ ਕਰਦਾ ਹੈ। ਵਾਹਿਗੁਰੂ ਕੋਈ ਦੂਰ ਨਹੀਂ।. ਉਸ ਸੱਜਣ ਨੂੰ ਰਾਮ ਦਾ ਹੀ ਰੂਪ ਜਾਣੋ ਜਿਸ ਨੂੰ ਉਸ ਦੀ ਯਾਦ ਰਹਿੰਦੀ ਹੈ। ਜੀਵਨ ਉਸ ਦੀ ਯਾਦ ਬਗੈਰ ਕਿਸੇ ਕੰਮ ਦਾ ਨਹੀਂ। ਪਤਾ ਨਹੀਂ ਮਨੁਖ ਕਿਉਂ ਭੁੱਲ ਜਾਂਦਾ ਹੈ ਕਿ ਸੁੱਖ ਵਿਚ ਸੰਗੀ ਸਾਥੀ ਬਹੁਤ ਹੋ ਜਾਂਦੇ ਹਨ ਪਰ ਦੁੱਖ ਪਿਆ ਪਰੇਡੇ। ਕੇਵਲ ਰਾਮ ਦਾ ਨਾਮ ਹੀ ਅੰਤ ਤੱਕ ਤੋੜ ਨਿਭਦਾ ਹੈ। ਮੌਤ ਦਾ ਡਰ ਵੀ ਤਾਂ ਹੀ ਆਂਦਾ ਹੈ ਕਿ ਵਾਹਿਗੁਰੂ ਦੀ ਸ਼ਰਨ ਨਹੀਂ ਲਈ। ਮਨ ਦਾ ਮਾਨ ਨਾ ਮਿਟਨ ਦਾ ਕਾਰਨ ਕੇਵਲ ਦੁਰਮਤਿ ਹੈ। ਦੁਰਮਿਤ ਵਿਚ ਹੀ ਫਸ, ਬਾਲ, ਜਵਾਨੀ ਅਤੇ ਬਿਰਧ ਤਿੰਨੇ ਹੀ ਸਮੇਂ ਵਿਅਰਥ ਚਲੇ ਜਾਂਦੇ ਹਨ। ਸਮੇਂ ਸਿਰ ਕਾਰਜ ਨਾ ਕਰਨ ਦਾ ਸਿੱਟਾ ਇਹ ਨਿਕਲਦਾ ਹੈ ਕਿ ਮਨੁਖ ਰੋਂਦਾ ਕੁਰਲਾਂਦਾ ਹੈ ਅਤੇ ਹੱਥ ਕੁਝ ਨਹੀਂ ਆਉਂਦਾ। ਮਨ ਵਾਹਿਗੁਰੂ ਵਲ ਕਿਵੇਂ ਲਗੇ ਇਹ ਤਾਂ ਭਿਤੀ-ਚਿਤ ਵਾਂਙ ਵਿਸ਼ਿਆਂ ਵਿਚ ਫਸਿਆ ਹੈ। ਮਨੁੱਖ ਇਹ ਵੀ ਕਿਉਂ ਭੁਲ ਜਾਂਦਾ ਹੈ ਕਿ ਉਸ ਦੀ ਮਰਜ਼ੀ ਨਹੀਂ ਚਲਣੀ। ਕਿਸੇ ਨੂੰ ਫਸਾਉਣ ਵਾਲਾ ਆਪ ਹੀ ਫ਼ਾਹੀ ਫਸ ਜਾਂਦਾ ਹੈ।

ਅਸਲ ਗੱਲ ਹੈ ਕਿ ਦੁੱਖ ਲਈ ਸਦਾ ਤਿਆਰ ਰਿਹਾ ਜਾਏ ਅਤੇ ਵਾਹਿਗੁਰੂ ਜੋ ਕਰੇ ਉਸ ਨੂੰ ਹੱਸ ਕੇ ਝਲਣਾ ਚਾਹੀਦਾ ਹੈ। ਇਹ ਦੁਨੀਆਂ ਦੇ ਲੋਕ ਸੱਭ ਉਸ ਦੇ ਦਰ ਦੇ ਮੰਗਤੇ ਹਨ, ਫਿਰ ਉਨ੍ਹਾਂ ਕੋਲੋਂ ਕੀ ਮੰਗਣਾ ਹੋਇਆ। ਸਭ ਕਾਰਜ ਸਵਾਰਨ ਵਾਲਾ ਵਾਹਿਗੁਰੂ ਹੈ। ਝੂਠਾ ਮਾਨ, ਦੇਹੀ ਅਭਿਮਾਨ ਕਿਸੇ ਕਾਜ ਨਹੀਂ। ਜਗ ਉਸੇ ਜਿਤਿਆ, ਮਾਨ ਉਸੇ ਪਾਇਆ, ਜਿਸ ਅਭਿਮਾਨ ਮਾਰਿਆ ਤੇ ਜਸ ਗਾਇਆ। ਉਸ ਨੂੰ ਪਸ਼ੂ ਹੀ ਜਾਣੋ ਜਿਸ ਪ੍ਰਭੂ ਦਾ ਜਸ ਨਹੀਂ ਗਾਇਆ। ਜਸ ਵੀ ਉਹ ਹੀ ਸਫ਼ਲ ਹੈ ਜੋ ਇਕ-ਮਨ ਇਕ-ਚਿਤ ਕੀਤਾ ਜਾਵੇ। ਜੇ ਠੁਡੇ ਵੀ ਪੈਣ ਤਾਂ ਵੀ

ਉਸ ਦਾ ਦਰ ਨਹੀਂ ਛਡਣਾ ਚਾਹੀਦਾ। ਸਭ ਕੁਝ ਗਵਾ ਕੇ ਵੀ ਕਈ ਹੋਸ਼ ਵਿਚ ਨਹੀਂ ਆਉਂਦੇ। ਕੋਈ ਕਿਸੇ ਦਾ ਨਹੀਂ ਬਣਦਾ। ਇਹ ਜਗਤ ਰੇਤ ਦੀ ਦੀਵਾਰ ਹੈ ਜੋ ਟਿਕੀ ਨਹੀਂ ਰਹਿ ਸਕਦੀ । ਰਾਮ ਤੇ ਰਾਵਨ ਦਾ ਬਹੁਤ ਵੱਡਾ ਪਸਾਰਾ ਸੀ, ਉਹ ਵੀ ਨਹੀਂ ਰਹੇ।

ਚਿੰਤਾ ਤਾਂ ਬਿਲਕੁਲ ਨਹੀਂ ਕਰਨੀ ਚਾਹੀਦੀ । ਇਹ ਤਾਂ ਕਰੀਏ ਜੇ ਕੋਈ ਅਨਹੋਣੀ ਹੋਵੇ। ਸੱਭ ਕੁਝ ਉਸ ਦੇ ਹੁਕਮ ਵਿਚ ਹੁੰਦਾ ਹੈ । ਜੋ ਉਪਜਿਆ ਹੈ ਉਸ ਬਿਨਸਨਾ ਹੈ।

ਇਹ ਦੋਹਰਾ ਲਿਖਕੇ ਸਮਝਾਂਦੇ ਹਨ ਕਿ ਇਹ ਸਭ ਨਾ ਸਮਝਣ ਤੇ ਜਾਣਨ ਕਰਕੇ ਬਲ ਛੁਟਕ ਗਿਆ ਹੈ, ਬਲ ਛੁਟਕਣ ਨਾਲ ਬੰਧਨ ਪੈ ਗਏ। ਕੋਈ ਉਪਾ ਵੀ ਨਹੀਂ ਸੁਝਦਾ। ਇਕ ਉਪਾ ਹੈ ਕਿ ਗੱਜ (ਹਾਥੀ) ਵਾਂਙ ਉਸ ਨੂੰ ਪੁਕਾਰਿਆ ਜਾਏ ਤੇ ਉਹ ਤੰਦੂਏ ਦੇ ਪੰਜੇ ਤੋਂ ਹਿੰਦ ਨੂੰ ਛੁਡਾਏ। 'ਗੱਜ ਜਿਉਂ ਹੋਹੁ ਸਹਾਇ' ਦੀ ਪੁਕਾਰ ਦੇ ਸੰਕੇਤ ਤੋਂ ਹੀ ਅਗਲੇ ਸਲੋਕ ਵਿਚ ਹੱਲਾ-ਸ਼ੇਰੀ ਦੇਂਦੇ ਹਨ ਕਿ ਜਦ ਪੁਕਾਰ ਸੁਣੀ ਜਾਏ, ਬਾਂਹ ਉਹ ਪਕੜ ਲਏ ਤਾਂ ਬਲ ਆਪੇ ਹੀ ਆ ਜਾਂਦਾ ਹੈ। ਬੰਧਨ ਛੁੱਟ ਜਾਂਦੇ ਹਨ। ਉਪਾ ਵੀ ਸੁਝਣ ਲੱਗ ਜਾਂਦੇ ਹਨ। ਕਿਤਨਾ ਸੱਚ ਹੈ, ਜਦ ਬ੍ਰਾਹਮਣਾਂ ਪੁਕਾਰ ਕੀਤੀ, ਆਪ ਜੀ ਨੇ ਬਾਂਹ ਪਕੜੀ ਅਤੇ ਉਪਾ ਵੀ ਕੌਮ ਨੂੰ ਸੁਝਣ ਲਗ ਪਏ। ਤੰਦੂਆ ਜ਼ਾਲਮ ਔਰੰਗਜ਼ੇਬ ਨੱਸ ਹੀ ਗਿਆ।

ਇਹ ਦੋਵੇਂ ਦੋਹਰਾ ਤੇ ਸਲੋਕ ਗੁਰੂ ਤੇਗ ਬਹਾਦਰ ਜੀ ਦੇ ਹੀ ਹਨ। ਇਹ ਕੋਈ ਗੁਰੂ ਗੋਬਿੰਦ ਸਿੰਘ ਜੀ ਨਾਲ ਕੀਤਾ ਸਵਾਲ ਜਵਾਬ ਨਹੀਂ। ਮੁਢਲਾ ਸਿਰਲੇਖ 'ਸਲੋਕ ਵਾਰਾਂ ਤੋਂ ਵਧੀਕ' ਸਾਨੂੰ ਧਿਆਨ ਵਿੱਚ ਰੱਖਣਾ ਚਾਹੀਦਾ ਹੈ। ਇਸ ਸਿਰਲੇਖ ਹੇਠਾਂ ਹੀ ਗੁਰੂ ਨਾਨਕ, ਗੁਰੂ ਅਮਰ ਦਾਸ ਜੀ, ਗੁਰੂ ਰਾਮ ਦਾਸ ਜੀ, ਗੁਰੂ ਅਰਜਨ ਦੇਵ ਜੀ ਅਤੇ ਗੁਰੂ ਤੇਗ ਬਹਾਦਰ ਜੀ ਦੇ ਸਲੋਕ ਦਰਜ ਹਨ। ਇਨ੍ਹਾਂ ਪਿਛੋਂ ਮੁੰਦਾਵਣੀ ਮਹਲਾ ਪੰਜਵਾਂ ਅਤੇ ਸਲੋਕ ਮਹਲਾ ਪੰਜਵਾਂ ਹੈ। ਗੁਰੂ ਪਾਤਸ਼ਾਹ ਨੇ ਇਤਨੀ ਸੰਭਾਲ ਵਰਤੀ ਸੀ ਜੋ ਕਿਧਰੇ ਛੇ ਸ਼ਬਦਾਂ ਦੇ ਸਲੋਕ 'ਲਾਹੌਰ ਸ਼ਹਰ ਜ਼ਹਰ ਕਹਰ ਸਵਾ ਪਹਰ' ਪਿਛੋਂ ਛੇ ਹੀ ਸ਼ਬਦਾਂ ਦਾ ਸਲੋਕ 'ਲਾਹੌਰ ਸ਼ਹਰ ਅੰਮ੍ਰਿਤਸਰ ਸਿਫਤੀ ਦਾ ਘਰੁ' ਆਇਆ ਤਾਂ ਪਹਿਲਾ ਮਹਲਾ ੩ ਪਾਇਆ। ਪਹਿਲਾਂ ੨੭ ਨੰਬਰ ਦਾ ਸਲੋਕ ਗੁਰੂ ਨਾਨਕ ਜੀ ਦਾ ਹੈ ਅਤੇ ਅਗਲਾ ਸਲੋਕ ਨੰਬਰ ੨੮ ਗੁਰੂ ਅਮਰਦਾਸ ਜੀ ਦਾ ਹੈ। ਇਹ ਨਹੀਂ ਹੋ ਸਕਦਾ ਕਿ ਹੁਣ ਸਾਡੇ ਤੇ ਰਹਿਣ ਦੇਂਦੇ। ਜੇ ਸਲੋਕ ਪਚਵਾਂ ਗੁਰੂ ਗੋਬਿੰਦ ਸਿੰਘ ਜੀ ਦਾ ਹੁੰਦਾ ਤਾਂ ਸੰਕੇਤ ਜ਼ਰੂਰ ਮਹਲਾ ੧੦ ਦਾ ਦਿਤਾ ਹੁੰਦਾ। ਇਹ ਕਹਣਾ ਕਿ ਕੁਝ ਬੀੜਾਂ ਤੇ ਮਹਲਾ ੧੦ ਲਿਖਿਆ ਹੈ, ਵਾਧੂ ਹੈ। ਪਿਛੋਂ ਸਾਖੀ ਪੜ੍ਹਨ ਵਾਲਿਆਂ ਨੇ ਬੀੜ ਦੀ ਗਵਾਹੀ ਵੀ ਨਾਲ ਮਿਲਾਉਣ ਦੀ ਕੋਸ਼ਿਸ਼ ਕੀਤੀ ਪਰ ਉਹ ਨ ਚਲ ਸਕੀ।

ਫਿਰ ਅਸਾਂ ਸਾਰੇ ਸਲੋਕਾਂ ਅਤੇ ਉਨ੍ਹਾਂ ਦੀ ਬਾਣੀ ਵਿਚ ਦੇਖਿਆ ਹੈ ਕਿਧਰੇ ਨਿਰਾਸ਼ਾ ਦਾ ਸ਼ਬਦ ਨਹੀਂ। ਚੇਤਾਵਨੀ ਜ਼ਰੂਰ ਹਨ। ਇਹ ਪੰਦਨਾਮਾ ਹੈ ਤੇ ਆਪਣੇ ਬੇਟੇ ਗੁਰੂ ਗੋਬਿੰਦ ਸਿੰਘ ਰਾਹੀਂ ਪੰਥ ਨੂੰ ਸੰਕੇਤ ਦੇ ਕੇ ਬਲ ਪੈਦਾ ਕਰਨ ਦਾ ਢੰਗ ਸਿਖਾ ਰਹੇ ਹਨ। 'ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹ' ਇਸੇ ਖਿਆਲ ਦੀ ਉਪਜ ਹੈ। 'ਸਤਿ ਸ੍ਰੀ ਅਕਾਲ' ਇਸੇ ਦਾ ਅਰਥ ਭਾਵ ਹੈ। ਭਾਈ ਵੀਰ ਸਿੰਘ ਜੀ ਦਾ ਵਿਚਾਰ ਸੀ ਕਿ ਇਹ ਨੌਵੇਂ ਮਹਲੇ ਦੇ ਸਲੋਕ ਆਪਣੇ ਆਪ ਨਾਲ ਗਲਾਂ (ਸਾਲੋਲਿਕੀ) ਹਨ ਪਰ ਬਹੁਤਾ ਇਹ ਹੀ ਜਚਦਾ ਹੈ ਕਿ ਇਹ ਪੰਦਨਾਮਾ ਹੈ ਜਿਸ ਤੇ ਪੰਥ ਨੇ ਟੁਰਨਾ ਹੈ।

ਅਖਰੀ ਸਲੋਕ ਵਿਚ ਚੜ੍ਹਦੀ ਕਲਾ ਦਾ ਜੈਕਾਰਾ ਗਜਾਦੇ ਹੋਏ ਕਹਿੰਦੇ ਹਨ ਕਿ ਜਾਂ ਵਾਹਿਗੁਰੂ ਦੀ ਹੋਂਦ ਦਾ ਚਿੰਨ, ਨਾਮ ਰਹੇਗਾ ਜਾਂ ਉਸ ਨੂੰ ਜਪ ਪ੍ਰਗਟ ਕਰਨ ਵਾਲੇ ਸਾਧੂ ਅਤੇ ਜਾਂ

ਸਾਧੂਆਂ ਦੀ ਰਛਿਆ ਰਹਿਤ ਕਰਨ ਵਾਲਾ ਗੁਰੂ ਗੋਬਿੰਦ ਸਿੰਘ ਜੀ ਤੇ ਉਸ ਦਾ ਖਾਲਸਾ। ਗੁਰੂ ਹਰਿਗੋਬਿੰਦ ਜੀ ਨੇ ਗੁਰੂ ਤੇਗ ਬਹਾਦਰ ਜੀ ਦੇ ਜਨਮ ਤੇ ਫ਼ਰਮਾਇਆ ਸੀ ਕਿ ਇਹ ਬਾਲਕ 'ਦੀਨ ਰਛਕ ਸੰਕਟ ਹਰਨ' ਹੈ ਅਤੇ ਉਨ੍ਹਾਂ ਆਪਣੇ ਅੰਤਮ ਸਮੇਂ ਸ਼ਹਾਦਤ ਦੇ ਕੇ ਸੰਕਟ ਦੂਰ ਕਰਨ ਦਾ ਰਾਹ (ਮੰਤ) ਕੁਰਬਾਨੀ ਅਤੇ ਵਾਹਿਗੁਰੂ ਦੀ ਟੇਕ ਦਸਿਆ। ''ਜਿਹ ਸਿਮਰਤ ਸੰਕਟ ਮਿਟੈ ਦਰਸ ਤੁਹਾਰੋ ਹੋਇ।''

ਪਿਛਲੇ ਇਕ ਦਾ ਭਾਵ ਵੀ ਹੈ ਕਿ ਸਲੋਕਾਂ ਵਿਚ ਇਕੋ ਵਿਚਾਰ ਦੀ ਵਿਆਖਿਆ ਹੈ।

# ਸ੍ਰੀ ਗੁਰੂ ਤੇਗ਼ ਬਹਾਦਰ ਜੀ ਦੀ ਸ਼ਖਸੀਅਤ

ਸ. ਨਰੈਣ ਸਿੰਘ

ਕਿਸੇ ਦੀ ਸ਼ਖਸੀਅਤ ਦਾ ਠੀਕ ਅਨੁਮਾਨ ਉਸ ਦੇ ਜੀਵਨ ਪਿਛੋਕੜ, ਜੀਵਨ ਕਰਤਵਾਂ, ਸਮੇਂ ਸਮੇਂ ਕਹੇ ਹੋਇ ਉਸ ਦੇ ਬਚਨਾਂ ਅਤੇ ਉਸ ਦੇ ਆਪਣੇ ਆਲੇ ਦੁਆਲੇ ਅਤੇ ਭਵਿਖ ਪੁਰ ਛਡੇ ਪ੍ਰਭਾਵਾਂ ਤੋਂ ਲਗਾਇਆ ਜਾਂਦਾ ਹੈ।

ਸ੍ਰੀ ਗੁਰੂ ਤੇਗ਼ ਬਹਾਦਰ 'ਦਲ ਭੰਜਨ ਗੁਰ ਸੂਰਮੇ' ਸਾਹਿਬ ਗੁਰੂ ਹਰਿ ਗੋਬਿੰਦ ਜੀ ਦੇ ਸਾਰਿਆਂ ਤੋਂ ਛੋਟੇ ਸਪੁੱਤਰ ਅਤੇ ਮਹਾਨ ਸ਼ਹੀਦ, ਸ਼ਾਂਤੀ ਦੇ ਪੁੰਜ ਸਤਿਗੁਰੂ ਅਰਜਨ ਦੇਵ ਜੀ ਦੇ ਸਪੋਤੇ ਸਨ। ਆਪ ਦੀ ਸਮੁੱਚੀ ਪਾਲਨਾ ਪੋਸ਼ਨਾ, ਵਿਦਿਆ, ਸੰਭਾਲ ਤੇ ਸਿਖਲਾਈ, ਵਡ ਜੋਧੇ ਪਰਉਪਕਾਰੀ ਗੁਰੂ ਪਿਤਾ ਦੇ ਹੱਥਾਂ ਵਿਚ ਅਤੇ ਬਾਬਾ ਬੁੱਢਾ ਜਹੇ ਅਨਿਨ ਗੁਰਸਿਖ, ਭਾਈ ਗੁਰਦਾਸ ਜਹੇ ਧੁਰੰਧਰ ਵਿਦ-ਵਾਨ ਤੇ ਭਾਈ ਬਿਧੀ ਚੰਦ ਵਰਗੇ ਧਰਮੀ ਜੋਧੇ ਦੀ ਨਿਗਰਾਨੀ ਹੇਠ ਹੋਈ ਸੀ। ਆਪ ਦੀ ਸਾਰੀ 54 ਸਾਲਾ (1621-1675) ਅਵਸਥਾ ਦੇ ਪਹਿਲੇ 23 ਸਾਲ ਆਪ ਨੇ ਗੁਰੂ ਹਰਿ ਗੋਬਿੰਦ ਸਾਹਿਬ ਦੇ ਬਹੁਤ ਨੇੜੇ ਰਹਿਕੇ ਬਿਤਾਇ ਸਨ ਅਤੇ ਭਾਵੇਂ ਤਿਆਗ ਤੇ ਉਪਰਾਮਤਾ ਆਪ ਦੇ ਸੁਭਾਉ ਅੰਦਰ ਏਨੇ ਰਚੇ ਹੋਏ ਸਨ, ਗੋਇਆ ਕਿ ਇਹ ਆਪ ਨੂੰ ਜਮਾਂਦਰੂ ਜਾਂ ਵਿਰਸੇ ਵਿਚ ਪ੍ਰਾਪਤ ਹੋਇ ਗੁਣ ਸਨ, ਅਤੇ ਛੋਟੀ ਉਮਰ ਤੋਂ ਹੀ ਆਪ ਦੀ ਅਜਿਹੀ ਉਪਰਾਮ ਬਿਰਤੀ ਨੇ ਮਾਤਾ ਨਾਨਕੀ ਜੀ ਦੇ ਹਿਰਦੇ ਅੰਦਰ ਮਾਤਾ ਤ੍ਰਿਪਤਾ ਵਾਂਙ ਕੁਝ ਸੰਸੇ ਉਤਪੰਨ ਕਰ ਦਿੱਤੇ ਹੋਇ ਸਨ, ਪਰ ਆਪ ਤੇਗ਼ ਦੇ ਭੀ ਏਨੇ ਧਨੀ ਸਨ ਕਿ ਪਿਤਾ ਗੁਰੂ ਹਰਿ ਗੋਬਿੰਦ ਜੀ ਨੇ ਲੜਾਈ ਦੇ ਮੈਦਾਨ ਅੰਦਰ ਆਪ ਦੀ ਬਹਾਦਰੀ ਤੋਂ ਪ੍ਰਭਾਵਤ ਹੋ ਕੇ ਹੀ ਆਪ ਨੂੰ ਤੇਗ਼ ਬਹਾਦਰ ਦਾ ਨਾਮ ਦੇ ਦਿੱਤਾ ਸੀ।

ਸੰਨ 1644 ਵਿਚ ਪਿਤਾ ਗੁਰੂ ਹਰਿਗੋਬਿੰਦ ਜੀ ਦੇ ਜੋਤੀ ਜੋਤਿ ਸਮਾ ਜਾਣ ਮਗਰੋਂ ਸ੍ਰੀ ਤੇਗ਼ ਬਹਾਦਰ ਜੀ ਨੇ ਆਪਣੀ ਮਾਤਾ ਨਾਨਕੀ ਅਤੇ ਸੁਪਤਨੀ ਮਾਤਾ ਗੁਜਰੀ ਜੀ ਸਮੇਤ ਅਪਨੇ ਨਾਨਕੇ ਪਿੰਡ ਬਕਾਲੇ ਜਾ ਰਹਿਣ ਦਾ ਫੈਸਲਾ ਕੀਤਾ, ਹਾਲਾਂਕਿ ਆਪ ਦਾ ਸਾਰਾ ਸ਼ਰੀਕਾ ਤਥਾ ਸੋਢੀ ਬ੍ਰਾਦਰੀ ਕਰਤਾਰਪੁਰ ਜ਼ਿਲ੍ਹਾ ਜਲੰਧਰ ਅਤੇ ਕੀਰਤਪੁਰ ਜ਼ਿਲ੍ਹਾ ਹੁਸ਼ਿਆਰਪੁਰ ਅੰਦਰ ਵਸਦੇ ਸਨ।

ਬਕਾਲੇ ਆਪਣੇ ਨਾਨਕੇ ਪਰਿਵਾਰ ਦੇ ਸਿਰ ਕਿਸੇ ਤਰ੍ਹਾਂ ਦਾ ਬੋਝ ਬਣ ਕੇ ਬੈਠਣਾ ਨਾ ਆਪ ਲਈ ਵਾਜਬ ਸੀ ਅਤੇ ਨਾ ਆਪ ਜੈਸੀ ਤਿਆਗ ਮੂਰਤ ਅੰਦਰ ਨਾਨਕੀ ਢੇਰੀ ਤੋਂ ਕੁਝ ਪ੍ਰਾਪਤ ਕਰਨ ਦਾ ਲੋਭ ਲਾਲਚ ਹੀ ਹੋ ਸਕਦਾ ਸੀ। ਜ਼ਰੂਰੀ ਹੈ ਕਿ ਆਪ ਨੇ ਆਪਣੇ ਰੁਜ਼ਗਾਰ ਅਤੇ ਘਰ ਦਾ ਤਾਣਾ ਬਾਣਾ ਤੋਰਣ ਦਾ ਕੋਈ ਆਹਰ ਆਰੰਭ ਕਰ ਲਿਆ ਹੋਵੇ, ਜਿਸ ਤੋਂ ਘਰ ਦੇ ਤਿੰਨ ਜੀਆਂ ਅਤੇ ਆਏ ਗਏ ਸਜਣ ਸਨਬੰਧੀ ਦੇ ਪ੍ਰਸਾਦ ਪਾਣੀ ਦੀ ਸੇਵਾ ਦਾ ਕੰਮ ਚਲ ਪਿਆ ਹੋਵੇ। ਨਿਤਾਪ੍ਰਤੀ ਜੀਵਨ ਦਾ ਬਾਕੀ/ਸਾਰਾ ਸਮਾਂ ਸੁਕਾਰੇ ਲਾਉਣ ਹਿਤ ਆਪ ਨੇ ਆਪਣੇ ਘਰ ਦੇ ਵੇਹੜੇ ਦੀ ਇਕ ਨੁਕਰੇ ਹੀ ਇਕ ਭੋਰਾ ਪੁਟ ਰਖਿਆ ਸੀ, ਜੋ ਆਪ ਦੇ ਲਈ, ਕਿਸੇ ਮਹਾਨ ਤਪੱਸਵੀ ਦੀ ਗੁਫਾ ਦੀ ਨਿਆਈ, ਮਨ ਦੇ ਟਿਕਾਉ ਅਤੇ ਨਾਮ ਰਸ ਲੀਨ ਹੋਇ ਰਹਿਣ ਦਾ ਸਾਧਨ ਸੀ।

ਪਰ ਇਹ ਜੋਗੀਆਂ ਤਪੀਸਰਾਂ ਵਾਲਾ ਪਹਾੜਾਂ ਦੀਆਂ ਗੁਫਾਂ ਅੰਦਰ ਨੰਗ-ਭੁਖ ਦੇ ਫਿਕਰਾਂ ਵਿਚ ਰਹਿ ਕੇ ਸਾਧਿਆ ਸਰੀਰਕ ਤਪ ਨਹੀਂ ਸੀ, ਬਲਕਿ ਇਹ ਸਾਰੀਆਂ ਸਰੀਰਕ ਤੇ ਪਰਵਾਰਕ ਲੋੜਾਂ ਪੂਰੀਆਂ ਕਰਦਾ ਹੋਇਆ ਗ੍ਰਹਸਥੀ ਸਹਿਜ ਜੋਗ ਵਾਲਾ ਜੀਵਨ ਸੀ। ਫਿਰ ਇਹ ਕਿਸੇ ਢਲ ਚੁਕੀ ਜਵਾਨੀ, ਜਦੋਂ ਜੋਬਨ ਦੀ ਮਸਤੀ ਦਾ ਨਸ਼ਾ ਏਨਾ ਭਰਪੂਰ ਨਹੀਂ ਹੁੰਦਾ, ਵਾਲਾ ਸਮਾਂ ਨਹੀਂ ਸੀ, ਸਗੋਂ ਉਮਰ ਦੇ ਚੌਤੀਵੇਂ ਤੋਂ ਚੁਤਾਲੀਵੇਂ ਸਾਲ ਦੀ ਭਰ ਜੁਆਨੀ ਦਾ ਦੁਨੀਆਦਾਰੀ ਜੀਵਨ

ਸੀ, ਜਦੋਂ ਮਨੁਖ ਦੀਆਂ ਆਸਾਂ ਤ੍ਰਿਸ਼ਨਾਂ (ambitions) ਸਿਖਰ ਤੇ ਪੁਜੀਆਂ ਹੁੰਦੀਆਂ ਹਨ। ਏਸੇ ਉਮਰ ਹੀ ਗੁਰੂ ਨਾਨਕ ਨੂੰ ਪਿਤਾ ਕਾਲੂ ਜੀ ਨੇ ਕਿਰਸਾਣੀ ਕਰਨ, ਹਟ ਖੋਹਲਣ, ਜਾਂ ਘੋੜਿਆਂ ਦੀ ਸੌਦਾਗਰੀ ਤਥਾ ਨੌਕਰੀ ਕਰਕੇ ਧਨ ਕਮਾਉਣ ਦੀਆ ਪ੍ਰੇਰਨਾਂ ਦਿੱਤੀਆਂ ਸਨ। ਮਾਪਿਆਂ ਦੀ ਇਹ ਜ਼ਬਰਦਸਤ ਇੱਛਾ ਹੁੰਦੀ ਹੈ ਕਿ ਉਨ੍ਹਾਂ ਦੇ ਬਚੇ ਧਨ-ਪਦਾਰਥ ਵਾਲੇ ਸੁਖ ਜੀਉਣੇ ਹੋਣ। ਮਾਤਾ ਨਾਨਕੀ ਜੀ ਲਈ ਅਜੇਹੀ ਇੱਛਾ ਦਾ ਹੋਣਾ ਅਨਹੋਣੀ ਗੱਲ ਨਹੀਂ ਸੀ ਅਤੇ ਉਨ੍ਹਾਂ ਪੁੱਤਰ ਪ੍ਰਤੀ ਇਹ ਗੱਲ ਜਣਾਈ ਭੀ ਹੋਵੇਗੀ।

ਪ੍ਰੰਤੂ ਮਾਲੂਮ ਹੁੰਦਾ ਹੈ ਕਿ ਸ੍ਰੀ ਤੇਗ਼ ਬਹਾਦਰ ਜੀ ਦੇ ਹਿਰਦੇ ਤੇ ਮਨੁਖਤਾ ਦੇ ਐਸੇ ਆਦਰਸ਼ਕ ਜੀਵਨ ਦੀ ਤਸਵੀਰ ਚਿਤਰੀ ਜਾ ਚੁਕੀ ਹੋਈ ਸੀ ਜਿਸ ਅੰਦਰ ਪਦਾਰਥਕ ਲੋਭ ਲਾਲਚ ਤ੍ਰਿਸ਼ਨਾ ਅਤੇ ਮੋਹ ਮਮਤਾ ਦੀ ਪਕੜ ਖ਼ਤਮ ਹੋ ਚੁਕੀ ਹੁੰਦੀ ਹੈ, ਨਾ ਦੁਨੀਆਵੀ ਮਾਨ ਅਪਮਾਨ ਉਸਤਤ ਨਿੰਦਾ ਦਾ ਵਿਚਾਰ ਰਿਹਾ ਹੁੰਦਾ ਹੈ। ਆਪ ਨੇ ਅਜੇਹੇ ਮਨੁਖ ਨੂੰ ਆਪਣੇ ਸ਼ਬਦਾਂ ਵਿਚ ਇਉਂ ਨਿਰੂਪਨ ਕੀਤਾ ਹੈ :

ਜੋ ਨਰੁ ਦੁਖ ਮਹਿ ਦੁਖੁ ਨਹੀਂ ਮਾਨੈ।
ਸੁਖ ਸਨੇਹੁ ਅਰੁ ਭੈ ਨਹੀਂ ਜਾ ਕੈ ਕੰਚਨ ਮਾਟੀ ਮਾਨੈ।
ਨਹ ਨਿੰਦਾ ਨਹ ਉਸਤਤਿ ਜਾ ਕੈ ਲੋਭੁ ਮੋਹੁ ਅਭਿਮਾਨਾ।
ਹਰਖ ਸੋਗ ਤੇ ਰਹੈ ਨਿਆਰਉ ਨਾਹਿ ਮਾਨੁ ਅਪਮਾਨਾ।
ਆਸਾ ਮਨਸਾ ਸਗਲ ਤਿਆਗੈ ਜਗ ਤੇ ਰਹੈ ਨਿਰਾਸਾ।
ਕਾਮੁ ਕ੍ਰੋਧੁ ਜਿਹ ਪਰਸੈ ਨਾਹਿਨ ਤਹ ਘਟਿ ਬ੍ਰਹਮ ਨਿਵਾਸਾ।

(ਸੋਰਠ)

ਅਜੇਹਾ ਆਦਰਸ਼ਕ ਜੀਵਨ ਬਨਾਉਣ ਲਈ ਤਕੜੇ ਆਤਮਕ ਸੰਘਰਸ਼ ਦੀ ਲੋੜ ਹੋਇਆ ਕਰਦੀ ਹੈ, ਮਨ ਮਾਰਨਾ ਪੈਂਦਾ ਹੈ। ਗੁਰੂ ਨਾਨਕ ਦੇਵ ਦਾ ਇਹ ਫੁਰਮਾਣ ਸਦਾ ਆਪ ਦੀਆਂ ਅੱਖਾਂ ਸਾਮ੍ਹਣੇ ਉਕਰਿਆ ਦਿਸਦਾ ਸੀ :

'ਮਨ ਸਿਉਂ ਜੂਝਿ ਮਰੈ ਪ੍ਰਭੁ ਪਾਇ ਮਨਸਾ ਮਨਹਿ ਸਮਾਏ।

(ਆਸਾ)

ਆਪ ਦਾ ਸਾਰਾ ਉਸਾਰੂ ਜੀਵਨ ਮਨ ਨਾਲ ਜੂਝਣ ਦਾ ਜੀਵਨ ਹੈ, ਆਪ ਨੇ ਆਪਣੀ ਰਚਨਾ ਅੰਦਰ ਵਾਰ ਵਾਰ ਇਸ ਵੱਲ ਸੰਕੇਤ ਕੀਤਾ ਹੈ। ਆਪ ਕਹਿੰਦੇ ਹਨ :

ਅਬ ਮੈ ਕਉਨ ਉਪਾਉ ਕਰਉ।
ਜਿਹ ਬਿਧਿ ਮਨ ਕੋ ਸੰਸਾ ਚੂਕੈ ਭਵਨਿਧਿ ਪਾਰਿ ਪਰਉ।

ਚੰਚਲ ਅਤੇ ਅਮੋੜ ਮਨ ਦੀ ਦਸ਼ਾ ਦਾ ਵਰਨਣ ਇਉਂ ਭੀ ਕੀਤਾ ਹੈ :

ਮਾਈ ਮਨੁ ਮੇਰੋ ਬਸਿ ਨਾਹਿ
ਨਿਸਿ ਬਾਸੁਰ ਬਿਖਿਅਨ ਕਉ ਧਾਵਤ ਕਿਹ ਬਿਧਿ ਰੋਕਉ ਤਾਹਿ

(ਸੋਰਠ)

ਮਨ ਨੂੰ ਵਿਕਾਰਾਂ ਵੱਲ ਦੌੜਨ ਤੋਂ ਰੋਕ ਲੈਣ ਵਾਲਾ ਮਨੁਖ ਦੁਨੀਆਂ ਦਾ ਮਹਾਨ ਜੇਤੂ ਹੁੰਦਾ ਹੈ। ਵਿਸ਼ੇ ਵਿਕਾਰਾਂ ਦਾ ਤਿਆਗ ਹੀ ਅਸਲ ਤਿਆਗ ਹੈ, ਜਿਸ ਨੇ ਮਨ ਜਿੱਤ ਲਿਆ ਉਸ ਲਈ ਦੁਖ ਸੁਖ, ਹਾਰ ਜਿਤ, ਹਰਖ ਸ਼ੋਕ, ਮਾਨ ਅਪਮਾਨ, ਉਸਤਤ ਨਿੰਦਾ ਸਮਾਨ ਹੋ ਜਾਂਦੇ ਹਨ। ਉਸ ਦਾ ਮਨ ਫਿਰ ਡੋਲਦਾ ਨਹੀਂ ਅਤੇ ਸਥਿਰ ਹੋਇਆ ਮਨ ਹੀ ਪ੍ਰਭੂ ਦੀ ਯਾਦ ਅੰਦਰ ਲਿਵਲੀਨ ਹੁੰਦਾ ਹੈ। ਮਨ ਨੂੰ ਲੱਗਿਆ ਸਭ ਤੋਂ ਵੱਡਾ ਰੋਗ ਮਾਨ ਦਾ ਹੈ। ਜੇ ਕਰ ਮਨੁਖ ਕਾਮ ਕ੍ਰੋਧ ਲੋਭ ਮੋਹ ਦੀਆਂ ਭਾਵਨਾਂ ਤਿਆਗ ਭੀ ਲਵੇ ਅਤੇ ਦੁਨੀਆਂ ਵਲੋਂ ਉਪਰਾਮ ਹੋ ਜਾਵੇ ਤਾਂ ਤਿਆਗੀ ਹੋ ਜਾਣ ਦਾ ਮਾਨ ਆ ਚੰਬੜਦਾ ਹੈ। ਉਚੇ ਜੀਵਨ ਵਾਲੇ ਪਰਉਪਕਾਰੀ

ਜੀਉੜੇ ਭੀ ਅਕਸਰ ਇਸ ਰੋਗ ਵਿਚ ਗ੍ਰਸੇ ਜਾਂਦੇ ਹਨ। ਇਸੇ ਲਈ ਗੁਰੂ ਤੇਗ ਬਹਾਦਰ ਜੀ ਨੇ ਮਨ ਸਾਧ ਲੈਣ ਵਾਲੇ ਮਨੁੱਖਾਂ ਨੂੰ ਭੀ ਇਸ ਵਲੋਂ ਇਹ ਕਹਿ ਕੇ ਸੁਚੇਤ ਕੀਤਾ ਹੈ :

ਸਾਧੋ ਮਨ ਕਾ ਮਾਨ ਤਿਆਗਉ

ਅਤਿ ਭਲੇ ਪੁਰਖ ਅੰਦਰ ਭੀ ਭਲਾ ਕਰਦੇ ਹੋਣ ਦੀ ਅਨੁਭਵਤਾ ਅਤੇ ਲੋਕਾਂ ਵਲੋਂ ਉਸ ਦੀ ਪਰਸੰਸਾ ਅਜੇਹੇ ਮਾਨ ਉਪਜਾਉਣ ਦਾ ਕਾਰਨ ਹੁੰਦੇ ਹਨ। ਇਸ ਪਰਥਾਏ ਕਬੀਰ ਨੇ ਤੋਂ ਕਹਿਆ ਸੀ :

ਮਾਨ ਮੁਨੀ ਮੁਨਿਵਰ ਗਲੇ ਮਾਨੁ ਸਭੈ ਕਉ ਖਾਇ

ਸ੍ਰੀ ਗੁਰੂ ਤੇਗ ਬਹਾਦਰ ਜੀ ਪੂਰਨ ਤਿਆਗ ਮੂਰਤ ਹੁੰਦੇ ਹੋਇ ਭੀ ਮਨ ਦੇ ਇਸ ਅਸਾਧ ਰੋਗ ਦੀ ਸਮਰੱਥਾ ਤੋਂ ਵਾਕਫ ਸਨ। ਆਪ ਨੇ ਇਸ ਅਤਿ ਸੂਖਮ ਕਿਸਮ ਦੀ ਹਉਮੈ ਨੂੰ ਮਾਰਨ ਦਾ ਇਕੋ ਇਕ ਸਾਧਨ ਨਾਮ ਰਸ ਲੀਨ ਹੋਣ ਵਿਚ ਵੇਖਿਆ, ਜਿਸ ਦੇ ਲਈ ਆਪ ਨੇ ਲਗਾਤਾਰ ਵੀਹ ਸਾਲ ਕਰੜੀ ਘਾਲ ਘਾਲੀ, ਜਿਸ ਨੇ ਆਪ ਦੀ ਆਦਰਸ਼ਕ ਉਸਾਰੀ ਅੰਦਰ ਵੱਡਾ ਹਿੱਸਾ ਪਾਇਆ।

ਜੀਵਨ ਦੇ ਅਰੰਭ ਕਾਲ ਤੋਂ ਆਪ ਜੀ ਤਿਆਗ ਬਿਰਤੀ ਅਤੇ ਮੋਹ ਮਾਇਆ ਵਲੋਂ ਉਦਾਸ ਚਿਤ ਹੋਣ ਨੇ ਆਪ ਦੇ ਹਿਰਦੇ ਨੂੰ ਸ਼ੁਰੂ ਤੋਂ ਹੀ ਅਜੇਹਾ ਢਾਲਿਆ ਹੋਇਆ ਸੀ ਜਿਸ ਵਿਚ ਨਾਮ ਦੀ ਸਮਾਈ ਸਹਿਜੇ ਹੀ ਹੋ ਸਕਦੀ ਸੀ।

ਸੋ ਬਕਾਲੇ ਅੰਦਰ ਘੰਟਿਆਂ ਬਧੀ ਪ੍ਰਭੂ ਪ੍ਰੀਤਮ ਦੀ ਰਸ ਭਿੰਨੀ ਯਾਦ ਅੰਦਰ ਟਿਕ ਬੈਠਣ ਦੀ ਰੋਜ਼ ਦੀ ਕਮਾਈ ਨੇ ਆਪ ਦਾ ਮਨ ਪ੍ਰੀਤਮ ਦੀ ਯਾਦ ਅੰਦਰ ਏਨਾ ਜੋੜ ਰਖਿਆ ਹੋਇਆ ਸੀ ਕਿ ਜਦੋਂ ਆਪ ਘਰੋਗੀ ਕੰਮ ਕਾਰ ਵਾਸਤੇ ਭੋਰੇ ਤੋਂ ਬਾਹਰ ਆਉਂਦੇ ਅਤੇ ਪਰਿਵਾਰ ਦੇ ਜੀਆਂ ਤਥਾ ਹੋਰ ਲੋਕਾਂ ਨਾਲ ਮਿਲਦੇ ਵਰਤਦੇ, ਤਾਂ ਭੀ ਆਪ ਦੀ ਸੁਰਤ ਅਸਲ ਟਿਕਾਣੇ ਜੁੜੀ ਰਹਿੰਦੀ। ਆਪ ਦੀ ਦਸ਼ਾ ਸਚ ਮੁਚ ਹੀ ਇਹ ਸੀ ਕਿ :

ਸਾਚਿ ਨਾਮਿ ਮੇਰਾ ਮਨੁ ਲਾਗਾ
ਲੋਗਨ ਸਿਉਂ ਮੇਰਾ ਠਾਠਾ ਬਾਗਾ
ਬਾਹਿਰ ਸੂਤੁ ਸਗਲ ਸਿਉਂ ਮਉਲਾ
ਅਲਪਿਤੁ ਰਹਉ ਜੈਸੇ ਜਲ ਮਹਿ ਕਉਲਾ
ਮੁਖ ਕੀ ਬਾਤ ਸਗਲ ਸਿਉਂ ਕਰਤਾ
ਜੀਅ ਸੰਗਿ ਪ੍ਰਭੁ ਅਪੁਨਾ ਧਰਤਾ

(ਆਸਾ ਮਹਲਾ ੫)

ਇਹ ਕੁਝ ਦਿਨਾਂ ਜਾਂ ਮਹੀਨਿਆਂ ਦੀ ਗੱਲ ਨਹੀਂ। ਆਪ ਵੀਹ ਸਾਲ ਇਸ ਟਿਕਾਣੇ ਇਉਂ ਹੀ ਰਹੇ।

ਇਹ ਏਨੇਂ ਲੰਬੇ ਨਾਮ ਸਿਮਰਨ ਅਭਿਆਸ ਦਾ ਹੀ ਸਿੱਟਾ ਸੀ ਕਿ ਜਿਸ ਮਨ ਦੀ 'ਮਾਈ ਮਨੁ ਮੇਰੋ ਬਸਿ ਨਾਹਿ' ਕਹਿ ਕੇ ਕਿਸੇ ਸਮੇਂ ਸ਼ਿਕਾਇਤ ਕੀਤੀ ਸੀ, ਉਹ ਮਨ ਹੁਣ ਧਾਉਣੋਂ ਖਲੋ ਗਿਆ ਅਤੇ ਅੰਤਰਕ ਅਨੰਦ ਅੰਦਰ ਟਿਕ ਬੈਠਿਆ ਸੀ। ਇਸ ਦਸ਼ਾ ਦਾ ਜ਼ਿਕਰ ਆਪ ਨੇ ਇਉਂ ਕੀਤਾ ਹੈ :

ਮਾਈ ਮੈ ਧਨੁ ਪਾਇਓ ਹਰਿ ਨਾਮੁ
ਮਨੁ ਮੇਰੋ ਧਾਵਨ ਤੇ ਛੂਟਿਓ ਕਰਿ ਬੈਠੋ ਬਿਸਰਾਮੁ
ਮਾਇਆ ਮਮਤਾ ਤਨ ਤੇ ਭਾਗੀ ਉਪਜਿਓ ਨਿਰਮਲ ਗਿਆਨੁ
ਲੋਭ ਮੋਹ ਏਹ ਪਰਸਿ ਨ ਸਾਕੈ ਗਹੀ ਭਗਤਿ ਭਗਵਾਨ

ਜਨਮ ਜਨਮ ਕਾ ਸੰਸਾ ਚੂਕਾ ਰਤਨੁ ਨਾਮੁ ਜਬ ਪਾਇਆ
ਤ੍ਰਿਸਨਾ ਸਕਲ ਬਿਨਾਸੀ ਮਨ ਤੇ ਨਿਜ ਸੁਖ ਮਾਹਿ ਸਮਾਇਆ
ਜਾ ਕਉ ਹੋਤ ਦਇਆਲੁ ਕਿਰਪਾ ਨਿਧਿ ਸੋ ਗੋਬਿੰਦ ਗੁਨ ਗਾਵੈ
ਕਹੁ ਨਾਨਕ ਇਹ ਬਿਧਿ ਕੀ ਸੰਪੈ ਕੋਊ ਗੁਰਮੁਖਿ ਪਾਵੈ ।

(ਬਸੰਤ ਮਹਲਾ ੯)

ਤੇਗ਼ ਬਹਾਦਰ ਜੀ ਦੇ ਮਨ ਅੰਦਰ ਲੋਭ ਮੋਹ ਤੇ ਮਾਨ ਵਡਿਆਈ ਦਾ ਉੱਕਾ ਅਭਾਵ ਅਤੇ ਸਹਿਨਸ਼ੀਲਤਾ ਤੇ ਧੀਰਜ ਇਸ ਹੱਦ ਤਕ ਜਾ ਚੁਕੇ ਸਨ ਕਿ ਜਦੋਂ ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਵਲੋਂ ਮਿਲੇ ਸੰਕੇਤ ਅਨੁਸਾਰ ਸੰਗਤਾਂ ਨੇ, ਜਿਨ੍ਹਾਂ ਵਿਚ ਦਿਲੀ ਤੋਂ ਗੁਰੂ ਹਰਿ ਕ੍ਰਿਸ਼ਨ ਜੀ ਦਾ ਸੰਕੇਤ ਲਿਆਉਣ ਵਾਲੇ ਬਾਬਾ ਗੁਰਦਿੱਤਾ (ਸਪੁੱਤਰ ਬਾਬਾ ਬੁੱਢਾ ਜੀ) ਦੀਵਾਨ ਦਰਗਾਹ ਮਲ, ਅਤੇ ਅੰਮ੍ਰਿਤਸਰ ਤੋਂ ਆਏ ਮੁਖੀ ਭਾਈ ਦੁਆਰਕਾ ਦਾਸ ਤੇ ਭਾਈ ਗੁਹੀਆ ਜੀ ਸ਼ਾਮਲ ਸਨ ਨੇ ਆਪ ਨੂੰ ਨੌਵੇਂ ਗੁਰੂ ਟਿਕਾ ਦਿਤਾ ਤਾਂ ਭੀ ਆਪ ਨੇ ਪ੍ਰਗਟ ਹੋਣ ਤੋਂ ਸੰਕੋਚ ਧਾਰਨ ਕਰੀ ਰਖਿਆ, ਜਦੋਂ ਤਾਈਂ ਭਾਈ ਮਖਣ ਸ਼ਾਹ ਨੇ 'ਗੁਰੂ ਲਾਧੋ ਰੇ' ਦਾ ਪੱਲੂ ਸਭ ਥਾਂਈਂ ਨਹੀਂ ਫੇਰ ਦਿਤਾ ।

ਫਿਰ ਜਦੋਂ ਧੀਰਮਲ ਦੇ ਈਰਖਾਲੂ ਅਤੇ ਕ੍ਰੋਧ ਅੰਦਰ ਭੁੱਜ ਰਹੇ ਮਨ ਨੇ ਆਪਣੇ ਸਾਥੀਆਂ ਸਮੇਤ ਗੁਰੂ ਜੀ ਉਤੇ ਹਮਲਾ ਕਰਕੇ ਉਨ੍ਹਾਂ ਦਾ ਘਰ ਬਾਰ ਲੁਟ ਲਿਆ, ਬਲਕਿ ਸ਼ੀਹਾਂ ਨਾਮ ਦੇ ਉਸ ਦੇ ਸੇਵਕ ਨੇ ਗੁਰੂ ਜੀ ਉਪਰ ਗੋਲੀ ਦਾਗ਼ ਦਿੱਤੀ, ਜੋ ਆਪ ਦੇ ਮੋਢੇ ਨੂੰ ਛੂੰਹਦੀ ਹੋਈ ਅਗੇ ਨਿਕਲ ਗਈ, ਜਿਸ ਤੋਂ ਜੋਸ਼ ਵਿਚ ਆ ਕੇ ਸਿਖਾਂ ਨੇ ਨਾ ਸਿਰਫ ਧੀਰਮਲ ਅਤੇ ਉਸ ਦੇ ਸਾਥੀਆਂ ਨੂੰ ਮਾਰ ਭਜਾਇਆ, ਬਲਕਿ ਗੁਰੂ ਕਾ ਸਾਰਾ ਸਾਮਾਨ ਮੁੜ ਲਿਆਉਣ ਤੋਂ ਇਲਾਵਾ ਧੀਰਮਲ ਦਾ ਭੀ ਸਮਾਨ ਖੋਹ ਲਿਆਂਦਾ ਅਤੇ ਆਦਿ ਗ੍ਰੰਥ ਜੀ ਦੀ ਬੀੜ, ਜੋ ਧੀਰਮਲ ਪਾਸ ਸੀ, ਭੀ ਲੈ ਆਏ, ਤਾਂ ਗੁਰੂ ਤੇਗ ਬਹਾਦਰ ਜੀ ਨੇ ਸਿਖਾਂ ਦੇ ਇਸ ਕਰਤੱਵ ਤੇ ਰੋਸ ਪ੍ਰਗਟ ਕਰਦੇ ਹੋਏ ਧੀਰਮਲ ਦਾ ਸਾਰਾ ਸਾਮਾਨ ਸਮੇਤ ਆਦਿ ਗ੍ਰੰਥ ਜੀ ਦੇ ਉਸ ਨੂੰ ਵਾਪਸ ਮੋੜ ਆਉਣ ਦਾ ਹੁਕਮ ਦਿਤਾ । ਸਿਖ ਚਾਹੁੰਦੇ ਸਨ ਕਿ ਸ਼ੀਹੇਂ ਨੂੰ ਉਸ ਦੇ ਅਪਰਾਧ ਦੀ ਕਰੜੀ ਸਜ਼ਾ ਦਿਤੀ ਜਾਵੇ ਪਰ ਗੁਰੂ ਜੀ ਨੇ ਕਿਸੇ ਨੂੰ ਸ਼ੀਹੇਂ ਪ੍ਰਤੀ ਕੌੜਾ ਬਚਨ ਤਕ ਬੋਲਣ ਦੀ ਭੀ ਆਗਿਆ ਨਹੀਂ ਦਿਤੀ ਅਤੇ ਉਸ ਨੂੰ ਬਿਨਾ ਕਿਸੇ ਸਜ਼ਾ ਦੇ ਛੁਡਵਾ ਦਿਤਾ । ਉਨ੍ਹਾਂ ਦਾ ਆਪਣਾ ਹਿਰਦਾ ਪੂਰਨ ਤੌਰ ਨਿਰਵੈਰ ਤੇ ਬਖਸ਼ੰਦ ਸੀ ਅਤੇ ਉਨ੍ਹਾਂ ਦਾ ਇਹ ਵਿਸ਼ਵਾਸ ਸੀ ਕਿ ਦੋਸ਼ੀ ਨੂੰ ਖਿਮਾ ਕਰ ਦੇਣ ਜੇਡੀ ਕੋਈ ਸਜ਼ਾ ਨਹੀਂ, ਕਿਉਂਕਿ ਖਿਮਾਂ ਕੀਤੇ ਜਾਣ ਦਾ ਅਹਿਸਾਸ ਦੋਸ਼ੀ ਦੀ ਸਦ ਭਾਵਨਾ ਨੂੰ ਟੁੰਬਦਾ ਅਤੇ ਅਗੋਂ ਲਈ ਅਪਰਾਧ ਕਰਨ ਤੋਂ ਠੱਲ੍ਹ ਪਾਉਂਦਾ ਹੈ । ਖਿਮਾਂ ਦੇ ਐਸੇ ਅਹਿਸਾਸ ਦਾ ਹੀ ਪ੍ਰਗਟਾਵਾ ਹਜ਼ਰਤ ਈਸਾ ਮਸੀਹ ਨੇ ਕੀਤਾ ਸੀ ਜਦੋਂ ਉਨ੍ਹਾਂ ਕਿਹਾ ਕਿ ਜੇ ਕੋਈ ਤੁਹਾਡੀ ਇਕ ਗੱਲ੍ਹ ਉਪਰ ਥੱਪੜ ਮਾਰੇ ਤਾਂ ਦੂਜੀ ਗੱਲ ਉਸ ਦੇ ਅੱਗੇ ਕਰ ਦਿਓ ।

ਬਕਾਲੇ ਅੰਦਰ ਵਾਪਰੇ ਉਕਤ ਇਸ ਵਾਕਿਆ ਤੋਂ ਗੁਰੂ ਤੇਗ਼ ਬਹਾਦਰ ਜੀ ਦੀ ਪੂਰਨ ਤਿਆਗ ਬਿਰਤੀ, ਨਿਰਲੋਭ ਤੇ ਨਿਰਵੈਰ ਹੋਣਾ ਅਤੇ ਦੋਸ਼ੀਆਂ ਪ੍ਰਤੀ ਭੀ ਬਖਸ਼ ਦੇਣ ਦੀ ਭਾਵਨਾ ਰਖਣਾ ਸੂਰਜ ਵਤ ਰੌਸ਼ਨ ਹਨ, ਪਰ ਆਪ ਦੀ ਅਜੇਹੀ ਵਡਿਆਈ ਏਥੇ ਹੀ ਬਸ ਨਹੀਂ ਹੁੰਦੀ ।

ਜਦੋਂ ਆਪ ਬਕਾਲੇ ਤੋਂ ਬੇਅੰਤ ਸੰਗਤਾਂ ਸਮੇਤ ਸ੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨ ਲਈ ਅੰਮ੍ਰਿਤਸਰ ਗਏ ਤਾਂ ਉਥੋਂ ਦੇ ਪੁਜਾਰੀਆਂ ਨੇ ਹਰਿਮੰਦਰ ਜੀ ਦੇ ਦਰਵਾਜ਼ੇ ਬੰਦ ਕਰ ਲਏ । ਭਾਵੇਂ ਇਸ ਦੀ ਤਾਮੀਰ ਆਪ ਦੇ ਦਾਦਾ ਗੁਰੂ ਅਰਜਨ ਦੇਵ ਜੀ ਨੇ ਕਰਵਾਈ ਸੀ ਅਤੇ ਬ-ਹੈਸੀਅਤ ਗੁਰੂ ਅਰਜਨ ਜੀ ਦੇ ਗਦੀ ਨਸ਼ੀਨ ਹੋਣ ਦੇ ਇਹ ਆਪ ਦਾ ਨਿਜ ਅਸਥਾਨ ਸੀ, ਫਿਰ ਆਪ ਨਾਲ ਆਈਆਂ ਸੰਗਤਾਂ ਮੰਦਰ ਦੇ ਦਰਵਾਜ਼ੇ ਖੁਲ੍ਹਾਉਣ ਦੇ ਹਰ ਤਰ੍ਹਾਂ ਸਮਰੱਥ ਭੀ ਸਨ, ਪਰ ਆਪ ਨੇ ਐਸਾ ਕਰਨ ਦੀ ਆਗਿਆ ਨਹੀਂ ਦਿਤੀ ਅਤੇ ਉਥੋਂ ਹੀ ਵਾਪਸ ਪਰਤ ਵੱਲੇ ਪਿੰਡ ਮਾਈ ਹਰਿਹਾਂ

ਦੇ ਘਰ ਰਾਤ ਜਾ ਬਿਤਾਈ।

ਸਮੂਹ ਸਿਖ ਸੰਗਤਾਂ ਵਿਚ ਅਤੇ ਬਕਾਲੇ ਦੇ ਆਲੇ ਦੁਆਲੇ ਫੈਲੀ ਗੁਰੂ ਜੀ ਦੀ ਭਲੀ ਚਰਚਾ ਨੇ ਲਾਜ਼ਮੀ ਤੌਰ ਗੁਰੂ ਦੋਖੀਆਂ ਅਤੇ ਨਿੰਦਕਾਂ ਅੰਦਰ ਸਾੜੇ ਤੇ ਈਰਖਾ ਦੀ ਅਗ ਨੂੰ ਭੜਕਾਉਣਾ ਸੀ। ਗੁਰੂ ਜੀ ਏਨਾ ਭੀ ਗਵਾਰਾ ਨਹੀਂ ਕਰਦੇ ਸਨ ਕਿ ਵਿਰੋਧੀ ਸਜਣਾਂ ਨੂੰ ਉਨ੍ਹਾਂ ਬਦੌਲਤ ਕੋਈ ਕਲੇਸ਼ ਹੋਵੇ, ਸੋ ਆਪ ਨੇ ਉਸ ਅਸਥਾਨ ਦੇ, ਜਿਥੇ ਲਗਾਤਾਰ ਵੀਹ ਸਾਲ ਪ੍ਰਭੂ ਪ੍ਰੀਤਮ ਦੀ ਨਿੱਘੀ ਯਾਦ ਦਾ ਆਪਨੇ ਰਸ ਮਾਣਿਆਂ ਸੀ, ਸਦਾ ਲਈ ਤਿਆਗ ਜਾਣ ਦਾ ਫੈਸਲਾ ਕੀਤਾ ਅਤੇ ਬਕਾਲਾ ਛਡ ਇਕ-ਦਮ ਕੀਰਤਪੁਰ ਚਲੇ ਗਏ।

ਪਰ ਥੋੜੇ ਦਿਨਾਂ ਵਿਚ ਹੀ ਆਪ ਨੇ ਮਹਿਸੂਸ ਕੀਤਾ ਕਿ ਜਿਸ ਗੱਲ ਦੇ ਪਿਛੇ ਆਪ ਨੇ ਬਕਾਲਾ ਛਡਿਆ ਸੀ, ਸ਼ਰੀਕੇ ਦੇ ਬਹੁਤ ਸਾਰੇ ਘਰ ਕੀਰਤਪੁਰ ਵਸੇ ਹੋਣ ਕਾਰਨ ਏਥੇ ਭੀ ਉਹੋ ਈਰਖਾ, ਨਿੰਦਿਆ ਤੇ ਚੁਗ਼ਲੀ ਦਾ ਵਾਤਾਵਰਨ ਬਣ ਸਕਦਾ ਸੀ। ਸੋ ਆਪ ਨੇ ਰਾਜਾ ਕਹਿਲੂਰ ਦੇ ਇਲਾਕੇ ਵਿਚ ਮਾਖੋਵਾਲ ਨਾਮ ਦੇ ਪਿੰਡ ਦੀ ਕੁਝ ਧਰਤੀ ਖ੍ਰੀਦ ਕੇ ਆਪਨਾ ਨਿਵਾਸ ਉਥੇ ਕਰ ਲਿਆ। ਇਹੋ ਅੱਜ ਕਲ ਦਾ ਅਨੰਦਪੁਰ ਵਾਲਾ ਥਾਉਂ ਸੀ।

ਆਪ ਦੀ ਦ੍ਰਿਸ਼ਟੀ ਬਹੁਤ ਵਿਸ਼ਾਲ ਸੀ। ਜੇ ਕਰ ਈਰਖਾਲੂ ਭਾਈਚਾਰੇ ਤੋਂ ਦੂਰ ਇਕਾਂਤ ਵਿਚ ਬੈਠ ਕੇ ਨਾਮ ਰਸਲੀਨ ਹੋਣਾ ਅਤੇ ਦਰਸ਼ਨ ਕਰਨ ਆਏ ਪ੍ਰਾਣੀਆਂ ਨੂੰ ਸਿਖ ਮਤ ਦੇਣਾ ਹੀ ਆਪ ਦਾ ਨਿਸ਼ਾਨਾ ਹੁੰਦਾ ਤਾਂ ਪਹਾੜ ਦੀ ਤਲਹਟੀ ਵਿਚ ਮਾਖੋਵਾਲ ਦਾ ਟਿਕਾਣਾ ਇਸ ਲਈ ਵਡਾ ਯੋਗ ਥਾਉਂ ਸੀ ਪਰ ਨਹੀਂ, ਆਪ ਦਾ ਹਿਰਦਾ ਦੁਖੀ ਜਨਤਾਂ ਦੇ ਦਰਦਾਂ ਕਾਰਨ ਪੀੜਤ ਸੀ। ਆਪ ਦੇ ਕੰਨਾਂ ਵਿਚ ਗੁਰੂ ਨਾਨਕ ਦੀ 'ਏਤੀ ਮਾਰ ਪਈ ਕਰਲਾਣੈ ਤੈਂ ਕੀ ਦਰਦ ਨ ਆਇਆ' ਦੀ ਰਬੀ ਦਰਗਾਹ ਅੰਦਰ ਪੁਚਾਈ ਆਹ ਉਵੇਂ ਹੀ ਗੂੰਜਦੀ ਸੀ ਜਿਵੇਂ ਏਮਨਾਬਾਦ ਦੇ ਕਤਲ ਤੇ ਸਾੜ ਫੂਕ ਵੇਖ ਕੇ ਉਨ੍ਹਾ ਵਲੋਂ ਉਠਾਈ ਗਈ ਸੀ। ਕੁਰਾਹੇ ਪਈ ਲੁਕਾਈ ਨੂੰ ਸਿੱਧੇ ਰਸਤੇ ਲਿਆਉਣ ਹਿਤ ਗੁਰੂ ਨਾਨਕ ਦੇ ਹਜ਼ਾਰਾਂ ਕੋਹਾਂ ਦੇ ਪੈਰੀਂ ਕੀਤੇ ਬਿਖੜੇ ਪੈਂਡੇ ਗੁਰੂ ਤੇਗ਼ ਬਹਾਦਰ ਜੀ ਨੂੰ ਭੁੱਲੇ ਨਹੀਂ ਸਨ। ਆਪ ਨੂੰ ਇਹ ਭੀ ਪਤਾ ਸੀ ਕਿ ਬੀਤੇ ਡੇਢ ਸੌ ਸਾਲ ਵਿਚ ਮੁੜ ਉਨ੍ਹਾਂ ਦੀ ਕਿਸੇ ਸਾਰ ਨਹੀਂ ਲਈ ਸੀ, ਬਲਕਿ ਜੇ ਕਿਸੇ ਧਰਮ ਨਿਆਂ ਦੀ ਗੱਲ ਭੀ ਕੀਤੀ ਤਾਂ ਉਸ ਨੂੰ ਮਾਰ ਮੁਕਾਇਆ ਗਿਆ ਸੀ। ਆਪ ਦੇ ਦਾਦਾ ਗੁਰੂ ਅਰਜਨ ਦੇਵ ਜੀ ਨੂੰ ਜਿਸ ਤਰਾਂ ਤਹੀਸੇ ਦੇ ਕੇ ਸ਼ਹੀਦ ਕੀਤਾ ਗਿਆ ਫਿਰ ਆਪਦੇ ਪਿਤਾ ਗੁਰੂ ਹਰਿ ਗੋਬਿੰਦ ਜੀ ਜਿਵੇਂ ਗਵਾਲੀਅਰ ਦੇ ਕਿਲੇ ਵਿਚ ਬੰਦੀ ਅੰਦਰ ਰਖੇ ਗਏ, ਫਿਰ ਸ਼ਾਹ ਜਹਾਨ ਦੇ ਰਾਜ ਕਾਲ ਸਮੇਂ ਜਿਸ ਤਰਾਂ ਗੁਰੂ ਕੀਆਂ ਫੌਜਾਂ ਨਾਲ ਖਾਹ-ਮਖਾਹ ਜੰਗ ਰਚਾਏ ਗਏ, ਇਹ ਸਭ ਕੁਝ ਪੁਰਾਣੀ ਕਹਾਣੀ ਨਹੀਂ ਸੀ।

ਗੁਰਗੱਦੀ ਦੀ ਸਉਪਨਾ ਆਪ ਨੂੰ ਹੋ ਜਾਣ ਪਿਛੋਂ ਆਪ ਉਪਰ ਉਹ ਸਾਰੀਆਂ ਜ਼ਿਮੇ-ਵਾਰੀਆਂ ਆ ਪਈਆਂ ਸਨ ਜਿਨ੍ਹਾਂ ਦਾ ਬੋਝ ਵਕਤ ਦੀ ਲੋੜ ਅਨੁਸਾਰ ਅਠ ਗੁਰੂ ਸਾਹਿਬਾਨ ਨੇ ਵਾਰੀ ਵਾਰੀ ਉਠਾਏ ਰਖਿਆ ਸੀ। ਗੁਰੂ ਨਾਨਕ ਵਲੋਂ 'ਸੰਗਤਾਂ' ਦੇ ਨਾਮ ਹੇਠ ਥਾਂ ਪਰ ਥਾਂ ਸਥਾਪਤ ਕੀਤੇ ਅਤੇ ਗੁਰੂ ਅਮਰ ਦਾਸ ਜੀ ਵਲੋਂ ਬਾਈ ਮੰਜੀਆਂ ਦੁਆਰਾ ਜਥੇਬੰਦ ਕੀਤੇ ਗੁਰਮਤ ਪ੍ਰਚਾਰ ਕੇਂਦਰ ਜਿਨ੍ਹਾਂ ਨੂੰ ਬਾਅਦ ਵਿਚ ਮਸੰਦ ਪ੍ਰਥਾ ਰਾਹੀਂ ਚਾਲੂ ਰਖਿਆ ਗਿਆ ਹੋਇਆ ਸੀ, ਦੀ ਸੰਭਾਲ ਦੀ ਵੱਡੀ ਜ਼ਿਮੇਵਾਰੀ ਆਪ ਦੇ ਸਿਰ ਸੀ। ਦੇਸ਼ ਅੰਦਰ ਇਸ ਵੇਲੇ ਔਰੰਗਜ਼ੇਬ ਦਾ ਰਾਜ ਸੀ ਜੋ ਮਜ਼ਹਬੀ ਤਅੱਸਬ ਅਤੇ ਕੱਟੜ ਫਿਰਕੂਪੁਣੇ ਦੀ ਭਾਵਨਾ ਅੰਦਰ ਰੁੜ ਚੁਕਾ ਹੋਇਆ ਸੀ ਜਿਸ ਭਾਵਨਾ ਅਧੀਨ ਉਸ ਨੇ ਗੈਰ ਮੁਸਲਮ ਜਨਤਾ ਦਾ ਨਕ ਵਿਚ ਦਮ ਕੀਤਾ ਹੋਇਆ ਸੀ। ਉਨ੍ਹਾਂ ਦੇ ਧਰਮ ਮੰਦਰ, ਘਰ ਘਾਟ, ਜਾਨ ਮਾਲ, ਬਹੂ ਬੇਟੀ, ਜਾਬਰ ਹਾਕਮਾਂ ਦੀ ਕ੍ਰੂਰ ਦ੍ਰਿਸ਼ਟੀ ਤੋਂ ਮਹਿਫੂਜ਼ ਨਹੀਂ ਸਨ। ਜਨਤਾ ਦੀ ਆਰਥਕ ਦਸ਼ਾ ਸਮੁੱਚੇ ਤੌਰ ਤੇ ਚਿੰਤਾ ਜਨਕ ਸੀ। ਪੰਜਾਬ ਅੰਦਰ ਸ਼ਾਹ ਜਹਾਨ ਦੇ ਸ਼ਾਹਜ਼ਾਦੇ ਦਾਰਾ ਸ਼ਿਕੋਹ ਦੇ ਲਾਹੌਰ ਦਾ ਗਵਰਨਰ ਲਗੇ

ਰਹਿਣ ਨੇ ਪੰਜਾਬੀ ਜਨਤਾ ਖਾਸ ਕਰ ਗੈਰ ਮੁਸਲਮ ਲੋਕਾਂ ਨੂੰ ਕੁਝ ਸੁਖ ਦਾ ਸਾਹ ਦਿੱਤਾ ਸੀ, ਅਤੇ ਮੁਤੱਸਬੀ ਮੁਲਾਣਿਆਂ ਦਾ ਜ਼ੋਰ ਨਹੀਂ ਪਿਆ ਸੀ ਪ੍ਰੰਤੂ ਔਰੰਗਜ਼ੇਬ ਦੇ ਦਿਲੀ ਦਾ ਤਖਤ ਸੰਭਾਲ ਲੈਣ ਅਤੇ ਦਾਰਾ ਸ਼ਿਕੋਹ ਦੇ ਕਤਲ ਹੋ ਜਾਣ ਤੇ ਮੁਲਾਣਿਆਂ ਦੇ ਫਿਰਕੂਪੁਣੇ ਨੇ, ਘੱਮੇ ਪਿਛੋਂ ਤੂਫਾਨ ਵਾਂਗੂ, ਜ਼ੁਲਮ ਦੀ ਹਨੇਰੀ ਵਗਾ ਦਿਤੀ, ਜਿਸ ਦੇ ਸਾਹਮਣੇ ਕਿਸੇ ਲਈ ਥਿਰਕਨਾ ਭੀ ਸੰਭਵ ਨਾ ਰਿਹਾ। ਅਜੇਹੇ ਸਮੇਂ ਗੁਰੂ ਧਰੋਹੀ ਲੋਕ ਭਾਵੇਂ, ਉਹ ਮੁਲਾਣੇ ਸਨ ਜਾਂ ਬ੍ਰਾਹਮਣ ਜਾਂ ਗੁਰੂ ਵਿਰੋਧੀ ਸੋਢੀ, ਮੀਣੇ ਤੇ ਧੀਰਮਲੀਏ, ਸਭ ਨੇ ਹਕੂਮਤ ਦੀ ਸਰਪ੍ਰਸਤੀ ਦਾ ਲਾਭ ਲੈਂਦੇ ਹੋਏ ਗੁਰੂ ਜੀ ਦਾ ਵਿਰੋਧ ਕੀਤਾ।

ਇਸ ਸਾਰੇ ਨਾਲ ਗੁਰੂ ਜੀ ਨੇ ਨਜਿੱਠਣਾ ਸੀ। ਜਦੋਂ ਸਮਾਜ ਤੇ ਭਾਈਚਾਰਾ ਹਰ ਤਰ੍ਹਾਂ ਦੇ ਵਿਰੋਧ ਲਈ ਤੁਲਿਆ ਹੋਵੇ, ਬਾਦਸ਼ਾਹ ਤੇ ਹਾਕਮ ਤਅੱਸਬੀ ਹੋਣ ਅਤੇ ਕਿਸੇ ਦੂਜੀ ਵਿਚਾਰਧਾਰਾ ਦਾ ਵਧਣਾ ਫੁਲਣਾ ਨਾ ਸਹਿ ਸਕਣ, ਬਲਕਿ ਉਸ ਨੂੰ ਕੁਚਲ ਦੇਣ ਦੇ ਦਰ ਪੈ ਹੋਣ ਅਤੇ ਜਦੋਂ ਗੁਰੂ ਜੀ ਦੇ ਨਿੱਜੀ ਮਿਸ਼ਨ ਦੇ ਮੁਫਾਦ ਸਾਰੇ ਦੇਸ਼ ਅੰਦਰ ਖਿੰਡੇ ਹੋਣ ਜਿਨ੍ਹਾਂ ਦੀ ਸੰਭਾਲ ਦੀ ਅਹਿਮ ਜ਼ਿਮੇਵਾਰੀ ਉਨ੍ਹਾਂ ਦੇ ਸਿਰ ਹੋਵੇ, ਫਿਰ ਜਦੋਂ ਸਮੁੱਚੀ ਜਨਤਾ ਜਬਰ ਤੇ ਤਸ਼ੱਦਦ ਦੇ ਭਾਰ ਅਤੇ ਗ਼ੁਰਬੀ ਤੇ ਭੁਖ ਦੀ ਅਜਰ ਦਸ਼ਾ ਹੇਠ ਕੁਰਲਾ ਰਹੀ ਹੋਵੇ ਅਤੇ ਉਸ ਨੂੰ ਹੋਰ ਕੋਈ ਸਹਾਰਾ ਨਾ ਦਿਸ ਆਉਂਦਾ ਹੋਵੇ ਤਾਂ ਅਜੇਹੇ ਸਮੇਂ ਕੋਈ ਮਹਾਨ ਸ਼ਖਸੀਅਤ ਹੀ ਮੋਢਾ ਦੇ ਕੇ ਡੁਬਦੇ ਬੇੜੇ ਨੂੰ ਬੰਨੇ ਲਾ ਸਕਿਆ ਕਰਦੀ ਹੈ। ਗੁਰੂ ਤੇਗ ਬਹਾਦਰ ਜੀ ਐਸੀ ਸ਼ਖਸੀਅਤ ਸਨ, ਜਿਨ੍ਹਾਂ ਪਾਸ ਆਪਣੇ ਪਿਤਾਂ ਅਤੇ ਦਾਦਾ ਜੀ ਵਲੋਂ ਪ੍ਰਾਪਤ ਹੋਏ ਅਮੁੱਲ ਵਿਰਸੇ ਤੋਂ ਇਲਾਵਾ ਬਾਬਾ ਬੁੱਢਾ, ਭਾਈ ਗੁਰਦਾਸ ਅਤੇ ਭਾਈ ਬਿਧੀ ਚੰਦ ਜੇਹੀਆਂ ਮਹਾਨ ਹਸਤੀਆਂ ਤੋਂ ਮਿਲੀਆਂ ਸੇਧਾਂ, ਪਰ ਸਭ ਤੋਂ ਵਧ ਬਕਾਲੇ ਅੰਦਰ ਵੀਹ ਸਾਲ ਦੀ ਸਾਧੀ ਨਾਮ ਸਾਧਨਾ ਦਾ ਅਤੁਟ ਬਹੁ-ਮੁੱਲਾ ਭੰਡਾਰ ਸੀ। ਫਿਰ ਆਪ ਦੇ ਅੰਦਰ ਗੁਰੂ ਨਾਨਕ ਜੋਤਿ ਪ੍ਰਕਾਸ਼ਮਾਨ ਹੋ ਚੁਕੀ ਹੋਈ ਸੀ ਜੋ ਆਪਣੇ ਨਾਲ ਹੀ ਉਹ ਜੀਵਨ ਜੁਗਤਿ ਲੈ ਆਈ ਹੋਈ ਸੀ ਜਿਸ ਦੇ ਸਿਰ ਸਦਕਾ ਗੁਰੂ ਨਾਨਕ ਨੇ 'ਸ਼ਬਦ ਜਿਤੀ ਸਿਧ ਮੰਡਲੀ' ਅਤੇ 'ਮਕਾ ਮਦੀਨਾ ਸਭ ਨਿਵਾਯਾ' ਸੀ।

ਗੁਰੂ ਤੇਗ ਬਹਾਦਰ ਜੀ ਦੀ ਐਸੀ ਸ਼ਖਸੀਅਤ ਨੂੰ ਨਾ ਰਾਜ, ਨਾ ਸਮਾਜ ਨਾ ਭਾਈਚਾਰਾ ਅਤੇ ਨਾ ਸਿਰ ਪਈਆਂ ਜ਼ਿਮੇਵਾਰੀਆਂ ਦਾ ਭਾਰ ਡੁਲਾ ਸਕਿਆ। ਆਪ ਹਿਮਾਲਾ ਵਤ ਅਹਿੱਲ ਸਨ, ਪਰ ਅਤਿ ਤਰਸਵਾਨ ਤੇ ਕੋਮਲ ਹਿਰਦਾ ਰਖਦੇ ਹੋਣ ਕਾਰਣ ਆਪ ਨੇ ਸਮੁੱਚੇ ਦੇਸ਼ ਜਨਤਾ ਦਾ ਦੁਖ ਵੰਡਾਉਣ ਅਤੇ ਗੁਰੂ ਨਾਨਕ ਦੀਆਂ ਉਲੀਕੀਆਂ ਲੀਹਾਂ ਪੁਰ ਤੁਰ ਕੇ ਜ਼ੁਲਮ ਦੇ ਨਾਸ਼ ਹਿਤ ਜਨਤਾ ਦੇ ਹਥ ਮਜ਼ਬੂਤ ਕਰਨ ਦਾ ਉਦਮ ਅਰੰਭਿਆ ਅਤੇ ਇਸਦੇ ਲਈ ਦੇਸ਼ ਅੰਦਰ ਥਾਂ ਥਾਂ ਫਿਰ ਕੇ ਲੋਕ ਸੋਚਣੀ ਨੂੰ ਟੁੰਬਣਾ ਸ਼ੁਰੂ ਕੀਤਾ। ਲਗ ਪਗ ਉਨ੍ਹਾਂ ਲੀਹਾਂ ਅਰ ਰਾਹਾਂ ਤੇ ਜੋ ਗੁਰੂ ਨਾਨਕ ਨੇ ਤੈ ਕੀਤੇ ਸਨ ਆਪ ਸਹਿਤ ਪ੍ਰਵਾਰ, ਮਾਤਾ ਨਾਨਕੀ ਜੀ ਅਤੇ ਕੁਝ ਚੋਣਵੇਂ ਸਿਖਾਂ ਦੇ ਅਗਸਤ 1665 ਅਥਵਾ ਗੁਰ ਗਦੀ ਤੇ ਬ੍ਰਾਜਮਾਨ ਹੋਣ ਤੋਂ ਸਵਾ ਸਾਲ ਮਗਰੋਂ ਚਕ ਨਾਨਕੀ (ਅਨੰਦਪੁਰ ਸਾਹਿਬ) ਤੋਂ ਰਵਾਨਾ ਹੋ ਗਏ। ਪੰਜਾਬ ਦੇ ਕਈ ਅਸਥਾਨਾਂ, ਰੋਪੜ, ਸੈਫਾਬਾਦ, ਕੈਥਲ, ਪਹੇਵਾ, ਕੁਰਖੇਤਰ, ਤੋਂ ਹੁੰਦੇ ਹੋਏ ਦਿਲੀ ਪਹੁੰਚੇ। ਉਥੋਂ ਉਤਰ ਪਰਦੇਸ ਦੇ ਸ਼ਹਿਰਾਂ ਮਥਰਾ, ਆਗਰਾ, ਇਟਾਵਾ, ਕਾਨਪੁਰ, ਅਲ੍ਹਾਬਾਦ, ਬਨਾਰਸ ਤੋਂ ਹੁੰਦੇ ਬਿਹਾਰ ਪ੍ਰਾਂਤ ਅੰਦਰ ਦਾਖਲ ਹੋਏ ਅਤੇ ਸਸਰਾਮ, ਬੁਧ ਗਇਆ ਠਹਿਰਦੇ ਹੋਏ ਮਈ 1666 ਦੇ ਆਖੀਰ ਵਿਚ ਪਟਨੇ ਪਹੁੰਚੇ। ਕੁਝ ਸਮਾਂ ਉਥੇ ਠਹਿਰਨ ਮਗਰੋਂ ਮਾਤਾ ਜੀ ਤੇ ਪ੍ਰਵਾਰ ਨੂੰ ਕ੍ਰਿਪਾਲ ਜੀ ਦੀ ਸੰਭਾਲ ਅੰਦਰ ਉੱਥੇ ਛਡ ਕੇ ਆਪ ਮੁੰਘੇਰ, ਭਾਗਲਪੁਰ, ਰਾਜ ਮਹਲ, ਮਾਲਦਾ ਆਦਿ ਬਹੁਤ ਸਾਰੀਆਂ ਥਾਵਾਂ ਤੇ ਠਹਿਰਦੇ ਅਕਤੂਬਰ 1666 ਵਿਚ ਢਾਕੇ ਪਹੁੰਚੇ। ਇਥੋਂ ਆਪ ਖਾਸੀ ਦੀਆਂ ਪਹਾੜੀ ਰਿਆਸਤਾਂ ਜੈਂਤੀ, ਗੌੜ ਆਦਿ ਤੋਂ ਹੁੰਦੇ ਹੋਏ ਸਿਲਹਟ, ਅਗਰਤਲਾ ਅਤੇ ਫਿਰ ਸੋਨਡੀਪ ਤੇ ਚਿਟਾਗੰਗ ਪਹੁੰਚੇ ਅਤੇ ਹੋਰ ਅਨੇਕ ਥਾਵਾਂ ਤੋਂ ਹੁੰਦੇ ਕਾਮਰੂਪ (ਆਸਾਮ) ਦੇਸ ਅੰਦਰ ਦਾਖਲ ਹੋਏ। ਕਾਮਰੂਪ ਉਨ੍ਹਾਂ

ਸਮਿਆਂ ਵਿਚ ਨਾਟਕ ਚੇਟਕ ਤੇ ਜਾਦੂਗਰ ਦੇ ਕਸਬ ਕਰਕੇ ਮਸ਼ਹੂਰ ਸੀ। ਇਸ ਇਲਾਕੇ ਦੀ ਰਹਿਣ ਵਾਲੀ ਹੀ ਗੁਰੂ ਨਾਨਕ ਦੇਵ ਜੀ ਦੇ ਸਮੇਂ ਨੂਰਾ ਸ਼ਾਹ ਸੀ ਜਿਸ ਨੇ ਭਾਈ ਮਰਦਾਨੇ ਨੂੰ ਕੀਲ ਕੇ ਬੰਨ੍ਹ ਬਹਾਇਆ ਸੀ ਜਿਸ ਤੋਂ ਗੁਰੂ ਜੀ ਨੇ ਉਸ ਨੂੰ ਮੁਕਤ ਕਰਾਇਆ।

ਇਸੇ ਸਮੇਂ ਰਾਜਪੂਤ ਰਾਜਾ ਰਾਮ ਸਿੰਘ ਮੁਗਲ ਬਾਦਸ਼ਾਹ ਔਰੰਗਜ਼ੇਬ ਦੀ ਆਗਿਆ ਅਧੀਨ ਕਾਮ ਰੂਪ ਦੇ ਸਰਕਸ਼ ਹੋ ਚੁਕੇ ਰਾਜੇ ਨੂੰ ਸੋਧਨ ਲਈ ਏਥੇ ਆਇਆ ਸੀ ਪ੍ਰੰਤੂ ਉਸ ਇਲਾਕੇ ਦੇ ਲੋਕਾਂ ਖਾਸ ਕਰ ਔਰਤਾਂ ਦੇ ਜਾਦੂਗਰੀ ਪ੍ਰਭਾਵ ਦੇ ਡਰ ਸਦਕਾ ਅਗੇ ਵਧਣੋਂ ਝਿਜਕਦਾ ਸੀ। ਰਾਜਾ ਰਾਮ ਸਿੰਘ ਨੂੰ ਪਤਾ ਲਗਾ ਕਿ ਗੁਰੂ ਤੇਗ ਬਹਾਦਰ ਸਾਹਿਬ ਭੀ ਏਧਰ ਆਏ ਹੋਏ ਹਨ। ਉਹ ਗੁਰੂ ਜੀ ਦਾ ਸ਼ਰਧਾਲੂ ਭੀ ਸੀ। ਪਰ ਇਸ ਵਿਸ਼ਵਾਸ਼ ਨਾਲ ਕਿ ਜਾਦੂ ਦੇ ਮੰਦੇ ਅਸਰ ਨੂੰ ਰੋਕਣ ਦੀ ਸਮਰੱਥਾ ਉਸ ਸਮੇਂ ਗੁਰੂ ਜੀ ਤੋਂ ਬਿਨਾ ਹੋਰ ਕਿਸੇ ਨੂੰ ਨਹੀਂ ਸੀ, ਰਾਜੇ ਨੇ ਉਚੇਚੇ ਤੌਰ ਤੇ ਗੁਰੂ ਜੀ ਨੂੰ ਨਾਲ ਲੈ ਜਾਣ ਲਈ ਬੇਨਤੀ ਕੀਤੀ। ਗੁਰੂ ਜੀ ਰਾਜਾ ਰਾਮ ਸਿੰਘ ਦੀਆਂ ਫੌਜਾਂ ਨਾਲ ਧੂਬੜੀ ਦੇ ਮਕਾਮ ਤਕ, ਜਿਥੇ ਇਸ ਤੋਂ ਪਹਿਲੋਂ ਗੁਰੂ ਨਾਨਕ ਦੇਵ ਭੀ ਗਏ ਸਨ ਗਏ। ਕਹਿੰਦੇ ਹਨ ਕਿ ਕਾਮਰੂਪ ਦੀਆਂ ਜਾਦੂਗਰਨੀਆਂ ਨੇ ਇਸ ਬਾਉਂ ਬਹੁਤ ਤੰਤਰ ਮੰਤਰ ਕੀਤੇ ਪਰ ਉਨ੍ਹਾਂ ਦੀ ਪੇਸ਼ ਨ ਗਈ। ਅਖੀਰ ਜਿਸ ਤਰ੍ਹਾਂ ਹਸਨਅਬਦਾਲ ਦੇ ਮਕਾਮ ਤੇ ਵਲੀ ਕੰਧਾਰੀ ਨੇ ਗੁਰੂ ਨਾਨਕ ਅਤੇ ਭਾਈ ਮਰਦਾਨੇ ਉਪਰ ਵਡਾ ਪੱਥਰ ਰੇੜ੍ਹਿਆ ਸੀ ਜਿਸ ਨੂੰ ਗੁਰੂ ਜੀ ਨੇ ਹਥ ਦੇ ਪੰਜੇ ਨਾਲ ਰੋਕ ਲਿਆ ਸੀ, ਇਉਂ ਹੀ ਜਾਦੂਗਰੀ ਦੁਆਰਾ ਉਨ੍ਹਾਂ ਨੇ ਇਕ ਬਹੁਤ ਮੋਟਾ ਤੇ 26 ਫੁਟ ਲੰਬਾ ਪਥਰ ਉਸ ਵਲ ਨੂੰ ਚਲਾਇਆ ਜਿਥੇ ਗੁਰੂ ਤੇਗ ਬਹਾਦਰ ਜੀ ਬੈਠੇ ਸਨ। ਇਹ ਪੱਥਰ ਗੁਰੂ ਜੀ ਦੇ ਨੇੜੇ ਹੀ ਸਿੱਧਾ ਡਿਗ ਕੇ ਅਧਾ ਧਰਤੀ ਵਿਚ ਗਡਿਆ ਗਿਆ ਜਿਥੇ ਅਜ ਤਕ ਇਹ ਖੜਾ ਹੈ। ਅਖੀਰ ਗੁਰੂ ਜੀ ਉਪਰ ਕੋਈ ਤੰਤਰ ਮੰਤਰ ਨਾ ਚਲਦਾ ਵੇਖ ਜਾਦੂਗਰਨੀਆਂ ਆਪ ਦੇ ਚਰਨੀ ਆ ਡਿਗੀਆਂ। ਉਪਰੰਤ ਗੁਰੂ ਜੀ ਨੇ ਰਾਜਾ ਰਾਮ ਸਿੰਘ ਅਤੇ ਕਾਮਰੂਪ ਦੇ ਰਾਜਾ ਚਕਰਧੁਜ ਸਿੰਘ ਦੀ ਸੁਲਹ ਕਰਾ ਦਿੱਤੀ ਜਿਸ ਕਰਕੇ ਹਜ਼ਾਰਾਂ ਲੋਕ ਖੂਨ ਖਰਾਬੇ ਤੋਂ ਬਚ ਗਏ। ਇਸ ਵਾਕਿਆ ਦੀ ਯਾਦ ਵਿਚ ਦੋਹਾਂ ਧਿਰਾਂ ਦੀਆਂ ਫੌਜਾਂ ਪਾਸੋਂ ਗੁਰੂ ਜੀ ਨੇ ਇਕ ਬਹੁਤ ਉਚਾ ਮਿਟੀ ਦਾ ਟਿੱਲਾ ਬਣਵਾਇਆ ਜੋ ਅਜ ਤਕ ਧੂਬੜੀ ਸਾਹਿਬ ਦੇ ਨਾਮ ਹੇਠ ਗੁਰੂ ਜੀ ਦੀ ਯਾਦ ਨੂੰ ਸੁਰੱਖਿਅਤ ਕੀਤੇ ਹੋਇਆ ਹੈ। ਰਾਜਾ ਚਕਰਧੁਜ ਸਿੰਘ ਨੇ ਆਪ ਨੂੰ ਕਾਮਾਖਿਆ ਮੰਦਰ ਤੇ ਜਾਣ ਲਈ ਬੇਨਤੀ ਕੀਤੀ ਜਿਸ ਤੇ ਆਪ ਕੁਝ ਸਮੇਂ ਕਾਮਾਖਿਆ ਜਾ ਰਹੇ। ਸੰਨ 1670 ਦੇ ਸ਼ੁਰੂ ਵਿਚ ਆਪ ਨੇ ਕਾਮਰੂਪ ਦੇਸ ਤੋਂ ਮੋੜਾ ਪਾਇਆ ਅਤੇ ਅਪਰੈਲ 1670 ਤਕ ਮੁੜ ਢਾਕੇ ਆ ਪੁਜੇ। ਏਥੋਂ ਬੰਗਾਲ ਦੀਆਂ ਹੋਰ ਅਨੇਕ ਥਾਵਾਂ ਤੋਂ ਹੁੰਦੇ ਹੋਏ ਆਪ ਹੁਗਲੀ ਪਹੁੰਚੇ; ਜਿਥੇ ਅਜ ਕਲ ਕਲਕਤੇ ਦਾ ਉਘਾ ਸ਼ਹਿਰ ਹੈ ਅਤੇ ਏਥੋਂ ਉੜੀਸੇ ਦੇ ਪ੍ਰਾਂਤ ਵਿਚ ਦਾਖਲ ਹੋ ਜਲੇਸ਼ਵਰ, ਬਾਲਾ ਸੋਰ, ਕਟਕ, ਭੁਬਨੇਸ਼ਵਰ ਆਦਿ ਥਾਵਾਂ ਤੋਂ ਹੁੰਦੇ ਆਪ ਨਵੰਬਰ 1670 ਵਿਚ ਜਗਨਨਾਥ ਪੁਰੀ ਪਹੁੰਚੇ, ਜਿਥੇ ਸੰਨ 1508 ਵਿਚ ਗੁਰੂ ਨਾਨਕ ਦੇਵ ਜੀ ਨੇ ਪੰਡਤਾਂ ਨੂੰ ਠਾਕਰਾਂ ਦੀ ਸੱਚੀ ਆਰਤੀ ਸਿਖਾਈ ਸੀ। ਗੁਰੂ ਜੀ ਦਾ ਇਸ ਤੋਂ ਅਗੇ ਧੁਰ ਦਖਣ ਅਤੇ ਲੰਕਾ ਤਕ ਉਨ੍ਹਾਂ ਸਾਰੀਆਂ ਥਾਵਾਂ ਉਤੇ ਜਾਣ ਦਾ ਵਿਚਾਰ ਸੀ ਜਿਥੇ ਗੁਰੂ ਨਾਨਕ ਦੇਵ ਜੀ ਗਏ ਸਨ, ਪ੍ਰੰਤੂ ਆਪ ਨੂੰ ਹਰ ਰੋਜ਼ ਦੇਸ ਵਿਚੋਂ ਅਤੇ ਪੰਜਾਬ ਤੋਂ ਭੀ ਖਬਰਾਂ ਪੁਜ ਰਹੀਆਂ ਸਨ ਕਿ ਔਰੰਗਜ਼ੇਬ ਬਾਦਸ਼ਾਹ ਗੈਰ-ਮੁਸਲਮ ਰਿਆਇਆ ਪੁਰ ਬੇਅੰਤ ਜ਼ੁਲਮ ਕਰ ਰਿਹਾ ਸੀ। ਹਿੰਦੂ ਮੰਦਰ ਢਹਾ ਕੇ ਉਨ੍ਹਾਂ ਥਾਵਾਂ ਤੇ ਮਸੀਤਾਂ ਬਣ ਗਈਆਂ ਸਨ, ਹਿੰਦੂਆਂ ਨੂੰ ਜ਼ਬਰਦਸਤੀ ਮੁਸਲਮਾਨ ਬਣਾਇਆ ਜਾਂ ਕਤਲ ਕੀਤਾ ਜਾ ਰਿਹਾ ਸੀ ਅਤੇ ਉਨ੍ਹਾਂ ਪੁਰ ਵਿਸ਼ੇਸ਼ ਜਜ਼ੀਆ ਲਾਗੂ ਕੀਤਾ ਹੋਇਆ ਸੀ। ਇਨ੍ਹਾਂ ਹਾਲਾਤ ਅੰਦਰ ਗੁਰੂ ਤੇਗ ਬਹਾਦਰ ਜੈਸੇ ਕੋਮਲ ਤੇ ਹਮਦਰਦ ਹਿਰਦੇ ਲਈ ਚੁਪ ਰਹਿਣਾ ਅਤੇ ਦਖਣ ਵੱਲ ਨੂੰ ਜਾਣਾ ਸੰਭਵ ਨਹੀਂ ਸੀ। ਸੋ ਆਪ ਨੇ ਜਗਨ ਨਾਥ ਪੁਰੀ ਤੋਂ ਹੀ ਵਾਪਸ ਪਟਨੇ ਵੱਲ ਨੂੰ ਰੁਖ ਕੀਤਾ ਅਤੇ ਦਸੰਬਰ 1670 ਅਥਵਾ ਪਰਵਾਰ ਨੂੰ ਪਟਨੇ ਛਡ ਜਾਣ ਤੋਂ ਲਗ ਭਗ ਸਾਢੇ ਚਾਰ ਸਾਲ ਬਾਅਦ ਪਟਨੇ ਚਰਨ ਪਾਏ।

ਆਪ ਦੀ ਗ਼ੈਰ ਹਾਜ਼ਰੀ ਵਿਚ ਹੀ ਦਸੰਬਰ 1666 ਪੋਹ ਸੁਦੀ ਸਤਵੀਂ ਦੇ ਦਿਨ ਪਟਨੇ ਅੰਦਰ ਸਾਹਿਬਜ਼ਾਦੇ ਗੋਬਿੰਦ ਰਾਇ ਜੀ ਦਾ ਜਨਮ ਹੋ ਚੁੱਕਾ ਸੀ ਅਤੇ ਗੁਰੂ ਜੀ ਦੇ ਪਟਨੇ ਪੁਜਣ ਸਮੇਂ ਗੋਬਿੰਦ ਰਾਇ ਜੀ ਚਾਰ ਸਾਲ ਦੇ ਸਨ ।

ਥੋੜ੍ਹਾ ਸਮਾਂ ਏਥੇ ਠਹਿਰਨ ਮਗਰੋਂ ਆਪ ਨੇ ਪੰਜਾਬ ਵੱਲ ਮੋੜਾ ਪਾਇਆ ਅਤੇ ਸਿਧਾ ਤੇ ਛੋਟਾ ਰਸਤਾ ਤੈ ਕਰਦੇ ਹੋਏ ਕਰੀਬਨ ਸਾਢੇ ਪੰਜ ਸਾਲ ਪੰਜਾਬ ਤੋਂ ਬਾਹਰ ਰਹਿਣ ਪਿਛੋਂ, ਫਰਵਰੀ 1671 ਦੇ ਅੰਤ ਤਕ ਨਿਜ ਅਸਥਾਨ ਨਾਨਕੀ ਚਕ (ਅਨੰਦਪੁਰ) ਪੁਜ ਗਏ । ਸਮੂਹ ਸਿਖ ਸੰਗਤਾਂ ਨੂੰ ਵਿਸਾਖੀ ਦੇ ਦਿਨ ਅਥਵਾ 30 ਮਾਰਚ 1671 ਨੂੰ ਦਰਸ਼ਨ ਦੀਦਾਰਿਆਂ ਲਈ ਪਹੁੰਚਨ ਵਾਸਤੇ ਸੂਚਨਾ ਭੇਜ ਦਿੱਤੀਆ ।

ਗੁਰੂ ਤੇਗ਼ ਬਹਾਦਰ ਜੀ ਦੀ ਸ਼ਖ਼ਸੀਅਤ ਨੂੰ ਸਮਝਨ ਲਈ ਆਪ ਦੇ ਲਗਾਤਾਰ ਸਾਢੇ ਪੰਜ ਸਾਲਾ ਦੌਰੇ ਦਾ ਉਪਰ ਦਰਜ ਸੰਖੇਪ ਵੇਰਵਾ ਦੇਣਾ ਜ਼ਰੂਰੀ ਸੀ । ਇਸ ਤੋਂ ਬਿਨਾਂ ਅਜ ਤੋਂ ਤਿੰਨ ਸਦੀਆਂ ਪਹਿਲੋਂ ਦੇ ਭਿਆਨਕ ਜੰਗਲੀ, ਪਹਾੜੀ ਅਤੇ ਹੜੇ ਹੋਇ ਦਰਿਆਵਾਂ ਵਿਚੋਂ ਲੰਘਦੇ ਅਣਸੋਧੇ ਰਾਹਾਂ ਦੀਆਂ ਕਠਨਾਈਆਂ ਦਾ ਅੰਦਾਜ਼ਾ ਨਹੀਂ ਕੀਤਾ ਜਾ ਸਕਦਾ ਸੀ, ਨ ਉਸ ਸਮੇਂ ਦੇ ਨਿਹਾਇਤ ਪਛੜੇ ਅਤੇ ਭਰਮਾਂ ਵਹਿਮਾਂ ਅਤੇ ਤੰਤਰਾਂ ਮੰਤਰਾਂ ਦੇ ਪ੍ਰਭਾਵ ਸਦਕਾ ਸਹਿਮੇ ਹੋਏ ਅਤਿ ਗ਼ਰੀਬ ਤੇ ਹਕੂਮਤ ਵਲੋਂ ਸਿਤਾਏ ਹੋਏ ਲੋਕਾਂ ਦੀ ਐਸੀ ਦੁਰਦਸ਼ਾ ਅੰਦਰ ਉਨ੍ਹਾਂ ਦਾ ਸਹਾਰਾ ਬਨਣ ਲਈ ਗੁਰੂ ਜੀ ਦਾ ਉਚੇਚੇ ਤੌਰ ਉਨ੍ਹਾਂ ਪਾਸ ਪੁਜਣਾ ਪਰਤੱਖ ਹੋ ਸਕਦਾ ਸੀ । ਇਹ ਦੌਰਾ ਅਰੰਭ ਕਰਨ ਸਮੇਂ ਗੁਰੂ ਜੀ ਦੇ ਸਾਮ੍ਹਣੇ ਕਈ ਵਿਚਾਰ ਸਨ ।

ਮੁਖ ਗੱਲ ਉਸ ਮਹਾਨ ਜ਼ਿਮੇਂਵਾਰੀ ਦੇ ਨਿਬਾਹੁਣ ਦੀ ਸੀ ਜੋ ਗੁਰੂ ਨਾਨਕ ਦੇ ਗਦੀ ਨਸ਼ੀਨ ਹੋਣ ਨੇ ਆਪ ਉਪਰ ਲਾਗੂ ਕਰ ਰਖੀ ਸੀ । ਜਿਨ੍ਹੀ ਥਾਈਂ ਆਪ ਗਏ, ਉਥੇ ਉਥੇ ਆਪ ਤੋਂ ਡੇਢ ਸੌ ਸਾਲ ਪਹਿਲੋਂ ਗੁਰੂ ਨਾਨਕ ਦੇਵ ਜੀ ਸੰਗਤਾਂ ਦੀ ਸਥਾਪਨਾ ਕਰ ਆਏ ਸਨ ਜਿਨ੍ਹਾਂ ਦੀ ਸੰਭਾਲ ਕਰਨੀ ਵੱਡੀ ਜ਼ਰੂਰੀ ਸੀ ਵਰਨਾ ਡਰ ਸੀ ਕਿ ਲੋਕ ਮੁੜ ਪੁਰਾਣੇ ਭਰਮਾਂ ਵਹਿਮਾਂ ਅੰਦਰ ਨ ਰੁੜ ਜਾਣ । ਇਸ ਫਰਜ਼ ਦੀ ਪੂਰਤੀ ਲਈ ਸਰੀਰਕ ਕਠਿਨਾਈਆ ਦੇ ਬਾਵਜੂਦ ਵੀ ਆਪ ਪੂਰਬੀ ਪ੍ਰਾਂਤਾਂ ਦੀਆਂ ਉਨ੍ਹਾਂ ਸਾਰੀਆਂ ਥਾਈਂ ਜਿਥੇ ਗੁਰੂ ਨਾਨਕ ਜੀ ਗਏ ਸਨ ਅਤੇ ਕਈ ਹੋਰ ਨਵੀਆਂ ਥਾਈਂ ਉਤੇ ਪਹੁੰਚੇ ਅਤੇ ਲੋੜ ਅਨੁਸਾਰ ਕਈ ਕਈ ਦਿਨ ਠਹਿਰ ਕੇ ਗੁਰਮਤ ਪ੍ਰਚਾਰ ਨੂੰ ਪੱਕੇ ਪੈਰਾਂ ਤੇ ਲੜੀ ਬੰਦ ਕੀਤਾ ।

ਫਿਰ ਜਿਥੇ ਜਿਥੇ ਆਪ ਨੂੰ ਲੋਕਾਂ ਦੀਆਂ ਥੁੜ੍ਹਾਂ ਅਤੇ ਔਕੜਾਂ ਦਾ ਅਹਿਸਾਸ ਹੋਇਆ, ਆਪ ਨੇ ਬਿਨਾਂ ਕਿਸੇ ਤਰ੍ਹਾਂ ਦੇ ਮਜ਼ਹਬੀ ਜਾਂ ਊਚ ਨੀਚ ਦੇ ਵਿਤਕਰੇ ਸਾਂਝੇ ਲੰਗਰ ਚਾਲੂ ਕੀਤੇ । ਪਾਣੀ ਵਾਸਤੇ ਨਵੇਂ ਖੂਹ ਲਗਵਾ ਦਿੱਤੇ, ਨੰਗਿਆਂ ਲਈ ਬਸਤਰ ਵੰਡੇ ਅਤੇ ਕਈ ਜਗ੍ਹਾ ਗੁਜ਼ਾਰੇ ਮਾਫਕ ਮਕਾਨ ਬਣਾ ਦੇਣ ਲਈ ਮਾਇਕ ਸਹਾਇਤਾ ਦਿਤੀ । ਆਪ ਜਿਥੇ ਭੀ ਜਾਂਦੇ, ਸਰਦੇ ਪੁਜਦੇ ਸ਼ਰਧਾਲੂਆਂ ਵਲੋਂ ਬੇਅੰਤ ਮਾਇਆ ਬਸਤਰ ਆਦਿ ਭੇਟਾ ਹੁੰਦੇ, ਜੋ ਆਪ ਲੋੜਵੰਦਾਂ ਵਿਚ ਵੰਡ ਦੇਂਦੇ । ਆਪ ਦੀ ਹਮਦਰਦੀ ਅਤੇ ਸਖਾਵਤ ਨੇ ਲੋਕ ਚਰਚਾ ਦਾ ਰੂਪ ਲੈ ਲਿਆ ਹੋਇਆ ਸੀ ।

ਤੀਜੀ ਗੱਲ ਜਿਸ ਨੂੰ ਗੁਰੂ ਤੇਗ਼ ਬਹਾਦਰ ਜੀ ਨੇ ਇਸ ਲੰਬੇ ਦੌਰੇ ਸਮੇਂ ਵੱਡੀ ਮਹੱਤਤਾ ਦਿਤੀ ਉਹ ਲੋਕਾਂ ਦੇ ਸ੍ਵੈ ਵਿਸ਼ਵਾਸ ਨੂੰ ਮਜ਼ਬੂਤ ਕਰਨਾ ਸੀ । ਦੇਸ ਅੰਦਰ ਪਠਾਨ ਤੇ ਮੁਗਲ ਰਾਜ ਸਮੇਂ ਵਰਤੇ ਹਾਲਾਤ ਦੀ ਤਸਵੀਰ ਆਪ ਦੇ ਸਾਹਮਣੇ ਸੀ । ਗੁਰੂ ਨਾਨਕ ਬਾਣੀ ਅੰਦਰ ਇਸ ਦਾ ਜੋ ਚਿਤਰ ਖਿਚਿਆ ਹੋਇਆ ਸੀ ਉਸ ਤੋਂ ਆਪ ਭਲੀ ਤਰ੍ਹਾਂ ਗਿਆਤ ਸਨ । ਜਨਤਾ ਦੇ ਇਸ ਰੋਗ ਦੀ ਜੋ ਤਸ਼ਖੀਸ ਗੁਰੂ ਨਾਨਕ ਨੇ 'ਜਿਸ ਨੋ ਆਪਿ ਖੁਆਏ ਕਰਤਾ ਖੁਸਿ ਲਏ ਚੰਗਿਆਈ' ਕਹਿ ਕੇ ਕੀਤੀ ਸੀ ਅਤੇ ਰੋਗ ਨੂੰ ਕਟਣ ਦੇ ਉਪਾਵਾਂ ਵਿਚ 'ਇਤੁ ਮਾਰਗਿ ਪੈਰੁ ਧਰੀਜੈ ਸਿਰੁ ਦੀਜੈ ਕਾਣਿ ਨਾ ਕੀਜੈ' ਦੀ ਅਵੱਸ਼ਕਤਾ ਜੋ ਗੁਰੂ ਨਾਨਕ ਜੀ ਨੇ ਦ੍ਰਿੜਾਈ ਸੀ, ਉਸ ਦਾ ਭੀ ਆਪ ਨੂੰ ਪਤਾ ਸੀ । ਆਪ ਇਹ ਭੀ ਜਾਣਦੇ ਸਨ ਕਿ ਜਿਸ ਦਸ਼ਾ ਨੂੰ ਦੇਸ਼ ਦੀ ਜਨਤਾ

ਪਹੁੰਚ ਚੁਕੀ ਹੋਈ ਸੀ, ਉਸ ਵਿਚ ਜਨਤਾ ਦੇ ਸ੍ਵੈ ਵਿਸ਼ਵਾਸ ਨੂੰ ਬਹਾਲ ਕਰਨ ਲਈ ਉਨ੍ਹਾਂ ਨੂੰ ਕਿਸੇ ਮਹਾਨ ਸਮਰੱਥਾਵਾਨ ਦੀ ਓਟ ਤੇ ਸਹਾਰੇ ਦੀ ਦ੍ਰਿੜਤਾ ਦੇਣੀ ਜ਼ਰੂਰੀ ਸੀ।

ਗੁਰੂ ਤੇਗ ਬਹਾਦਰ ਜੈਸੇ ਵਿਅਕਤੀ ਦੇ ਦਰਸ਼ਨ ਅਤੇ ਬਚਨ ਸੁਨਣ ਦੀ ਖਿਚ ਤਾਂ ਜਨਤਾ ਵਿਚ ਸੀ ਹੀ, ਸੋ ਆਪ ਜਿਥੇ ਜਾਂਦੇ ਵਡੀ ਗਿਣਤੀ ਵਿਚ ਲੋਕ ਸੰਗਤ ਰੂਪ ਵਿਚ ਜੁੜ ਜਾਂਦੇ ਅਤੇ ਆਪ ਉਨ੍ਹਾਂ ਪ੍ਰਤੀ ਇਸੇ ਭਾਵ ਦੀ ਸਿਖਿਆ ਦੇਂਦੇ ਕਿ ਸਭ ਦੇ ਰਖਣ ਤੇ ਮਾਰਨ ਵਾਲਾ ਇਕ ਨਿਰੰਕਾਰ ਹੈ। ਜੇ ਉਹ ਰਖੇ ਤਾਂ ਕੋਈ ਮਾਰ ਨਹੀਂ ਸਕਦਾ ਅਤੇ ਜਿਸ ਨੂੰ ਉਹ ਮਾਰੇ ਉਸ ਨੂੰ ਕੋਈ ਮਨੁਖ ਬਚਾ ਨਹੀਂ ਸਕਦਾ। ਇਸ ਲਈ ਕਿਸੇ ਮਨੁਖ ਦਾ ਭਾਵੇਂ ਉਹ ਕਿੰਨਾ ਭੀ ਬਲਵਾਨ ਤੇ ਜਾਬਰ ਕਿਉਂ ਨਾ ਹੋਵੇ, ਡਰ ਨਹੀਂ ਮੰਨਣਾ ਚਾਹੀਦਾ। ਫਿਰ ਜੋ ਗਲ ਵਰਤਨੀ ਹੈ ਉਹ ਡਰਿਆਂ ਤੇ ਰੋਇਆਂ ਟਲ ਨਹੀਂ ਸਕਦੀ, ਇਸ ਲਈ ਡਰਣ ਦੀ ਤਾਂ ਕਦਾਚਿਤ ਲੋੜ ਨਹੀਂ, ਸਗੋਂ ਮਨੁੱਖ ਦਾ ਧਰਮ ਹੈ ਕਿ ਬਿਪਤਾ ਦਾ ਡਟ ਕੇ ਮੁਕਾਬਲਾ ਕਰੇ। ਕੋਈ ਬਿਪਤਾ ਅਖੀਂ ਮੀਟ ਲਿਆਂ ਨਹੀਂ ਟਲਿਆ ਕਰਦੀ। ਬਿਪਤਾ ਨੂੰ ਕਰੜੇ ਹਥੀਂ ਲੈਣਾ ਪੈਂਦਾ ਹੈ। ਬਲਕਿ ਇਸ ਦੇ ਲਈ ਰਣ ਖੇਤਰ ਵਾਲੀ ਸਥਿਤੀ ਅਪਨਾਉਣੀ ਹੁੰਦੀ ਹੈ ਜਿਸ ਵਿਚ ਮਾਰਨਾ ਤੇ ਮਰਨਾ ਦੋਵੇਂ ਸੰਭਵ ਹੁੰਦੇ ਹਨ, ਐਸੀ ਹਾਲਤ ਪੈਦਾ ਹੋਣ ਤੇ ਜ਼ਿੰਦਗੀ ਦਾ ਮੋਹ ਤਿਆਗ ਕੇ ਹੀ ਮੈਦਾਨ ਵਿਚ ਜਾਣਾ ਬਣਦਾ ਹੈ। ਮੌਤ ਦਾ ਡਰ ਤਾਂ ਮਨੁੱਖ ਨੂੰ ਵੈਸੇ ਹੀ ਨਹੀਂ ਹੋਣਾ ਚਾਹੀਦਾ ਕਿਉਂਕਿ ਮਰਨਾ ਕੋਈ ਅਨਹੋਣੀ ਗੱਲ ਨਹੀਂ ਜਿਸ ਦੀ ਚਿੰਤਾ ਕੀਤੀ ਜਾਏ:

ਚਿੰਤਾ ਤਾ ਕੀ ਕੀਜੀਐ ਜੋ ਅਨਹੋਨੀ ਹੋਇ।
ਇਹ ਮਾਰਗੁ ਸੰਸਾਰ ਕੋ ਨਾਨਕ ਥਿਰੁ ਨਹੀਂ ਹੋਇ।

ਮਰਨ ਜੀਵਨ ਦੀ ਸ਼ੰਕਾ ਰਖਣਾ ਹੀ ਕਾਇਰਤਾ ਦੀ ਨਿਸ਼ਾਨੀ ਹੈ। ਕਾਇਰ ਕੁਦਰਤੀ ਮੌਤ ਤੋਂ ਪਹਿਲੋਂ ਕਈ ਵਾਰ ਮਰਦਾ ਹੈ। ਇਸ ਲਈ ਮਨੁੱਖ ਹਮੇਸ਼ਾ ਇਉਂ ਵਿਚਰੇ ਜਿਵੇਂ ਇਕ ਸੂਰਮਾ ਰਣ ਖੇਤਰ ਅੰਦਰ ਵਿਚਰਦਾ ਹੈ। ਕਬੀਰ ਜੀ ਨੇ ਕਿਹਾ ਸੀ:

ਡਗ ਮਗ ਛਾਡਿ ਰੇ ਮਨ ਬਉਰਾ
ਅਬ ਤਉ ਜਰੇ ਮਰੇ ਸਿਧਿ ਪਾਈਐ ਲੀਨੋ ਹਾਥਿ ਸੰਧਉਰਾ

ਮਨੁਖ ਦਾ ਸਾਰਾ ਜੀਵਨ ਇਕ ਲੰਮਾ ਸੰਘਰਸ਼ ਹੈ ਜੋ ਸ਼ਕਤੀ ਹੀਣ ਹੋਇਆਂ ਲੜਿਆ ਨਹੀਂ ਜਾਂਦਾ। ਸ਼ਕਤੀ ਭਾਵੇਂ ਬਲਵਾਨ ਬਾਹਾਂ ਰਾਹੀਂ ਹੀ ਸਾਮਰਤੱਖ ਹੁੰਦੀ ਹੈ ਪਰ ਇਸ ਦੇ ਪਿਛੇ-ਸ਼ਕਤੀਸ਼ਾਲੀ ਹਿਰਦੇ ਦਾ ਹੋਣਾ ਜ਼ਰੂਰੀ ਹੈ। ਹਿਰਦਾ ਮਜ਼ਬੂਤ ਹੁੰਦਾ ਹੈ ਸਰਬ ਸਮਰੱਥ ਨਿਰੰਕਾਰ ਉਪਰ ਭਰੋਸਾ ਦ੍ਰਿੜ੍ਹ ਕਰਨ ਨਾਲ, ਜਿਸ ਦੇ ਲਈ ਨਿਰੰਕਾਰ ਯਾਦ, ਸਿਮਰਨ, ਅਤੇ ਧਰਮੀ ਜੀਵਨ ਜ਼ਰੂਰੀ ਸ਼ਰਤਾਂ ਹਨ। ਡਰ ਤਾਂ ਮੰਦ ਧਰਮੀ ਨੂੰ ਹੁੰਦਾ ਹੈ— 'ਸੋ ਡਰੇ ਜਿਨਿ ਪਾਪ ਕਮਤੇ ਰਾਮ'—ਜਿਸ ਮਨੁੱਖ ਦਾ ਜੀਵਨ ਸਚਾ ਸੁਚਾ ਹੈ ਅਤੇ ਜਿਸ ਨੂੰ ਨਿਰੰਕਾਰ ਦੀ ਸਮਰੱਥਾ ਉਪਰ ਵਿਸ਼ਵਾਸ ਹੈ ਉਸ ਨੂੰ ਕਿਸੇ ਗੱਲ ਦਾ ਡਰ ਨਹੀਂ।

ਜਿਸ ਦਾ ਸਾਹਿਬੁ ਡਾਢਾ ਹੋਇ
ਤਿਸ ਨੋ ਮਾਰਿ ਨਾ ਸਾਕੈ ਕੋਇ

ਪ੍ਰਭੂ ਨਿਰੰਕਾਰ ਦੀ ਸਮਰੱਥਾ ਉਪਰ ਇਸ ਤਰ੍ਹਾਂ ਦਾ ਵਿਸ਼ਵਾਸ ਆਪਣੇ ਧਿਆਨ ਨੂੰ ਇਸ ਉਪਰ ਕੇਂਦਰਤ ਕਰਨ ਨਾਲ ਹੀ ਬਝ ਸਕਦਾ ਹੈ। ਜਿਸ ਮਨੁੱਖ ਦਾ ਮਨ ਅਠੋ ਪਹਿਰ ਦੁਨੀਆਵੀ ਧੰਧਿਆਂ ਅਤੇ ਗਿਣਤੀ ਮਿਣਤੀ ਵਿਚ ਉਲਝਿਆ ਰਹਿੰਦਾ ਹੈ ਉਸ ਦਾ ਧਿਆਨ ਪ੍ਰਭੂ ਪ੍ਰੀਤਮ ਦੀ ਸਰਬ ਸਮਰੱਥ ਹੋਂਦ ਵੱਲ ਨਹੀਂ ਜਾ ਸਕਦਾ। ਆਪ ਨੇ ਫ਼ੁਰਮਾਇਆ 'ਅਹਿਨਿਸ ਮਗਨੁ ਰਹੈ ਮਾਇਆ ਮੈਂ ਕਹੁ ਕੈਸੇ ਗੁਨ ਗਾਵੈ' (ਗਉੜੀ)। ਵਾਹਿਗੁਰੂ ਦੀ ਯਾਦ ਤਾਂ ਪਦਾਰਥਕ ਮੋਹ ਮਮਤਾ ਦੇ ਤਿਆਗ ਨਾਲ ਹੀ ਹਿਰਦੇ ਅੰਦਰ ਸਮਾਉਂਦੀ ਹੈ:

ਜਿਹਿ ਮਾਇਆ ਮਮਤਾ ਤਜੀ ਸਭ ਤੇ ਭਇਓ ਉਦਾਸ

ਕਹੁ ਨਾਨਕ ਸੁਨ ਰੇ ਮਨਾ ਤਿਹ ਘਟਿ ਬ੍ਰਹਮ ਨਿਵਾਸੁ

ਤਾਂ ਤੇ ਮਨੁੱਖ ਨੂੰ ਸੰਸਾਰੀ ਕਾਰ ਵਿਹਾਰ ਕਰਦਿਆਂ ਹੋਇਆਂ ਵੀ ਮੋਹ ਮਾਇਆ ਦੇ ਤਿਆਗ ਅਤੇ ਵਾਹਿਗੁਰੂ ਦੀ ਸਮਰੱਥ ਹੋਂਦ ਪਰ ਪੂਰਨ ਭਰੋਸੇ ਵਾਲੀ ਬਿਰਤੀ ਬਣਾਉਣੀ ਚਾਹੀਦੀ ਹੈ।

ਗੁਰੂ ਤੇਗ ਬਹਾਦਰ ਜੀ ਦੇ ਅਜੇਹੇ ਬਚਨਾਂ ਦਾ ਉਤਰ-ਪ੍ਰਦੇਸ਼, ਬਿਹਾਰ, ਬੰਗਾਲ, ਆਸਾਮ ਤੇ ਉੜੀਸਾ ਦਿਆਂ ਪ੍ਰਾਂਤਾਂ ਦੇ ਵਸਨੀਕ ਲਗਾਤਾਰ ਸਾਢੇ ਪੰਜ ਸਾਲ ਲਾਭ ਲੈਂਦੇ ਰਹੇ। ਗੁਰੂ ਜੀ ਵਲੋਂ ਲੋਕ ਮਨਾਂ ਉਪਰ ਛਡੇ ਪ੍ਰਭਾਵ ਨੂੰ ਪਰਪਕ ਕਰਨ ਲਈ ਆਪ ਨੇ ਸਭ ਥਾਈਂ ਨਵੀਆਂ ਸੰਗਤਾਂ ਸਥਾਪਤ ਕੀਤੀਆਂ ਜਾਂ ਪੁਰਾਣੀਆਂ ਗੁਰੂ ਨਾਨਕ ਜੀ ਦੇ ਸਮੇਂ ਤੋਂ ਆ ਰਹੀਆਂ ਸੰਗਤਾਂ ਵਿਚ ਨਵੀਂ ਜੀਵਨ ਰੂਹ ਫੂਕ ਕੇ ਉਨ੍ਹਾਂ ਨੂੰ ਸੁਰਜੀਤ ਕੀਤਾ ਅਤੇ ਚਾਚਾ ਫਗੂ ਸ਼ਾਹ, ਮਸੰਦ ਰਾਮ ਰਾਇ, ਭਾਈ ਦਰਬਾਰੀ, ਭਾਈ ਜਵੇਹਰੀ ਮਲ, ਭਾਈ ਨਥਾ, ਭਾਈ ਬੁਲਾਕੀ ਦਾਸ, ਭਾਈ ਅਲਮਸਤ ਜੈਸੇ ਮੁਖੀ ਗੁਰ ਸਿਖਾਂ ਨੂੰ ਇਨ੍ਹਾਂ ਦੇ ਚਾਲੂ ਰਖਣ ਦੀ ਸਉਂਪਨਾ ਕੀਤੀ।

ਆਪ ਦੇ ਸਾਹਮਣੇ ਆਪਣੇ ਹੋਣਹਾਰ ਸਪੁੱਤਰ ਗੋਬਿੰਦ ਰਾਇ ਜੀ, ਜੋ ਆਪ ਦੇ ਪਟਨਾ ਛਡਣ ਸਮੇਂ ਕੇਵਲ ਚਾਰ ਸਾਲ ਦੇ ਹੀ ਸਨ, ਨੂੰ ਸਮੇਂ ਦੀ ਲੋੜ ਅਨੁਕੂਲ ਵਿਦਿਆ ਤੇ ਹਰ ਪਖ ਦੀ ਸਿਖਲਾਈ ਦੇਣ ਦਾ ਭੀ ਸਵਾਲ ਸੀ ਜਿਸ ਦੇ ਲਈ ਜਲਦੀ ਹੀ ਉਨ੍ਹਾਂ ਨੂੰ ਭੀ ਅਨੰਦਪੁਰ ਸਾਹਿਬ ਮੰਗਵਾ ਕੇ ਉਨ੍ਹਾਂ ਦੀ ਸਮੁੱਚੀ ਸੰਭਾਲ ਸਉਂਪਨਾ ਮਾਤਾ ਗੁਜਰੀ ਜੀ ਦੇ ਅਧੀਨ ਬਾਬਾ ਗੁਰਦਿੱਤਾ, ਭਾਈ ਦਿਆਲਾ, ਭਾਈ ਮਤੀ ਦਾਸ ਤੇ ਭਾਈ ਸਤੀ ਦਾਸ ਜੋ ਅਰਬੀ-ਫਾਰਸੀ ਦੇ ਧੁਰੰਧਰ ਵਿਦਵਾਨ ਸਨ ਅਤੇ ਬਾਬਾ ਸੰਗੋਸ਼ਾਹ ਆਦਿ ਨੂੰ ਕੀਤੀ। ਆਪ ਦਾ ਅਜੇਹਾ ਕਰਨਾ ਨਿਰਾ ਆਪਣੀ ਪਿਤਾ ਪੁਰਖੀ ਜਿਮੇਂਵਾਰੀ ਨਿਬਾਹੁਣਾ ਨਹੀਂ ਸੀ ਬਲਕਿ ਇਹ ਵਡੀ ਦੂਰ ਅੰਦੇਸ਼ੀ ਦਾ ਸੂਚਕ ਸੀ ਜਿਸ ਦਾ ਸਬੂਤ ਗੁਰੂ ਗੋਬਿੰਦ ਸਿੰਘ ਜੀ ਦੇ ਸਮੁੱਚੇ ਜੀਵਨ ਇਤਿਹਾਸ ਤੋਂ ਭਲੀ ਤਰ੍ਹਾਂ ਮਿਲਦਾ ਹੈ।

ਅਨੰਦਪੁਰ ਸਾਹਿਬ ਕੁਝ ਕਾਲ ਠਹਿਰਨ ਅਤੇ ਸਮੇਂ ਦੀ ਮੁਲਗ਼ੀਆ ਹਕੂਮਤ ਦੀ ਅਤਿ ਘਿਨਾਉਣੀ ਨੀਤੀ ਦੀ ਚੰਗੀ ਤਰ੍ਹਾਂ ਜਾਂਚ ਕਰ ਲੈਣ ਪਿਛੋਂ ਗੁਰੂ ਜੀ ਪੰਜਾਬ ਦੇ ਅਤਿ ਪਛੜੇ ਹੋਏ ਮਾਲਵੇ ਦੇ ਇਲਾਕੇ ਦੇ ਦੌਰੇ ਤੇ ਚੜ੍ਹ ਪਏ ਅਤੇ ਰੋਪੜ, ਸਰਹਿੰਦ, ਪਟਿਆਲਾ, ਬਰਨਾਲਾ, ਧੂਰੀ ਬਠਿੰਡਾ, ਸੰਗਰੂਰ, ਹਿਸਾਰ, ਜੀਂਦ, ਨਿਰਵਾਣਾ ਦੇ ਇਲਾਕਿਆਂ ਵਿਚ ਅਨੇਕ ਥਾਈਂ ਲੋਕਾਂ ਦੀ ਆਰਥਕ ਤੇ ਪੀਣ ਦੇ ਪਾਣੀ ਆਦਿ ਦੀਆਂ ਕਠਨਾਈਆਂ ਦਾ ਹੱਲ ਕਰਨ ਤੋਂ ਇਲਾਵਾ ਉਨ੍ਹਾਂ ਨੂੰ ਜੀਅ ਦਾਨ ਦੇਂਦੇ ਅਤੇ ਸ਼ਕਤੀਸ਼ਾਲੀ ਜੀਵਨ ਬਿਤਾਉਣ ਦੇ ਰਾਹੇ ਪਾਉਂਦੇ ਰਹੇ।

ਬੀਤੇ ਕਈ ਸਾਲਾਂ ਅੰਦਰ ਰਿਆਇਆ ਪ੍ਰਤੀ ਹਕੂਮਤ ਦੇ ਵਤੀਰੇ ਅਤੇ ਮਜ਼ਹਬੀ ਤਅੱਸਬ ਨੇ ਹਿੰਦੂ ਜਨਤਾ ਨੂੰ ਬਹੁਤ ਭੈ ਭੀਤ ਕੀਤਾ ਹੋਇਆ ਸੀ ਬਲਕਿ ਉਹ ਜੀਉਂਦੇ ਹੀ ਮੋਇਆਂ ਸਮਾਨ ਸਨ। ਉਨ੍ਹਾਂ ਦਾ ਮੁਖੀ ਬ੍ਰਾਹਮਣ ਭੀ ਉਨ੍ਹਾਂ ਦੀ ਕੁਝ ਸਹਾਇਤਾ ਕਰਨ ਦੀ ਬਜਾਏ ਹਕੂਮਤ ਦਾ ਹੀ ਹਥਠੋਕਾ ਬਣ ਚੁਕਾ ਸੀ ਅਤੇ ਗ਼ੁਰੀਬ ਹਿੰਦੂ ਜਨਤਾ ਦੋਵੱਲੀ ਮਾਰ ਖਾ ਰਹੀ ਸੀ। ਗੁਰੂ ਜੀ ਦਾ ਕੋਮਲ ਤੇ ਤਰਸਵਾਨ ਹਿਰਦਾ ਉਨ੍ਹਾਂ ਦੀ ਅਜੇਹੀ ਬੇਵਸੀ ਤੇ ਅਤਿ ਦੁਖਿਤ ਸੀ। ਆਪ ਦੀ ਸਥਿਤੀ ਹਕੂਮਤ ਨਾਲ ਆਮੋ ਸਾਮ੍ਹਣੀ ਟੱਕਰ ਲੈਣ ਦੀ ਨਹੀਂ ਸੀ, ਪਰ ਦੀਨਾਂ ਦੁਖੀਆਂ ਨਾਲ ਹਮਦਰਦੀ ਅਤੇ ਉਨ੍ਹਾ ਦੀ ਨਿਰਬਲ ਬਾਂਹ ਫੜਨ ਦਾ ਉਮਾਹਾ ਆਪ ਦੇ ਅੰਦਰ ਏਨਾ ਪ੍ਰਬਲ ਸੀ ਕਿ ਚੁਪ ਵੀ ਨਹੀਂ ਬੈਠ ਸਕਦੇ ਸਨ, ਜਿਸ ਲਈ ਆਪ ਨੇ ਇਹ ਦੌਰਾ ਅਰੰਭਿਆ। ਆਪ ਦਾ ਉਦੇਸ਼ ਮਜ਼ਲੂਮ ਜਨਤਾ ਨੂੰ ਹੌਸਲਾ ਦੇ ਕੇ ਢਹਿੰਦੀ ਕਲਾ ਤੋਂ ਉਪਰ ਉਠਾਉਣਾ ਅਤੇ ਉਨ੍ਹਾਂ ਦੀ ਬਾਂਹ ਫੜ ਉਨ੍ਹਾਂ ਅੰਦਰ ਜੀਵਨ ਸਾਹਸ ਪੈਦਾ ਕਰਨਾ ਸੀ, ਜਿਸ ਦੇ ਲਈ ਗੁਰੂ ਜੀ ਨੇ ਪਹਿਲੀ ਗੱਲ ਉਨ੍ਹਾ ਲੋਕਾਂ ਦਾ ਵਾਹਿਗੁਰੂ ਦੀ ਹੋਂਦ, ਉਸ ਦੀ ਅਪਾਰ ਦਿਆਲਤਾ ਅਤੇ ਅਤਿ ਮੁਸੀਬਤ ਸਮੇਂ ਪਰਮੇਸ਼ਰ ਦੇ ਬਹੁੜਨ ਉਪਰ ਨਿਸਚਾ ਬਨਾਉਣ ਦੀ ਕੀਤੀ। ਆਪ ਨੇ ਪੁਰਾਣਕ ਕਥਾਵਾਂ ਦੇ ਹਵਾਲੇ ਦੇ ਕੇ ਉਨ੍ਹਾਂ ਨੂੰ ਸਮਝਾਇਆ ਕਿ ਉਹ ਦੀਨਾਂ ਦੁਖੀਆਂ ਦਾ ਏਨਾ

ਸਹਾਈ ਹੈ ਕਿ ਮੁਸੀਬਤ ਵਿਚ ਫਸੇ ਹਾਥੀ ਜਹੇ ਜੰਗਲੀ ਜਾਨਵਰ ਨੂੰ ਭੀ ਬਹੁੜਦਾ ਹੈ :

ਪਤਿਤ ਪੁਨੀਤ ਦੀਨ ਬੰਧ ਹਰਿ ਸਰਨਿ ਤਾਹਿ ਤੁਮ ਆਵਉ ।
ਗਜ ਕੋ ਤ੍ਰਾਸੁ ਮਿਟਿਓ ਜਿਹ ਸਿਮਰਤ ਤੁਮ ਕਾਹੇ ਬਿਸਰਾਵਉ

ਇਸੇ ਤਰ੍ਹਾਂ ਪਾਂਡਵਾਂ ਦੀ ਇਸਤਰੀ ਦੀ ਪਤ ਰਖਣ ਲਈ ਉਹ ਕਿਸ ਤਰ੍ਹਾਂ ਬਹੁੜਿਆ ਅਤੇ ਉਸ ਨੂੰ ਨਗਨ ਹੋਣ ਤੋਂ ਬਚਾਇਆ :

ਪੰਚਾਲੀ ਕਉ ਰਾਜ ਸਭਾ ਮਹਿ ਰਾਮ ਨਾਮ ਸੁਧ ਆਈ ।
ਤਾ ਕਉ ਦੂਖ ਹਰਿਓ ਕਰਣਾਮੈ ਅਪਨੀ ਪੈਜ ਬਢਾਈ ।
(ਗਉੜੀ)

ਗੁਰੂ ਜੀ ਨੇ ਉਨ੍ਹਾਂ ਨੂੰ ਇਹ ਭੀ ਦਸਿਆ ਕਿ ਐਸੇ ਸਹਾਇਕ ਪ੍ਰਭੂ ਨੂੰ ਕਿਧਰੋਂ ਬਾਹਰੋਂ ਟੋਲਣ ਦੀ ਲੋੜ ਨਹੀਂ ਉਹ ਤਾਂ ਤੁਹਾਡੇ ਆਪਣੇ ਅੰਦਰ ਵਸਦਾ ਹੈ :

ਪੁਹਪ ਮਧਿ ਜਿਉ ਬਾਸੁ ਬਸਤ ਹੈ ਮੁਕਰ ਮਾਹਿ ਜੈਸੇ ਛਾਈ ।
ਤੈਸੇ ਹੀ ਹਰਿ ਬਸੈ ਨਿਰੰਤਰਿ ਘਟ ਹੀ ਖੋਜਹੁ ਭਾਈ ।

ਜੋ ਮਨੁਖ ਆਪਣੇ ਅੰਦਰੋਂ ਹੀ ਪ੍ਰਭੂ ਦੀ ਟੋਲ ਕਰ ਲੈਂਦਾ ਹੈ ਉਸ ਦੇ ਦੁਖ ਕਲੇਸ਼ ਡਰ ਸਭ ਦੂਰ ਹੋ ਜਾਂਦੇ ਹਨ । ਪ੍ਰਭੂ ਦੇ ਵਿਸ਼ੇਸ਼ ਗੁਣ ਨਿਰਭਉ ਤੇ ਨਿਰਵੈਰ ਹੋਣਾ ਹਨ । ਜੋ ਕੋਈ ਐਸੇ ਪ੍ਰਭੂ ਨੂੰ ਪਾ ਲੈਂਦਾ ਹੈ ਉਸ ਦੇ ਸਾਰੇ ਡਰ ਦੂਰ ਹੋ ਜਾਂਦੇ ਹਨ ਅਤੇ ਉਸ ਦਾ ਕਿਸੇ ਨਾਲ ਵੈਰ ਭੀ ਨਹੀਂ ਰਹਿੰਦਾ । ਅਜੇਹੇ ਮਨੁਖ ਦੀ ਦਸ਼ਾ ਗੁਰੂ ਜੀ ਇਉਂ ਦਸਦੇ ਹਨ :

ਭੈ ਕਾਹੂ ਕਉ ਦੇਤ ਨਹਿ ਨਹ ਭੈ ਮਾਨਤ ਆਨ।

ਆਪ ਨੇ ਕਿਹਾ ਕਿ ਕਿਸੇ ਨੂੰ ਡਰ ਦੇਣਾ ਆਪਣੇ ਬਲ ਦੇ ਨਾਜਾਇਜ਼ ਪ੍ਰਯੋਗ ਧੱਕੇ ਦੀ ਨਿਸ਼ਾਨੀ ਹੈ, ਇਸ ਦੇ ਉਲਟ ਕਿਸੇ ਦਾ ਡਰ ਮੰਨਣਾ ਆਪਣੀ ਕਮਜ਼ੋਰੀ ਅਤੇ ਢਹਿੰਦੀ ਕਲਾ ਦੇ ਚਿੰਨ੍ਹ ਹਨ । ਇਹ ਦੋਨੋਂ ਹਾਲਤਾਂ ਸਰਬ ਸਮਰੱਥ ਪ੍ਰਭੂ ਦੀ ਹੋਂਦ ਤੋਂ ਇਨਕਾਰੀ ਹੋਣ ਦਾ ਸੰਕੇਤ ਦੇਂਦੀਆਂ ਹਨ, ਕਿਉਂਕਿ ਆਪਣੇ ਬਲ ਦੀ ਨਾਜਾਇਜ਼ ਵਰਤੋਂ ਕਰਨ ਵਾਲਾ ਆਪਣੇ ਤੋਂ ਵਡੇਰੀ ਈਸ਼ਵਰੀ ਸਮਰੱਥਾ ਜੋ ਇਕ ਪਲ ਵਿਚ ਉਸ ਦਾ ਨਾਸ਼ ਕਰ ਸਕਦੀ ਹੈ ਨੂੰ ਭੁੱਲ ਕੇ ਦੂਜੇ ਉਪਰ ਧੱਕਾ ਕਰਦਾ ਹੈ । ਇਉਂ ਹੀ ਦੂਜੇ ਦਾ ਡਰ ਮੰਨਣ ਵਾਲਾ ਇਹ ਭੁੱਲ ਜਾਂਦਾ ਹੈ ਕਿ ਕੋਈ ਹਸਤੀ ਡਰ ਦੇਣ ਵਾਲੇ ਤੋਂ ਵਧੇਰੇ ਬਲਵਾਨ ਵੀ ਹੈ ਜੋ ਉਸ ਦੀ ਰਖਿਆ ਕਰਨ ਦੇ ਸਮਰੱਥ ਹੈ। ਇਸ ਵਾਸਤੇ ਮਨੁਖ ਨੂੰ ਹਮੇਸ਼ਾ ਚੜ੍ਹਦੀ ਕਲਾ ਅੰਦਰ ਇਸ ਵਿਸ਼ਵਾਸ ਨਾਲ ਵਿਚਰਨਾ ਚਾਹੀਦਾ ਹੈ ਕਿ :

ਬਲੁ ਹੋਆ ਬੰਧਨ ਛੁਟੇ ਸਭ ਕਿਛੁ ਹੋਤ ਉਪਾਇ ।

ਕਿਸੇ ਤਰ੍ਹਾਂ ਦੇ ਡਰ ਅਧੀਨ ਆਪਣੇ ਆਪ ਨੂੰ ਬਲਹੀਨ ਕਦੀ ਨਹੀਂ ਸਮਝਣਾ ਚਾਹੀਦਾ ਕਿਉਂਕਿ ਰਖਣਹਾਰ ਮਾਲਕ ਅਤਿਅੰਤ ਸਮਰੱਥ ਹੈ ਅਤੇ ਉਸ ਦੇ ਹੁੰਦਿਆਂ ਉਸ ਨੂੰ ਕੋਈ ਮਾਰ ਨਹੀਂ ਸਕਦਾ :

ਤ੍ਰਿਸ ਤੇ ਊਪਰਿ ਨਾਹੀ ਕੋਇ।
ਕਉਣੁ ਡਰੈ ਡਰੁ ਕਿਸ ਕਾ ਹੋਇ।

ਤੇਗ ਬਹਾਦਰ ਜੀ ਦੀ ਸ਼ਖਸੀਅਤ ਉਨ੍ਹਾਂ ਦੀ ਸ਼ਹੀਦੀ ਤੋਂ ਹਰ ਵਧੇਰੇ ਉਘੜਦੀ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਇਸ ਦੀ ਮਹੱਤਤਾ ਇਉਂ ਦ੍ਰਿੜਾਈ ਹੈ ।

ਗੁਰੂ ਤੇਗ਼ ਬਹਾਦਰ ਸੀ ਕ੍ਰਿਆ ਕਰੀ ਨ ਕਿਨਹੂ ਆਨ ।

ਇਹ 'ਕ੍ਰਿਆ' ਨਿਰਾ ਆਪਣਾ ਬਲੀਦਾਨ ਦੇਣ ਦੀ ਨਹੀਂ ਸੀ । ਬਲਕਿ ਉਸ ਕਾਰਨ ਦੀ ਸੀ ਜਿਸ ਪਿਛੇ ਬਲੀ ਦਿਤੀ ਗਈ। ਦੇਸ ਦੇ ਮੁਖੀ ਬ੍ਰਾਹਮਣ ਜਿਨ੍ਹਾਂ ਨੇ ਇਕੱਠੇ ਹੋ ਕੇ ਜਿਸ

ਹਿੰਦੂ ਧਰਮ ਦੀ ਰਖਿਆ ਲਈ ਗੁਰੂ ਜੀ ਪਾਸ ਪੁਕਾਰ ਕੀਤੀ ਸੀ। ਸਿਧਾਂਤਕ ਤੌਰ ਤੇ ਗੁਰੂ ਜੀ ਦਾ ਉਸ ਧਰਮ ਨਾਲ ਕੋਈ ਸੰਬੰਧ ਨਹੀਂ ਸੀ, ਬਲਕਿ ਹਿੰਦੂ ਵਰਣ ਆਸ਼੍ਰਮੀ ਮਰਿਆਦਾ ਗੁਰੂ ਜੀ ਵਲੋਂ ਪ੍ਰਚਾਰੀ ਸਰਬ ਸਾਂਝੀਵਾਲਤਾ ਦੀ ਕੱਟੜ ਵਿਰੋਧੀ ਸੀ। ਇਸੇ ਵਿਰੋਧ ਨੂੰ ਮੁਖ ਰਖਦੇ ਹੋਇ ਹੀ ਗੁਰੂ ਕਾਲ ਦੇ ਆਦਿ ਤੋਂ ਬ੍ਰਾਹਮਣ ਸ੍ਰੇਣੀ ਗੁਰੂ ਵਿਅਕਤੀਆਂ ਨਾਲ ਟਕਰਦੀ ਆ ਰਹੀ ਸੀ ਬਲਕਿ ਅਕਬਰ ਤੋਂ ਲੈ ਕੇ ਸਾਰੇ ਮੁਗ਼ਲ ਬਾਦਸ਼ਾਹਾਂ ਪਾਸ ਗੁਰੂ ਸਾਹਿਬਾਨ ਦੇ ਖਿਲਾਫ ਨਾਲਸਾਂ ਤੇ ਪਰਚੇ ਹੁੰਦੇ ਰਹੇ ਅਤੇ ਅਨੇਕ ਵਾਰ ਗੁਰੂ ਕਿਆਂ ਨੂੰ ਬਾਦਸ਼ਾਹਾਂ ਦੀ ਪੇਸ਼ੀ ਭੁਗਤਣੀ ਪਈ ਸੀ। ਗੁਰੂ ਹਰਿ ਰਾਇ ਸਾਹਿਬ ਅਤੇ ਗੁਰੂ ਹਰਿ ਕ੍ਰਿਸਨ ਸਾਹਿਬ ਨੂੰ ਦਿਲੀ ਬਾਦਸ਼ਾਹ ਦੀ ਹਜ਼ੂਰੀ ਵਿਚ ਤਲਬੇ ਜਾਣਾ ਗੁਰੂ ਤੇਗ ਬਹਾਦਰ ਜੀ ਦੇ ਆਪਣੇ ਜੀਵਨ ਸਮੇਂ ਦੀਆਂ ਵਾਰਤਾਂ ਸਨ। ਪ੍ਰੰਤੂ ਇਹ ਸਭ ਕੁਝ ਜਾਣਦੇ ਬੁਝਦੇ ਹੋਇ ਗੁਰੂ ਜੀ ਨੇ ਸ਼ਰਣ ਆਏ ਬ੍ਰਾਹਮਣਾਂ ਨੂੰ ਆਦਰ ਦਿਤਾ ਅਤੇ ਉਨ੍ਹਾਂ ਦੀ ਦਰਦ ਭਰੀ ਕਹਾਣੀ ਸੁਣੀ।

ਦੇਸ਼ ਅੰਦਰ ਹਿੰਦੂ ਜਾਤੀ ਉਪਰ ਹਕੂਮਤ ਵਲੋਂ ਢਾਏ ਜਾ ਰਹੇ ਜ਼ੁਲਮਾਂ ਦਾ ਆਪ ਨੂੰ ਪਹਿਲੋਂ ਭੀ ਪਤਾ ਸੀ ਜਿਸ ਕਾਰਨ ਆਪ ਹਿੰਦੂ ਜਨਤਾ ਨੂੰ ਵਿਸ਼ਵਾਸ ਵਿਚ ਲੈ ਕੇ ਉਨ੍ਹਾਂ ਨੂੰ ਜਬਰ ਦੇ ਮੁਕਾਬਲੇ ਲਈ ਨਿਜ ਬਲ ਪੈਦਾ ਕਰਨ ਦੀ ਸੂਚਨਾ ਦੇਂਦੇ ਆ ਰਹੇ ਸਨ। ਆਪ ਦਾ ਇਹ ਦ੍ਰਿੜ੍ਹ ਵਿਸ਼ਵਾਸ਼ ਸੀ ਕਿ ਸਚ ਦੇ ਗ੍ਰਹਿਣ ਕਰਨ ਦੀ ਭਾਵਨਾ ਹਰ ਮਨੁਖ ਦੀ ਆਪਣੀ ਹੁੰਦੀ ਹੈ ਅਤੇ ਹਰ ਮਨੁਖ ਨੂੰ ਇਹ ਖੁਲ੍ਹ ਹੋਣੀ ਚਾਹੀਦੀ ਹੈ ਕਿ ਇਹ ਆਪਣੀ ਭਾਵਨਾ ਅਨੁਸਾਰ ਆਪਣੇ ਧਰਮ ਵਿਚ ਪਕਾ ਹੋਵੇ। ਕਿਸੇ ਨੂੰ ਹੱਕ ਨਹੀਂ ਕਿ ਉਹ ਕਿਸੇ ਦੂਜੇ ਨੂੰ ਡਰ ਦੇ ਕੇ ਉਸ ਦੀ ਭਾਵਨਾ ਤੇ ਵਿਸ਼ਵਾਸ ਨਾਲ ਖੇਡੇ। ਬ੍ਰਾਹਮਣਾਂ ਦੇ ਵਿਸ਼ਵਾਸ਼ ਠੀਕ ਸਨ ਜਾਂ ਗ਼ਲਤ, ਇਹ ਸਵਾਲ ਨਹੀਂ ਸੀ। ਆਪ ਨੇ ਵੇਖਿਆ ਕਿ ਇਕ ਜਾਬਰ ਮਨੁਖ ਦੂਜੇ ਬਲਹੀਨ ਮਨੁਖਾਂ ਦੀ ਧਰਮ ਭਾਵਨਾ ਨੂੰ ਕੁਚਲ ਦੇਣ ਤੇ ਤੁਲਿਆ ਹੋਇਆ ਹੈ, ਸੋ ਆਪ ਨੇ ਉਸ ਦੇ ਅਜੇਹੇ ਵਰਤਾਰੇ ਨੂੰ ਅਯੋਗ ਤੇ ਅਜਰ ਜਾਣ ਕੇ ਇਸ ਦੇ ਉਲਟ ਆਵਾਜ਼ ਉਠਾਉਣ ਦਾ ਫੈਸਲਾ ਕੀਤਾ।

ਜਿਸ ਸਤਿਆਗ੍ਰਹਿ ਦੀ ਨੀਤੀ ਨੂੰ ਵੀਹਵੀਂ ਸਦੀ ਦੇ ਭਾਰਤ ਨੇ ਅਪਨਾਇਆ, ਉਸ ਦੀ ਗੁਰੂ ਤੇਗ਼ ਬਹਾਦਰ ਜੀ ਨੇ ਤਿੰਨ ਸੌ ਸਾਲ ਪਹਿਲੋਂ ਨੀਂਹ ਰਖੀ ਅਤੇ ਇਕ ਪਕੇ ਸਤਿਆ ਗ੍ਰਹੀ ਦੀ ਨਿਆਈਂ ਮਜ਼ਲੂਮਾਂ ਦੀ ਧਰਮ ਰਖਿਆ ਲਈ ਆਪਾ ਨਿਛਾਵਰ ਕਰ ਦੇਣ ਦਾ ਤਹੱਈਆ ਕੀਤਾ। ਇਸ ਪਿਛੇ ਗੁਰੂ ਜੀ ਦੇ ਹਿਰਦੇ ਦੀ ਕੋਮਲਤਾ, ਮਜ਼ਲੂਮ ਨਾਲ ਹਮਦਰਦੀ ਅਤੇ ਹਰ ਕਿਸੇ ਦੇ ਆਪਣੇ ਧਰਮ ਵਿਸ਼ਵਾਸ਼ ਰਖਣ ਦੀ ਖੁਲ੍ਹ ਦੇਣ ਦੀਆਂ ਭਾਵਨਾਂ ਕੰਮ ਕਰ ਰਹੀਆਂ ਸਨ।

ਆਪ ਦਾ ਇਹ ਭੀ ਵਿਚਾਰ ਸੀ ਕਿ ਜੇ ਕਰ ਬਾਦਸ਼ਾਹ ਨੂੰ ਇਹ ਨਿਸਚਾ ਹੋ ਜਾਏ ਕਿ ਇਕ ਗੁਰੂ ਤੇਗ਼ ਬਹਾਦਰ ਨੂੰ ਮੁਸਲਮਾਨ ਬਣਾ ਲੈਣ ਨਾਲ ਸਾਰੀ ਬ੍ਰਾਹਮਣ ਅਤੇ ਹਿੰਦੂ ਜਨਤਾ ਦੀਨ ਵਿਚ ਆ ਜਾਵੇਗੀ, ਤਾਂ ਉਹ ਜਨਤਾ ਪਰ ਜਬਰ ਕਰਨੋਂ ਘਟੋ ਘੱਟ ਉਤਨਾ ਸਮਾਂ ਹਟ ਜਾਵੇਗਾ।

ਸਾਰੀ ਜਾਤੀ ਦਾ ਭਾਰ ਆਪਣੇ ਸਿਰ ਲੈ ਲੈਣਾ ਤੇ ਹਕੂਮਤ ਨੂੰ ਵੰਗਾਰ ਪਾਉਣੀ ਛੋਟੀ ਜਿਹੀ ਗੱਲ ਨਹੀਂ ਸੀ। ਜਿਸ ਸਮੁਚੀ ਜ਼ਾਤੀ ਦੀ ਹੋਂਦ ਨੂੰ ਭਾਰਤ ਦੀ ਸਰ ਜ਼ਮੀਨ ਤੋਂ ਖ਼ਤਮ ਕਰ ਦੇਣ ਲਈ ਹਕੂਮਤ ਤੁਲ ਚੁਕੀ ਹੋਈ ਸੀ, ਉਸ ਦੇ ਪ੍ਰਤੀਨਿਧ ਦੀ ਹੈਸੀਅਤ ਵਿਚ ਮੁਗ਼ਲ ਸਾਮਰਾਜ ਦਾ ਸਾਹਮਣਾ ਕਰਨਾ ਗੁਰੂ ਜੀ ਦੀ ਮਹਾਨ ਦਲੇਰੀ ਤੇ ਨਿਰਭੈਤਾ ਦਾ ਲਖਾਇਕ ਹੈ।

ਫਿਰ ਗੁਰੂ ਜੀ ਦੇ ਸਾਹਮਣੇ ਗੁਰਤਾ ਦੀ ਮਹਾਨ ਵਡੀ ਜ਼ਿਮੇਵਾਰੀ ਨਿਬਾਹੁਣ ਦਾ ਅਹਿਸਾਸ ਭੀ ਕਾਇਮ ਸੀ, ਅਤੇ ਆਪ ਤੋਂ ਪਿਛੋਂ ਕੇਵਲ ਨੌ ਸਾਲ ਦੇ ਬੱਚੇ ਨੂੰ ਜਿਸ ਦੀਆਂ

ਦੁਧ ਦੀਆਂ ਦੰਦੀਆਂ ਭੀ ਹਾਲਾਂ ਨਹੀਂ ਉਖੜੀਆਂ ਸਨ, ਅਤੇ ਜੋ ਚਹੁਵਾਂ ਪਾਸਿਆਂ ਤੋਂ ਦੁਸ਼ਮਣਾਂ ਦੇ ਘੇਰੇ ਵਿਚ ਸੀ, ਅਜੇਹੇ ਹਾਲਾਤ ਅੰਦਰ ਛਡ ਜਾਣਾ ਭੀ ਘਟ ਸੋਚ ਜਨਕ ਨਹੀਂ ਸੀ । ਪਰ ਜਿਸ ਸਿਖੀ ਨੂੰ ਮੌਲਦਾ ਰਖਣਾ ਕੇਵਲ ਆਪ ਦੀ ਇਕ ਜ਼ਾਤ ਤੇ ਨਿਰਭਰ ਸੀ ਉਸ ਦੀ ਜ਼ਿਮੇਵਾਰੀ ਨੂੰ ਭੀ ਸਤਿਗੁਰੂ ਜੀ ਨੇ ਮਜ਼ਲੂਮਾਂ ਦੀ ਰਖਿਆ ਦੇ ਸਵਾਲ ਉਪਰੋਂ ਕੁਰਬਾਨ ਕਰ ਦਿਤਾ ਯਾਨਿ ਆਪਣੇ ਧਰਮ ਨੂੰ ਖਤਰੇ ਵਿਚ ਪਾ ਕੇ ਭੀ ਗੁਰੂ ਜੀ ਨੇ ਸ਼ਰਣ ਆਏ ਬ੍ਰਾਹਮਣਾ ਦੀ ਧਰਮ-ਰਖਿਆ ਦਾ ਬੀੜਾ ਉਠਾਇਆ ਅਤੇ ਆਪਣੇ ਸਰੀਰ ਦੀ ਬਲੀ ਦੇ ਦਿਤੀ ।

ਇਸ ਤੋਂ ਵਡੀ ਕੁਰਬਾਨੀ ਹੋਰ ਕੀ ਹੋ ਸਕਦੀ ਹੈ । ਇਸੇ ਲਈ ਗੁਰੂ ਗੋਬਿੰਦ ਸਿੰਘ ਜੀ ਨੇ ਕਹਿਆ ਸੀ :

ਤੇਗ਼ ਬਹਾਦਰ ਸੀ ਕ੍ਰਿਆ ਕਰੀ ਨ ਕਿਨਹੂੰ ਆਨ

ਗੁਰੂ ਤੇਗ਼ ਬਹਾਦਰ ਜੀ ਦੀ ਮਹਾਨ ਸ਼ਖਸੀਅਤ ਦਾ ਜੋ ਪ੍ਰਭਾਵ ਸਮਕਾਲੀ ਲੋਕਾਂ ਉਤੇ ਉਧ ਸਮੇਂ ਸੀ ਉਸ ਦਾ ਅਨੁਮਾਨ ਇਸੇ ਇਕ ਗੱਲ ਤੋਂ ਲਗ ਜਾਂਦਾ ਹੈ ਕਿ ਸਮੂਹ ਹਿੰਦੂ ਜਾਤੀ ਦੇ ਮੁਖੀ ਬ੍ਰਾਹਮਣ ਜੋ ਗੁਰੂ ਜੀ ਪਾਸ ਸਹਾਇਤਾ ਵਾਸਤੇ ਆਏ ਸਨ, ਦਾ ਗੁਰੂ ਜੀ ਪੁਰ ਏਨਾ ਭਰੋਸਾ ਸੀ ਕਿ ਉਨ੍ਹਾਂ ਨੇ ਕ੍ਰੋੜਾਂ ਹਿੰਦੂਆਂ ਦੀ ਧਰਮ ਰਖਿਆ ਦਾ ਨਿਰਭਰ (risk) ਗੁਰੂ ਜੀ ਦੀ ਇਕ ਵਾਹਿਦ ਜ਼ਾਤ ਤੇ ਰਖਣਾ ਮੰਨ ਕੇ ਇਹ ਕਹਿ ਦਿਤਾ ਕਿ ਅਗਰ ਇਕ ਗੁਰੂ ਤੇਗ ਬਹਾਦਰ ਮੁਸਲਮਾਨ ਹੋਣਾ ਮੰਨ ਲੈਣ ਤਾਂ ਸਾਰਾ ਹਿੰਦ ਮੋਮਨ ਹੋ ਜਾਵੇਗਾ । ਉਨ੍ਹਾਂ ਨੂੰ ਇਹ ਪਤਾ ਸੀ ਕਿ ਗੁਰੂ ਜੀ ਚਾਰ ਵਰਣ ਆਸ਼ਰਮੀ ਅਤੇ ਹੋਰ ਸਾਰੀ ਹਿੰਦੂ ਮਰਯਾਦਾ ਨੂੰ ਨਹੀਂ ਮੰਨਦੇ ਅਤੇ ਮੂਰਤੀ ਪੂਜਾ ਦੇ ਵਿਰੋਧੀ ਹੋਣ ਦੇ ਪੱਖੋਂ ਸਿਖ ਮੁਸਲਮਾਨਾਂ ਦੇ ਵਧੇਰੇ ਨੇੜੇ ਭੀ ਹਨ, ਪਰ ਏਨਾ ਕੁਝ ਹੁੰਦੇ ਹੋਏ ਭੀ ਬ੍ਰਾਹਮਣਾ ਦਾ ਗੁਰੂ ਜੀ ਪੁਰ ਦ੍ਰਿੜ੍ਹ ਵਿਸ਼ਵਾਸ ਰਖਣਾ ਇਸ ਗਲ ਦਾ ਲਖਾਇਕ ਹੈ ਕਿ ਸਮੁੱਚੀ ਜਨਤਾ ਗੁਰੂ ਤੇਗ਼ ਬਹਾਦਰ ਜੀ ਦੀ ਜ਼ਾਤ ਨੂੰ ਮਨੁਖ ਮਾਤਰ ਦੇ ਧਾਰਮਕ ਏਤਕਾਦ ਅਤੇ ਅਸੂਲ ਦੀ ਆਜ਼ਾਦੀ ਦੀ ਅਤਿ ਵੱਡੀ ਅਲਮ ਬ੍ਰਦਾਰ ਮੰਨਦੀ ਸੀ । ਜਿਸ ਦੀ ਬਹਾਲੀ ਖਾਤਰ ਉਨ੍ਹਾਂ ਆਪਣਾ ਆਪ ਕੁਰਬਾਨ ਕਰ ਦਿਤਾ ।

ਫਿਰ ਆਪ ਦੀ ਮਹਾਨ ਸ਼ਖਸੀਅਤ ਦਾ ਜੋ ਪ੍ਰਭਾਵ ਆਪ ਦੇ ਨਿਕਟ ਵਰਤੀਆਂ ਪੁਰ ਸੀ ਉਸ ਦੀ ਉਨ੍ਹਾਂ ਦੇ ਜੀਉਂਦੇ ਜੀਅ ਮਿਸਾਲ ਭਾਈ ਮਤੀ ਦਾਸ, ਭਾਈ ਸਤੀ ਦਾਸ ਅਤੇ ਭਾਈ ਦਿਆਲੇ ਵਲੋਂ ਦਿਤੀਆਂ ਕੁਰਬਾਨੀਆਂ ਹਨ । ਜੋ ਪ੍ਰਭਾਵ ਆਪ ਤੋਂ ਪਿਛੋਂ ਆਉਣ ਵਾਲੇ ਲੋਕਾਂ ਪੁਰ ਆਪ ਛਡ ਗਏ ਉਸ ਨੂੰ ਅਠਾਰ੍ਹਵੀਂ ਸਦੀ ਦਾ ਸਿਖ ਇਤਿਹਾਸ ਅਤੇ ਮੁੜ ਅਕਾਲੀ ਲਹਿਰ ਸਮੇਂ ਵੀਹਵੀਂ ਸਦੀ ਅੰਦਰ ਦਿਤੀਆਂ ਕੁਰਬਾਨੀਆਂ ਪਰਤੱਖ ਕਰਦੀਆਂ ਹਨ ।

ਗੁਰੂ ਤੇਗ਼ ਬਹਾਦਰ ਜੀ ਦਾ ਇਕ ਆਦਰਸ਼ਕ ਤੇ ਉਸਾਰੂ ਜੀਵਨ ਸੀ ਜਿੱਸ ਦਾ ਸਿਖਰ ਮਜ਼ਲੂਮਾਂ ਦੇ ਦੁਖ ਹਰਣ ਵਾਸਤੇ ਆਪਣਾ ਆਪ ਨਿਛਾਵਰ ਕਰ ਦੇਣਾ ਸੀ । ਗੁਰੂ ਜੀ ਨੇ ਸਮਾਜ ਨੂੰ ਆਪਣੀ ਜੀਵਨ ਕਲਾ ਅੰਦਰ ਢਾਲਣ ਦੇ ਸਫਲ ਜਤਨ ਕੀਤੇ ਅਤੇ ਭਵਿਖ ਲਈ ਅਜੇਹੀਆਂ ਲੀਹਾਂ ਉਲੀਕ ਦਿੱਤੀਆ ਜਿਨ੍ਹਾਂ ਉਪਰ ਚਲ ਕੇ ਹਰ ਮਨੁਖ ਆਦਰਸ਼ਕ ਜੀਵਨ ਜੀ ਸਕਦਾ ਹੈ । ਪਰੰਤੂ ਜਿਸ ਤਰ੍ਹਾਂ ਹਿਮਾਲਾ ਦੀ ਚੋਟੀ ਬਾਰੇ ਸਹੀ ਗਿਆਨ ਹਿਮਾਲਾ ਜਿੰਨਾ ਉਚਾ ਉਠਿਆਂ ਹੀ ਹੋ ਸਕਦਾ ਹੈ ਇਉਂ ਹੀ ਗੁਰੂ ਤੇਗ਼ ਬਹਾਦਰ ਜੀ ਦੀ ਮਹਾਨ ਸ਼ਖਸੀਅਤ ਬਾਰੇ ਸਹੀ ਜਾਂਚ ਓਨਾ ਉਚਾ ਉਠ ਕੇ ਹੀ ਹੋ ਸਕਦੀ ਹੈ :

ਏ ਵਡੁ ਊਚਾ ਹੋਵੈ ਕੋਇ ।
ਤਿਸੁ ਊਚੇ ਕਉ ਜਾਣੈ ਸੋਇ ।

# ਗੁਰੂ ਤੇਗ਼ ਬਹਾਦਰ ਜੀ ਦੀ ਬਾਣੀ ਦਾ ਸਰਵੇਖਣ (ਵਿਚਾਰਾਤਮਿਕ ਤੇ ਕਲਾਤਮਿਕ ਪੱਖ ਤੋਂ)

ਡਾ: ਕਾਲਾ ਸਿੰਘ ਬੇਦੀ

**ਸ੍ਰੀ ਗੁਰੂ ਤੇਗ਼ ਬਹਾਦਰ ਜੀ ਦੀ ਬਾਣੀ ਦਾ ਵਿਚਾਰਾਤਮਿਕ ਪੱਖ :**

ਸਤਿਗੁਰੂ ਤੇਗ਼ ਬਹਾਦਰ ਲੋਕ-ਪਿਆਰ ਵਿਚ ਸਦਾ ਗੜੁੰਦ ਰਹਿੰਦੇ ਸਨ। ਇਸ ਲਈ ਹਮੇਸ਼ਾ ਆਪ ਲੋਕ–ਹਿੱਤ ਬਾਰੇ ਸੋਚਦੇ ਰਹਿੰਦੇ ਸਨ। ਸਾਹਿਬਾਂ ਨੇ ਦੇਖਿਆ ਕਿ ਆਮ ਲੋਕ ਸੰਸਾਰਕ ਸੁੱਖਾਂ ਨੂੰ ਭੋਗਣ ਲਈ, ਐਸ਼-ਇਸ਼ਰਤ ਮਨਾਉਣ ਲਈ, ਰਾਤ ਦਿਨ ਵਿਸ਼ੈ-ਵਿਕਾਰਾਂ ਦੀ ਜਿਲ੍ਹਣ ਵਿਚ ਫਸੇ ਰਹਿੰਦੇ ਹਨ। ਇਸਤ੍ਰੀ, ਪੁੱਤਰ, ਧੀਆਂ ਤੇ ਹੋਰ ਰਿਸ਼ਤੇਦਾਰਾਂ ਨੂੰ ਖੁਸ਼ ਰੱਖਣ ਲਈ ਜਾਇਜ਼-ਨਾਜਾਇਜ਼ ਧੰਧਿਆਂ ਵਿੱਚ ਫਸੇ ਹੋਏ ਹਨ। ਇੰਵ ਆਪਣੀ ਸਾਰੀ ਉਮਰ ਬਤੀਤ ਕਰ ਦਿੰਦੇ ਹਨ। ਆਪਣੇ ਅਸਲੀ ਸੋਮੇ ਤੋਂ ਵਿਛੜ ਕੇ ਉਸ ਨੂੰ ਬਿਲਕੁਲ ਭੁੱਲ ਚੁਕੇ ਹਨ। ਜ਼ਿੰਦਗੀ ਦੀ ਕਦਰ ਕੀਮਤ ਤੋਂ ਅਣਜਾਣ ਹਨ, ਤੇ ਮੌਤ ਨੂੰ ਬਿਲਕੁਲ ਭੁੱਲ ਚੁਕੇ ਹਨ। ਲੋਕਾਂ ਦੀ ਇਸ ਭੈੜੀ ਹਾਲਤ ਨੂੰ ਦੇਖ ਕੇ ਸਾਹਿਬਾਂ ਦਾ ਦਿਲ ਦਇਆ ਨਾਲ ਭਰ ਜਾਂਦਾ ਹੈ ਤੇ ਆਪ ਖ਼ਲਕਤ ਨੂੰ ਵਿਕਾਰਾਂ ਦੇ ਚਿੱਕੜ ਚੋਂ ਛੁਟਕਾਰਾ ਦਲਵਾਉਣਾ ਚਾਹੁੰਦੇ ਹਨ। ਆਪ ਨੇ ਇਸ ਮੰਤਵ ਦੀ ਪੂਰਤੀ ਲਈ ਸਾਹਿਤ ਨੂੰ ਆਪਣਾ ਮਾਧਿਅਮ ਬਣਾਇਆ ਤੇ ਅਮਲੀ ਜੀਵਨ ਨਾਲ ਵੀ ਇਨ੍ਹਾਂ ਦੀ ਸਹਾਇਤਾ ਕੀਤੀ।

**1. ਜਗਤ ਦੀ ਅਸਥਿਰਤਾ :**

ਮਾਨਵ ਅਗਿਆਨ ਤੇ ਮਾਇਆ ਦੇ ਜਾਲ ਵਿਚ ਫਸ ਕੇ ਆਪਣੇ ਆਪ ਨੂੰ ਸਦੀਵੀ ਰਹਿਣ ਵਾਲਾ ਸਮਝਣ ਲਗ ਜਾਂਦਾ ਹੈ ਤੇ ਮੌਤ ਨੂੰ ਭੁਲਾ ਦਿੰਦਾ ਹੈ। ਨਿਡਰ ਹੋਕੇ, ਪਰਮਾਤਮਾ ਦੀ ਹੋਂਦ ਤੋਂ ਮੁਨਕਰ ਹੋਕੇ, ਵਿਕਾਰਾਂ ਦੀ ਚੱਕੀ ਪਿਸਦਾ ਰਹਿੰਦਾ ਹੈ। ਦਰ ਅਸਲ ਇਹ ਸੰਸਾਰ ਸਦਾ ਟਿਕਿਆ ਨਹੀਂ ਰਹਿ ਸਕਦਾ। ਪਰਮਾਤਮਾ ਦੀ ਮਾਇਆ ਨੇ ਹਰ ਚੀਜ਼ ਵਿਚ ਤਬਦੀਲੀ ਰੱਖੀ ਹੋਈ ਹੈ। ਕੋਈ ਸ਼ੈਅ ਵੀ ਸਦਾ ਇਕੋ ਜਿਹੀ ਨਹੀਂ ਰਹਿੰਦੀ। ਮੌਤ ਹਰੇਕ ਨੂੰ ਆਖ਼ਰ ਆ ਦਬਾਉਂਦੀ ਹੈ। ਧਨ, ਦੌਲਤ, ਇਸਤ੍ਰੀ, ਪੁੱਤਰ, ਰਿਸ਼ਤੇਦਾਰ ਤੇ ਲਾਉ-ਲਸ਼ਕਰ ਕਿਸੇ ਨਾਲ ਵੀ ਸਾਥ ਨਹੀਂ ਦੇ ਸਕਦੇ ਤੇ ਮੌਤ ਦੇ ਮੂੰਹੋਂ ਨਹੀਂ ਛੁਡਾ ਸਕਦੇ। ਜੋ ਰਿਸ਼ਤੇਦਾਰ ਮਨੁੱਖ ਨਾਲ ਆਪਣਾ ਬੜਾ ਪਿਆਰ ਜਤਾਉਂਦੇ ਹਨ, ਅਤੇ ਖ਼ੁਦ ਨੂੰ ਉਸ ਦਾ ਸ਼ੁਭ-ਚਿੰਤਕ ਤੇ ਹਿੱਤੂ ਪਰਗਟ ਕਰਦੇ ਹਨ, ਮੌਤ ਦੇ ਆਇਆਂ ਸਭ ਪਰੇ ਹਟ ਜਾਂਦੇ ਹਨ ਤੇ ਮਿਰਤਕ ਸਰੀਰ ਨੂੰ ਅੱਗ ਵਿੱਚ ਸਾੜ ਆਉਂਦੇ ਹਨ ਜਾਂ ਫੇਰ ਜ਼ਮੀਨ ਅੰਦਰ ਦਫ਼ਨਾ ਦਿੰਦੇ ਹਨ। ਹਰੇਕ ਪ੍ਰਾਣੀ ਨੂੰ ਮੌਤ ਦੇ ਮੂੰਹ ਵਿੱਚ ਪੈਣਾ ਪੈਂਦਾ ਹੈ। ਮੌਤ ਮਨੁੱਖੀ ਜੀਵਨ ਦਾ ਇਕ ਜ਼ਰੂਰੀ ਅੰਗ ਹੈ ਤੇ ਇਸ ਬਿਨਾ ਮਨੁੱਖ ਪੂਰਾ ਨਹੀਂ ਹੁੰਦਾ। ਸ੍ਰੀ ਗੁਰੂ ਤੇਗ਼ ਬਹਾਦਰ ਜੀਵ ਨੂੰ ਸਮਝਾਉਂਦੇ ਹਨ :—

ਝੂਠਾ ਤਨੁ ਸਾਚਾ ਕਰਿ ਮਾਨਿਓ ਜਿਉ ਸੁਪਨਾ ਰੈਨਾਈ ॥
ਜੋ ਦੀਸੈ ਸੋ ਸਗਲ ਬਿਨਾਸੈ ਜਿਉ ਬਾਦਰ ਕੀ ਛਾਈ ॥
ਜਨ ਨਾਨਕ ਜਗੁ ਜਾਨਿਓ ਮਿਥਿਆ ਰਹਿਓ ਰਾਮ ਸਰਨਾਈ ॥

(ਗਉੜੀ ਮ: ੯)

ਗੁਰੂ ਜੀ ਕਹਿੰਦੇ ਹਨ ਕਿ ਮਨੁੱਖ ਪੁੱਤਰ ਧੀਆਂ ਦੇ ਮੋਹ ਵਿਚ ਫਸਿਆ ਰਹਿੰਦਾ ਹੈ, ਤੇ ਇਸ ਝੂਠੇ ਲਾਲਚ ਵਿਚ ਲਗ ਕੇ ਮਨੁੱਖਾ ਜਨਮ ਨੂੰ ਨਸ਼ਟ ਕਰ ਦਿੰਦਾ ਹੈ :—

ਪੂਤ ਮੀਤ ਮਾਇਆ ਮਮਤਾ ਸਿਉ ਇਹ ਬਿਧਿ ਆਪੁ ਬੰਧਾਵੈ ॥

ਮ੍ਰਿਗ ਤ੍ਰਿਸਨਾ ਜਿਉ ਝੂਠੋ ਇਹ ਜਗ ਦੇਖਿ ਤਾਸਿ ਉਠਿ ਧਾਵੈ ॥(ਗਉੜੀ ਮ: ੯)
ਧਨ ਦਾਰਾ ਸੰਪਤਿ ਸਗਲ ਜਿਨ ਅਪਨੀ ਕਰਿ ਮਾਨਿ ॥
ਇਨ ਮੈ ਕਛੁ ਸੰਗੀ ਨਹੀ ਨਾਨਕ ਸਾਚੀ ਜਾਨਿ ॥ (ਸ. ੫)
ਜਿਉ ਸੁਪਨਾ ਅਰੁ ਪੇਖਨਾ ਐਸੇ ਜਗ ਕਉ ਜਾਨਿ ॥
ਇਨ ਮੈ ਕਛੁ ਸਾਚੋ ਨਹੀ ਨਾਨਕ ਬਿਨ ਭਗਵਾਨ ॥ (ਸ. ੨੩)
ਜੈਸੇ ਜਲ ਤੇ ਬੁਦਬੁਦਾ ਉਪਜੈ ਬਿਨਸੈ ਨੀਤ ॥
ਜਗ ਰਚਨਾ ਤੈਸੇ ਰਚੀ ਕਹੁ ਨਾਨਕ ਸੁਨ ਮੀਤ ॥ (ਸ. ੨੫)
ਝੂਠੇ ਮਾਨੁ ਕਹਾ ਕਰੈ ਜਗੁ ਸੁਪਨੇ ਜਿਉ ਜਾਨ ॥
ਇਨ ਮੈ ਕਛੁ ਤੇਰੋ ਨਹੀਂ ਨਾਨਕ ਕਹਿਓ ਬਖਾਨ ॥ (ਸ: ੪੧)
ਜਗ ਰਰਨਾ ਸਭ ਝੂਠੁ ਹੈ ਜਾਨਿ ਲੇਹੁ ਰੇ ਮੀਤ ॥
ਕਹਿ ਨਾਨਕ ਥਿਰੁ ਨਾ ਰਹੈ ਜਿਉ ਬਾਲੂ ਕੀ ਭੀਤ ॥੪੯ ॥
ਰਾਮ ਗਇਓ ਰਾਵਨੁ ਗਇਓ ਜਾ ਕਉ ਬਹੁ ਪਰਵਾਰ ॥
ਕਹੁ ਨਾਨਕ ਥਿਰੁ ਕਛੁ ਨਹੀਂ ਸੁਪਨੇ ਜਿਉ ਸੰਸਾਰ ॥੫੦॥
ਜੋ ਉਪਜਿਓ ਸੋ ਬਿਨਸਿ ਹੈ ਪਰੋ ਆਜੁ ਕੈ ਕਾਲ ॥
ਨਾਨਕ ਹਰਿ ਗੁਨ ਗਾਇ ਲੇ ਛਾਡ ਸਗਲ ਜੰਜਾਲ ॥ ਸ. ੫੨)
ਅਸਥਿਰੁ ਜੋ ਮਾਨਿਓ ਦੇਹ ਸੋ ਤਉ ਤੇਰਉ ਹੋਇ ਹੈ ਖੇਹ ॥ (ਜੈਜਾਵੰਤੀ ਮ: ੯)
ਨਾਨਕ ਜਨ ਕਹਿ ਪੁਕਾਰਿ ਸੁਪਨੈ ਜਿਉ ਜਗੁ ਪਸਾਰਿ ॥(ਜੈਜਾਵੰਤੀ ਮ: ੯)

ਸ੍ਰੀ ਗੁਰੂ ਤੇਗ਼ ਬਹਾਦਰ ਜੀ ਦੀ ਬਾਣੀ ਵਿਚ ਸੰਸਾਰ ਦੀ ਨਸ਼ਵਰਤਾ ਦਾ ਦ੍ਰਿੜ੍ਹ ਨਿਸ਼ਚਾ ਕਰਵਾਇਆ ਗਿਆ ਹੈ, ਤੇ ਮਨ ਨੂੰ ਮੌਤ ਦੇ ਡਰ ਤੋਂ ਮੁਕਤ ਕਰਵਾਇਆ ਗਿਆ ਹੈ। ਮੌਤ ਦਾ ਜ਼ਿਕਰ ਬਾਰ ਬਾਰ ਕਰਕੇ ਗੁਰੂ ਜੀ ਨੇ ਇਨਸਾਨ ਨੂੰ ਨਿਰਭਉ ਬਣਨ ਲਈ ਜ਼ੋਰ ਦਿੱਤਾ ਹੈ। ਇਸ ਕਿਸਮ ਦੇ ਪਦਾਂ ਵਿਚ ਨਿਰਾਸ਼ਾ ਦਾ ਸੁਰ ਨਹੀਂ ਸਗੋਂ ਮਨੁੱਖ ਨੂੰ ਆਸ਼ਾਵਾਦੀ ਬਣਨ ਦੀ ਪ੍ਰੇਰਣਾ ਦਿੱਤੀ ਹੈ।

**2. ਦੁੱਖ ਸੁੱਖ**

ਇਨਸਾਨ ਜਦ ਦੁੱਖਾਂ ਵਿਚ ਘਿਰ ਜਾਂਦਾ ਹੈ ਤਦ ਉਹ ਘਬਰਾ ਉੱਠਦਾ ਹੈ ਤੇ ਪਰੇਸ਼ਾਨ ਹੋ ਕੇ ਪਰਮਾਤਮਾ ਦੀ ਹਸਤੀ ਤੋਂ ਇਨਕਾਰ ਕਰ ਦਿੰਦਾ ਹੈ। ਨਾਸਤਕ ਬਣ ਜਾਂਦਾ ਹੈ ਤੇ ਮਨੁੱਖਤਾ ਖੋਹ ਬੈਠਦਾ ਹੈ। ਹੈਵਾਨਾ ਵਾਂਡ ਦੀਵਾਨਾ (ਪਾਗਲ) ਬਣ ਜਾਦਾ ਹੈ। ਸੁਖਾਂ ਵਿਚ ਵੀ ਇਨਸਾਨ ਆਪਣੇ ਆਪ ਨੂੰ ਭੁਲਾ ਦਿੰਦਾ ਹੈ। ਇਸ ਵੇਲੇ ਇਨਸਾਨ ਅਭਿਮਾਨ ਵਿਚ ਭਰ ਜਾਂਦਾ ਹੈ ਤੇ ਉਸ ਨੂੰ ਭਲੇ-ਬੁਰੇ ਦੀ ਤਮੀਜ਼ ਨਹੀਂ ਰਹਿ ਜਾਂਦਾ ਹੈ। ਇਹ ਇੱਕ ਹਕੀਕਤ ਹੈ ਕਿ ਹਰੇਕ ਨੂੰ ਦੁੱਖ-ਸੁੱਖ ਵਾਪਰਦੇ ਹਨ ਕਦੀ ਦੁੱਖ ਦੀਆਂ ਘੜੀਆਂ ਆ ਜਾਂਦੀਆਂ ਹਨ ਤੇ ਕਦੀ ਸੁਖ ਤੇ ਅਮਨ ਅਤੇ ਚੈਨ ਦਾ ਸਮਾ ਆ ਜਾਂਦਾ ਹੈ। ਮਨੁੱਖ ਨੂੰ ਦੁੱਖਾਂ ਦੀ ਨਿਵਿਰਤੀ ਲਈ ਤੇ ਸੁੱਖਾਂ ਦੀ ਪ੍ਰਾਪਤੀ ਵਾਸਤੇ ਦਰ ਦਰ ਦੀਆਂ ਠੋਕਰਾਂ ਖਾਣੀਆਂ ਪੈਂਦੀਆਂ ਹਨ ਤੇ ਲੋਕਾਂ ਦੀਆਂ ਨਜ਼ਰਾਂ ਵਿਚ ਸ਼ਰਮਸਾਰ ਹੋਣਾ ਪੈਂਦਾ ਹੈ ਤੇ ਖੱਜਲ-ਖੁਆਰ ਵੀ। ਇਸ ਲਈ ਗੁਰੂ ਦੇਵ ਇਨਸਾਨ ਨੂੰ ਦੁੱਖਾਂ-ਸੁੱਖਾਂ ਵਲੋਂ ਨਿਰਲੇਪ ਹੋਣ ਦੀ ਤਾਲੀਮ ਦਿੰਦੇ ਹਨ, ਤੇ ਪਰਮਾਤਮਾ ਜੋ ਦੁੱਖਾਂ-ਸੁੱਖਾਂ ਤੋਂ ਨਿਰਲੇਪ ਹੈ, ਉਸ ਨੂੰ ਦਿਲ ਵਿਚ ਵਸਾਉਣ ਦੀ ਸਿੱਖਿਆ ਦਿੰਦੇ ਹਨ।

**(3) ਹਰਖ-ਸੋਗ :**

ਜਦ ਕਦੀ ਮਨੁੱਖ ਉੱਪਰ ਖ਼ੁਸ਼ੀਆਂ ਦੀਆਂ ਘੜੀਆਂ ਆ ਜਾਂਦੀਆਂ ਹਨ ਤਦ ਉਹ ਅਭਿਮਾਨ-ਵਸ, ਪਰਮਾਤਮਾ ਨੂੰ ਤੇ ਆਪਣੇ ਗ਼ਰੀਬ ਰਿਸ਼ਤੇਦਾਰਾਂ ਨੂੰ ਭੁੱਲ ਜਾਂਦਾ ਹੈ ਅਤੇ ਵਿਸ਼ੇ-ਵਿਕਾਰਾਂ ਚੋ

ਚੱਕਰ ਵਿਚ ਫਸ ਕੇ ਜਨਮ ਅਕਾਰਥ ਗਵਾ ਲੈਂਦਾ ਹੈ। ਸ੍ਰੀ ਗੁਰੂ ਤੇਗ ਬਹਾਦਰ ਚੇਤਾਵਨੀ ਦਿੰਦੇ ਹਨ ਕਿ ਹੇ ਮਨੁੱਖ! ਖੁਸ਼ੀ ਦਾ ਤਿਆਗ ਕਰ, ਇਸ ਵਿਚ ਗਲਤਾਨ ਨਾ ਹੋ ਕਿਉਂਕਿ ਤੂੰ ਆਪਣੇ ਕਰੱਤਵਾਂ ਨੂੰ ਭੁਲ ਜਾਂਦਾ ਹੈਂ। ਇਹ ਖੁਸ਼ੀ ਤੇਰੇ ਲਈ ਜ਼ਹਿਰ ਸਾਬਤ ਹੁੰਦੀ ਹੈ। ਖੁਸ਼ੀ ਦੀਆਂ ਘੜੀਆਂ ਨੂੰ ਰੱਬ ਦੀ ਦਾਤ ਸਮਝ ਕੇ ਇਨ੍ਹਾਂ ਨੂੰ ਗੁਜ਼ਾਰ।

ਸੋਗ (ਗਮੀ) ਦਾ ਅਸਰ ਵੀ ਮਨ ਉੱਪਰ ਬੜਾ ਡੂੰਘਾ ਪੈਂਦਾ ਹੈ। ਮਨੁੱਖ ਇਸ ਹਾਲਤ ਵਿਚ ਵੀ ਆਪਣੇ ਕਰਤਵਾਂ ਦੇ ਪਾਲਣ ਵਲੋਂ ਉੱਕੀ ਅਨਗਹਿਲੀ ਵਰਤਦਾ ਹੈ ਅਤੇ ਕਦੀ ਕਦੀ ਪਸ਼ੂਤ੍ਵ (ਵਹਸ਼ਤ) ਅਖਤਿਆਰ ਕਰ ਲੈਂਦਾ ਹੈ। ਗੁਰੂ ਦੇਵ 'ਸੋਗ' ਨੂੰ ਵੀ ਤਰਕ ਕਰਨ ਲਈ ਜ਼ੋਰ ਦਿੰਦੇ ਹਨ। ਆਪ ਫੁਰਮਾਉਂਦੇ ਹਨ ਜਦ ਕਿ ਖੁਸ਼ੀ-ਗਮੀ ਦੋਵੇਂ ਹੀ ਰੱਬ ਦੇ ਰਾਹ ਤੋਂ ਭਟਕਾ ਦਿੰਦੀਆ ਹਨ, ਫੇਰ ਇਹ ਦੋਵੇਂ ਬੁਰੀਆਂ ਹਨ; ਇਸ ਲਈ ਇਨ੍ਹਾਂ ਦੋਹਾਂ ਦਾ ਤਿਆਗ ਕਰਨਾ ਚਾਹੀਦਾ ਹੈ।

(4) ਉਸਤਤਿ-ਨਿੰਦਾ :

ਜਦ ਕੋਈ ਕਿਸੇ ਦੀ ਝੂੱਠੀ ਉਸਤਤਿ ਕਰਦਾ ਹੈ, ਤਦ ਉਹ ਫੂਲ ਜਾਂਦਾ ਹੈ ਤੇ ਅਹੰਕਾਰ ਵਸ ਇਨਸਾਨੀਅਤ ਤੋਂ ਦੂਰ ਹੋ ਜਾਂਦਾ ਹੈ। ਨਿੰਦਾ ਵੀ ਇਸੇ ਤਰ੍ਹਾਂ ਦਾ ਇਕ ਵੱਡਾ ਅਵਗੁਣ ਹੈ। ਮਨੁੱਖ ਸਦਾ ਨਿੰਦਿਆ ਕਰਨ ਵਿਚ ਜੁੱਟਿਆ ਰਹਿੰਦਾ ਹੈ। ਸ੍ਰੀ ਗੁਰੂ ਨਾਨਕ ਦੇਵ ਨੇ 'ਪਰ-ਨਿੰਦਾ' ਨੂੰ ਚੂਹੜੀ ਕਿਹਾ ਹੈ। ਸ੍ਰੀ ਗੁਰੂ ਤੇਗ ਬਹਾਦਰ, ਉਸਤਤਿ-ਨਿੰਦਾ ਦੋਹਾਂ ਨੂੰ ਮੁਕਤੀ ਦੇ ਰਾਹ ਦੀ ਰੁਕਾਵਟ ਦੱਸਦੇ ਹਨ, ਤੇ ਇਹਨਾਂ ਨੂੰ ਤਰਕ ਕਰਨ ਦੀ ਸਿਖਿਆ ਦਿੰਦੇ ਹਨ।

(5) ਮਾਨ-ਅਪਮਾਨ :

ਮਨੁੱਖ ਮਾਨ-ਅਪਮਾਨ ਦੇ ਚੱਕਰ ਵਿਚ ਫ਼ਸਿਆਂ ਰਹਿੰਦਾ ਹੈ ਤੇ ਆਪਣਾ ਅਮੋਲ ਜੀਵਨ, ਮਾਨ-ਅਪਮਾਨ ਦੀ ਕੌਡੀ ਬਦਲੇ ਹਾਰ ਦਿੰਦਾ ਹੈ। ਮਾਨ ਤੇ ਅਪਮਾਨ ਦੋਵੇਂ ਇਨਸਾਨ ਨੂੰ ਅਸਲੀਅਤ ਤੋਂ ਦੂਰ ਲੈ ਜਾਂਦੇ ਹਨ। ਨੌਵੇਂ ਪਾਤਸ਼ਾਹ ਇਨ੍ਹਾਂ ਤੋਂ ਵੀ ਦੂਰ ਰਹਿਣ ਦੀ ਤਾਲੀਮ ਦਿੰਦੇ ਹਨ।

(6) ਸ਼ਤਰੂ-ਮਿੱਤਰ :

ਇਨਸਾਨ ਕਿਸੇ ਨੂੰ ਆਪਣਾ ਸ਼ਤਰੂ ਖ਼ਿਆਲ ਕਰਦਾ ਹੈ ਤੇ ਕਿਸੇ ਨੂੰ ਆਪਣਾ ਮਿੱਤਰ ਸਮਝਦਾ ਹੈ। ਹਾਲਾਂਕਿ ਨਾ ਕੋਈ ਸ਼ਤਰੂ ਹੈ ਤੇ ਨ ਕੋਈ ਮਿੱਤਰ। ਸਭ ਲੋਕ ਮਤਲਬ-ਪ੍ਰਸਤ ਹਨ। ਇਹ ਦੁਨੀਆਂ ਹੀ ਮਤਲਬ ਪ੍ਰਸਤ ਹੈ। ਸਾਹਿਬ ਸਿਖਿਆ ਦਿੰਦੇ ਹਨ ਕਿ ਹੇ ਜੀਵ! ਤੂੰ ਆਪਣੇ ਵਿਹਾਰ ਨੂੰ ਠੀਕ ਕਰ, ਜਦ ਤੇਰਾ ਸਲੂਕ ਠੀਕ ਹੋ ਜਾਵੇਗਾ ਤਦ ਕੋਈ ਤੇਰਾ ਸ਼ਤਰੂ ਨਹੀਂ ਰਹੇਗਾ।

(7) ਕੰਚਨ-ਮਾਟੀ, ਕੰਚਨ-ਲੋਹਾ :

ਦੌਲਤ (ਸੋਨੇ) ਦੇ ਲਾਲਚ ਵਿਚ ਲਗ ਕੇ ਇਨਸਾਨ ਮਨੁੱਖਾ ਜਨਮ ਨੂੰ ਅਕਾਰਥ ਗਵਾ ਦਿੰਦਾ ਹੈ। ਸਾਹਿਬ ਫਰਮਾਉਂਦੇ ਹਨ ਕਿ ਹੇ ਜੀਵ! ਤੂੰ ਸੋਨੇ ਨੂੰ ਮਿੱਟੀ ਜਾਂ ਲੋਹਾ ਖਿਆਲ ਕਰ। ਇਸ ਸੋਨੇ ਨੇ ਤੇਰੇ ਨਾਲ ਪਰਲੋਕ ਨਹੀਂ ਜਾਣਾ। ਇਹ ਏਥੇ ਹੀ ਰਹਿ ਜਾਵੇਗਾ, ਜਿਸ ਦਾ ਲਾਲਚ ਛੱਡ ਤੇ ਆਪਣੇ ਕਰਤੱਵ-ਪਾਲਣ ਵਿਚ ਜੁੜ।

ਗੁਰਬਾਣੀ ਦੇਖੋ :

ਸੁਖੁ ਦੁਖੁ ਦੋਨੋ ਸਮ ਕਰਿ ਜਾਨੈ ਅਉਰ ਮਾਨੁ ਅਪਮਾਨਾ।
ਹਰਖ ਸੋਗ ਤੇ ਰਹੈ ਅਤੀਤਾ ਤਿਨਿ ਜਗਿ ਤਤੁ ਪਛਾਨਾ॥
ਉਸਤਤਿ ਨਿੰਦਾ ਦੋਊ ਤਿਆਗੈ, ਖੋਜੈ ਪਦੁ ਨਿਰਬਾਨਾ॥

ਜਨ ਨਾਨਕ ਇਹੁ ਖੇਲੁ ਕਠਨੁ ਹੈ ਕਿਨਹੂ ਗੁਰਮੁਖਿ ਜਾਨਾ ॥
(ਗਉੜੀ ਮਹਲਾ ੯)

ਲੋਭ ਮੋਹ ਮਾਇਆ ਮਮਤਾ ਫੁਨਿ ਅਉ ਬਿਖਿਅਨ ਕੀ ਸੇਵਾ ॥
ਹਰਖ ਸੋਗ ਪਰਸੈ ਜਿਹ ਨਾਹਨਿ ਸੋ ਮੂਰਤ ਹੈ ਦੇਵਾ ॥
ਸੁਰਗ ਨਰਕ ਅੰਮ੍ਰਿਤੁ ਬਿਖੁ ਏਹ ਸਭ ਤਿਉ ਕੰਚਨ ਅਰ ਪੈਸਾ ॥
ਉਸਤਤਿ ਨਿੰਦਾ ਏ ਸਮ ਜਾ ਕੈ ਲੋਭੁ ਮੋਹੁ ਫੁਨਿ ਤੈਸਾ ॥
ਦੁਖੁ ਸੁਖੁ ਏ ਬਾਧੇ ਜਿਹ ਨਾਹਨਿ, ਤਿਹ ਤੁਮ ਜਾਨਉ ਗਿਆਨੀ ॥
ਨਾਨਕ ਮੁਕਤਿ ਤਾਹ ਤੁਮ ਮਾਨਉ ਇਹ ਬਿਧਿ ਕੋ ਜੋ ਪ੍ਰਾਨੀ ॥
(ਗਉੜੀ ਮਹਲਾ ੯)

ਸੁਖੁ ਦੁਖੁ ਰਹਤ ਸਦਾ ਨਿਰਲੇਪੀ ਜਾ ਕਉ ਕਹਤ ਗੁਸਾਈ ।
ਸੋ ਤੁਮ ਹੀ ਮਹਿ ਬਸੈ ਨਿਰੰਤਰਿ ਨਾਨਕ ਦਰਪਨਿ ਨਿਆਈ ।
(ਸੋਰਠਿ ਮਹਲਾ ੯)

ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ ॥
ਸੁਖ ਸਨੇਹ ਅਰੁ ਭੈ ਨਹੀ ਜਾਕੈ, ਕੰਚਨ ਮਾਟੀ ਮਾਨੈ ॥
ਨਹ ਨਿੰਦਿਆ ਨਹ ਉਸਤਤਿ ਜਾ ਲੋਭ ਕੈ ਮੋਹੁ ਅਭਿਮਾਨਾ ॥
ਹਰਖ ਸੋਗ ਤੇ ਰਹੈ ਨਿਆਰਉ ਨਾਹਿ ਮਾਨ ਅਪਮਾਨਾ ॥
ਆਸਾ ਮਨਸਾ ਸਗਲ ਤਿਆਗੈ ਜਗ ਤੇ ਰਹੈ ਨਿਰਾਸਾ ॥
ਕਾਮ ਕ੍ਰੋਧ ਜਿਹ ਪਰਸੈ ਨਾਹਨਿ ਤਿਹ ਘਟਿ ਬ੍ਰਹਮ ਨਿਵਾਸਾ ॥
(ਸੋਰਠਿ ਮਹਲਾ ੯)

ਪਰ ਨਿੰਦਾ ਉਸਤਤਿ ਨਹ ਜਾ ਕੈ ਕੰਚਨ ਲੋਹ ਸਮਾਨੋ ॥
ਹਰਖ ਸੋਗ ਤੇ ਰਹੈ ਅਤੀਤਾ ਜੋਗੀ ਤਾਹਿ ਬਖਾਨੋ ॥
(ਧਨਾਸਰੀ ਮਹਲਾ ੯)

ਉਸਤਤਿ ਨਿੰਦਾ ਦੋਊ ਪਰਹਰ ਹਰਿ ਕੀਰਤਿ ਉਰਆਨੋ ॥
ਜਨ ਨਾਨਕ ਸਭ ਹੀ ਮੈ ਪੂਰਨ ਏਕ ਪੁਰਖ ਭਗਵਾਨੋ ॥
(ਬਸੰਤੁ ਹਿੰਡੋਲ ਮਹਲਾ ੯)

ਸੁਖੁ ਦੁਖੁ ਜਿਹ ਪਰਸੈ ਨਹੀ ਲੋਭ ਮੋਹ ਅਭਿਮਾਨੁ ॥
ਕਹੁ ਨਾਨਕ ਸੁਨ ਰੇ ਮਨਾ ਸੋ ਮੂਰਤ ਭਗਵਾਨ ॥੧੩॥
(ਸ: ਮ: ੯)

ਉਸਤਤਿ ਨਿੰਦਿਆ ਨਾਹਿ ਜਿਹਿ ਕੰਚਨ ਲੋਹ ਸਮਾਨਿ ॥
ਕਹੁ ਨਾਨਕ ਸੁਨੁ ਰੇ ਮਨਾ ਮੁਕਤਿ ਤਾਹਿ ਤੈ ਜਾਨਿ ॥੧੪॥
(ਸ: ਮ: ੯)

[1]ਹਰਖ ਸੋਗ ਜਾ ਕੈ ਨਹੀ ਬੈਰੀ ਮੀਤ ਸਮਾਨ ॥
ਕਹੁ ਨਾਨਕ ਸੁਨਿ ਰੇ ਮਨਾ ਮੁਕਤਿ ਤਾਹਿ ਤੈ ਜਾਨ ॥ (ਸ. ਮ. ੯)

ਉਪਰੋਕਤ ਬਾਣੀ ਵਿਚ ਸਤਿਗੁਰੂ ਨੇ ਹਰਖ-ਸੋਗ, ਸੁੱਖ-ਦੁੱਖ, ਉਸਤਤਿ-ਨਿੰਦਿਆ, ਮਾਨ-ਅਪਮਾਨ, ਕੰਚਨ-ਲੋਹ, ਕੰਚਨ-ਮਿਟੀ, ਵੈਰੀ-ਮਿੱਤਰ ਵਿਚ ਸਮਾਨ ਦ੍ਰਿਸ਼ਟੀਕੋਣ ਅਪਣਾਉਣ ਦੀ ਸਿਖਿਆ ਦਿੱਤੀ ਹੈ। ਭਾਵ ਹਰ ਹਾਲਤ ਵਿਚ ਇਕੋ ਜਿਹਾ ਰਹਿਣਾ ਚਾਹੀਦਾ ਹੈ। ਇਹ ਹੈ ਗੁਰੂਦੇਵ ਦਾ ਜੀਵਨ-ਫਲਸਫ਼ਾ, ਉਹਨਾਂ ਦਾ ਆਪਣਾ ਨਿਜੀ ਜੀਵਨ ਉਪਰੋਕਤ ਬਾਣੀ ਦੇ ਸੱਚੇ ਵਿਚ ਢਲਿਆ ਹੋਇਆ ਸੀ।

(8) ਮੌਤ ਦਾ ਡਰ ਦੂਰ ਕਰੋ ਅਤੇ ਭਗਤੀ ਵਿਚ ਜੁੜੋ :

ਭਗਤੀ ਦਾ ਉਪਦੇਸ਼ ਦਿੰਦਿਆਂ ਹੋਇਆਂ ਸਾਹਿਬ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਮਿਥਿਹਾਸ ਤੇ ਇਤਿਹਾਸ ਵਿਚੋਂ ਹਵਾਲੇ, ਦ੍ਰਿਸ਼ਟਾਂਤ ਦੇ ਤੌਰ ਤੇ ਪੇਸ਼ ਕਰਕੇ ਆਪਣੇ ਆਸ਼ਿਆਂ ਨੂੰ ਸਪਸ਼ਟ ਕੀਤਾ ਹੈ। ਆਪ ਜੀਵ ਨੂੰ ਸੰਬੋਧਤ ਕਰਦੇ ਹੋਏ ਕਹਿੰਦੇ ਹਨ ਕਿ ਹੇ ਇਨਸਾਨ ! ਜਿਸ ਪ੍ਰਭੂ ਨੇ ਅਨਾਥ ਤੇ ਅਸਹਾਇ ਦ੍ਰੋਪਤੀ ਦੀ ਲਾਜ, ਭਰੀ ਸਭਾ ਵਿਚ, ਅਹੰਕਾਰੀ ਤੇ ਦੁਸ਼ਟ ਕੌਰਵਾਂ ਤੋਂ ਬਚਾ ਲਈ ਸੀ, ਉਸ ਨੂੰ ਨਗਨ ਹੋਣ ਤੋਂ ਬਚਾ ਲਿਆ ਸੀ; ਜਿਸ ਪਰਮਾਤਮਾ ਨੇ ਹਾਥੀ ਪਾਸੋਂ ਇਕ ਫੁਲ ਦੀ ਭੇਟ ਲੈ ਕੇ, ਉਸ ਨੂੰ ਤੇਂਦੂਏ ਦੀ ਫਾਹੀ ਤੋਂ ਬਚਾ ਲਿਆ ਸੀ, ਜਿਸ ਨੇ ਅਨਾਥ ਬੱਚੇ ਧ੍ਰੂਅ ਨੂੰ ਅੱਟਲ ਪਦਵੀ ਬਖ਼ਸ਼ੀ ਸੀ; ਅਜਾਮਲ ਪਾਪੀ ਤੇ ਵੇਸ਼ਿਆ ਨੂੰ ਮਰਨ ਲਗਿਆ ਨਾਰਾਇਣ ਨਾਮ ਉਚਾਰਨ ਤੇ ਬੈਕੁੰਠ ਬਖ਼ਸ਼ਿਆ ਸੀ, ਉਹ ਵਾਹਿਗੁਰੂ ਤੁਹਾਨੂੰ ਵੀ ਭਗਤੀ ਕਰਨ ਤੇ ਬਖਸ਼ ਕੇ ਆਵਾਗਵਨ ਦੇ ਚੱਕਰ ਤੋਂ ਛੁਡਾ ਕੇ, ਅਮਰਪਦ (ਮੁਕਤੀ) ਬਖਸ਼ੇਗਾ।

ਸੋ ਹੇ ਪ੍ਰਾਣੀ ! ਤੂੰ ਵੀ ਵੱਡੇ ਵੱਡੇ ਭਗਤਾਂ ਵਾਂਗ ਪ੍ਰਭੂ ਦੀ ਭਗਤੀ ਵਿਚ ਜੁੜ ਅਤੇ ਮੌਤ ਦੇ ਡਰ ਨੂੰ ਦੂਰ ਕਰ। ਵਿਦਵਾਨਾਂ ਦਾ ਵਿਚਾਰ ਹੈ ਕਿ ਮਹਾਨ ਕਵੀ ਕਦੀ ਕਦੀ ਆਪਣੇ ਆਸ਼ਿਆ ਨੂੰ ਮਿਥਿਹਾਸ ਤੇ ਇਤਿਹਾਸ ਵਿਚੋਂ ਮਸ਼ਹੂਰ ਘਟਨਾਵਾਂ ਨੂੰ ਪੇਸ਼ ਕਰਕੇ ਆਪਣੇ ਮੰਤਵ ਨੂੰ ਸਪਸ਼ਟ ਕਰਦਾ ਹੈ, ਪਰ ਇਸ ਵਿਚ ਉੱਚ ਕਲਾਕਾਰ ਹੀ ਸਫ਼ਲ ਰਹਿ ਸਕਦਾ ਹੈ। ਸਤਿਗੁਰੂ ਇਸ ਕਲਾ ਵਿਚ ਪ੍ਰਬੀਨ ਅਤੇ ਬਹੁਤ ਹੀ ਉੱਚ ਕੋਟੀ ਦੇ ਮਹਾਨ ਕਵੀ ਸਾਬਤ ਹੋਏ ਹਨ।

ਬਲ ਛੁਟਕਿਓ ਬੰਧਨ ਪਰੇ ਕਛੂ ਨ ਹੋਤ ਉਪਾਇ ॥
ਕਹੁ ਨਾਨਕ ਅਬ ਓਟ ਹਰਿ ਗਜ ਜਿਉ ਹੋਹੁ ਸਹਾਇ ॥ (ਸ: ਪ੩)

---

1. ਸ੍ਰੀ ਗੁਰੂ ਤੇਗ ਬਹਾਦਰ ਜਿੱਥੇ ਮਹਾਨ ਆਗੂ, ਯੋਧਾ ਤੇ ਗੁਰ ਗੱਦੀ ਦੇ ਮਾਲਕ ਸਨ, ਉਥੇ ਯੋਗੀਰਾਜ ਵੀ ਸਨ। ਸ੍ਰੀ ਕ੍ਰਿਸ਼ਨ ਆਪਣੇ ਸਮੇਂ ਦੇ ਅਵਤਾਰ ਤੇ ਯੋਗੀਰਾਜ ਸਨ ਨੌਵੇਂ ਪਾਤਸ਼ਾਹ ਦੇ ਇਹ ਵਿਚਾਰ ਭਗਵਦ ਗੀਤਾ ਵਿਚ ਆਏ ਵਿਚਾਰਾਂ ਨਾਲ ਮੇਲ ਖਾਂਦੇ ਹਨ। ਇਨ੍ਹਾਂ ਵਿਚਾਰਾਂ ਵਿਚ ਸਮਤਾ ਤੇ ਇਕੋ ਸੁਰ ਨੂੰ ਦੇਖ ਕੇ ਗੁਰੂ ਜੀ ਨੂੰ ਯੋਗੀਰਾਜ ਕਹਿਣਾ ਠੀਕ ਹੀ ਹੈ।

समःशत्रो च मित्रो च तथामानापमानायो: ॥
शीतोष्णसुखदुखःखेषुसमःसङ्गविवर्जतः ॥ १८॥
तुल्यनिन्दास्तुतिमैंनी संतुष्टो येनकेनचित् ॥
अनकेतःस्थिरमतिर्भक्तिमान्मे प्रियो नरः ॥१९॥

(ਗੀਤਾ, ਅਧਿਆਇ ੧੨)

ਸ਼ਤਰੂ, ਮਿੱਤਰ ਵਿਚ ਅਤੇ ਮਾਨ ਅਪਮਾਨ ਵਿਚ ਸਮ ਹੈ ਤਥਾ ਸਰਦੀ ਗਰਮੀ ਅਤੇ ਸੁਖ ਦੁਖ ਆਦਿ ਦ੍ਵੰਦਾਂ ਵਿਚ ਸਮ ਹੈ ਅਤੇ ਸਾਰੇ ਸੰਸਾਰ ਤੋਂ ਵਿਰਕਤ ਹੈ। ਨਿੰਦਿਆ ਉਸਤਤਿ ਨੂੰ ਸਮਾਨ ਸਮਝਣ ਵਾਲਾ ਅਤੇ ਮਨਨਸ਼ੀਲ ਹੈ, ਜਿਸ ਤਰ੍ਹਾਂ ਵੀ ਸਰੀਰ ਦਾ ਨਿਰਬਾਹ ਹੋਣ ਵਿਚ ਸਦਾ ਹੀ ਸੰਤੁਸ਼ਟ ਹੈ ਅਤੇ ਰਹਿਣ ਦੀ ਜਗ੍ਹਾ ਤੋਂ ਵੀ ਮਮਤਾ ਰਹਿਤ ਹੈ, ਉਹ ਪਰਪਕ ਬੁਧਵਾਲਾ ਮਨੁਖ ਮੈਨੂੰ ਬਹੁਤ ਪਿਆਰਾ ਹੈ।

ਦੁਖ ਹਰਤਾ ਹਰਿਨਾਮੁ ਪਛਾਨੋ ॥
ਅਜਾਮਲੁ ਗਨਕਾ ਜਿਹ ਸਿਮਰਤ ਮੁਕਤਿ ਭਏ ਜੀਅ ਜਾਨੋ ॥੧॥ਰਹਾਉ॥
ਗਜ ਕੀ ਤ੍ਰਾਸ ਮਿਟੀ ਛਿਨਹੂ ਮਹਿ ਜਬ ਹੀ ਰਾਮੁ ਬਖਾਨੋ ॥
ਨਾਰਦ ਕਹਿਤ ਸੁਨਤ ਧ੍ਰੂਅ ਬਾਰਿਕ ਭਜਨ ਮਾਹਿ ਲਪਟਾਨੋ ॥੧॥
ਅਚਲ ਅਮਰ ਨਿਰਭੈ ਪਦੁ ਪਾਇਓ ਜਗਤ ਜਾਹਿ ਹੈਰਾਨੋ ।
ਨਾਨਕ ਕਹਿਤ ਭਗਤ ਰਛਕ ਹਰਿ ਨਿਕਟਿ ਤਾਹਿ ਤੁਮ ਮਾਨੋ ॥੨॥
(ਬਿਲਾਵਲ ਮਹਲਾ ੯)

[1]ਮਨ ਰੇ ਪ੍ਰਭੁ ਕੀ ਸਰਨ ਬਿਚਾਰੋ ॥
ਜਿਹ ਸਿਮਰਤ ਗਨਕਾ ਸੀ ਉਧਰੀ ਤਾਕਾ ਜਸੁ ਉਰਧਾਰੋ ॥੧॥ਰਹਾਉ॥

---

1. ਅਜਾਮਲ-ਗਨਕਾ : ਅਜਾਮਲ ਇਕ ਉੱਚ ਕੁਲ ਦਾ ਬ੍ਰਾਹਮਣ ਸੀ । ਇਕ ਵੇਸ਼ਿਆ ਦੇ ਪ੍ਰੇਮ ਵਿਚ ਐਸਾ ਰੁੜ੍ਹਿਆ ਕਿ ਸਾਰੇ ਧਰਮਾਂ-ਕਰਮਾਂ ਨੂੰ ਤਰਕ ਕਰਕੇ ਪਾਪਾਂ ਵਿਚ ਜੁੱਟ ਗਿਆ । ਵੇਸ਼ਿਆ ਗਾਨ੍ਹਭਵਤੀ ਸੀ । ਪਰਮਾਤਮਾ ਦਾ ਕਰਨਾ ਐਸਾ ਹੋਇਆ, ਇਕ ਪਹੁੰਚਿਆ ਹੋਇਆ ਸਾਧੂ ਉਸ ਨਗਰ ਵਿਚ ਆਇਆ । ਤੇ ਉਸ ਨੇ ਰਾਤ ਰਹਿਣ ਲਈ ਕਿਸੇ ਪਾਸੋਂ ਪੁਛਿਆ । ਕਿਉਂ ਭਈ; ਕੋਈ ਭਗਤ ਇਸ ਨਗਰ ਵਿਚ ਹੈ ? ਉਸ ਆਦਮੀ ਨੇ ਮਜ਼ਾਕ ਵਿਚ ਅਜਾਮਲ ਪਾਪੀ ਦਾ ਘਰ ਦਸ ਦਿੱਤਾ । ਸਾਧ ਅਜਾਮਲ ਦੇ ਘਰ ਚਲੇ ਗਏ । ਅਜਾਮਲ ਤੇ ਗਨਕਾ ਨੇ ਉਸ ਸੰਤ ਦੀ ਸੇਵਾ ਕੀਤੀ । ਸਾਧੂ ਨੂੰ ਇਸ ਜੋੜੇ ਉਪਰ ਤਰਸ ਆਈ ਤੇ ਅਜਾਮਲ ਨੂੰ ਕਿਹਾ ਕਿ ਇਸ ਦਫ਼ਾ ਜਿਹੜਾ ਬੇਟਾ ਤੇਰੇ ਘਰ ਪੈਦਾ ਹੋਵੇ ਉਸ ਦਾ ਨਾ ਨਾਰਾਇਣ ਰਖਣਾ । ਐਸਾ ਹੀ ਕੀਤਾ ਗਿਆ । ਅਜਾਮਲ ਨੂੰ ਨਾਰਾਇਣ ਨਾਲ ਬਹੁਤ ਪਿਆਰ ਸੀ । ਅੰਤ ਸਮੇਂ, ਪੁਤਰ ਦੇ ਨਾਤੇ ਬੇਟੇ ਨੂੰ ਆਵਾਜ਼ ਮਾਰੀ 'ਨਾਰਾਇਣ' ਆਉ ਮੇਰੇ ਪਾਸ । ਇਤਨਾ ਕਹਿਣ ਦੇ ਨਾਲ ਹੀ ਉਸ ਦੇ ਪ੍ਰਾਣ ਨਿਕਲ ਗਏ । ਪ੍ਰਭੂ ਦਾ ਨਾਮ ਲੈਣ ਕਰਕੇ ਉਸ ਨੇ ਪਰਮ ਪਦ ਪਾਇਆ ।

ਗਜ-ਗਰਾਹ : ਇਕ ਪੁਰਾਣਕ ਕਥਾ ਹੈ ਕਿ ਇਕ ਜੰਗਲ ਵਿਚ ਇਕ ਮਸਤ ਅਭਿਮਾਨੀ ਹਾਥੀ ਰਹਿੰਦਾ ਸੀ । ਇਕ ਦਿਨ ਉਹ ਆਪਣੇ ਪਰਿਵਾਰ ਸਹਿਤ ਤਲਾ ਵਿਚੋਂ ਪਾਣੀ ਪੀਣ ਗਿਆ । ਉਸ ਤਲਾ ਵਿਚ ਇਕ ਬਲਵਾਨ ਤੇਂਦੂਆ ਰਹਿੰਦਾ ਸੀ । ਉਸ ਨੇ ਆਪਣੀਆਂ ਤਾਰਾਂ ਵਿਚ ਹਾਥੀ ਨੂੰ ਜਕੜ ਲਿਆ । ਕਾਫ਼ੀ ਦੇਰ ਦੇ ਸੰਘਰਸ਼ ਪਿਛੋਂ ਹਾਥੀ ਥੱਕ ਗਿਆ । ਜੋਂ ਭਰ ਸੁਨ ਪਾਣੀ ਤੋਂ ਉੱਪਰ ਰਹਿ ਗਿਆ, ਤਦ ਉਸ ਨੇ ਇਕ ਫੁਲ ਨੂੰ ਸੁੰਨ ਵਿਚ ਲੈ ਕੇ ਪਰਮਾਤਮਾ ਅੱਗੇ ਬੇਨਤੀ ਕੀਤੀ । ਪ੍ਰਭੂ ਨੇ ਆ ਕੇ ਹਾਥੀ ਨੂੰ ਤੇਂਦੂਏ ਤੋਂ ਛੁਡਾਇਆ ।

ਪੰਚਾਲੀ : ਦਰੋਪਦੀ ਨੂੰ ਪੰਚਾਲੀ ਕਿਹਾ ਜਾਂਦਾ ਹੈ । ਦਰਯੋਧਨ ਦੇ ਛੋਟੇ ਭਰਾ ਦੁਸ਼ਾਸ਼ਨ ਨੇ ਉਸ ਨੂੰ ਭਰੀ ਸਭਾ ਵਿਚ ਨੰਗਾ ਕਰਨਾ ਚਾਹਿਆ, ਜਦ ਕਿ ਉਸ ਦੇ ਮਹਾਂ ਯੋਧਾ ਪਤੀ, ਯੁਧਿਸ਼ਟਰ, ਭੀਮ, ਅਰਜੁਨ ਨਕੁਲ ਤੇ ਸਹਿਦੇਵ ਉਥੇ ਬੈਠੇ ਹੋਏ ਸਨ । ਉਸ ਵੇਲੇ ਦਰੋਪਦੀ ਨੇ ਪ੍ਰਭੂ ਅਗੇ ਅਰਦਾਸ ਕੀਤੀ, ਤਦ ਸ੍ਰੀ ਕ੍ਰਿਸ਼ਨ ਜੀ ਨੇ ਉਸ ਦੀ ਲਾਜ ਬਚਾਈ ।

ਨਾਰਦ—ਧ੍ਰੂਅ : ਧ੍ਰੂਅ, ਉਤਾਨਪਾਦ ਰਾਜਾ ਦਾ ਬੇਟਾ ਸੀ । ਰਾਜਾ ਆਪਣੀ ਛੋਟੀ ਰਾਣੀ ਨਾਲ ਅਧਿਕ ਪਿਆਰ ਕਰਦਾ ਸੀ, ਤੇ ਉਸ ਦੇ ਵੱਸ ਵਿਚ ਸੀ । ਧ੍ਰੂਅ ਨੇ ਰਾਜਾ ਦੀ ਗੋਦ ਵਿਚ ਬੈਠਣਾ ਚਾਹਿਆ । ਉਸ ਦੀ ਮਤੇਈ (ਸੁਤੇਲੀ) ਮਾਂ ਨੇ ਮਿਹਣਾ ਮਾਰਿਆ ਕਿ ਜੇ ਰਾਜਾ ਦੀ ਗੋਦ ਵਿਚ ਬੈਠਣਾ ਸੀ, ਤਦ ਮੇਰੇ ਗਰਭ ਤੋਂ ਪੈਦਾ ਹੋਣਾ ਸੀ । ਧ੍ਰੂਅ ਬਨ ਨੂੰ ਤਪੱਸਿਆ ਕਰਨ ਚਲ ਪਿਆ ਜਦ ਕਿ ਉਹ ਪੰਜਾਂ ਹਾਂ ਸਾਲਾਂ ਦਾ ਸੀ । ਰਸਤੇ ਵਿਚ ਨਾਰਦ ਰਿਸ਼ੀ ਨੇ ਉਪਦੇਸ਼ ਦਿੱਤਾ ਤੇ ਉਸ ਨੇ ਐਸੀ ਭਗਤੀ ਕੀਤੀ ਕਿ ਪਰਮਾਤਮਾ ਨੇ ਉਸ ਨੂੰ ਅੱਟਲ ਪਦਵੀ ਬਖਸ਼ੀ ।

ਰਾਮ-ਰਾਵਣ : ਸ੍ਰੀ ਰਾਮ ਚੰਦ੍ਰ ਜੀ ਨੇ ਰਾਵਣ ਤੇ ਜਿੱਤ ਪ੍ਰਾਪਤ ਕਰਕੇ ਸੀਤਾ ਨੂੰ ਉਸ ਦੀ ਕੈਦ ਵਿਚੋਂ ਮੁਕਤ ਕਰਵਾਇਆ । ਰਾਮ ਸੂਰਜਵੰਸ਼ੀ ਸਨ ਤੇ ਬਹੁਤ ਵੱਡੇ ਪਰਿਵਾਰ ਵਾਲੇ ਸਨ । ਰਾਵਣ ਦਾ ਪਰਿਵਾਰ ਵੀ ਬਹੁਤ ਵੱਡਾ ਸੀ, ਪਰ ਮੌਤ ਤੋਂ ਕੋਈ ਨਹੀਂ ਬਚ ਸਕਿਆ ਭਾਵ ਜਦ ਇਤਨੇ ਵੱਡਿਆਂ ਨੂੰ ਮੌਤ ਆ ਗਈ, ਤਦ ਆਮ ਮਨੁੱਖ ਕਿਸ ਬਾਗ ਦੀ ਮੂਲੀ ਹੈ ।

ਅਟਲ ਭਇਓ ਧ੍ਰੂਅ ਜਾ ਕੈ ਸਿਮਰਨਿ ਅਰੁ ਨਿਰਭੈ ਪਦੁ ਪਾਇਆ ॥
ਦੁਖ ਹਰਤਾ ਇਹ ਬਿਧਿ ਕੋ ਸੁਆਮੀ ਤੈ ਕਾਹੇ ਬਿਸਰਾਇਆ ॥੧॥
ਜਬ ਹੀ ਸਰਨਿ ਗਹੀ ਕਿਰਪਾ ਨਿਧਿ ਗਜ ਗਰਾਹ ਤੇ ਛੂਟਾ ॥
ਮਹਮਾ ਨਾਮ ਕਹਾ ਲਉ ਬਰਨਉ ਰਾਮ ਕਹਤ ਬੰਧਨ ਤਿਹ ਤੂਟਾ ॥੨॥
ਅਜਾਮਲੁ ਪਾਪੀ ਜਗੁ ਜਾਨੇ ਨਿਮਖ ਮਾਹਿ ਨਿਸਤਾਰਾ ॥
ਨਾਨਕ ਕਹਤ ਚੇਤ ਚਿੰਤਾ ਮਨਿ ਤੈ ਭੀ ਉਤਰਹਿ ਪਾਰਾ ॥੩॥

(ਸੋਰਠਿ ਮਹਲਾ ੯)

ਪਤਤਿ ਪੁਨੀਤ ਦੀਨ ਬੰਧ ਹਰਿ ਸਰਨਿ ਤਾਹਿ ਤੁਮ ਆਵਉ ॥
ਗਜ ਕੋ ਤ੍ਰਾਸੁ ਮਿਟਿਓ ਜਿਹ ਸਿਮਰਤ ਤੁਮ ਕਾਹੇ ਬਿਸਰਾਵਉ ॥

(ਗਉੜੀ ਮਹਲਾ ੯)

ਅਜਾਮਲ ਕਉ ਅੰਤ ਕਾਲ ਮੈ ਨਾਰਾਇਣ ਸੁਧਿ ਆਈ ॥
ਯਾਂ ਗਤਿ ਕਉ ਜੋਗੀਸਰ ਬਾਛਤ ਸੋ ਗਤਿ ਛਿਨ ਮਹਿ ਪਾਈ ॥
ਨਾਹਨ ਗੁਨੁ ਨਾਹਨਿ ਕਛੁ ਬਿਦਿਆ ਧਰਮੁ ਕਉਨੁ ਗਜਿ ਕੀਨਾ ॥
ਨਾਨਕ ਬਿਰਦੁ ਰਾਮ ਕਾ ਦੇਖੋ ਅਭੈ ਦਾਨੁ ਤਿਹਿ ਦੀਨਾ ॥

(ਰਾਮਕਲੀ ਮਹਲਾ ੯)

ਹਰਿ ਕੋ ਨਾਮੁ ਸਦਾ ਸੁਖਦਾਈ ॥
ਜਾ ਕਉ ਸਿਮਰਿ ਅਜਾਮਲੁ ਉਧਰਿਓ ਗਨਕਾ ਹੂ ਗਤਿ ਪਾਈ ॥
ਪੰਚਾਲੀ ਕਉ ਰਾਜ ਸਭਾ ਮੈ ਰਾਮ ਨਾਮ ਸੁਧਿ ਆਈ ॥
ਤਾ ਕੋ ਦੂਖੁ ਹਰਿਓ ਕਰੁਨਾ ਮੈ ਅਪਨੀ ਪੈਜ ਬਢਾਈ ॥

(ਮਾਰੂ ਮ: ੯)

ਰਾਮ ਗਇਓ ਰਾਵਨੁ ਗਇਓ ਜਾ ਕਉ ਬਹੁ ਪਰਵਾਰ ॥
ਕਹੁ ਨਾਨਕ ਥਿਰੁ ਕਛੁ ਨਹੀ ਸੁਪਨੇ ਜਿਉ ਸੰਸਾਰ ॥

(9) ਵਿਕਾਰਾਂ ਦਾ ਤਿਆਗ :

ਮਨੁੱਖ ਸਦਾ ਵਿਸ਼ੇ ਅਤੇ ਵਿਕਾਰਾਂ ਦੇ ਭੋਗਣ ਵਿਚ ਲੱਗਾ ਰਹਿੰਦਾ ਹੈ। ਮੋਹ ਆਦਿ ਵਿਚ ਫਸਿਆ, ਜਾਇਜ਼-ਨਾਜਾਇਜ਼ ਕੰਮਾਂ ਵਿਚ ਗ਼ਰਕ ਰਹਿੰਦਾ ਹੈ। ਗੁਰੂ ਦੇਵ ਇਨ੍ਹਾਂ ਵਿਕਾਰਾਂ ਨੂੰ ਛੱਡਣ ਲਈ ਕਹਿੰਦੇ ਹਨ। ਵਿਕਾਰ ਮਨੁੱਖ ਨੂੰ ਸ਼ਰੀਰ ਤੋਂ ਉੱਚਾ ਨਹੀਂ ਉੱਠਣ ਦਿੰਦੇ ਅਤੇ ਅਧਿਆਤਮਕ ਮੰਜ਼ਲਾਂ ਤੱਕ ਪੁਜਣ ਨਹੀਂ ਦਿੰਦੇ। ਇਨਸਾਨ ਵਿਕਾਰਾਂ ਦੀ ਪੂਰਤੀ ਲਈ ਧਿਰ ਧਿਰ ਦਾ ਮੁਥਾਜ ਹੋ ਜਾਂਦਾ ਹੈ। ਇਨ੍ਹਾਂ ਵਿਕਾਰਾਂ ਦੀ ਪ੍ਰੇਰਨਾ ਕਾਰਨ ਜੀਵ ਦੁਨੀਆਂ ਦੇ ਚਸਕਿਆਂ ਤੇ ਇਸ ਦੇ ਤਿਲੱਸਮੀ ਰੰਗ-ਤਮਾਸ਼ਿਆਂ ਨੂੰ ਮਿੱਠੇ ਖ਼ਿਆਲ ਕਰਕੇ ਇਨ੍ਹਾਂ ਵਿਚ ਗ਼ਰਕ ਹੋ ਜਾਂਦਾ ਹੈ, ਸੁਆਰਥੀ ਬਣ ਜਾਂਦਾ ਹੈ। ਵਿਕਾਰੀ ਮਨੁੱਖ ਦੀ ਹਾਲਤ ਉਹੋ ਹੋ ਜਾਂਦੀ ਜੋ ਗੁੜ ਦੀ ਲੇਟ ਖਾਣ ਵਾਲੀਆਂ ਮੱਖੀਆਂ ਦੀ। ਵਾਸਤਵ ਵਿਚ ਆਪਣੀ ਖਾਤਰ ਜੀਉਣਾ ਅਸਲੀ ਜੀਵਨ ਨਹੀਂ ਹੈ। ਇਹ ਵਤੀਰਾ ਇਨਸਾਨੀਅਤ ਤੋਂ ਨੀਵਾਂ ਹੁੰਦਾ ਹੈ ਤੇ ਆਤਮਕ ਮੌਤ ਹੁੰਦੀ ਹੈ। ਸਤਿਗੁਰੂ ਵਿਕਾਰੀ ਜੀਵਨ ਤੋਂ ਉੱਪਰ ਉਠਣ ਦੀ ਤਾਲੀਮ ਦਿੰਦੇ ਹਨ ਅਤੇ ਇਸ ਹਕੀਕਤ ਉੱਪਰ ਬਲ ਦਿੰਦੇ ਹਨ ਕਿ ਤੁਹਾਡੇ ਅੰਦਰ ਪਰਮਾਤਮਾ ਵੱਸ ਰਿਹਾ ਹੈ, ਉਸ ਨੂੰ ਸਭ ਜਗ੍ਹਾ ਹਾਜ਼ਰ ਨਾਜ਼ਰ ਸਮਝ ਕੇ ਦੁਨੀਆਂ ਵਿਚਲੇ ਕਰੱਤਵਾਂ ਦਾ ਪਾਲਣ ਕਰੋ। ਇਸ ਤਰ੍ਹਾਂ ਕਰਨ ਨਾਲ ਜੀਵ ਨਿਰਭਉ ਪਦ ਤੇ ਅਮਰ ਪਦ ਦੀ ਪ੍ਰਾਪਤੀ ਕਰ ਲਵੇਗਾ।

ਸਾਧੋ ਇਹੁ ਮਨੁ ਗਹਿਓ ਨ ਜਾਈ ॥
ਚੰਚਲ ਤ੍ਰਿਸਨਾ ਸੰਗਿ ਬਸਤੁ ਹੈ ਯਾ ਤੇ ਥਿਰੁ ਨ ਰਹਾਈ ॥੧॥ ਰਹਾਉ ॥

ਕਠਨ ਕਰੋਧ ਘਟ ਹੀ ਕੇ ਭੀਤਰਿ, ਜਿਹ ਸੁਧਿ ਸਭ ਬਿਸਰਾਈ ॥
ਰਤਨੁ ਗਿਆਨੁ ਸਭ ਕੋ ਹਿਰਿ ਲੀਨਾ ਤਿਉ ਕਛੁ ਨਾ ਬਸਾਈ ॥

* * * *

ਲੋਭਿ ਗ੍ਰਸਿਓ ਦਸਹੂ ਦਿਸ ਧਾਵਤ ਆਸਾ ਲਾਗਿਓ ਧਨ ਕੀ ॥

* * * *

ਆਸਾ ਮਨਸਾ ਸਗਲ ਤਿਆਗੈ ਜਗ ਤੇ ਰਹੈ ਨਿਰਾਸਾ ॥
ਕਾਮ ਕ੍ਰੋਧੁ ਜਿਹ ਪਰਸੈ ਨਾਹਨਿ ਤਿਹ ਘਟਿ ਬ੍ਰਹਮ ਨਿਵਾਸਾ ॥

* * * *

ਤਿਹ ਜੋਗੀ ਕਉ ਜੁਗਤਿ ਨ ਜਾਨਉ ॥
ਲੋਭ ਮੋਹ ਮਾਇਆ ਮਮਤਾ ਫੁਨਿ ਜਿਹ ਘਟਿ ਮਾਹਿ ਪਛਾਨਉ ॥

* * * *

ਮਾਈ ਮੈ ਮਨ ਕੋ ਮਾਨੁ ਨ ਤਿਆਗਿਓ ॥
ਮਾਇਆ ਕੇ ਮਦਿ ਜਨਮੁ ਸਿਰਾਇਓ ਰਾਮ ਭਜਨਿ ਨਹੀ ਲਾਗਿਓ ॥

* * * *

ਪਾਪੀ ਹੀਐ ਮੈ ਕਾਮੁ ਬਸਾਇ ॥
ਮਨੁ ਚੰਚਲੁ ਯਾ ਤੇ ਗਹਿਓ ਨ ਜਾਇ ॥

* * * *

ਕਹਾ ਭੂਲਿਓ ਰੇ ਝੂਠੇ ਲੋਭ ਲਾਗ ॥
ਕਛੁ ਬਿਗਰਿਓ ਨਾਹਨਿ ਅਜਹੁ ਜਾਗ ॥

* * * *

ਕਹਾ ਮਨ ਬਿਖਿਆ ਸਿਉ ਲਪਟਾਹੀ ।
ਯਾ ਜਗ ਮੈ ਕੋਊ ਰਹਨੁ ਨ ਪਾਵੈ ਇਕ ਆਵਹਿ ਇਕ ਜਾਹੀ ॥
(ਸਾਰੰਗ ਮ: ੯ )

ਬਿਖਿਅਨ ਸਿਉ ਅਤਿ ਲੁਭਾਨ ਮਤਿ ਨਾਹਿਨ ਫੇਰੀ ॥
(ਜੈਜਾਵੰਤੀ ਮ: ੯)

ਬਿਖਿਅਨ ਸਿਉ ਕਾਹੇ ਰਚਿਓ ਨਿਮਖ ਨਾ ਹੋਹਿ ਉਦਾਸ ॥
ਕਹੁ ਨਾਨਕ ਭਜੁ ਹਰਿ ਮਨਾ ਪਰੈ ਨਾ ਜਮ ਕੀ ਫਾਸ ॥ (ਸ: ਮ: ੯)
ਜਿਹ ਪ੍ਰਾਨੀ ਹਉਮੈ ਤਜੀ ਕਰਤਾ ਰਾਮ ਪਛਾਨ ॥
ਕਹੁ ਨਾਨਕ ਵਹੁ ਮੁਕਤਿ ਨਰੁ ਇਹ ਮਨ ਸਾਚੀ ਮਾਨ ॥ (ਸ: ਮ: ੯)
ਜੋ ਪ੍ਰਾਨੀ ਮਮਤਾ ਤਜੈ ਲੋਭ ਮੋਹ ਅਹੰਕਾਰ ॥
ਕਹੁ ਨਾਨਕ ਆਪਨ ਤਰੈ ਅਉਰਨ ਲੇਤ ਉਧਾਰ ॥੨॥ (ਸ: ਮ: ੯)
ਗਰਬੁ ਕਰਤੁ ਹੈ ਦੇਹ ਕੋ ਬਿਨਸੈ ਛਿਨ ਮੈ ਮੀਤਿ ॥
ਜਿਹਿ ਪ੍ਰਾਨੀ ਹਰਿ ਜਸੁ ਕਹਿਓ ਨਾਨਕ ਤਿਹਿ ਜਗੁ ਜੀਤਿ ॥੪੨॥ (ਸ: ਮ: ੯)

**ਪਰਮਾਤਮਾ ਸਰਬ ਸ਼ਕਤੀਮਾਨ ਹੈ :**

ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਇਹ ਅਨੁਭਵ, ਦ੍ਰਿੜ੍ਹ-ਵਿਸ਼ਵਾਸ ਤੇ ਜੀਵਨ-ਤਜਰਬਾ ਹੈ ਕਿ ਪਰਮਾਤਮਾ ਜੋ ਚਾਹੇ ਸੋ ਕਰ ਸਕਦਾ ਹੈ। ਪ੍ਰਭੂ ਬੇਅੰਤ ਤੇ ਅਨੰਤ ਹੈ। ਸਰਬ ਸ਼ਕਤੀਮਾਨ ਹੈ :

ਛਿਨ ਮਹਿ ਰਾਉ ਰੰਕ ਕਉ ਕਰਈ ਰਾਉ ਰੰਕ ਕਰਿ ਡਾਰੇ ।
ਰੀਤੇ ਭਰੇ ਭਰੇ ਸਖਨਾਵੈ ਯਹ ਤਾ ਕੋ ਬਿਵਹਾਰੇ ॥

ਅਪਨੀ ਮਾਇਆ ਆਪਿ ਪਸਾਰੀ ਆਪਹਿ ਦੇਖਨਹਾਰਾ ।
ਨਾਨਾ ਰੂਪੁ ਧਰੇ ਬਹੁਰੰਗੀ ਸਭ ਤੇ ਰਹੈ ਨਿਆਰਾ ॥ (ਬਿਰਾਗੜਾ ਮ: ੯)

**ਭੇਖ, ਜਪ-ਤਪ, ਤੇ ਤੀਰਥ-ਇਸ਼ਨਾਨ :**

ਭੇਖਾਂ ਨਾਲ ਪਰਮਾਤਮਾ ਨੂੰ ਨਹੀਂ ਪਾਇਆ ਜਾ ਸਕਦਾ ਹੈ । ਇਨ੍ਹਾਂ ਸੰਤਾਂ (ਭੇਖੀਆਂ) ਨੇ ਨਿਰਾ ਪੇਟ ਪਾਲਣ ਦਾ ਅਡੰਬਰ ਰਚਿਆ ਹੁੰਦਾ ਹੈ । ਇਨ੍ਹਾਂ ਲੋਕਾਂ ਦੇ ਪਰਪੰਚਾਂ ਵਿਚ ਨਹੀਂ ਫ਼ਸੱਣਾ ਚਾਹੀਦਾ । ਤੀਰਥਾਂ, ਜੰਗਲਾਂ, ਪਹਾੜਾਂ ਤੇ ਹੋਰ ਸਰੋਵਰਾਂ ਵਿਚ ਇਸ਼ਨਾਨ ਕੀਤਿਆਂ ਪ੍ਰਭੂ ਦੀ ਪ੍ਰਾਪਤੀ ਨਹੀਂ ਕੀਤੀ ਜਾ ਸਕਦੀ ।[1] ਜੰਗਲਾਂ ਵਿਚੋਂ ਉਹ ਪ੍ਰਭੂ ਨਹੀਂ ਲਭਿਆ ਜਾ ਸਕਦਾ । ਆਪੇ ਦੀ ਪਛਾਣ ਕਰਨੀ ਲੋੜੀਂਦੀ ਹੈ । ਘਟ ਘਟ ਵਿਚ ਵੱਸਦੇ ਪ੍ਰਭੂ ਦੀ ਸ਼ਰਣ ਤੇ ਆਸਰਾ ਫੜੋ । ਪ੍ਰਭੂ ਦੀ ਯਾਦ ਹੀ ਜੀਵਨ ਦਾ ਲਕਸ਼ ਹੈ ਤੇ ਸਹੀ ਮਨੋਰਥ ਵੀ । ਸ਼ੁਭ ਕਰਮ ਕਰਕੇ ਅਭਿਮਾਨ ਨਹੀਂ ਕਰਨਾ ਚਾਹੀਦਾ । ਹਉਮੈ ਸਭ ਗੁਣਾਂ ਦਾ ਨਾਸ਼ ਕਰ ਦਿੰਦੀ ਹੈ :

**ਪਰਮਾਤਮਾ ਦੀ ਹੋਂਦ ਕਣ ਕਣ ਵਿਚ ਹੈ :**

ਕਾਹੇ ਰੇ ਬਨ ਖੋਜਨ ਜਾਈ ॥
ਸਰਬ ਨਿਵਾਸੀ ਸਦਾ ਅਲੇਪਾ ਤੋਹੀ ਸੰਗਿ ਸਮਾਈ ॥੧॥ ਰਹਾਉ॥
ਪੁਹਪ ਮਧਿ ਜਿਉ ਬਾਸ ਬਸਤੁ ਹੈ ਮੁਕਰ ਮਾਹਿ ਜੈਸੇ ਛਾਈ ॥
ਤੈਸੇ ਹੀ ਹਰਿ ਬਸੇ ਨਿਰੰਤਰਿ ਘਟ ਹੀ ਖੋਜਹੁ ਭਾਈ ॥੧॥
ਬਾਹਰ ਭੀਤਰਿ ਏਕੋ ਜਾਨਹੁ ਇਹ ਗੁਰ ਗਿਆਨੁ ਬਤਾਈ ॥
ਜਨ ਨਾਨਕ ਬਿਨੁ ਆਪਾ ਚੀਨੈ ਮਿਟੈ ਨ ਭ੍ਰਮ ਕੀ ਕਾਈ ॥੨॥
(ਧਨਾਸਰੀ ਮ: ੯)

ਸਮਝ ਨ ਪਰੀ ਬਿਖੈ ਰਸ ਰਚਿਓ ਜਸੁ ਹਰਿ ਕੋ ਬਿਸਰਾਇਓ ॥
ਸੰਗਿ ਸੁਆਮੀ ਸੋ ਜਾਨਿਓ ਨਾਹਿਨ ਬਨੁ ਖੋਜਨ ਕਉ ਧਾਇਓ ॥
(ਜੈਤਸਰੀ ਮ: ੯)

ਤੀਰਥ ਬਰਤ ਅਰੁ ਦਾਨ ਕਰਿ ਮਨ ਮੋ ਧਰੈ ਗੁਮਾਨੁ ।
ਨਾਨਕ ਨਿਹਫਲ ਜਾਤ ਤਿਹਿ ਜਿਉ ਕੁੰਚਰ ਇਸਨਾਨੁ ।
(ਸ: ਮ: ੯)

ਤੀਰਥ ਕਰੈ ਬ੍ਰਤ ਫੁਨਿ ਰਾਖੈ ਨਹ ਮਨੂਆ ਬਸਿ ਜਾਕੋ ॥
ਨਿਹਫਲ ਧਰਮ ਤਾਹਿ ਤੁਮ ਮਾਨੋ ਸਾਚੁ ਕਹਤ ਮੈ ਯਾ ਕਉ ॥
(ਬਿਲਾਵਲ ਮ: ੯)

ਜਾਕਉ ਜੋਗੀ ਖੋਜਤ ਹਾਰੇ ਪਾਇਓ ਨਾਹਿ ਤਿਹ ਪਾਰਾ ॥
ਸੋ ਸੁਆਮੀ ਤੁਮ ਨਿਕਟ ਪਛਾਨੋ ਰੂਪ ਰੇਖ ਤੇ ਨਿਆਰਾ ॥
(ਜੈਤਸਰੀ ਮ: ੯)

**ਰਿਸ਼ਤੇਦਾਰੀਆ :**

ਇਨਸਾਨ ਸਦਾ ਆਪਣੀਆਂ ਰਿਸ਼ਤੇਦਾਰੀਆਂ ਦੇ ਚੱਕਰ ਵਿੱਚ ਫਸਿਆ ਰਹਿੰਦਾ ਹੈ । ਇਸਤ੍ਰੀ, ਪੁੱਤਰ, ਧੀ, ਮਾਤ, ਪਿਤਾ, ਆਦਿ ਦੇ ਮੋਹ ਵਿਚ ਫਸ ਕੇ ਅਮੋਲਕ ਮਨੁੱਖਾ ਜਨਮ ਅਕਾਰਥ

---

1. ਫ਼ਰੀਦ ਜੀ ਕਹਿੰਦੇ ਹਨ :– ਫ਼ਰੀਦਾ ਜੰਗਲੁ ਜੰਗਲੁ ਕਿਆ ਭਵਹਿ ਵਣਿ ਕੰਡਾ ਮੋੜਹਿ ॥
ਵਸੀ ਰਬੁ ਹਿਆਲੀਐ ਜੰਗਲ ਕਿਆ ਢੂਢੇਹਿ ॥੯॥

ਗਵਾ ਲੈਂਦਾ ਹੈ। ਰਿਸ਼ਤੇਦਾਰਾਂ ਨੂੰ ਖੁਸ਼ ਰੱਖਣ ਲਈ ਜਾਇਜ਼, ਨਾਜਾਇਜ਼ ਕੰਮ ਕਰਦਾ ਰਹਿੰਦਾ ਹੈ। ਅੰਤ ਸਮੇਂ ਇਸ ਨਾਲ ਕੋਈ ਨਹੀਂ ਜਾਂਦਾ। ਇਹ ਸਭ ਲੋਕ ਖੁਦ-ਗਰਜ਼ ਹਨ। ਪ੍ਰਾਣੀ ਦੇ ਮਰਦਿਆਂ ਸਾਰ ਉਸ ਨੂੰ ਇਕ ਘੜੀ ਵੀ ਨਹੀਂ ਰੱਖ ਸਕਦੇ। ਪ੍ਰੇਤ, ਪ੍ਰੇਤ ਕਹਿ ਕੇ ਸ਼ਮਸ਼ਾਨ ਭੂਮੀ ਵਿਚ ਲੈ ਜਾਂਦੇ ਹਨ। ਮਨੁੱਖ ਨੂੰ ਰਿਸ਼ਤੇਦਾਰੀਆਂ ਦਾ ਲਾਲਚ ਤੇ ਮੋਹ ਛੱਡ ਕੇ ਪਰਮਾਤਮਾ ਦੀ ਯਾਦ ਰੱਖਣੀ ਚਾਹੀਦੀ ਹੈ।

ਜੋ ਤਨੁ ਤੈ ਅਪਨੋ ਕਰਿ ਮਾਨਿਓ ਅਰੁ ਸੁੰਦਰ ਗ੍ਰਿਹ ਨਾਰੀ ॥
ਇਨ ਮੈ ਕਛੁ ਤੇਰੋ ਰੇ ਨਾਹਨਿ ਦੇਖੋ ਸੋਚ ਬਿਚਾਰੀ ॥

(ਗਉੜੀ ਮ: ੯)

ਸਭਿ ਕਿਛੁ ਜੀਵਤ ਕੋ ਬਿਵਹਾਰ ॥
ਮਾਤ ਪਿਤਾ ਭਾਈ ਸੁਤ ਬੰਧਪ ਅਰੁ ਫੁਨਿ ਗ੍ਰਿਹ ਕੀ ਨਾਰਿ ॥
ਤਨ ਤੇ ਪ੍ਰਾਨ ਹੋਤ ਜਬ ਨਿਆਰੇ ਟੇਰਤ ਪ੍ਰੇਤ ਪੁਕਾਰਿ ॥
ਆਧ ਘਰੀ ਕੋਊ ਨਹਿ ਰਾਖੈ ਘਰਿ ਤੇ ਦੇਤ ਨਿਕਾਰਿ ॥

(ਦੇਵਗੰਧਾਰੀ ਮਹਲਾ ੯)

ਜਗਤ ਮੈ ਝੂਠੀ ਦੇਖੀ ਪ੍ਰੀਤਿ ॥
ਅਪਨੇ ਹੀ ਸੁਖ ਸਿਉ ਸਭ ਲਾਗੇ ਕਿਆ ਦਾਰਾ ਕਿਆ ਮੀਤ ॥
ਮੇਰਉ ਮੇਰਉ ਸਭੈ ਕਹਤ ਹੈ ਹਿਤ ਸਿਉ ਬਾਧਿਓ ਚੀਤ ॥
ਅੰਤਿ ਕਾਲਿ ਸੰਗੀ ਨਹ ਕੋਊ ਇਹ ਅਚਰਜ ਹੈ ਰੀਤਿ ॥

(ਦੇਵਗੰਧਾਰੀ ਮਹਲਾ ੯)

ਦਾਰਾ ਮੀਤ ਪੂਤ ਰਥ ਸੰਪਤਿ ਧਨ ਪੂਰਨ ਸਭ ਮਹੀ ॥
ਅਵਰ ਸਗਲ ਮਿਥਿਆ ਏ ਜਾਨਉ ਭਜਨੁ ਰਾਮ ਕੋ ਸਹੀ ॥

(ਸੋਰਠਿ ਮਹਲਾ ੯)

ਇਹ ਜਗਿ ਮੀਤੁ ਨ ਦੇਖਿਓ ਕੋਈ।
ਸਗਲ ਜਗਤੁ ਅਪਨੈ ਸੁਖਿ ਲਾਗਿਓ ਦੁਖ ਮੈ ਸੰਗਿ ਨ ਹੋਈ ॥
ਦਾਰਾ ਮੀਤ ਪੂਤ ਸਨਬੰਧੀ ਸਗਰੇ ਧਨ ਸਿਉ ਲਾਗੇ ॥
ਜਬ ਹੀ ਨਿਰਧਨ ਦੇਖਿਓ ਨਰ ਕਉ ਸੰਗੁ ਛਾਡਿ ਸਭ ਭਾਗੇ ॥

(ਸੋਰਠਿ ਮਹਲਾ ੯)

ਘਰ ਕੀ ਨਾਰਿ ਬਹੁਤੁ ਹਿਤੁ ਜਾ ਸਿਉ ਸਦਾ ਰਹਤ ਸੰਗ ਲਾਗੀ ॥
ਜਬ ਹੀ ਹੰਸ ਤਜੀ ਇਹ ਕਾਇਆ ਪ੍ਰੇਤ ਪ੍ਰੇਤ ਕਰਿ ਭਾਗੀ ॥

(ਸੋਰਠਿ ਮਹਲਾ ੯)

ਭਗਤੀ ਤੇ ਨਾਮ :

ਸ੍ਰੀ ਗੁਰੂ ਤੇਗ ਬਹਾਦਰ ਆਪਣੀ ਪਾਵਨ ਬਾਣੀ ਵਿਚ ਮਨੁੱਖ ਨੂੰ ਅਸਲੀ ਮਨੁੱਖ ਬਣਾਉਣ ਲਈ ਪੂਰਾ ਪੂਰਾ ਜਤਨ ਕਰਦੇ ਹਨ। ਆਪ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਿਧਾਂਤਾਂ ਦੀ ਪੈਰਵੀ ਕਰਦੇ ਹੋਏ ਦੱਸਦੇ ਹਨ ਕਿ ਅਸਲੀ ਮਨੁੱਖ ਉਹ ਹੈ ਜੋ ਸੰਸਾਰ ਅੰਦਰ ਆ ਕੇ ਆਪਣੇ ਕਰਤਵਾਂ ਦਾ ਪਾਲਣ ਕਰਦਾ ਹੈ। ਸੋ ਇਨਸਾਨ ਦਾ ਫ਼ਰਜ ਹੈ ਕਿ ਉਹ ਕ੍ਰਿਤ ਕਰਕੇ ਕਮਾਏ, ਖ਼ੁਦ ਵੀ ਖਾਏ ਤੇ ਗ਼ਰੀਬਾਂ ਵਿਚ ਵੀ ਵੰਡੇ। ਮਤਲਬ ਇਹ ਕਿ ਆਪਣੀ ਕਮਾਈ ਵੰਡ ਕੇ ਛਕੇ। ਸੰਸਾਰ ਵਿਚ ਮਨੁੱਖ ਕੇਵਲ ਖਾਣ ਪੀਣ ਤੇ ਕਮਾਉਣ ਲਈ ਹੀ ਨਹੀਂ ਆਇਆ। ਸਭ ਤੋਂ ਵੱਡਾ ਇਸ ਦਾ ਫ਼ਰਜ ਹੈ ਕਿ ਹਰ ਸਮੇਂ ਹਰ ਘੜੀ ਪਰਮਾਤਮਾ ਦੀ ਯਾਦ ਰਖੇ, ਉਸ ਪ੍ਰਭੂ ਦੀ ਯਾਦ ਵਿਚ ਜੁੜਿਆ

ਰਹੇ। ਇਕ ਸਵਾਸ ਵੀ ਉਸ ਦੀ ਯਾਦ ਬਿਨਾ ਨਾ ਗੁਜ਼ਾਰੇ। ਪ੍ਰਭੂ ਪ੍ਰੀਤਮ ਨੂੰ ਹਰੇਕ ਵਿਚ ਵਸਿਆ ਅਨੁਭਵ ਕਰੇ। ਉਹ ਸਭ ਜਗ੍ਹਾ ਹਾਜ਼ਰ-ਨਾਜ਼ਰ ਹੈ, ਕਣ-ਕਣ ਵਿਚ ਉਹ ਵਸਿਆ ਹੈ। ਜਿਵੇਂ ਮੱਛੀ ਪਾਣੀ ਬਗੈਰ ਜੀਉਂਦੀ ਨਹੀਂ ਰਹਿ ਸਕਦੀ, ਠੀਕ ਇਵੇਂ ਹੀ, ਉਸ ਦੀ ਯਾਦ ਬਿਨਾਂ ਮਨੁੱਖ ਜ਼ਿੰਦਾ ਨ ਰਹਿ ਸਕੇ। ਜੀਵਨ ਦਾ ਅਸਲੀ ਲਕਸ਼ ਨਾਮ ਸਿਮਰਨ ਹੈ। ਸੰਸਾਰ ਦੇ ਸਭ ਰਿਸ਼ਤੇਦਾਰ ਏਥੇ ਹੀ ਰਹਿ ਜਾਂਦੇ ਹਨ। ਪਰਲੋਕ ਤੇ ਇਸ ਲੋਕ ਵਿਚ ਕੇਵਲ ਪ੍ਰਭੂ ਹੀ ਸਹਾਈ ਹੈ।

ਗੁਨ ਗੋਬਿੰਦ ਗਾਇਓ ਨਹੀ ਜਨਮੁ ਅਕਾਰਥ ਕੀਨ॥
ਕਹੁ ਨਾਨਕ ਹਰਿ ਭਜੁ ਮਨਾ ਜਿਹ ਬਿਧਿ ਜਲ ਕਉ ਮੀਨ॥ ੧॥
ਬਿਖਿਅਨ ਸਿਉ ਕਾਹੇ ਰਚਿਓ ਨਿਮਖ ਨ ਹੋਹਿ ਉਦਾਸੁ॥
ਕਹੁ ਨਾਨਕ ਭਜੁ ਹਰਿ ਮਨਾ ਪਰੈ ਨ ਜਮ ਕੀ ਫਾਸ॥ ੨॥
ਤਰਨਾਪੋ ਇਉ ਹੀ ਗਇਓ ਲੀਓ ਜਰਾ ਤਨੁ ਜੀਤਿ॥
ਕਹੁ ਨਾਨਕ ਭਜ ਹਰਿ ਮਨਾ ਅਉਧ ਜਾਤੁ ਹੈ ਬੀਤਿ॥ ੩॥
ਸਭ ਸੁਖ ਦਾਤਾ ਰਾਮੁ ਹੈ ਦੂਸਰ ਨਾਹਿਨ ਕੋਇ॥
ਕਹੁ ਨਾਨਕ ਸੁਨਿ ਰੇ ਮਨਾ ਤਿਹ ਸਿਮਰਤ ਗਤਿ ਹੋਇ॥ ੯॥
(ਸ: ਮ: ੯)
ਰਾਮ ਭਜੁ ਰਾਮ ਭਜੁ ਜਨਮ ਸਿਰਾਤੁ ਹੈ॥ (ਜੈਜਾਵੰਤੀ ਮ: ੯)
ਰਾਮ ਸਿਮਰ ਰਾਮ ਸਿਮਰ ਇਹੈ ਤੇਰਾ ਕਾਜਿ ਹੈ॥ (ਜੈਜਾਵੰਤੀ ਮ: ੯)
ਪ੍ਰਾਨੀ ਨਾਰਾਇਨ ਸੁਧਿ ਲੇਹ॥
ਛਿਨੁ ਛਿਨੁ ਅਉਧ ਘਟੈ ਨਿਸ ਬਾਸਰ ਬਿਰਥਾ ਜਾਤੁ ਹੈ ਦੇਹ॥(ਰਾਮਕਲੀ ਮ ੯)
ਜਾ ਮੈ ਭਜਨੁ ਰਾਮ ਕੋ ਨਾਹੀ॥
ਤਿਸ ਨਰ ਜਨਮੁ ਅਕਾਰਥ ਖੋਇਆ ਯਹ ਰਾਖਹੁ ਮਨ ਮਾਹੀ। (ਬਿ. ਮ : ੯)

ਸਰੀਰ ਨਾਸ਼ਵਾਨ ਹੈ : ਝੂਠਾ ਤਨੁ ਸਾਚਾ ਕਰਿ ਮਾਨਿਓ ਜਿਉ ਸੁਪਨਾ ਰੈਨਾਈ॥ (ਗਉੜੀ ਮ: ੯)
ਗਿਆਨੀ ਕੌਣ ਹੈ : ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨਿ॥
ਸੰਸਾਰ ਇਕ ਸੁਪਨਾ ਹੈ : ਜਿਉ ਸੁਪਨਾ ਅਰੁ ਪੇਖਨਾ ਐਸੇ ਜਗ ਕਉ ਜਾਨਿ॥
ਇਨ ਮੈ ਕਛੁ ਸਾਚੋ ਨਹੀ ਨਾਨਕ ਬਿਨੁ ਭਗਵਾਨ॥ ੨੩॥ (ਸ: ਮ: ੯)

ਉਪਰੋਕਤ ਵਿਚਾਰ ਪਿਛੋਂ ਅਸੀਂ ਇਸ ਸਿੱਟੇ ਉਪਰ ਪੁੱਜਦੇ ਹਾਂ ਕਿ ਸ੍ਰੀ ਗੁਰੂ ਤੇਗ ਬਹਾਦਰ ਇੱਕ ਸੱਚੇ, ਸੁੱਚੇ ਤੇ ਆਦਰਸ਼ਵਾਦੀ ਭਗਤ ਸਨ। ਉਹਨਾਂ ਦਾ ਜੀਵਨ ਪਵਿੱਤਰ ਤੇ ਉੱਚਕੋਟੀ ਦਾ ਸੀ। ਆਪ ਜੋ ਕੁਝ ਕਹਿੰਦੇ ਸਨ, ਖੁਦ ਉਹੋ ਕੁੱਝ ਕਰਦੇ ਸਨ। ਕਹਿਣ ਤੇ ਕਰਨ ਵਿਚ ਇਕਸੁਰਤਾ ਸੀ। ਆਪ ਜੀ ਦੀ ਬਾਣੀ ਸ੍ਰੀ ਗੁਰੂ ਤੇਗ ਬਹਾਦਰ ਹੈ ਤੇ ਸ੍ਰੀ ਗੁਰੂ ਤੇਗ ਬਹਾਦਰ ਬਾਣੀ ਹਨ। ਇਸ ਬਾਣੀ ਵਿਚੋਂ ਇਨਸਾਨੀਅਤ ਦਾ ਸੁਨੇਹਾ ਮਿਲਦਾ ਹੈ। ਪੁਰਸ਼ਾਰਥ ਦੀ ਸਿਖਿਆ ਇਸ ਵਿਚੋਂ ਮਿਲਦੀ ਹੈ। ਪਿਆਰ ਇਸ ਬਾਣੀ ਦਾ ਲਕਸ਼ ਹੈ। ਗੁਰੂ ਦੇਵ ਦੀ ਬਾਣੀ ਦਾ ਧੁਰਾ ਸਰਬਤ ਦਾ ਭਲਾ ਹੈ। ਬਾਣੀ ਵਿਚੋਂ ਨਾਮ ਸਿਮਰਨ ਦੀ ਜ਼ਬਰਦਸਤ ਪ੍ਰੇਰਣਾ ਮਿਲਦੀ ਹੈ। ਬਾਣੀ ਪ੍ਰੇਮਾ ਭਗਤੀ ਦਾ ਭੰਡਾਰ ਹੈ। ਇੱਕ ਇੱਕ ਸ਼ਬਦ ਰਾਮ ਨਾਮ ਸਿਮਰਨ ਦਾ ਸੰਦੇਸ਼ ਦੇ ਰਿਹਾ ਹੈ। ਸਾਰੀ ਬਾਣੀ ਆਸ਼ਾ ਦਾ ਪ੍ਰਤੀਕ ਹੈ, ਨਿਰਾਸ਼ਾ ਦੀ ਸੁਰ ਬਿਲਕੁਲ ਦੇਖਣ ਨੂੰ ਨਹੀਂ ਮਿਲਦੀ। ਨਾਮ ਸਿਮਰਨ, ਕਿਰਤ ਕਰਨ ਤੇ ਵੰਡ ਛਕਣ ਹੀ ਗੁਰਬਾਣੀ ਤ੍ਰਿਬੈਣੀ ਹੈ, ਜਿਸ ਦਾ ਇਸ਼ਨਾਨ ਕਰਕੇ ਅਨੇਕਾਂ ਲੋਕ ਭਵਸਾਗਰ ਪਾਰ ਕਰ ਚੁਕੇ ਹਨ, ਤੇ ਰਹਿੰਦੀ ਦੁਨੀਆਂ ਤਕ ਅਨੇਕ ਲੋਕ ਆਪਣਾ ਜੀਵਨ ਸਫ਼ਲ ਬਣਾਉਣਗੇ। ਕੁੱਝ ਉਦਾਹਰਣ ਬਾਣੀ ਵਿਚੋਂ ਅਸੀਂ ਪੇਸ਼ ਕਰਾਂਗੇ, ਤਾਕਿ ਸਾਡੇ ਕਥਨ ਦੀ ਪੁਸ਼ਟੀ ਹੋ ਸਕੇ।

ਗੁਰੂ ਤੇਗ਼ ਬਹਾਦਰ, ਸ੍ਰੀ ਗੁਰੂ ਨਾਨਕ ਦੇਵ ਦੀ ਗੱਦੀ ਦੇ ਨੌਵੇਂ ਗੁਰੂ ਸਨ। ਸਤਿਗੁਰੂ ਨਾਨਕ ਦੇਵ ਗਿਆਨ ਮਾਰਗੀ ਨਿਰਗੁਣ ਭਗਤੀ ਦੇ ਉਪਾਸ਼ਕ ਸਨ। ਆਪ ਜੀ ਦਾ ਇਸ਼ਟ ਦੇਵ ਰੂਪ, ਰੰਗ ਤੇ ਰੇਖ ਤੋਂ ਪਰੇ ਹੈ ਤੇ ਉਹ ਮੂਲ ਸ਼ਕਤੀ '੧ਓ' ਹੈ। ਗੁਰ ਗੱਦੀ ਦੇ ਮਾਲਕ ਬਾਕੀ ਗੁਰੂ ਸਾਹਿਬਾਨ ਵੀ ਨਿਰਾਕਾਰ ਬ੍ਰਹਮ ਦੇ ਉਪਾਸ਼ਕ ਸਨ। ਸ੍ਰੀ ਗੁਰੂ ਤੇਗ਼ ਬਹਾਦਰ ਨੇ ਨਿਰੰਕਾਰ ਦੀ ਉਪਾਸਨਾ ਲਈ, ਪਰਮਾਤਮਾ ਦੇ ਉਹਨਾਂ ਨਾਵਾਂ ਦਾ ਪ੍ਰਯੋਗ ਕੀਤਾ ਹੈ, ਜੋ ਸਰਗੁਣ ਭਗਤੀ (ਅਵਤਾਰਵਾਦੀ ਭਗਤੀ) ਦੇ ਸੂਚਕ ਹਨ, ਪਰ ਗੁਰੂ ਦੇਵ ਨੇ ਇਹਨਾਂ ਨਾਵਾਂ ਨੂੰ ਨਿਰੰਕਾਰ ਦੇ ਪ੍ਰਤੀਕ ਰੂਪ ਵਿਚ ਵਰਤਿਆ ਹੈ ਅਤੇ ਗਿਆਨ ਮਾਰਗੀ ਨਿਰਗੁਣ ਭਗਤੀ ਦੀ ਪ੍ਰੇਰਣਾ ਦਿੱਤੀ ਹੈ, ਤੇ ਗੁਰੂ ਨਾਨਕ ਦੇਵ ਦੇ ਸਿਧਾਂਤਾਂ ਦੀ ਮੁਕੰਮਲ ਪੈਰਵੀ ਕੀਤੀ ਹੈ।

ਰਾਮ : ਸਾਧੋ ਰਚਨਾ ਰਾਮ ਬਨਾਈ।
ਇਕ ਬਿਨਸੈ ਇਕ ਅਸਥਿਰ ਮਾਨੈ ਅਚਰਜ ਲਖਿਓ ਨਾ ਜਾਈ ॥
(ਗਉੜੀ ਮਹਲਾ ੯)

ਹਰਿ : ਹਰਿ ਮੂਰਤਿ ਬਿਸਰਾਈ।
ਝੂਠਾ ਤਨੁ ਸਾਚਾ ਕਰਿ ਮਾਨਿਓ ਜਿਉ ਸੁਪਨਾ ਰੈਨਾਈ ॥ (ਗਉੜੀ ਮਹਲਾ ੯)

ਗੋਬਿੰਦ : ਗੁਨ ਗੋਬਿੰਦ ਗਾਇਓ ਨਹੀ ਜਨਮ ਅਕਾਰਥ ਕੀਨ ॥
ਕਹੁ ਨਾਨਕ ਹਰਿ ਭਜੁ ਮਨਾ ਜਿਹਿ ਬਿਧਿ ਜਲ ਕੋ ਮੀਨ। (ਸ: ਮ: ੯)

ਦੀਨ ਦਇਆਲ ਭੈ ਭੰਜਨ : ਨਰ ਅਚੇਤ ਪਾਪ ਤੇ ਡਰੁ ਰੇ ॥
ਦੀਨ ਦਇਆਲ ਸਗਲ ਭੈ ਭੰਜਨ ਸਰਨਿ ਤਾਹਿ ਤੁਮ ਪਰ ਰੇ ॥(ਗਉੜੀ ਮ: ੯)

ਚਿਤਾਮਨਿ : ਜਬ ਹੀ ਸਰਨਿ ਸਾਧ ਕੀ ਆਇਓ ਦੁਰਮਤਿ ਸਗਲ ਬਿਨਾਸੀ ॥
ਤਬ ਨਾਨਕ ਚੇਤਿਓ ਚਿੰਤਾਮਨਿ ਕਾਟੀ ਜਮ ਕੀ ਫਾਸੀ ॥ (ਸੋਰਠਿ ਮ: ੯)

ਦੀਨਾ ਨਾਥ : ਕਹਉ ਕਹਾ ਯਿਆ ਮਨ ਬਉਰੇ ਕਉ ਇਨ ਸਿਉ ਨੇਹੁ ਲਗਾਇਓ ॥
ਦੀਨਾ ਨਾਥ ਸਕਲ ਭੈ ਭੰਜਨ ਜਸੁ ਤਾ ਕੋ ਬਿਸਰਾਇਓ। (ਸੋਰਠਿ ਮ: ੯)

ਬ੍ਰਹਮ : ਆਸਾ ਮਨਸਾ ਸਗਲ ਤਿਆਗੈ ਜਹ ਤੇ ਰਹੈ ਨਿਰਾਸਾ ॥
ਕਾਮ ਕ੍ਰੋਧੁ ਜਿਹ ਪਰਸੈ ਨਾਹਨਿ ਤਿਹ ਘਟਿ ਬ੍ਰਹਮ ਨਿਵਾਸਾ ॥ (ਸੋਰਠਿ ਮ: ੯)

ਦੁਖ ਭੰਜਨ : ਦੀਨ ਦਇਆਲ ਸਦਾ ਦੁਖ ਭੰਜਨ ਤਾ ਸਿਉ ਮਨ ਨਾ ਲਗਾਨਾ ॥
(ਧਨਾਸਰੀ ਮ: ੯)

ਸੁਆਮੀ : ਜਾ ਕਉ ਜੋਗੀ ਖੋਜਤ ਹਾਰੇ ਪਾਇਓ ਨਾਹਿ ਤਿਹ ਪਾਰਾ ॥
ਸੋ ਸੁਆਮੀ ਤੁਮ ਨਿਕਟਿ ਪਛਾਨੋ ਰੂਪ ਰੇਖ ਤੇ ਨਿਆਰਾ ॥ (ਜੈਤਸਰੀ ਮ: ੯)

ਦੀਨ ਬੰਧ : ਜਗ ਝੂਠੇ ਕਉ ਸਾਚੁ ਜਾਨਿ ਕੈ ਤਾ ਸਿਉ ਰੁਚ ਉਪਜਾਈ ॥
ਦੀਨ ਬੰਧ ਸਿਮਰਿਓ ਨਹੀ ਕਬਹੂ ਹੋਤ ਜੁ ਸੰਗ ਸਹਾਈ ॥ (ਟੋਡੀ ਮ: ੯)

ਪ੍ਰਭ : ਜਿਹ ਬਿਧਿ ਗੁਰ ਉਪਦੇਸਿਆ ਸੋ ਸੁਨੁ ਰੇ ਭਾਈ।
ਨਾਨਕ ਕਹਤ ਪੁਕਾਰਿ ਕੈ ਗਹੁ ਪ੍ਰਭ ਸਰਨਾਈ ॥ (ਤਿਲੰਗ ਮ: ੯)

ਨਾਰਾਇਨ : ਪ੍ਰਾਨੀ ਨਾਰਾਇਨ ਸੁਧਿ ਲੇਹ ॥ (ਰਾਮਕਲੀ ਮ: ੯)

ਕਨ੍ਹਾਈ : ਸਗਲ ਜਨਮੁ ਬਿਖਿਅਨਿ ਸਿਉ ਖੋਇਆ ਸਿਮਰਿਓ ਨਾਹਿ ਕਨ੍ਹਾਈ ॥(ਮਾਰੂ ਮ:੯)

ਨਾਥ : ਪਤਿਤ ਉਧਾਰਨ ਭੈ ਹਰਨ ਹਰਿ ਅਨਾਥ ਕੇ ਨਾਥ ॥

ਭਗਵਾਨ : ਕਹੁ ਨਾਨਕ ਸੁਨ ਰੇ ਮਨਾ ਸੋ ਮੂਰਤਿ ਭਗਵਾਨ। (ਸ: ਮ: ੯)

**ਗੁਰੂ ਤੇਗ਼ ਬਹਾਦਰ ਦੀ ਬਾਣੀ ਦਾ ਕਲਾਤਮਕ ਪੱਖ :**

ਵਿਦਵਾਨਾਂ ਦਾ ਇਹ ਮਤ ਹੈ ਕਿ ਕਿਸੇ ਰਚਨਾ ਦੇ ਦੋ ਪੱਖ ਹੁੰਦੇ ਹਨ—ਵਸਤੂ ਪੱਖ ਅਤੇ ਰੂਪ ਪੱਖ, ਵਿਸ਼ੇ ਪੱਖ ਤੋਂ ਅਸਾਂ ਗੁਰੂ ਜੀ ਦੀ ਬਾਣੀ ਦੇਖੀ ਹੈ ਜੋ ਸ਼ੁਰੂ ਤੋਂ ਲੈ ਕੇ ਅਖ਼ੀਰ ਤਕ ਇਨਸਾਨੀਅਤ ਦਾ ਸੋਮਾ ਹੈ, ਸਿਖਿਆ ਤੇ ਉਪਦੇਸ਼ ਨਾਲ ਓਤ-ਪੋਤ ਹੈ। ਸ੍ਰੀ ਗੁਰੂ ਤੇਗ ਬਹਾਦਰ ਨੇ ਪੰਦਰਾਂ ਰਾਗਾਂ ਵਿਚ ਆਪਣੀ ਬਾਣੀ ਰਚੀ ਹੈ ਤੇ 57 ਸ਼ਲੋਕ ਵੀ। ਇਹ ਸਾਰੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ। ਅਸੀਂ ਹੁਣ ਰੂਪ ਪੱਖੋਂ ਜਾਂ ਕਲਾ ਪੱਖੋਂ ਗੁਰੂਦੇਵ ਦੀ ਬਾਣੀ ਨੂੰ ਦੇਖਾਂਗੇ।

**ਬਾਣੀ-ਬਿਉਰਾ**

| ਨੰ: | ਰਾਗ | ਸ਼ਬਦ | ਪਦ |
|---|---|---|---|
| 1. | ਰਾਗ ਗਉੜੀ | ੯ | ੨੦ |
| 2. | ਰਾਗੁ ਆਸਾ | ੧ | ੨ |
| 3. | ਰਾਗੁ ਦੇਵਗੰਧਾਰੀ | ੩ | ੬ |
| 4. | ਰਾਗੁ ਬਿਹਾਗੜਾ | ੧ | ੩ |
| 5. | ਰਾਗੁ ਸੋਰਠਿ | ੧੨ | ੩੨ |
| 6. | ਰਾਗੁ ਧਨਾਸਰੀ | ੪ | ੮ |
| 7. | ਰਾਗੁ ਜੈਤਸਰੀ | ੩ | ੭ |
| 8. | ਰਾਗੁ ਟੋਡੀ | ੧ | ੨ |
| 9. | ਰਾਗੁ ਤਿਲੰਗ | ੩ | ੭ |
| 10. | ਰਾਗੁ ਬਿਲਾਵਲ | ੩ | ੭ |
| 11. | ਰਾਗੁ ਰਾਮਕਲੀ | ੩ | ੯ |
| 12. | ਰਾਗੁ ਮਾਰੂ | ੩ | ੬ |
| 13. | ਰਾਗੁ ਬਸੰਤ | ੫ | ੧੪ |
| 14. | ਰਾਗੁ ਸਾਰੰਗ | ੪ | ੮ |
| 15. | ਰਾਗੁ ਜੈਜਾਵੰਤੀ | ੪ | ੮ |
| 15. | 15 | ੫੯ | ੧੩੯ |

ਉਪਰੋਕਤ ਬਾਣੀ ਤੋਂ ਇਲਾਵਾ, ਸ੍ਰੀ ਗੁਰੂ ਤੇਗ ਬਹਾਦਰ ਨੇ (57) ਸਤਵੰਜਾ, ਸ਼ਲੋਕ ਰਚੇ ਹਨ, ਜਿਨ੍ਹਾਂ ਵਿਚੋਂ ਇਕ ਸਾਹਿਬ ਸ੍ਰੀ ਕਲਗੀਧਰ ਦਾ ਕਿਹਾ ਜਾਂਦਾ ਹੈ :

ਬਲੁ ਹੋਆ ਬੰਧਨ ਛੁਟੇ ਸਭ ਕਿਛੁ ਹੋਤ ਉਪਾਇ ॥
ਨਾਨਕ ਸਭ ਕਿਛੁ ਤੁਮਰੈ ਹਾਥ ਮੈ ਤੁਮ ਹੀ ਹੋਤ ਸਹਾਇ ॥੫੪॥

ਜੈਜਾਵੰਤੀ ਰਾਗ ਕੇਵਲ ਸ੍ਰੀ ਗੁਰੂ ਤੇਗ ਬਹਾਦਰ ਨੇ ਹੀ ਇਖ਼ਤਿਆਰ ਕੀਤਾ ਸੀ, ਹੋਰ ਕਿਸੇ ਗੁਰ-ਵਿਅਕਤੀ ਨੇ ਆਪਣੀ ਬਾਣੀ ਜੈਜਾਵੰਤੀ ਰਾਗ ਵਿਚ ਨਹੀਂ ਰਚੀ। ਜਿਸ 'ਆਦਿ ਬੀੜ 'ਨੂੰ ਸ੍ਰੀ ਗੁਰੂ ਅਰਜਨ ਦੇਵ ਨੇ ਭਾਈ ਗੁਰਦਾਸ ਪਾਸੋਂ ਲਿਖਾਇਆ ਸੀ, ਉਸ ਵਿੱਚ ਕੇਵਲ ਤੀਹ (30) ਰਾਗ ਸਨ। ਸਾਡਾ ਕਿਆਸ ਹੈ ਕਿ ਕਲਗੀਧਰ ਨੇ ਜੋ ਉਤਾਰਾ ਲਿਖਵਾਇਆ ਸੀ ਉਸ ਵਿਚ ਰਾਗਾਂ ਦੀ ਤਰਤੀਬ ਅਨੁਸਾਰ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਚੜ੍ਹਾਈ ਗਈ ਹੋਵੇਗੀ, ਤੇ ਮਗਰੋਂ ਸਾਰੀਆਂ ਬੀੜਾਂ ਵਿਚ ਇਹ ਬਾਣੀ ਦਰਜ ਹੋ ਗਈ। ਸੋ ਇਕੱਤੀਵਾਂ (31) ਰਾਗੁ ਜੈਜਾਵੰਤੀ ਗੁਰੂ ਤੇਗ ਬਹਾਦਰ ਸਾਹਿਬ ਦੇ ਸਮੇਂ ਤੋਂ ਨਵੇਂ ਉਤਾਰਿਆਂ ਵਿਚ ਦਰਜ ਹੋਣਾ ਸ਼ੁਰੂ

ਹੋ ਗਿਆ। ਸੋ ਰੂਪ ਪਖੋਂ ਗੁਰੂ ਜੀ ਦੀ ਬਾਣੀ ਸੰਗੀਤਮਈ ਹੈ, ਅਤੇ ਮਨੁੱਖੀ ਮਨ ਉੱਪਰ ਸਿੱਧਾ ਅਸਰ ਕਰਦੀ ਹੈ।

**ਕਲਾ ਪੱਖ :**

ਅਸੀਂ ਏਥੇ ਕਲਾ ਪੱਖ ਬਾਰੇ ਦੇਖਦਿਆਂ ਹੋਇਆਂ ਸੰਖੇਪਤਾ ਤੋਂ ਕੰਮ ਲਵਾਂਗੇ, ਕਿਉਂਕਿ ਗੁਰੂ ਦੇਵ ਦੀ ਬਾਣੀ ਅਨੰਤ ਗੁਣਾਂ ਭਰਪੂਰ ਹੈ, ਜਿਸ ਦਾ ਬਿਆਨ ਕਰਨਾ ਬਹੁਤ ਹੀ ਕਠਿਨ ਹੈ। ਸ੍ਰੀ ਗੁਰੂ ਤੇਗ ਬਹਾਦਰ ਦੀ ਸ਼ਖਸੀਅਤ, ਸੱਚ, ਨਿਮਰਤਾ ਵੈਰਾਗ ਤੇ ਭਗਤੀ ਭਰਪੂਰ ਹੈ। ਇਸ ਲਈ ਆਪ ਜੀ ਦੀ ਬਾਣੀ ਮਨੁੱਖਤਾ ਤੇ ਰੱਬਤਾ ਦਾ ਇਕ ਮਿੱਠਾ ਰਾਗ ਹੈ। ਬਾਣੀ ਇਕ ਇਲਾਹੀ ਆਵਾਜ਼ ਹੈ ਜਿਸ ਦਾ ਹਰੇਕ ਸ਼ਬਦ, ਆਤਮ-ਰਸ ਭਿੰਨਾ ਤੇ ਸੰਗੀਤ-ਲੈ ਨਾਲ ਭਰਪੂਰ ਹੈ। ਹਰ ਸਤਰ ਸਾਹਿਤਕ ਰੰਗ ਵਿਚ ਰੰਗੀ ਹੋਈ ਹੈ। ਗੁਰੂ ਦੇਵ ਜਿੱਥੇ ਮਹਾਨ ਕਵੀ ਸਨ, ਉਥੇ ਸੰਗੀਤ ਦੀਆਂ ਬਾਰੀਕੀਆਂ ਤੋਂ ਭਲੀ ਪਰਕਾਰ ਜਾਣੂ ਸਨ। ਆਪ ਜੀ ਦੇ ਇਹ ਸੱਚੇ ਤੇ ਸੁੱਚੇ ਬੋਲ, ਸਰੋਤੇ ਦੇ ਮਨ ਉੱਪਰ ਸਿੱਧਾ ਅਸਰ ਕਰਦੇ ਸਨ। ਆਪ ਜੀ ਦੀ ਬਾਣੀ ਦਰਅਸਲ, ਇਕ ਇਲਾਹੀ ਆਵਾਜ਼ ਹੈ ਜੋ ਸਾਹਿਤ, ਸੰਗੀਤ ਤੇ ਕਾਵਿਕਲਾ ਦੇ ਰੰਗਾਂ ਨਾਲ ਰੰਗੀ ਹੋਈ ਹੈ ਤੇ ਚੁੰਬਕ-ਸ਼ਕਤੀ ਭਰਪੂਰ ਹੈ। ਇਸ ਵਿਚੋਂ, ਮਨੁੱਖਤਾ, ਭਾਈਚਾਰਾ, ਗਿਆਨ ਤੇ ਵੈਰਾਗ ਆਦਿ ਦਾ ਸਨੇਹਾ ਮਿਲਦਾ ਹੈ। ਇਸ ਆਵਾਜ਼ ਵਿਚੋਂ ਰਿਸ਼ੀਆਂ ਦਾ ਦਰਸ਼ਨ (ਫਲਸਫਾ), ਗੀਤਾ-ਗਿਆਨ, ਡੂੰਘੀ ਸੋਚ, ਨਿਜੀ ਅਨੁਭਵ, ਪਿਆਰ-ਜਜ਼ਬਾ, ਭਗਤੀ ਅਤੇ ਨਾਮ ਸਿਮਰਨ ਦੀ ਪ੍ਰੇਰਣਾ ਮਿਲਦੀ ਹੈ। ਭਾਵੇਂ ਇਹ ਆਵਾਜ਼ ਅਰਸ਼ੀ ਹੈ, ਪਰ ਫ਼ਰਸ਼ੀ ਕਲਿਆਣ ਦੀ ਸੂਚਕ ਹੈ। ਰਹਿਸੱਵਾਦ ਦੇ ਰੰਗ ਵਿਚ ਰੰਗੀ ਹੋਈ ਯਥਾਰਥ ਦਾ ਮੁਜਸਮਾ (ਮੂਰਤੀ) ਹੈ। ਗੁਰੂ ਜੀ ਦੀ ਬਾਣੀ, ਦਿੱਲੀ ਜਜ਼ਬਿਆਂ, ਸੱਧਰਾਂ, ਰੀਝਾਂ, ਅਤੇ ਅਨੁਭਵ ਉੱਪਰ ਆਧਾਰਤ ਹੈ, ਜੋ ਲੋਕ-ਕਲਿਆਣ ਲਈ ਗੁਰੂ ਜੀ ਦੇ ਮੁਖਾਰਬਿੰਦ ਤੋਂ ਕੁਦਰਤੀ ਚਸ਼ਮੇ ਵਾਂਗ ਰੂਨੁਮਾ ਹੋਈ ਹੈ। ਇਹ ਬਾਣੀ ਮਾਨੋ ਇਕ ਦਰਪਨ ਹੈ, ਜਿਸ ਵਿਚ ਜਗਤ ਦੀ ਅਸਲੀਅਤ, ਦੁੱਖ-ਸੁੱਖ, ਉਸਤਤਿ-ਨਿੰਦਾ, ਮਾਨ-ਅਪਮਾਨ, ਸੋਨਾ-ਮਿੱਟੀ ਦੀ ਹਕੀਕਤ ਸਾਫ਼ ਨਜ਼ਰ ਆ ਰਹੀ ਹੈ। ਸਰੋਤਾਗਣ ਬਾਣੀ ਸੁਣ ਕੇ ਪਰਮ ਅਨੰਦ' ਦੀਆਂ ਧੁਨਾਂ ਤੇ ਸੁਰਾਂ ਸੁਣਦੇ ਹਨ। ਆਪ ਜੀ ਦੀ ਕਵਿਤਾ ਦਾ ਬਹੁਤ ਸਾਰਾ ਹਿੱਸਾ, ਜੀਵ, ਸੰਸਾਰ ਤੇ ਪਰਮਾਤਮਾ ਬਾਰੇ ਰੌਸ਼ਨੀ ਪਾਉਂਦਾ ਹੈ।

ਗੁਰੂ ਜੀ ਦੀ ਬਾਣੀ ਸੋਜ਼ ਤੇ ਸੋਚ ਭਰਪੂਰ ਹੈ। ਸ਼ਬਦ ਬੜੇ ਹੀ ਢੁੱਕਵੇਂ ਤੇ ਫਬਵੇਂ ਹਨ। ਕਾਵਿ ਕਲਾ ਦੀ ਕਸੱਵਟੀਆਂ ਉੱਪਰ ਦੇਖਿਆਂ ਪਤਾ ਚਲਦਾ ਹੈ :

ਬੋਲੀ : ਇਸਲਾਮ ਦੇ ਹੱਲੇ ਨਾਲ (712 ਈ:) ਪੰਜਾਬ ਵਿਚ ਪ੍ਰਚਲਿਤ ਬੋਲੀ ਉੱਪਰ ਫਾਰਸੀ ਤੇ ਅਰਬੀ ਸ਼ਬਦਾਵਲੀ ਦਾ ਅਸਰ ਹੋਇਆ। ਜਦ ਇਸਲਾਮੀ ਹਕੂਮਤ ਉੱਤਰੀ-ਭਾਰਤ ਵਿਚ ਕਾਇਮ ਹੋ ਗਈ, ਤਦ ਉੱਤਰੀ-ਭਾਰਤ ਦੀਆਂ ਬੋਲੀਆਂ ਉੱਪਰ ਫਾਰਸੀ ਜ਼ਬਾਨ ਅਸਰ-ਅੰਦਾਜ਼ ਹੋ ਗਈ। ਚੰਦ ਬਰਦਾਈ ਨੇ ਅਪਭ੍ਰੰਸ਼ ਭਾਸ਼ਾ ਪ੍ਰਭਾਵਤ ਮੁੱਢਲੀ ਹਿੰਦੀ ਵਿਚ ਪ੍ਰਿਥਵੀ ਰਾਜ ਰਾਸੋ ਨਾਮੀ ਪੁਸਤਕ ਲਿਖੀ। ਇਸ ਪ੍ਰਾਚੀਨ ਹਿੰਦੀ ਵਿਚ ਅਨੇਕਾਂ ਫਾਰਸੀ ਦੇ ਸ਼ਬਦ ਸ਼ਾਮਲ ਹੋ ਗਏ। ਸ਼ੇਰ ਸ਼ਾਹ ਸੂਰੀ ਦੇ ਸਮੇਂ ਅਵਧੀ ਭਾਸ਼ਾ ਦੇ ਮਹਾਨ ਕਵੀ ਜਾਇਸੀ (ਪਦਮਾਵਤ) ਤੇ ਤੁਲਸੀ ਦਾਸ, (ਰਾਮਚ੍ਰਿਤ ਮਾਨਸ) ਹੋਏ। ਅਕਬਰ ਮਹਾਨ ਦੇ ਸ਼ਾਸ਼ਨ ਕਾਲ ਵਿਚ ਤੁਲਸੀ ਦਾਸ ਨੂੰ ਹਿੰਦੀ (ਅਵਧੀ) ਦੇ ਸ਼ਸ਼ੀ (ਚੰਦ੍ਰਮਾ) ਕਿਹਾ ਜਾਂਦਾ ਹੈ ਅਤੇ ਸੂਰਦਾਸ ਨੂੰ ਬ੍ਰਿਜੀ ਦੇ ਰਵੀ (ਸੂਰਜ) ਕਿਹਾ ਜਾਂਦਾ ਹੈ, ਪਰ ਇਹ ਦੋਵੇਂ ਮਹਾਨ ਕਵੀ ਅਤੇ ਜਾਇਸੀ ਫ਼ਾਰਸੀ ਸ਼ਬਦਾਵਲੀ ਦੇ ਅਸਰ ਕਬੂਲਣ ਤੋਂ ਦੂਰ ਨਹੀਂ ਰਹਿ ਸਕੇ। ਇਹਨਾਂ ਦੀਆਂ ਰਚਨਾਵਾਂ ਵਿਚ ਫ਼ਾਰਸੀ-ਅਰਬੀ ਸ਼ਬਦ ਘੁਲ ਮਿਲ ਗਏ ਹਨ। ਫਰਦੌਸੀ ਅਰਬੀ ਜ਼ਬਾਨ ਨਾਲ ਨਫ਼ਰਤ ਕਰਦਾ ਸੀ। ਸ਼ਾਹਨਾਮਾ ਲਿਖਦਿਆਂ ਉਸ ਨੇ ਜਿਥੋਂ ਤਕ ਹੋ ਸਕਿਆ ਅਰਬੀ ਸ਼ਬਦਾਵਲੀ ਤੋਂ ਪਰਹੇਜ਼ ਕੀਤਾ, ਪਰ ਫਿਰ

ਵੀ ਕੁੱਝ ਇਕ ਅਰਬੀ ਦੇ ਸ਼ਬਦ ਉਸ ਦੇ ਮਹਾਨ-ਕਾਵਿ ਸ਼ਾਹਨਾਮਾ ਵਿਚ ਸ਼ਾਮਲ ਹੋ ਗਏ ਸਨ। ਸ੍ਰੀ ਗੁਰੂ ਤੇਗ ਬਹਾਦਰ ਫ਼ਾਰਸੀ ਜਾਣਦੇ ਸਨ ਤੇ ਨਾ ਹੀ ਉਹਨਾ ਨੂੰ ਫ਼ਾਰਸੀ ਅਰਬੀ ਨਾਲ ਕੋਈ ਨਫਰਤ ਸੀ। ਆਪ ਜੀ ਨੇ ਖੁਦ ਕਲਗੀਧਰ ਨੂੰ ਫ਼ਾਰਸੀ ਪੜ੍ਹਾਨ ਲਈ ਪ੍ਰੇਰਣਾ ਦਿੱਤੀ ਤੇ ਇੰਤਜ਼ਾਮ ਵੀ ਕਰ ਦਿਤਾ। ਪਰ ਹੈਰਾਨੀ ਦੀ ਗਲ ਇਹ ਹੈ ਕਿ ਹਿੰਦੀ ਦੇ ਮਹਾਨ ਕਵੀਆਂ ਦੇ ਟਾਕਰੇ ਵਿਚ ਆਪ ਜੀ ਦੀ ਬਾਣੀ ਵਿਚ ਇਕ ਸ਼ਬਦ ਵੀ ਫ਼ਾਰਸੀ ਦਾ ਨਹੀਂ ਆਇਆ। ਬਾਣੀ ਵੀ ਆਪ ਦੀ ਕਾਫ਼ੀ ਹੈ। ਸਤਵੰਜਾਂ (57) ਸਲੋਕ ਤੇ ਉਣਾਠ (59) ਸ਼ਬਦ ਹਨ। ਇਹ ਸਾਰੀ ਦੀ ਸਾਰੀ ਰਚਨਾ ਹਿੰਦੀ ਵਿੱਚ ਹੈ, ਪਰ ਕਮਾਲ ਦੀ ਗੱਲ ਇਹ ਹੈ ਕਿ ਫ਼ਾਰਸੀ-ਅਰਬੀ ਦਾ ਇਕ ਸ਼ਬਦ ਵੀ ਬਾਣੀ ਵਿਚ ਦਾਖਲ ਨਹੀਂ ਹੋਇਆ। ਸੋ ਬੋਲੀ ਦੇ ਪਖੋਂ ਇਹ ਬਾਣੀ ਬੇ-ਮਿਸਾਲ ਬੇਅਦੀਲ ਤੇ ਬੇਨਜ਼ੀਰ ਹੈ। ਬੋਲੀ ਸਰਲਤਾ, ਸਾਦਗੀ ਤੇ ਨਵੀਨਤਾ ਨਾਲ ਭਰਪੂਰ ਹੈ। ਆਮ ਪੱਧਰ ਦੀ ਸੂਝ ਵਾਲਾ ਮਨੁੱਖ ਇਸ ਬਾਣੀ ਨੂੰ ਸਮਝ ਸਕਦਾ ਹੈ। ਬੋਲੀ ਭਾਵੇਂ ਸਰਲ ਹਿੰਦੀ ਹੈ, ਪਰ ਡੂੰਘੇ ਤੋਂ ਡੂੰਘੇ ਰੂਹਾਨੀ ਵਿਚਾਰ ਹਲ ਕਰਨ ਵਿਚ ਗੁਰੂਦੇਵ ਨੇ ਕਮਾਲ ਕਰ ਦਿਖਾਇਆ ਹੈ। ਕਈ ਵਿਸ਼ਿਆਂ ਉਪਰ ਰੋਸ਼ਨੀ ਪਾਈ ਗਈ ਹੈ, ਪਰ ਹਰ ਥਾਂ ਸਫਲਤਾ ਗੁਰੂ ਜੀ ਦੇ ਚਰਨ ਕੰਵਲਾਂ ਨੂੰ ਚੁਮਦੀ ਹੈ ਅਤੇ ਆਪ ਜੀ ਦੇ ਭਾਵ, ਆਸ਼ੇ ਤੇ ਸਿਖਿਆ ਸਾਫ਼, ਸਪਸ਼ਟ ਤੇ ਨਿਖੱਰੀ ਹੋਈ ਸੂਰਤ ਵਿਚ ਚਮਕ ਉੱਠੇ ਹਨ।

ਪ੍ਰਾਨੀ ਕਉਨੁ ਉਪਾਉ ਕਰੈ ॥
ਜਾ ਤੇ ਭਗਤਿ ਰਾਮ ਕੀ ਪਾਵੈ ਜਮ ਕੋ ਤ੍ਰਾਸੁ ਹਰੈ ॥ (ਸੋਰਠਿ ਮ : ੯)

**ਅਲੰਕਾਰ :**

ਕੋਸ਼ ਅਨੁਸਾਰ ਅੰਲਕਾਰ ਦੇ ਅਰਥ, ਭੂਸ਼ਣ, ਗਹਿਣਾ ਜਾਂ ਜ਼ੇਵਰ ਦੇ ਹਨ। ਜਿਵੇਂ ਨਵੀਂ ਨਵੇਲੀ ਵਹੁੱਟੀ ਨੂੰ ਗਹਿਣੇ ਪਹਿਨਾ ਕੇ ਸੁੰਦਰ ਬਣਾਇਆ ਜਾਂਦਾ ਹੈ, ਉਸਦੀ ਖ਼ੂਬਸੂਰਤੀ ਵਿੱਚ ਵਾਧਾ ਕੀਤਾ ਜਾਂਦਾ ਹੈ, ਠੀਕ ਇਸੇ ਤਰ੍ਹਾਂ ਕਾਵਿ ਦੁਲਹਨ ਨੂੰ ਕਵੀ ਅਲੰਕਾਰ ਵਰਤ ਕੇ ਸੁੰਦਰ ਬਣਾਉਂਦਾ ਹੈ। ਜੇ ਵਹੁੱਟੀ ਨੂੰ ਹੱਦ ਤੋਂ ਜ਼ਿਆਦਾ ਜ਼ੇਵਰ ਪਹਿਨਾਏ ਜਾਣ, ਤਦ ਉਸਦੀ ਸੁੰਦਰਤਾ ਨਿਖਰਨ ਦੀ ਬਜਾਏ ਦੱਬ ਜਾਂਦੀ ਹੈ, ਠੀਕ ਇਵੇਂ ਜੇ ਅਲੰਕਾਰ ਅਧਿਕ ਵਰਤੇ ਜਾਣ ਤਦ ਕਾਵਿ-ਸੌਂਦਰਯ ਖ਼ਤਮ ਹੋ ਜਾਂਦਾ ਹੈ ਤੇ ਕਵਿਤਾ ਭੱਦੀ-ਭੱਦੀ ਤੇ ਕੋਝੀ ਜਾਪਣ ਲਗ ਜਾਂਦੀ ਹੈ। ਕਦੀ ਕਦੀ ਸ਼ਾਇਰ (ਕਵੀ) ਇਸ ਤਰ੍ਹਾਂ ਪਦ (ਮਿਸਰਾ) ਵਰਤ ਜਾਂਦਾ ਹੈ ਕਿ ਉਸਦੇ ਸਮਝਣ ਲਈ ਜ਼ਿਹਨ ਨੂੰ ਇਕ ਲੰਮਾ ਸਫ਼ਰ ਕਰਨਾ ਪੈਂਦਾ ਹੈ, ਤੇ ਸ਼ਿਅਰ ਇਕ ਬਝਾਰਤ ਬਣ ਕੇ ਰਹਿ ਜਾਂਦਾ ਹੈ। ਕਦੀ ਕਦੀ ਕਵੀ ਆਪਣੀ ਕਾਬਲੀਅਤ ਤੇ ਲਿਆਕਤ ਦੀ ਡੀਂਗ ਮਾਰਨ ਲਈ ਬਦੇਸ਼ੀ ਅਲੰਕਾਰ ਵਰਤਣੇ ਸ਼ੁਰੂ ਕਰ ਦਿੰਦਾ ਹੈ ਤੇ ਕਵਿਤਾ ਇਕ ਉਲਝਣ ਬਣ ਕੇ ਰਹਿ ਜਾਂਦੀ ਹੈ। ਹੇਠਲੇ ਉਦਾਹਰਣ ਨੂੰ ਧਿਆਨ ਨਾਲ ਪੜ੍ਹੋ ਤੇ ਸਮਝੋ।

ਮਗਸ ਕੋ ਬਾਗ਼ ਮੇ ਆਨੇ ਨ ਦੇਨਾ ॥
ਕਿ ਨਾਹੱਕ ਖ਼ੂਨ ਪਰਵਾਨੇ ਕਾ ਹੋਗਾ ॥

ਇਸ ਸ਼ਿਅਰ ਨੂੰ ਸਮਝਣ ਲਈ ਜ਼ਿਹਨ ਨੂੰ ਸੱਤਾਂ ਘਾਟੀਆਂ ਨੂੰ ਲੰਘਣਾ ਪੈਂਦਾ ਹੈ। ਮੱਖੀ ਬਾਗ਼ ਵਿਚ ਆਵੇਗੀ, ਫੁਲਾਂ ਦਾ ਰਸ ਚੂਸ ਲਵੇਗੀ ਤੇ ਫੇਰ ਮੋਮ ਬਣਾਏਗੀ, ਮੋਮ ਦੀ ਬੱਤੀ ਬਣਾਈ ਜਾਏਗੀ, ਜੋ ਪਰਵਾਨੇ ਦੀ ਮੌਤ ਦਾ ਕਾਰਨ ਬਣ ਜਾਵੇਗੀ। ਦਰਅਸਲ ਇਹ ਸ਼ਿਅਰ ਇਕ ਉਲਝੱਣ ਬਣ ਕੇ ਰਹਿ ਗਿਆ ਹੈ। ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਆਮ ਜੀਵਨ ਵਿਚੋਂ ਅਲੰਕਾਰ ਚੁਣੇ ਹਨ ਤੇ ਆਪਣੇ ਆਸ਼ਿਆਂ ਨੂੰ ਇਸ ਤਰ੍ਹਾਂ ਸਪਸ਼ਟ ਕੀਤਾ ਹੈ ਕਿ ਆਮ ਸੂਝ ਬੂਝ ਦਾ ਇਨਸਾਨ ਬਾਣੀ ਦਾ ਪੂਰਾ, ਪੂਰਾ ਲਾਭ ਉਠਾ ਲੈਂਦਾ ਹੈ। ਸਤਿਗੁਰੂ ਇਨਸਾਨ ਨੂੰ ਪਰਮਾਤਮਾ ਨਾਲ ਪਿਆਰ ਕਰਨ ਦੀ ਸਿਖਿਆ ਤੇ ਪ੍ਰੇਰਣਾ ਦਿੰਦੇ ਹਨ। ਇਸ ਹਕੀਕਤ ਉੱਪਰ ਬਲ ਦੇਣ

ਲਈ ਮੱਛੀ ਤੇ ਪਾਣੀ ਦੇ ਪਿਆਰ ਨਾਲ ਉਪਮਾ ਦਿੰਦੇ ਹਨ ਤੇ ਆਪ ਜੀ ਦਾ ਮਨਸ਼ਾ ਆਮ-ਫ਼ਹਿਮ ਬਣ ਗਿਆ ਹੈ—

ਗੁਨ ਗੋਬਿੰਦ ਗਾਇਓ ਨਹੀ ਜਨਮੁ ਅਕਾਰਥ ਕੀਨ ॥
ਕਹੁ ਨਾਨਕ ਹਰਿ ਭਜੁ ਮਨਾ ਜਿਹਿ ਬਿਧਿ ਜਲ ਕੌ ਮੀਨ ॥ (ਸ: ਮ: ੯)

ਸੰਸਾਰ ਦੀ ਨਸ਼ਵਰਤਾ ਤੇ ਅਸਥਿੱਰਤਾ ਦਸੱਣ ਲਈ ਗੁਰੂ ਜੀ ਇੱਕ ਬੁਲਬੁਲੇ ਨਾਲ ਮਨੁੱਖੀ ਜੀਵਨ ਤੇ ਦੁਨੀਆਂ ਨਾਲ ਉਪਮਾ ਦੇ ਕੇ ਆਪਣੇ ਆਸ਼ੇ ਨੂੰ ਸਪਸ਼ਟ ਕਰਦੇ ਹਨ :

ਜੈਸੇ ਜਲ ਤੇ ਬੁਦਬੁਦਾ ਉਪਜੈ ਬਿਨਸੈ ਨੀਤ ॥
ਜਗ ਰਚਨਾ ਤੈਸੇ ਰਚੀ ਕਹੁ ਨਾਨਕ ਸੁਨ ਮੀਤ ॥

ਸੰਸਾਰ–ਨਸ਼ਵਰਤਾ ਨੂੰ ਸੁਪਨੇ ਨਾਲ ਉਪਮਾ ਇਸ ਤਰ੍ਹਾਂ ਦਿੰਦੇ ਹਨ :

ਝੂਠੇ ਮਾਨੁ ਕਹਾ ਕਰੈ ਜਗੁ ਸੁਪਨੇ ਜਿਉ ਜਾਨ ॥
ਇਨ ਮੈ ਕਛੁ ਤੇਰੋ ਨਹੀ ਨਾਨਕ ਕਹਿਓ ਬਖਾਨ ॥ (ਸ: ਮ: ੯)
ਰੇ ਨਰ ਇਹ ਸਾਚੀ ਜੀਅ ਧਾਰਿ ॥
ਸਗਲ ਜਗਤੁ ਹੈ ਜੈਸੇ ਸੁਪਨਾ ਬਿਨਸਤ ਲਗਤ ਨਾ ਬਾਰ ॥ (ਸੋਰਠਿ ਮ: ੯੦)

ਇਨਸਾਨ ਦਾ ਇਹ ਸੁਭਾ ਹੈ ਕਿ ਜਦ ਸ਼ੁਭ ਕਰਮ, ਤੀਰਥ ਇਸ਼ਨਾਨ ਤੇ ਜੱਪ-ਤੱਪ ਕਰਦਾ ਹੈ, ਤਦ ਉਸ ਨੂੰ ਆਪਣੀ ਭਗਤੀ ਦਾ ਅਭਿਮਾਨ ਹੋ ਜਾਂਦਾ ਹੈ। ਸਤਿਗੁਰੂ ਐਸੇ ਅਭਿਮਾਨ ਨੂੰ ਤੋੜਨ ਲਈ, ਹਾਥੀ ਦੇ ਇਸ਼ਨਾਨ ਨਾਲ ਉਪਮਾ ਦਿੰਦੇ ਹਨ। ਹਾਥੀ ਬੜੀ ਖੁਸ਼ੀ ਨਾਲ ਇਸ਼ਨਾਨ ਕਰਦਾ ਹੈ, ਪਰ ਪਾਣੀਉਂ ਬਾਹਰ ਆ ਕੇ ਮਿੱਟੀ ਵਿਚ ਲੇਟ ਜਾਂਦਾ ਹੈ ਤੇ ਉਸ ਦੇ ਜਿਸਮ ਦੀ ਸਫ਼ਾਈ ਗੰਦਗੀ ਵਿੱਚ ਤਬਦੀਲ ਹੋ ਜਾਂਦੀ ਹੈ, ਇਹੋ ਹਾਲ ਉਸ ਭਗਤ ਦਾ ਹੈ, ਜੋ ਸ਼ੁਭ ਕਰਮ ਕਰਕੇ ਅਭਿਮਾਨ ਕਰਦਾ ਹੈ :

ਤੀਰਥ ਬਰਤ ਅਰੁ ਦਾਨ ਕਰਿ ਮਨ ਮੈ ਧਰੈ ਗੁਮਾਨਾ।
ਨਾਨਕ ਨਿਹਫਲ ਜਾਤਿ ਤੇ ਜਿਉ ਕੁੰਚਰ ਇਨਸਾਨੁ ॥ (ਸ: ਮ: ੯)

ਗੁਰੂ ਦੇਵ ਸੰਸਾਰ ਦੀ ਨਸ਼ਵਰਤਾ ਨੂੰ ਬੱਦਲ ਦੀ ਛਾਂ ਨਾਲ ਉਪਮਾ ਦੇ ਕੇ ਇਕ ਅਨੂਠੇ ਤੇ ਅਛੂਤੇ ਰੰਗ ਵਿਚ ਆਸ਼ਾ ਸਪਸ਼ਟ ਕਰਦੇ ਹਨ

ਜੋ ਦੀਸੈ ਸੋ ਸਗਲ ਬਿਨਾਸੈ ਜਿਉਂ ਬਾਦਰ ਕੀ ਛਾਈ ॥
ਜਨ ਨਾਨਕ ਜਗੁ ਜਾਨਿਓ ਮਿਥਿਆ ਰਹਿਓ ਰਾਮ ਸਰਨਾਈ ॥
(ਗਉੜੀ ਮ: ੯)

ਕਾਂਕੇ ਤਨੁ ਧਨੁ ਸੰਪਤਿ ਕਾਂਕੀ ਕਾ ਸਿਉ ਨੇਹੁ ਲਗਾਹੀ ॥
ਜੋ ਦੀਸੈ ਸੋ ਸਗਲ ਬਿਨਾਸੈ ਜਿਉ ਬਾਦਰ ਕੀ ਛਾਹੀ ॥ (ਸਾਰੰਗ ਮਹਲਾ ੯)

ਗੁਰੂ ਜੀ ਦੇ ਉਪਮਾ ਅਲੰਕਾਰ ਇਤਨੇ ਸਾਫ਼, ਸਾਦਾ ਤੇ ਆਕ੍ਰਸ਼ਕ ਹਨ ਕਿ ਸ੍ਰੋਤਾ ਸੁਣ ਕੇ ਗੁਰੂ ਸਿੱਖਿਆ ਤੋਂ ਲਾਭ ਉਠਾ ਲੈਂਦੇ ਹਨ—

ਪੂਤ ਮੀਤ ਮਾਇਆ ਮਮਤਾ ਸਿਉ ਇਹ ਬਿਧਿ ਆਪੁ ਬੰਧਾਵੈ ॥
ਮ੍ਰਿਗ ਤ੍ਰਿਸਨਾ ਜਿਉ ਝੂਠੋ ਇਹ ਜਗ ਦੇਖਿ ਤਾਸਿ ਉਠਿ ਧਾਵੈ ॥
(ਗਉੜੀ ਮਹਲਾ ੯)

ਮਦਿ ਮਾਇਆ ਕੈ ਭਇਓ ਬਾਵਰੋ ਹਰਿ ਜਸੁ ਨਹਿ ਉਚਰੈ ॥
ਕਰਿ ਪਰਪੰਚੁ ਜਗਤ ਕਉ ਡਹਕੈ ਅਪਨੋ ਉਦਰੁ ਭਰੈ ॥

ਸੁਆਨ ਪੂਛ ਜਿਉ ਹੋਇ ਨ ਸੂਧੋ ਕਹਿਓ ਨ ਕਾਨ ਧਰੈ ॥

(ਦੇਵਗੰਧਾਰੀ ਮਹਲਾ ੯)

ਮ੍ਰਿਗ ਤ੍ਰਿਸਨਾ ਜਿਉ ਜਗ ਰਚਨਾ ਯਹ ਦੇਖਹੁ ਰਿਦੈ ਬਿਚਾਰਿ ॥

(ਦੇਵਗੰਧਾਰੀ ਮਹਲਾ ੯)

ਬਾਰੂ ਭੀਤਿ ਬਨਾਈ ਰਚਿ ਪਚਿ ਰਹਤ ਨਹੀ ਦਿਨ ਚਾਰਿ ॥
ਤੈਸੇ ਹੀ ਇਹ ਸੁਖ ਮਾਇਆ ਕੇ ਉਰਝਿਓ ਕਹਾ ਗਵਾਰ ॥

(ਸੋਰਠਿ ਮਹਲਾ ੯)

ਸੁਆਨ ਪੂਛ ਜਿਉ ਭਇਓ ਨ ਸੂਧਉ ਬਹੁਤ ਜਤਨੁ ਮੈ ਕੀਨਉ ॥
ਨਾਨਕ ਲਾਜ ਬਿਰਦ ਕੀ ਰਾਖਹੁ ਨਾਮੁ ਤੁਹਾਰਉ ਲੀਨਉ ॥

(ਸੋਰਠਿ ਮਹਲਾ ੯)

ਪੁਹਪ ਮਧਿ ਜਿਉ ਬਾਸੁ ਬਸਤੁ ਹੈ ਮੁਕਰ ਮਾਹਿ ਜੈਸੇ ਛਾਈ ॥
ਤੈਸੇ ਹੀ ਹਰਿ ਬਸੇ ਨਿਰੰਤਰਿ ਘਟ ਹੀ ਖੋਜਹੁ ਭਾਈ ॥

(ਧਨਾਸਰੀ ਮਹਲਾ ੯)

ਰਾਮ ਗਇਓ ਰਾਵਨੁ ਗਇਓ ਜਾ ਕਉ ਬਹੁ ਪਰਵਾਰ ॥
ਕਹੁ ਨਾਨਕ ਥਿਰ ਕਛੁ ਨਹੀ ਸੁਪਨੇ ਜਿਉ ਸੰਸਾਰ ॥

(ਸੋਰਠਿ ਮਹਲਾ ੯)

ਗੁਰੂ ਜੀ ਨੇ ਜਿਵੇਂ ਉਪਮਾ ਅਲੰਕਾਰ ਦੀ ਅਛੂਤੇ ਢੰਗ ਨਾਲ ਵਰਤੋਂ ਕੀਤੀ ਹੈ ਤਿਵੇਂ ਹੀ ਰੂਪਕ ਅਲੰਕਾਰ ਦਾ ਇਸਤੇਮਾਲ ਕਰਕੇ ਆਪਣੇ ਆਸ਼ੇ ਵੀ ਸਪਸ਼ਟ ਕੀਤੇ ਹਨ ਤੇ ਕਲਾ ਦਾ ਚਮਤਕਾਰ ਵੀ ਦਿਖਾਇਆ ਹੈ—

ਰਤਨ ਜਨਮੁ ਅਪਨੋ ਤੈ ਹਾਰਿਓ ਗੋਬਿੰਦ ਗਤਿ ਨਹੀ ਜਾਨੀ ॥
ਨਿਮਖ ਨ ਲੀਨ ਭਇਓ ਚਰਨਨ ਸਿਉ ਬਿਰਥਾ ਅਉਧ ਸਿਰਾਨੀ ॥

(ਗਉੜੀ ਮਹਲਾ ੯)

ਘਰ ਕੀ ਨਾਰਿ ਬਹੁਤੁ ਹਿਤੁ ਜਾ ਸਿਉ ਸਦਾ ਰਹਤ ਸੰਗ ਲਾਗੀ ॥
ਜਬ ਹੀ ਹੰਸ ਤਜੀ ਇਹ ਕਾਂਇਆ ਪ੍ਰੇਤ ਪ੍ਰੇਤ ਕਰਿ ਭਾਗੀ ॥

(ਸੋਰਠਿ ਮਹਲਾ ੯)

ਰਤਨੁ ਰਾਮੁ ਘਟ ਹੀ ਕੇ ਭੀਤਰਿ ਤਾ ਕੋ ਗਿਆਨੁ ਨ ਪਾਇਓ ॥
ਜਨ ਨਾਨਕ ਭਗਵੰਤ ਭਜਨ ਬਿਨੁ ਬਿਰਥਾ ਜਨਮ ਗਵਾਇਓ ॥

(ਜੈਤਸਰੀ ਮਹਲਾ ੯)

ਜਿਹਿ ਜਿਹਿ ਹਰਿ ਕੋ ਨਾਮੁ ਸਮਾਰਿ ॥
ਤੇ ਭਵ ਸਾਗਰ ਉਤਰੇ ਪਾਰਿ ॥ (ਬਸੰਤ ਮ : ੯)

**ਮਨੋਭਾਵ :**

ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਉਹਨਾਂ ਦੇ ਮਨੋਭਾਵਾਂ ਦਾ ਜਗਤ ਹੈ। ਇਸ ਬਾਣੀ ਵਿਚ ਕਿਸੇ ਸਾਹਿਤ ਦੀ ਨਕਲ ਨਹੀਂ ਸਗੋਂ ਭਾਰਤੀ ਆਰੀਆ ਰਿਸ਼ੀਆਂ ਵਾਂਗ ਉਹਨਾਂ ਦੇ ਆਪਣੇ ਅਨੁਭਵ ਤੇ ਜੀਵਨ-ਤਜਰਬਿਆਂ ਉੱਪਰ ਆਧਾਰਤ ਇਹ ਪਾਵਨ ਬਾਣੀ ਹੈ। ਆਪ ਜੀ ਨੇ ਇਸ ਬਾਣੀ ਰਾਹੀਂ ਬੁੱਧੀ ਤੇ ਕਲਪਣਾ ਸ਼ਕਤੀ ਰਾਹੀਂ ਇਕ ਭਾਵਾਂ ਦਾ ਸੰਸਾਰ ਵਸਾਇਆ ਹੈ। ਗੁਰੂ ਜੀ ਨੇ ਲੋਕਾਂ ਨੂੰ ਨੇੜਿਉਂ ਹੋ ਕੇ ਦੇਖਿਆ ਤੇ ਉਹਨਾਂ ਦੇ ਭਾਵਾਂ ਨੂੰ ਵੀ ਚਿਤਰਿਆ

ਹੈ, ਤੇ ਇਨ੍ਹਾਂ ਤਸਵੀਰਾਂ ਵਿਚ ਨਿਜ ਦਾ ਰੰਗ ਭਰਿਆ ਹੈ ਤੇ ਨਵੀਨਤਾ ਦੀ ਛਾਪ ਲਾਈ ਹੈ-

ਤੀਰਥ ਕਰੈ ਬ੍ਰਤ ਫੁਨਿ ਰਾਖੈ ਨਹ ਮਨੂਆ ਬਸਿ ਜਾ ਕੋ ॥
ਨਿਹਫਲ ਧਰਮ ਤਾਹਿ ਤੁਮ ਮਾਨੋ ਸਾਚ ਕਹਤ ਮੈ ਯਾ ਕਉ ॥
(ਬਿਲਾਵਲ ਮ: ੯)

**ਬੋਧਿਕਤਾ :**

ਇਨਸਾਨ ਨੂੰ ਸਰਬੋਤਮ ਜੀਵ (ਅਸ਼ਰਫੁਲ-ਮਖ਼ਲੂਕਾਤ) ਕਿਹਾ ਜਾਂਦਾ ਹੈ ਅਤੇ ਉਸ ਦਾ ਆਧਾਰ ਬੁੱਧੀ ਹੀ ਹੈ। ਕਿਉਂਕਿ ਮਨੁੱਖ ਨੂੰ ਪਰਮਾਤਮਾ ਨੇ ਸਭ ਜੀਵਾਂ ਨਾਲੋਂ ਬੁੱਧੀ ਅਧਿਕ ਦਿੱਤੀ ਹੈ ਤੇ ਇਸ ਨੇ ਇਸ ਬੁੱਧੀ ਦੇ ਸਹਾਰੇ ਪਰਮਾਤਮਾ ਬਾਰੇ ਸੋਚਿਆ ਤੇ ਉਸ ਵਿਸ਼ਵ ਵਿਆਪੀ ਆਤਮਾ ਨੂੰ ਖੋਜ ਕੱਢਿਆ ਅਤੇ ਬ੍ਰਹਮ ਸਰੂਪ ਵਿਚ ਉਸ ਦੀ ਉਪਾਸਨਾ ਸ਼ੁਰੂ ਕੀਤੀ। ਬੁੱਧੀ ਅਤੇ ਬੋਲ ਸ਼ਕਤੀ ਦੇ ਸਹਾਰੇ ਇਨਸਾਨ ਨੇ ਸਾਰੇ ਜੀਵਾਂ ਉੱਪਰ ਅਧਿਕਾਰ ਜਮਾਇਆ ਕਵੀ-ਜਨ ਬੁੱਧੀ (ਸੋਚ-ਸ਼ਕਤੀ) ਨਾਲ ਦਲੀਲਾਂ ਦੇ ਕੇ ਆਪਣੇ ਆਸ਼ਿਆਂ ਤੇ ਮੰਤਵ ਨੂੰ ਸਪਸ਼ਟ ਕਰਦੇ ਹਨ। ਜਿਸ ਕਵਿਤਾ ਵਿਚ ਕਵੀ ਬੁੱਧੀ ਦੇ ਆਧਾਰ ਦਲੀਲ ਤੇ ਦ੍ਰਿਸ਼ਟਾਂਤ ਰਾਹੀਂ ਕਿਸੇ ਵਿਚਾਰ ਨੂੰ ਸਪਸ਼ਟ ਕਰੇ ਉਸ ਕਵਿਤਾ ਵਿਚ ਬੋਧਿਕਤਾ ਦਾ ਅੰਸ਼ ਜ਼ਿਆਦਾ ਸਮਝਿਆ ਜਾਂਦਾ ਹੈ। ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਵਿਚ ਕਲਪਣਾ ਦਾ ਅੰਸ਼ ਬਹੁਤ ਘਟ ਹੈ ਤੇ ਬੁੱਧੀ ਦਾ ਅੰਸ਼ ਜ਼ਿਆਦਾ ਹੈ।

ਤੀਰਥ ਬਰਤ ਅਰੁ ਦਾਨ ਕਰਿ ਮਨ ਮੈ ਧਰੈ ਗੁਮਾਨ ॥
ਨਾਨਕ ਨਿਹਫਲ ਜਾਤ ਤਿਹਿ ਜਿਉ ਕੁੰਚਰ ਇਸਨਾਨ ॥ (ਸ : ਮ : ੯)
ਪੁਹਪ ਮਧਿ ਜਿਉ ਬਾਸੁ ਬਸਤੁ ਹੈ ਮੁਕਰ ਮਾਹਿ ਜੈਸੇ ਛਾਈ।
ਤੈਸੇ ਹੀ ਹਰਿ ਬਸੇ ਨਿਰੰਤਰਿ ਘਟ ਹੀ ਖੋਜਹੁ ਭਾਈ ॥ (ਧਨਾਸਰੀ ਮ : ੯)

**ਰਸ :**

ਭਾਰਤੀ ਕਾਵਿ-ਸ਼ਾਸਤ੍ਰ ਅਨੁਸਾਰ ਕਾਵਿ ਦੇ ਉੱਤਮ ਜਾਂ ਘਟੀਆ ਹੋਣ ਦੀ ਪਰਖ ਰਸ ਦੇ ਆਧਾਰ ਉੱਪਰ ਕੀਤੀ ਜਾ ਸਕਦੀ ਹੈ। ਰਸ ਨੌਂ ਹਨ। ਅੱਜ ਕੱਲ ਭਗਤੀ ਨੂੰ ਵੀ ਰਸ ਮੰਨਿਆ ਗਿਆ ਹੈ। ਸਿਆਣਿਆਂ ਨੇ ਸ਼ਿੰਗਾਰ ਰਸ ਨੂੰ ਰਸ-ਰਾਜ ਦੀ ਉਪਾਧੀ ਦਿੱਤੀ ਹੈ। ਪਰ ਸਾਡੇ ਗੁਰੂ ਸਹਿਬਾਨ ਦੀ ਬਾਣੀ ਵਿਚ ਭਗਤੀ ਰਸ, ਰਸ-ਰਾਜ ਹੈ। ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਵਿਚ ਵੀ ਭਗਤੀ ਰਸ ਹੀ ਛਾਇਆ ਹੋਇਆ ਹੈ ਤੇ ਅੰਗ ਰੂਪ ਵਿਚ ਸ਼ਾਂਤ ਰਸ ਭਗਤੀ ਰਸ ਦੇ ਨਾਲ ਨਾਲ ਚਲਦਾ ਹੈ। ਕਿਤੇ ਕਿਤੇ ਕਰੁਣਾ ਰਸ ਦਾ ਆਭਾਸ ਵੀ ਮਿਲਦਾ ਹੈ। ਹਾਂ ਏਥੇ ਇਕ ਗੱਲ ਬੜੀ ਹੀ ਅਸਚਰਜ-ਜਨਕ ਹੈ ਉਹ ਇਹ ਹੈ ਕਿ ਬਾਣੀ ਦਾ ਆਧਾਰ ਭਗਤੀ ਰਸ ਤੇ ਸ਼ਾਂਤ ਰਸ ਹੈ, ਪਰ ਇਸ ਬਾਣੀ ਤੋਂ ਆਤਮਕ-ਬਲ ਬਹੁਤ ਮਿਲਦਾ ਹੈ, ਦਲੇਰੀ, ਹਿੰਮਤ ਤੇ ਆਤਮਾ ਦਾ ਬੋਧ ਹੁੰਦਾ ਹੈ। ਮਤਲਬ ਇਹ ਕਿ ਸ਼ਾਂਤ ਰਸ ਅੰਦਰ ਬੀਰ ਰਸ ਕੰਮ ਕਰ ਰਿਹਾ ਹੈ। ਸੋ ਰਸਾਂ ਦੇ ਆਧਾਰ ਉੱਪਰ ਅਸੀਂ ਗੁਰੂ ਤੇਗ ਬਹਾਦਰ ਦੀ ਬਾਣੀ ਮਖਮਲੀ ਮਿਆਨ ਵਿਚ ਡੰਲਾਦੀ ਤਲਵਾਰ ਦੇਖਦੇ ਹਾਂ।

ਰਾਮ ਭਗਤਿ ਹੀਏ ਆਨਿ ਛਾਡਿ ਦੇ ਤੈ ਮਨ ਕੋ ਮਾਨੁ ॥
ਨਾਨਕ ਜਨ ਇਹ ਇਹ ਬਖਾਨ ਜਗ ਮੈ ਬਿਰਾਜੁ ਰੇ ॥
(ਜੈਜਾਵੰਤੀ ਮ : ੯)

**ਸ਼ਬਦ-ਸ਼ਕਤੀ :**

ਸ਼ਬਦ ਤਿੰਨ ਪ੍ਰਕਾਰ ਨਾਲ ਪ੍ਰਯੁਕਤ ਕੀਤਾ ਜਾਂਦਾ ਹੈ। ਜਦ ਇਸ ਨੂੰ ਆਪਣੇ ਅਸਲੀ

ਅਰਥਾਂ ਵਿਚ ਵਰਤਿਆ ਜਾਵੇ, ਜਿਵੇਂ ਹੰਸ ਨੂੰ ਇਕ ਬਤਖ ਵਰਗੇ ਆਬੀ ਪੰਛੀ ਦੇ ਅਰਥਾਂ ਵਿਚ ਵਾਕ ਅੰਦਰ ਰਖਿਆ ਜਾਵੇ, ਤਦ ਏਥੇ 'ਅਭਿਦਾ ਸ਼ਕਤੀ' ਦਾ ਇਸਤੇਮਾਲ ਕੀਤਾ ਗਿਆ, ਪਰ ਜੇ 'ਹੰਸ' ਦੇ ਅਸਲੀ ਅਰਥਾਂ ਤੋਂ ਦੂਰ ਹੋ ਕੇ ਕਿਸੇ ਹੋਰ ਅਰਥ ਵਿਚ ਪ੍ਰਯੋਗ ਕੀਤਾ ਜਾਵੇ ਤਦ 'ਲਕਸ਼ਣਾ ਸ਼ਕਤੀ' ਤੋਂ ਕੰਮ ਲਿਆ ਗਿਆ ਹੈ, ਜਿਵੇਂ ਸ੍ਰੀ ਗੁਰੂ ਤੇਗ਼ ਬਹਾਦਰ ਜੀ ਨੇ ਬਾਣੀ ਅੰਦਰ 'ਹੰਸ' ਨੂੰ ਆਤਮਾ ਮੰਨਿਆ ਹੈ—

ਘਰ ਕੀ ਨਾਰਿ ਬਹੁਤੁ ਹਿਤੁ ਜਾਂ ਸਿਉ ਸਦਾ ਰਹਤ ਸੰਗ ਲਾਗੀ ॥
ਜਬ ਹੀ ਹੰਸ ਤਜੀ ਇਹ ਕਾਇਆ ਪ੍ਰੇਤ ਪ੍ਰੇਤ ਕਰਿ ਭਾਗੀ ॥ (ਸੋਰਠਿ ਮ : ੯)

ਜਦ ਕੋਈ ਹੋਵੇ ਤੇ ਬਗਲੇ ਦੇ ਸੁਭਾ ਦਾ ਤੇ ਉਸ ਨੂੰ ਵਿਅੰਗ ਕਰਕੇ 'ਹੰਸ' ਕਿਹਾ ਜਾਏ, ਏਥੇ ਵਿਅੰਜਨਾ ਸ਼ਕਤੀ ਤੋਂ ਕੰਮ ਲਿਆ ਜਾਵੇਗਾ। ਗੁਰੂ ਤੇਗ ਬਹਾਦਰ ਜੀ ਨੇ ਇਕ ਉੱਤਮ ਕਲਾਕਾਰ ਦੇ ਨਾਤੇ ਇਨ੍ਹਾਂ ਸ਼ਬਦ ਸ਼ਕਤੀਆਂ ਤੋਂ ਕੰਮ ਲਿਆ ਹੈ। ਇਕ ਸਥਲ ਤੇ ਗੁਰੂ ਦੇਵ ਨੇ ਮਨੁੱਖਾ ਜਨਮ ਨੂੰ 'ਰਤਨ' ਕਿਹਾ ਹੈ, ਇਕ ਹੋਰ ਸਥਲ ਤੇ ਪ੍ਰਭੂ ਦੇ ਨਾਮ ਨੂੰ ਰਤਨ ਮੰਨਿਆ ਹੈ ਤੇ ਇਸ ਪ੍ਰਯੋਗ ਰਾਹੀਂ ਕਮਾਲ ਕਰ ਦਿਖਾਇਆ ਹੈ—

ਰਤਨੁ ਰਾਮੁ ਘਟ ਹੀ ਕੇ ਭੀਤਰਿ ਤਾ ਕੋ ਗਿਆਨੁ ਨ ਪਾਇਓ ॥
ਜਨ ਨਾਨਕ ਭਗਵੰਤ ਭਜਨ ਬਿਨੁ ਬਿਰਥਾ ਜਨਮੁ ਗਵਾਇਓ ॥
(ਜੈਤਸਰੀ ਮ: ੯)

ਰਤਨ ਜਨਮੁ ਅਪਨੋ ਤੈ ਹਾਰਿਓ ਗੋਬਿੰਦ ਗਤਿ ਨਹੀ ਜਾਨੀ।
ਨਿਮਖ ਨ ਲੀਨ ਭਇਓ ਚਰਨਨ ਸਿਉ ਬਿਰਥਾ ਅਉਧ ਸਿਰਾਨੀ ॥
(ਗਉੜੀ ਮ: ੯)

ਗੁਰੂ ਜੀ ਦੀ ਬਾਣੀ ਦੇ ਅਧਿਐਨ ਪਿਛੋਂ ਕੁਦਰਤੀ ਤੌਰ ਤੇ ਇਹ ਸਿੱਟਾ ਨਿਕਲਦਾ ਹੈ ਕਿ ਆਪ ਦੀ ਇਹ ਪਵਿੱਤਰ ਬਾਣੀ ਉਹਨਾਂ ਦੇ ਜੀਵਨ-ਤਜਰਬਿਆਂ ਦੀ ਦੇਣ ਹੈ। ਸਤਿਗੁਰੂ ਦਾ ਅਮਲੀ ਜੀਵਨ ਇਸ ਵਿਚ ਢਲਿਆ ਹੋਇਆ ਹੈ ਤੇ ਉਹੋ ਹੀ ਬਾਣੀ ਦੇ ਰੂਪ ਵਿਚ ਰੂਪਮਾਨ ਹੋਇਆ ਹੈ। ਬਾਣੀ ਮਨੁੱਖ ਨੂੰ ਪਸ਼ੂਤਵ ਤੋਂ ਉੱਪਰ ਉਠਾ ਕੇ, ਪਹਿਲੇ ਮਨੁੱਖਤਾ ਦੀ ਮੰਜ਼ਿਲ ਉੱਪਰ ਪਹੁੰਚਾਉਂਦੀ ਹੈ ਅਤੇ ਪਸ਼ੂ ਰੂਪੀ ਇਨਸਾਨ ਨੂੰ ਅਸਲੀ ਮਾਨਵ ਬਣਾ ਕੇ ਰੱਬਤਾ ਦੇ ਰਾਹ ਉੱਪਰ ਟੋਰ ਕੇ ਅਸਲੀ ਸੋਮੇ ਵਿਚ ਇਸ ਨੂੰ ਲੀਨ ਕਰਵਾ ਕੇ, ਮਾਮੂਲੀ ਪ੍ਰਾਣੀ ਨੂੰ ਰੱਬ ਬਣਾ ਦਿੰਦੀ ਹੈ। ਕਵਿਤਾ ਦੇ ਪਖੋਂ ਬਾਣੀ ਵਿਸ਼ੇ, ਰੂਪ, ਅਲੰਕਾਰ, ਰਸ, ਬੋਲੀ ਅਤੇ ਸ਼ੈਲੀ ਆਦਿ ਦੇ ਹਰੇਕ ਪਹਿਲੂ ਤੋਂ ਕਮਾਲ ਤੇ ਉੱਨਤੀ ਦੀਆ ਸਿਖਰਾਂ ਉੱਪਰ ਪੁਜੀ ਹੋਈ ਹੈ, ਆਪ ਜਿੰਨੇ ਵੱਡੇ ਸ਼ਹਾਦਤ ਤੇ ਕੁਰਬਾਨੀ ਦੇ ਉਪਾਸਕ ਅਤੇ ਜਿਨੇ ਵੱਡੇ ਆਗੂ ਗੁਰੂ ਸਨ ਉਤਨੇ ਵੱਡੇ ਆਪ ਮਹਾਨ ਕਵੀ ਵੀ ਸਨ। ਆਪ ਜੀ ਦੀ ਬਾਣੀ ਆਕਾਰ ਵਿਚ ਭਾਵੇਂ ਬਹੁਤ ਅਧਿਕ ਨਹੀਂ, ਪਰ ਇਸ ਦੀ ਸ਼ਬਦ-ਚੋਣ ਇਤਨੀ ਸੁਚੱਜੀ ਅਤੇ ਸਿਖਿਆ ਭਰਪੂਰ ਹੈ ਕਿ ਸ੍ਰੋਤਾ ਗਣ ਤੇ ਪਾਠਕ ਜਨ ਆਪਣੇ ਲਕਸ਼ ਦੀ ਪ੍ਰਾਪਤੀ ਕਰ ਲੈਂਦੇ ਹਨ। ਪ੍ਰਭਾਵ ਪਖੋਂ ਬਾਣੀ ਅਕਸੀਰੇ-ਆਜ਼ਮ ਹੈ—ਭਾਵ ਸਾਰੇ ਮਾਨਸਿਕ ਰੋਗਾਂ ਦੀ ਇਕੋ ਇਕ ਦਵਾਈ ਹੈ, ਸ਼ਬਦ ਚੋਣ ਕਮਾਲ ਦਰਜੇ ਦੀ ਹੈ। ਅਸਥਿਰਤਾ ਦੇ ਗੁਰੂ ਜੀ ਨੇ ਕਈ ਮਜ਼ਮੂਨ ਬੱਧੇ ਹਨ ਪਰ ਘਟਨਾ ਤੇ ਸਮੇਂ ਅਨੁਸਾਰ ਸ਼ਬਦਾਂ ਦਾ ਪ੍ਰਯੋਗ ਕੀਤਾ ਹੈ। ਕਿਤੇ ਬੱਦਲ ਦੀ ਛਾਂ ਨਾਲ ਤੇ ਕਿਤੇ ਮ੍ਰਿਗ ਤ੍ਰਿਸ਼ਨਾ ਨਾਲ ਅਸਥਿਰਤਾ ਨੂੰ ਤਸ਼ਬੀਹ (ਉਪਮਾ) ਦਿੱਤੀ ਹੈ। ਸੋ ਜੇ ਮ੍ਰਿਗ ਤ੍ਰਿਸ਼ਨਾ ਦੀ ਥਾਂ ਬੱਦਲ ਦੀ ਛਾਂ ਰਖੀ ਜਾਏ ਤਦ ਮਜ਼ਮੂਨ ਦੀ ਚੁਸਤੀ, ਖਤਮ ਹੋ ਜਾਂਦੀ ਹੈ। ਹਰ ਸ਼ਬਦ ਆਪਣੀ ਆਪਣੀ ਥਾਂ ਉੱਪਰ ਹੀਰੇ ਵਾਂਗ ਜੜਿਆ ਹੋਇਆ ਹੈ। ਮਹਾਨ ਕਵੀ ਪਰਾਣੇ ਵਿਸ਼ਿਆਂ ਨੂੰ ਨਵੇਂ-ਨਵੇਂ ਢੰਗਾਂ ਨਾਲ ਬਿਆਨਦਾ ਹੈ। ਗੁਰੂ ਜੀ ਦੀ ਬਾਣੀ ਵਿਚ ਨਵੀਨਤਾ, ਸੰਖੇਪਤਾ, ਸੰਜਮ ਤੇ ਸਰਲਤਾ ਕਮਾਲ ਦਰਜੇ ਦੀ ਹੈ। ਵਿਦਵਾਨ

ਖੋਜੀਆਂ ਦਾ ਮਤ ਹੈ ਕਿ ਕਵਿਤਾ ਜੇਕਰ ਸੰਗੀਤ ਮਈ ਹੋਵੇ, ਤਦ ਉਹ ਅਸਰ ਕਰਨ ਵਿਚ ਬੜੀ ਲਾਭਦਾਇਕ ਹੁੰਦੀ ਹੈ। ਗੁਰੂ ਤੇਗ ਬਹਾਦਰ ਜੀ ਨੇ ਆਪਣੀ ਬਾਣੀ ਪੰਦਰ੍ਹਾਂ ਰਾਗਾਂ ਵਿਚ ਰਚੀ ਹੈ ਤੇ ਸੰਗੀਤ ਦੇ ਸਾਰੇ ਗੁਣਾਂ ਨਾਲ ਇਹ ਭਰਪੂਰ ਹੈ :

ਸ਼ਬਦ ਚੋਣ : ਜੋ ਦੀਸੈ ਸੋ ਸਗਲ ਬਿਨਾਸੈ ਜਿਉ ਬਾਦਰ ਕੀ ਛਾਈ ॥

.............

ਮ੍ਰਿਗ ਤ੍ਰਿਸ਼ਨਾ ਜਿਉ ਝੂਠੋ ਇਹ ਜਗ ਦੇਖਿ ਤਾਸਿ ਉਠ ਧਾਵੈ ॥

ਹਵਾਲਾ ਦੇ ਕੇ ਮਹਾਨ ਕਵੀ ਸੰਜਮ ਤੇ ਸੰਖੇਪਤਾ ਤੋਂ ਕੰਮ ਲੈਂਦਾ ਹੈ। ਗੁਰੂ ਤੇਗ ਬਹਾਦਰ ਜੀ ਨੇ ਪੰਚਾਲੀ, ਧ੍ਰੂ, ਗਣਕਾ ਅਤੇ ਅਜਾਮਲ ਪਾਪੀ ਦੇ ਹਵਾਲੇ ਦੇ ਕੇ ਆਪਣਿਆਂ ਆਸ਼ਿਆਂ ਨੂੰ ਸਪਸ਼ਟ ਕੀਤਾ ਹੈ। ਪ੍ਰੋਫੈਸਰ ਸ਼ਿਬਲੀ ਸ਼ਿਅਰੁਲ ਅਜਮ ਭਾਗ-੪ ਵਿਚ ਲਿਖਦੇ ਹਨ ਕਿ 'ਭਲਮੀਹ' ਹਵਾਲੇ ਦੇਣ ਵਿਚ ਕੋਈ ਮਹਾਨ ਕਵੀ ਹੀ ਸਫਲ ਹੋ ਸਕਦਾ ਹੈ। ਸ੍ਰੀ ਗੁਰੂ ਤੇਗ ਬਹਾਦਰ ਇਸ ਕਲਾ ਵਿਚ ਪ੍ਰਵੀਣ ਤੇ ਪੂਰਣ ਸਾਬਤ ਹੋਏ ਹਨ। ਮਹਾਂ ਭਾਰਤ ਦਰਅਸਲ ਦਰੋਪਦੀ ਦੇ ਇਰਦ ਗਿਰਦ ਘੁਮਦਾ ਹੈ ਅਤੇ ਰਾਮਾਇਣ ਰਾਮ ਅਤੇ ਰਾਵਣ ਦੇ ਚਾਰ ਚੁਫੇਰੇ ਚਲਦਾ ਹੈ। ਇਤਨੀਆਂ ਵੱਡੀਆਂ ਕਥਾਵਾਂ ਨੂੰ ਚੰਦ ਇਕ ਸ਼ਬਦਾਂ ਰਾਹੀਂ ਵਿਅਕਤ ਕਰਕੇ ਗੁਰੂ ਜੀ ਨੇ ਸਫ਼ਲਤਾ ਪ੍ਰਾਪਤ ਕੀਤੀ ਹੈ। ਰਾਮ-ਰਾਵਣ ਅਤੇ ਪੰਚਾਲੀ ਦੇ ਹਵਾਲੇ ਨੂੰ ਪੜਕੇ ਉਹਨਾਂ ਨਾਲ ਸਬੰਧਤ ਸਾਰੀਆਂ ਘਟਨਾਵਾਂ ਅੱਖਾਂ ਅਗੇ ਇਕ ਚਲ-ਚਿੱਤ੍ਰ ਦੀ ਤਰ੍ਹਾਂ ਆ ਜਾਂਦੀਆਂ ਹਨ ਅਤੇ ਗੁਰੂ ਦੇਵ ਦਾ ਮੰਤਵ ਸਪਸ਼ਟ ਹੋ ਜਾਂਦਾ ਹੈ। ਜੋ ਸਿੱਖਿਆ ਗੁਰੂ ਜੀ ਦੇਣਾ ਚਾਹੁੰਦੇ ਹਨ, ਪਾਠਕ ਤੇ ਸ੍ਰੋਤਾ ਗੁਣ, ਝੱਟ ਸਮਝ ਕੇ ਉਸ ਤੋਂ ਪੂਰਾ ਪੂਰਾ ਲਾਭ ਉਠਾ ਲੈਂਦਾ ਹੈ।

ਰਾਮ ਗਇਓ ਰਾਵਨੁ ਗਇਓ ਜਾ ਕਉ ਬਹੁ ਪਰਵਾਰ ॥
ਕਹੁ ਨਾਨਕ ਥਿਰੁ ਕਛੁ ਨਹੀਂ ਸੁਪਨੇ ਜਿਉ ਸੰਸਾਰ ॥

* * *

ਪੰਚਾਲੀ ਕਉ ਰਾਜ ਸਭਾ ਮੈ ਰਾਮ ਨਾਮ ਸੁਧਿ ਆਈ।
ਤਾ ਕੋ ਦੂਖ ਹਰਿਓ ਕਰੁਨਾਮੈ ਅਪਨੀ ਪੈਜ ਬਢਾਈ ॥

ਕਈ ਵਾਰ ਇਹ ਦੇਖਿਆ ਗਿਆ ਹੈ ਕਿ ਕਵੀ ਗੁੱਸੇ ਵਿਚ ਆਕੇ ਕੁਝ ਐਸੇ ਸ਼ਬਦ ਇਸਤੇਮਾਲ ਕਰਦੇ ਹਨ ਕਿ ਉਹ ਸਭਿੱਤਾ ਦੀਆਂ ਸੀਮਾਵਾਂ ਨੂੰ ਪਾਰ ਕਰ ਜਾਂਦੇ ਹਨ ਤੇ ਕਵਿਤਾ ਵਿਚ ਫ਼ਕੜ ਪਨ ਆ ਜਾਂਦਾ ਹੈ। ਸ੍ਰੀ ਗੁਰੂ ਤੇਗ ਬਹਾਦਰ ਦੀ ਬਾਣੀ ਦਾ ਇੱਕ ਇੱਕ ਸ਼ਬਦ ਸਭਿੱਤਾ ਤੇ ਤਹਜ਼ੀਬ ਦਾ ਸੋਮਾ ਹੈ, ਕੋਈ ਵੀ ਸ਼ਬਦ ਕੰਨਾਂ ਨੂੰ ਨਹੀਂ ਚੁਭਦਾ, ਸਗੋਂ ਬਾਣੀ ਸੁਣ ਕੇ ਮਨੁੱਖ ਸ਼ਾਂਤੀ ਪ੍ਰਾਪਤ ਕਰਦਾ ਹੈ। ਗੁਰਬਾਣੀ ਦਾ ਹਰੇਕ ਸ਼ਬਦ, ਇਲਾਹੀ-ਰਸ ਦਾ ਚਸ਼ਮਾ ਹੈ, ਜਾਂ ਮਿਸਰੀ ਦੀ ਡਲੀ ਹੈ ਜਾਂ ਸ਼ਰਬਤ ਦਾ ਘੁੱਟ ਹੈ ਜੋ ਕੰਨਾਂ ਰਾਹੀਂ, ਸਰੋਤੇ ਦੇ ਅੰਦਰ ਜਾ ਕੇ, ਮਨ ਦੀ ਤ੍ਰਿਸ਼ਨਾ ਰੂਪੀ ਅੱਗ ਨੂੰ ਸ਼ਾਂਤ ਕਰਦਾ ਹੈ।

ਕੁਝ ਇਕ ਵਿਦਵਾਨਾਂ ਦਾ ਵਿਚਾਰ ਹੈ ਕਿ ਮਧ-ਕਾਲੀਨ ਕਾਵਿ ਨੂੰ ਲੌਕਿਕ ਕਾਵਿ ਨਹੀਂ ਸਮਝਿਆ ਜਾ ਸਕਦਾ ਬਲਕਿ ਇਸ ਸਮੇਂ ਦੇ ਕਾਵਿ ਨੂੰ ਧਾਰਮਕ ਜਾਂ ਲੌਕਿਕ ਧਾਰਮਕ ਕਿਹਾ ਜਾ ਸਕਦਾ ਹੈ। ਅੱਜ ਦੇ ਆਲੋਚਕਾਂ ਦਾ ਇਹ ਵੀ ਵਿਚਾਰ ਹੈ ਕਿ ਮੱਧ-ਯੁਗ ਦੇ ਸਾਹਿਤ ਵਿਚ ਕੇਵਲ ਪਰਮਾਤਮਾ ਦੇ ਸਿਮਰਨ ਉੱਪਰ ਜ਼ੋਰ ਦਿਤਾ ਗਿਆ ਹੈ। ਅੱਜ ਦੇ ਯੁਗ ਵਿਚ ਮਨੁੱਖ ਦੀਆਂ ਸਮਸਿਆਵਾਂ ਨੂੰ ਲੈ ਕੇ ਉਹਨਾਂ ਨੂੰ ਸੁਲਝਾਉਣ ਦਾ ਜਤਨ ਕੀਤਾ ਗਿਆ ਹੈ। ਅਜੋਕੀ ਕਵਿਤਾ ਆਦਮੀ ਦੇ ਇਰਦ ਗਿਰਦ ਘੁੰਮਦੀ ਹੈ। ਇਸ ਲਈ ਅਧਿਕ ਲਾਭਦਾਇਕ ਹੈ। ਅਸੀਂ ਇਸ ਕਥਨ ਨਾਲ ਬਿਲਕੁਲ ਸਹਿਮਤ ਨਹੀਂ ਹਾਂ। ਸ੍ਰੀ ਗੁਰੂ ਤੇਗ਼ ਬਹਾਦਰ ਦੀ ਬਾਣੀ ਇਨਸਾਨ ਦੇ ਇਰਦ ਗਿਰਦ ਘੁੰਮਦੀ ਹੈ ਤੇ ਉਸਨੂੰ ਪਸ਼ੂਤਵ ਦੀ ਅਵਸਥਾ ਤੋਂ ਕੱਢ ਕੇ ਅਸਲੀ ਮਨੁੱਖ

ਬਣਾਉਂਦੀ ਹੈ ਤੇ ਉਸ ਦੀ ਸਮਸਿਆਵਾਂ ਨੂੰ ਸੁਲਝਾਉਂਦੀ ਹੈ ਅਤੇ ਮਨੁੱਖਤਾ ਤੋਂ ਉਪਰ ਉਠਾ ਕੇ ਰੱਬਤਾ ਦੀ ਮੰਜ਼ਿਲ ਵਿਚ ਲੈ ਜਾਂਦੀ ਹੈ।[1] ਅਜੋਕੀ ਕਵਿਤਾ ਵਿਚ ਆਮ ਤੌਰ ਤੇ, ਕਾਮ-ਵਾਸਨਾ ਦੀ ਪ੍ਰੇਰਣਾ ਦੇ ਕੇ, ਮਨੁੱਖ ਤੋਂ ਉਸ ਨੂੰ ਪਸ਼ੂ ਬਣਾਉਣ ਦਾ ਉਪਰਾਲਾ ਕੀਤਾ ਜਾਂਦਾ ਹੈ। ਸੋ ਗੁਰੂ ਦੇਵ ਦੀ ਬਾਣੀ ਜਿਥੇ ਆਦਮੀ ਨੂੰ ਨੇਕੀਆਂ ਦੀ ਤਾਲੀਮ ਦਿੰਦੀ ਹੈ ਉਥੇ ਇਹ ਸ਼ੁਧ ਕਾਵਿ ਵੀ ਹੈ, ਕਿਉਂਕਿ ਇਹ ਗੁਰੂ ਜੀ ਦੇ ਜਜ਼ਬਾਤ ਦੀ ਤਸਵੀਰ ਹੈ, ਜਾਂ ਉਹਨਾਂ ਦੇ ਮਨੋਭਾਵਾਂ ਉੱਪਰ ਆਧਾਰਤ ਹੈ। ਕਿਸੇ ਆਲੋਚਕ ਨੇ ਇਹ ਠੀਕ ਹੀ ਕਿਹਾ ਹੈ ਕਿ ਸਿਖਿਆਦਾਇਕ ਕਵਿਤਾ ਹੀ ਅਸਲੀ ਕਵਿਤਾ ਹੈ ਜੋ ਮਨੁੱਖ ਨੂੰ ਅਸਲੀ ਮਨੁੱਖ ਬਣਾਉਂਦੀ ਹੈ। ਸੋ ਗੁਰੂ ਜੀ ਦੀ ਬਾਣੀ, ਵਿਚਾਰ ਤੇ ਕਲਾ ਪਖੋਂ ਇਕ ਚਾਨਣ ਮੁਨਾਰਾ ਹੈ, ਜੋ ਅਗਿਆਨ ਅੰਧਿਕਾਰ ਨੂੰ ਦੂਰ ਕਰਕੇ ਮਨੁੱਖਾ ਜਨਮ ਦੇ ਲਕਸ਼ ਨੂੰ ਦਰਸਾਉਂਦੀ ਹੈ।

ਸੁਆਮੀ ਕੋ ਗ੍ਰਿਹੁ ਜਿਉ ਸਦਾ ਸੁਆਨ ਤਜਤ ਨਹੀ ਨਿਤ ॥
ਨਾਨਕ ਇਹ ਬਿਧਿ ਹਰਿ ਭਜਉ ਇਕ ਮਨਿ ਹੁਇ ਇਕਿ ਚਿਤ ॥ (ਸ: ਮ: ੯)

* * *

ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨਿ ॥
ਕਹੁ ਨਾਨਕ ਸੁਨ ਰੇ ਮਨਾ ਗਿਆਨੀ ਤਾਹਿ ਬਖਾਨਿ ॥ (ਸ: : ੯)

* * *

ਮਾਨਸ ਕੋ ਜਨਮੁ ਲੀਨ ਸਿਮਰਨੁ ਨਹ ਨਿਮਖ ਕੀਨ ॥
ਦਾਰਾ ਸੁਖ ਭਇਓ ਦੀਨ ਪਗਹੁ ਪਰੀ ਬੇਰੀ ॥ (ਜੈਜਾਵੰਤੀ ਮ · ੯)

1. ਅੱਜ ਕਲ ਅਛੀ ਕਵਿਤਾ ਵੀ ਰਚੀ ਜਾਂਦੀ ਹੈ, ਜੋ ਮਨੁੱਖ ਜਾਤੀ, ਦੇਸ਼ ਭਗਤੀ ਅਤੇ ਨੇਕੀ ਦੇ ਇਰਦ ਗਿਰਦ ਘੁੱਮਦੀ ਹੈ, ਪਰ ਬਹੁਤੀ ਕਵਿਤਾ ਕਾਮ-ਵਾਸਨਾ ਦੀ ਪ੍ਰੇਰਣਾ ਦਿੰਦੀ ਹੈ। ਪਰ ਮਧ-ਯੁਗ ਦਾ ਸਾਹਿਤ ਪੂਰੇ ਦਾ ਪੂਰਾ ਮਨੁੱਖ ਨੂੰ ਨੇਕੀ ਦੀ ਤਾਲੀਮ ਦੇ ਕੇ ਉਸਨੂੰ ਰੱਬ ਬਣਾਉਂਦਾ ਹੈ।

# ਗੁਰੂ ਤੇਗ ਬਹਾਦਰ ਜੀ ਦੀ ਬਾਣੀ ਦਾ ਦਾਰਸ਼ਨਿਕ ਪੱਖ

ਪ੍ਰੋ : ਗੁਰਬਚਨ ਸਿੰਘ ਤਾਲਿਬ

ਨਾਵੇਂ ਮਹਲੇ ਦੀ ਬਾਣੀ ਜੋ ਗੁਰੂ ਗ੍ਰੰਥ ਸਾਹਿਬ ਵਿਚ ੧੫ ਰਾਗਾਂ ਅਤੇ ਅੰਤਿਮ ਸਲੋਕਾਂ ਵਿਚ ਅੰਕਿਤ ਹੈ, ਉਸ ਦਾ ਦਾਰਸ਼ਨਿਕ ਵਿਸ਼ਲੇਸ਼ਣ ਕਰਨ ਲਗਿਆਂ ਪਹਿਲਾਂ ਇਸ ਬਾਣੀ ਨੂੰ ਸਮੁਚੇ ਢੰਗ ਨਾਲ ਕਾਵਿਮਈ ਰਚਨਾ ਵਜੋਂ ਪਰਤੱਤ ਕਰਨਾ ਲੋੜੀਂਦਾ ਹੈ। ਗੁਰਬਾਣੀ ਇਲਹਾਮੀ ਰਚਨਾ ਹੈ, ਪਰ ਸਾਧਾਰਣ ਦ੍ਰਿਸ਼ਟੀਕੋਣ ਤੋਂ ਕਾਵਿ ਅਤੇ ਰਾਗ ਦਿਆਂ ਨਿਯਮਾਂ ਦੀ ਧਾਰਣੀ ਵੀ ਹੋਣ ਕਰਕੇ ਇਸ ਨੂੰ ਕਾਵਿ ਵਜੋਂ ਵੀ ਵਿਚਾਰਿਆ ਜਾ ਸਕਦਾ ਹੈ। ਅੰਤਿਮ ਸਲੋਕ ਜਿਨ੍ਹਾਂ ਦੇ ਪਾਠ ਨਾਲ ਸਮੁਚੇ ਗੁਰੂ ਗ੍ਰੰਥ ਸਾਹਿਬ ਦੇ ਪਾਠ ਦੀ ਸਮਾਪਤੀ ਹੁੰਦੀ ਹੈ, ਅਤਿਅੰਤ ਡੂੰਘੇ ਵੈਰਾਗ ਵਿਚ ਰੰਗੇ ਹੋਏ ਹਨ, ਅਤੇ ਇਹਨਾਂ ਨੂੰ ਜਦ ਪ੍ਰਭਾਵਸ਼ਾਲੀ ਧੁਨੀ ਨਾਲ ਪਾਠੀ ਸੱਜਣ ਉਚਾਰਦੇ ਹਨ ਤਾਂ ਗੁਰੂ ਸਾਹਿਬ ਦੀ ਸ਼ਹਾਦਤ ਦੀ ਸਿਮਰਤੀ ਉਪਜਾਉਂਦੇ ਹਨ, ਅਤੇ ਭਾਵਨਾ ਮੰਨ ਵਿਚ ਲਿਆਉਂਦੇ ਹਨ ਜਿਸ ਦੀ ਇਤਿਹਾਸਕ ਸਦਾਕਤ ਨੂੰ ਝੁਠਲਾਇਆ ਨਹੀਂ ਜਾ ਸਕਦਾ ਕਿ ਇਹ ਸਭੇ ਸਲੋਕ ਜਾਂ ਘਟੋ ਘੱਟ ਇਹਨਾਂ ਦਾ ਅੰਤਲਾ ਭਾਗ ਸਤਿਗੁਰਾਂ ਦੀ ਆਤਮਾਂ ਤੋਂ ਔਰੰਗਜ਼ੇਬ ਦੇ ਬੰਦੀ ਖਾਨੇ ਦੇ ਕਾਲ ਵਿਚ ਪ੍ਰਗਟ ਹੋਇਆ। ਜੋ ਸੰਘਰਸ਼ ਜਬਰ ਅਤੇ ਸੰਪਰਦਾਇਕ ਅਤਿਆਚਾਰ ਵਿਰੁੱਧ ਉਹ ਅਕਾਲ ਪੁਰਖ ਦੀ ਟੇਕ ਲੈ ਕੇ ਕਰ ਰਹੇ ਸਨ, ਇਹ ਸਲੋਕ ਉਸ ਆਤਮਿਕ ਸਥਿਤੀ ਦੇ ਲਖਾਇਕ ਹਨ। ਇਹਨਾਂ ਵਿਚ ਸੰਸਾਰ ਦੇ ਸੁਖ, ਵਾਸਨਾ ਅਤੇ ਲੁਭਾਇਮਾਨ ਪਦਾਰਥਾਂ ਤੋਂ ਉਪਰਾਮਤਾ ਹੈ, ਅਤੇ ਉਸ ਪਰਮਾਰਥ ਵਲ ਖਿਚ ਹੈ ਜਿਸ ਨਾਲ ਜੁੜਿਆਂ ਦੁਖ ਕੀ ਕਾਇਆ ਕਲਪ ਹੋ ਕੇ ਅਫੁਰ ਅਤੇ ਅਟੁਟ ਸ਼ਾਂਤੀ ਆਤਮਾਂ ਉਪਰ ਛਾਈ ਰਹਿੰਦੀ ਹੈ। ਇਸ ਕਾਰਨ ਇਹਨਾਂ ਸਲੋਕਾਂ ਵਿਚ ਹਰੀ-ਰਚਣਹਾਰ ਦੇ ਅਟੱਲ ਨਿਯਮਾਂ ਉਪਰ ਸਿਦਕ ਅਤੇ ਵਿਸ਼ਵਾਸ ਹੈ, ਅਤੇ ਦੁਖ, ਮੌਤ ਅਤੇ ਉਹ ਸਭੇ ਕਸ਼ਟ ਜੋ ਸਾਧਾਰਨ ਜੀਵਾਂ ਨੂੰ ਝੋਰੇ ਵਿਚ ਪਾਈ ਰਖਦੇ ਹਨ, ਇਹਨਾ ਆਦਰਸ਼ਵਾਦੀ ਭਾਵਾ ਦੇ ਸਾਹਮਣੇ ਅਲੋਪ ਹੋ ਜਾਂਦੇ ਹਨ। ਉਹ ਭਰੋਸਾ ਜਿਸ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ 'ਭਾਰੀ ਭੁਜਾਨ ਕੋ ਭਾਰੀ ਭਰੋਸੋ' ਕਰਕੇ ਚਿਤਰਿਆ ਹੈ, ਅਤੇ ਜਿਸ ਦੀ ਸਾਖੀ ਗੁਰਬਾਣੀ ਦੇ ਹਰ ਇਕ ਪੰਨੇ ਤੋਂ ਮਿਲਦੀ ਹੈ, ਇਹਨਾਂ ਸਲੋਕਾਂ ਵਿਚ ਵੀ ਅੰਕਿਤ ਹੈ। ਸੋ ਦਾਰਸ਼ਨਿਕ ਪੱਖ ਦੇ ਵਿਚਾਰ ਦਾ ਆਧਾਰ ਅਜਿਹੇ ਕਾਵਿ-ਗੁਣਾ ਦਾ ਵਿਚਾਰ ਹੋਵੇਗਾ ਜਿਨ੍ਹਾਂ ਵਲ ਉਪਰਲੀਆਂ ਸਤਰਾਂ ਵਿਚ ਸੰਕੇਤ ਕੀਤਾ ਗਿਆ ਹੈ। ਭਾਰਤੀ ਰਸ ਸਿਧਾਂਤ ਅਨੁਸਾਰ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਵਿਚ ਪ੍ਰਧਾਨ ਰਸ ਵੈਰਾਗ ਹੈ। ਮਹਾਂਕਵੀ ਸੰਤੋਖ ਸਿੰਘ ਜੀ ਨੇ ਵੀ ਗੁਰ ਪ੍ਰਤਾਪ ਸੂਰਜ ਗ੍ਰੰਥ ਵਿਚ ਗੁਰੂ ਤੇਗ ਬਹਾਦਰ ਜੀ ਦੇ ਬੰਦੀਖਾਨੇ ਵਿਚ ਸਲੋਕਾਂ ਦੀ ਰਚਨਾ ਦੇ ਪ੍ਰਸੰਗ ਵਿਚ ਇਸੇ ਰਸ ਵੱਲ ਪ੍ਰਬਲ ਢੰਗ ਨਾਲ ਸੰਕੇਤ ਕੀਤਾ ਹੈ। ਉਸ ਪਰਸੰਗ ਦਾ ਸੰਖੇਪ ਉਤਾਰਾ ਇਂਝ ਹੈ :

ਕਲਮਦਾਨ ਕੋ ਤਬਿ ਮੰਗਵਾਯੋ  
ਜਮਾਦਾਰ ਕੋ ਨਰ ਲੈ ਆਯੋ  
ਸਭਿ ਸੰਗਤਿ ਪ੍ਰਤਿ ਲਿਖਿ ਉਪਦੇਸੁ  
ਕਰੇ ਸਲੋਕ ਵਿਚਾਰ ਵਿਸੇਸੁ  
ਜੋ ਨਰ ਹੁਇ ਜਿਸ ਕੇ ਅਧਿਕਾਰੀ  
ਸੋ ਮਨਹਿ ਇਸ ਸੀਖ ਹਮਾਰੀ  
ਸੁਖ ਪ੍ਰਾਪਤਿ ਜੁਗ ਲੋਕ ਮਝਾਰੀ

ਲਿਖੇ ਸਲੋਕ ਸੁ ਕਰਤਿ ਉਚਾਰੀ—੧੩
ਸ੍ਰੀ ਮੁਖ ਬਾਕ
ਸਲੋਕ ਮਹਲਾ ੯
ਗੁਨ ਗੋਬਿਦ ਗਾਇਓ ਨਹੀ ਜਨਮੁ ਅਕਾਰਥ ਕੀਨ
ਕਹੁ ਨਾਨਕ ਹਰਿ ਭਜੁ ਮਨਾਜਿਹ ਬਿਧਿ ਜਲ ਕੋ ਮੀਨ
(ਗੁਰਪਰਤਾਪ ਸੂਰਜ ਗ੍ਰੰਥ ਰਾਸਿ 12 ਅੰਸੂ 62)

### ਵੈਰਾਗ ਦੀ ਬਹੁਪੱਖੀ ਵਿਆਖਿਆ

'ਵੈਰਾਗ' ਸਾਧਾਰਨ ਜਨ-ਭਾਸ਼ਾ ਵਿਚ ਸਦੀਆਂ ਤੋਂ ਪ੍ਰਵੇਸ਼ ਕੀਤਾ ਹੋਇਆ ਹੈ, ਅਤੇ ਇਸ ਦੇ ਨਿਰੁਕਤ ਅਨੁਸਾਰ ਅਰਥਾਂ ਤੋਂ ਸਾਧਾਰਨ ਲੋਕ ਭਾਵੇਂ ਵਾਕਿਫ ਤਾਂ ਨਾ ਹੋਣ, ਪਰ ਮਨ ਦੇ ਦ੍ਰਵਣ, ਕਰੁਨਾ ਅਤੇ ਦੁਖ ਦੇ ਪ੍ਰਗਟਾਵੇ ਦੇ ਅਰਥ ਇਸ ਨਾਲ ਸੰਬੰਧਿਤ ਹੋ ਗਏ ਹਨ। ਨਿਰੁਕਤ ਅਨੁਸਾਰ ਵੈਰਾਗ ਨਾਲ ਜੋ ਸੰਯੁਕਤ ਸੰਗਿਆ ਹੈ ਵੈ ਅਤੇ ਰਾਗ ਤੋਂ, ਇਸ ਦੀ ਬਣਤਰ ਹੋਈ ਹੋਈ ਹੈ। ਵੈ ਨਕਾਰਾਤਮਿਕ ਪੋਰਵ–ਯੋਜਕ ਹੈ, ਅਤੇ ਰਾਗ ਦਾ ਅਰਥ ਪ੍ਰੇਮ, ਮਨ ਦੀ ਖਿਚ, ਸੁਆਦ, ਆਨੰਦ, ਅਭੇਦਤਾ ਆਦਿ ਹਨ। ਵੈਰਾਗ ਇਸ ਵਿਧੀ ਅਨੁਸਾਰ ਖਿੱਚ, ਸੁਵਾਦ ਆਦਿ ਦੇ ਪ੍ਰਤਿ–ਕੂਲ ਪਰਤੀਤ ਹੋ ਕੇ ਸੰਸਾਰ ਦਿਆਂ ਪਦਾਰਥਾਂ ਤੋਂ ਉਪਰਾਮਤਾ ਅਤੇ ਕਿਸੇ ਉਚੇਰੇ ਆਦਰਸ਼, ਪਰਮਾਰਥ ਦੀ ਯਾਚਨਾ ਦਾ ਲਖਾਇਕ ਹੈ। ਇਸ ਵਿਚ ਤਿਆਗ, ਮਨ ਦਾ ਸੰਸਾਰਕ ਪਦਾਰਥਾਂ ਤੋਂ ਹਟਣਾ ਅਤੇ ਗਿਆਨ ਅਤੇ ਭਗਤੀ ਮਾਰਗ ਦਾ ਅਨੁਸਰਣ ਸੰਮਿਲਤ ਹਨ। ਵੈਰਾਗ ਦਾ ਇਹ ਅਰਥ ਦਾਰਸ਼ਨਿਕ ਹੈ, ਅਤੇ ਜਦ ਗੁਰੂ ਤੇਗ ਬਹਾਦਰ ਸਾਹਿਬ ਦੀ ਬਾਣੀ ਦੇ ਸੰਬੰਧ ਵਿਚ ਇਸ ਸੰਗਿਆ ਦਾ ਪ੍ਰਯੋਗ ਕੀਤਾ ਜਾਂਦਾ ਹੈ ਤਾਂ ਇਹੋ ਅਰਥ ਸਮਝਣਾ ਚਾਹੀਏ।

ਵੈਰਾਗ ਜੋ ਇਕ ਮਨੋਬਿਰਤੀ ਦਾ ਨਾਮ ਹੈ, ਇਸ ਉਪਰ ਆਧਾਰਿਤ ਵਿਸ਼ਾਲ ਦਰਸ਼ਨ ਹੈ, ਮਾਨਵੀ ਮਨ ਨੂੰ ਮਾਯਾਮੋਹ ਤੋਂ ਮੁਕਤ ਕਰਕੇ ਪਰਮਾਰਥ ਦੀ ਖੋਜ ਵੱਲ ਜਾਣ ਨਾਲ ਸੰਬੰਧਿਤ ਹੈ। ਮਾਯਾ ਭਾਰਤੀ ਦਰਸ਼ਨ ਵਿਚ ਪ੍ਰਕਿਰਤੀ ਜਾਂ ਉਸ ਸ਼ਕਤੀ ਦਾ ਨਾਮ ਹੈ ਜੋ ਪਰਿਵਰਤਨਸ਼ੀਲ ਹੈ, ਭਾਵੇਂ ਅਨਾਦੀ ਹੈ, ਪਰ ਉਸਦੇ ਵਿਚਿਤਰ ਰੂਪ ਕਾਲ ਅਧੀਨ ਹਨ। ਬ੍ਰਹਮ ਸਦੀਵੀ ਹੈ ਅਕਾਲ ਹੈ, ਉਸ ਬਾਰੇ ਗੁਰੂ ਨਾਨਕ ਦੇਵ ਜੀ ਨੇ ਜਪੁਜੀ ਦੇ ਮੁੱਢ ਵਿਚ ਫਰਮਾਇਆ ਹੈ :

ਆਦਿ ਸਚੁ, ਜੁਗਾਦਿ ਸਚੁ।
ਹੈ ਭੀ ਸਚੁ, ਨਾਨਕ ਹੋਸੀ ਭੀ ਸਚੁ।

ਇਹ ਲੱਛਣ ਮਾਯਾ ਦਾ ਨਹੀਂ। ਬ੍ਰਹਮ ਜਾਂ ੧ਓ ਮਾਯਾ ਦੇ ਨਿਕਟ ਹੋਵੇ ਜਾਂ ਆਪਣੇ ਕਰਤਾਰੀ ਰੂਪ ਵਿਚ ਆਵੇ, ਜਿਸ ਨੂੰ ਦਰਸ਼ਨ ਵਿਚ 'ਅਯਾ ਸ਼ਬਲ' ਹੋਣਾ ਆਖਿਆ ਗਿਆ ਹੈ, ਤਾਂ ਉਸ ਦੀ ਭਾਵੇਂ ਆਪਣੀ ਅਨਾਦਿਤਾ ਤਾਂ ਨਹੀਂ ਬਦਲਦੀ, ਪਰ ਉਸ ਦੀ ਰਚਨਾ ਜੋ ਸਰਵ ਸੰਸਾਰ ਹੈ, ਕਾਲ ਅਧੀਨ ਹੋ ਕੇ ਪਰਵਿਰਤ ਹੁੰਦੀ ਹੈ। ਇਸੇ ਸਥਿਤੀ ਨੂੰ ਭਗਤ ਨਾਮਦੇਵ ਜੀ ਨੇ ਇੰਞ ਪ੍ਰਗਟਾਇਆ ਹੈ :

ਏਕ ਅਨੇਕ ਬਿਆਪਕ ਪੂਰਕ ਜਤ ਦੇਖਉ ਤਤ ਸੋਈ
ਮਾਇਆ ਚਿਤ੍ਰ ਬਚਿਤ੍ਰ ਬਿਮੋਹਿਤ ਬਿਰਲਾ ਬੂਝੈ ਕੋਈ
(ਸ੍ਰੀ ਨਾਮਦੇਵ, ਆਸਾ–ਪੰਨਾ ੪੮੫)

ਮਾਯਾ ਦੇ ਵਿਜਿਤਰ ਰੂਪ ਮੋਹ ਅਰਥਾਤ ਭਰਮ ਦਾ ਜਾਲ ਤਣ ਕੇ ਮਾਨਵੀ ਮਨ ਨੂੰ ਉਸ ਵਿਚ ਫਾਹ ਲੈਂਦੇ ਹਨ। ਇਹਨਾਂ ਵਚਿਤਰ ਚਿਤਰਾਂ ਪਿਛੇ ਛੁਪੀ, ਪਰਛੰਨ ਹਕੀਕਤ ਨੂੰ ਤੱਕ ਲੈਣਾ

ਇਹੋ ਗਿਆਨ ਜਾਂ ਦਰਸ਼ਨ ਹੈ।

ਇਕੋ ਆਪਿ ਫਿਰੈ ਪਰਛੰਨਾ

(ਮਾਝ ਮ: ੩ ਪੰਨਾ ੧੧੧)

ਵੈਰਾਗ ਦੀ ਅਵਸਥਾ ਜਦ ਮਨ ਧਾਰਨ ਕਰ ਲਵੇ ਤਾਂ ਹਰੀ ਅਕਾਲ ਦਾ ਪਰਛੰਨ ਸਰੂਪ ਨਜ਼ਰ ਆ ਜਾਂਦਾ ਹੈ। ਗੁਰੂ ਵਾਕ ਅਨੁਸਾਰ

'ਇਹੁ ਜਗੁ ਸਚੇ ਕੀ ਹੈ ਕੋਠੜੀ ਸਚੇ ਕਾ ਵਿਚਿ ਵਾਸੁ'

(ਵਾਰ ਆਸਾ ਮ. ੨)

ਇਸ ਦ੍ਰਿਸ਼ ਨੂੰ ਗਿਆਨ ਨੇਤਰ ਨਾਲ ਤੱਕਣਾ-ਇਹੋ ਬ੍ਰਹਮ ਗਿਆਨ ਹੈ ਜਿਸ ਦਾ ਪਹਿਲਾ ਪਗ ਵੈਰਾਗ ਹੈ। ਇਸ ਕਰਕੇ ਵੈਰਾਗ ਨਿਰੋਲ ਭਾਵੁਕ ਅਵੱਸਥਾ ਹੈ, ਨਹੀਂ, ਇਹ ਬ੍ਰਹਮ ਗਿਆਨ ਦਾ ਪਹਿਲਾ ਪਗ ਹੈ। ਗੁਰੂ ਤੇਗ ਬਹਾਦਰ ਜੀ ਦੀ ਬਾਣੀ ਵਿਚ ਬ੍ਰਹਮ ਗਿਆਨ ਦੀ ਯਾਚਨਾ ਸੰਸਾਰ ਦੇ ਸੁਖਾਂ ਅਤੇ ਰਸਾਂ ਤੋਂ ਉਪਰ ਉਠਣਾ ਜਿਨ੍ਹਾਂ ਵਿਚ ਨਿੰਦਾ ਵੀ ਸ਼ਾਮਿਲ ਹੈ—ਇਹ ਰੁਚੀ ਪ੍ਰਬਲ ਹੋਣ ਕਰਕੇ ਉਸ ਵਿਚ ਵੈਰਾਗ ਦੀ ਪ੍ਰਬਲਤਾ ਹੋਣੀ ਸੁਭਾਵਕ ਹੈ। ਮਨ ਉਪਰ ਜੋ ਦ੍ਰਵਾ-ਉਂਣ ਵਾਲਾ ਪ੍ਰਭਾਵ ਇਸ ਬਾਣੀ ਨਾਲ ਪੈਦਾ ਹੈ ਉਹ ਇਸੇ ਵੈਰਾਗਮਈ ਭਾਵਨਾ ਕਰਕੇ ਹੈ, ਜਿਸ ਦਾ ਸਦਕਾ ਜਦ ਨਾਂਵੇ ਮਹਲੇ ਦੇ ਸਲੋਕਾਂ ਦਾ ਪਾਠ ਹੁੰਦਾ ਹੈ ਤਾਂ ਕੋਈ ਨੇਤਰ ਸਜਲ ਹੋਏ ਬਿਨਾਂ ਨਹੀਂ ਰਹਿ ਸਕਦਾ।

ਵੈਰਾਗ ਹੋਣ ਦੀ ਪ੍ਰੇਰਨਾ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਵਿਚ ਥਾਏਂ ਪਰਥਾਏ। ਸਲੋਕ ਵਿਚ ਜਦ ਫਰਮਾਇਆ ਹੈ :

'ਬਿਖਿਅਨ ਸਿਉ ਕਾਹੇ ਰਚਿਓ ਨਿਮਖ ਨ ਹੋਹਿ ਉਦਾਸ' ੧੨੧

ਇਹ ਉਦਾਸੀਨਤਾ ਵੈਰਾਗ ਹੈ, ਦ੍ਰਿਸ਼ਟਮਾਨ ਸੰਸਾਰਕ ਵਸਤਾਂ ਦੀ ਲਾਲਸਾ ਦਾ ਤਿਆਗ ਹੈ। ਜਾਂ : ਸਭ ਕਿਛੁ ਜੀਵਤ ਕੋ ਬਿਵਹਾਰ।

ਮਾਤ ਪਿਤਾ ਭਾਈ ਸੁਤ ਬੰਧਪ ਅਰੁ ਫੁਨਿ ਗ੍ਰਿਹ ਕੀ ਨਾਰਿ। (ਰਹਾਉ)
ਤਨ ਤੇ ਪ੍ਰਾਨ ਹੋਤ ਜਬ ਨਿਆਰੇ ਟੇਰਤ ਪ੍ਰੇਤਿ ਪੁਕਾਰਿ।
ਆਧ ਘਰੀ ਕੋਊ ਨਹਿ ਰਾਖੈ ਘਰ ਤੇ ਦੇਤ ਨਿਕਾਰਿ।

(ਦੇਵਗੰਧਾਰੀ-ਪੰਨਾ ੫੩੬)

ਜਾਂ ਇਹ ਜਗਿ ਮੀਤੁ ਨ ਦੇਖਿਓ ਕੋਈ।
ਸਗਲ ਜਗਤੁ ਆਪਨੈ ਸੁਖ ਲਾਗਿਓ ਦੁਖ ਮੈ ਸੰਗਿ ਨ ਹੋਈ।
ਦਾਰਾ ਮੀਤ ਪੂਤ ਸਨਬੰਧੀ ਸਗਰੇ ਧਨ ਸਿਉ ਲਾਗੇ।
ਜਬ ਹੀ ਨਿਰਧਨ ਦੇਖਿਓ ਨਰ ਕਉ ਸਗੁ ਛਾਡਿ ਸਭ ਭਾਗੇ।

(ਸੋਰਠਿ-ਪੰਨਾ ੬੩੩)

ਵੈਰਾਗ ਦੇ ਪਰਸੰਗ ਵਿਚ ਇਕ ਵਿਸ਼ੇਸ਼ ਲੱਛਣ ਗੁਰੂ ਤੇਗ ਬਹਾਦਰ ਸਾਹਿਬ ਦੀ ਬਾਣੀ ਦਾ, ਇਸ ਬਾਣੀ ਵਿਚ ਉਸ ਪਰਤੀਕਾਵਲੀ ਦੀ ਬਹੁਲਤਾ ਹੈ ਜਿਸ ਦੁਆਰਾ ਦ੍ਰਿਸ਼ਟਮਾਨ ਸੰਸਾਰ ਦੀਆਂ ਵਸਤਾਂ ਅਸਤਿ ਅਤੇ ਨਾਸ਼ਮਾਨ ਦਿੱਸ ਆਉਂਦੀਆਂ ਹਨ, ਅਤੇ ਮਨ ਉਹਨਾਂ ਵਲੋਂ ਅਰੁਚੀ ਧਾਰ ਲੈਂਦਾ ਹੈ। ਇਹ ਪਰਤੀਕਾਵਲੀ ਸੁਪਨਾ, ਬੁਦਬੁਦਾ, ਛਾਇਆ, ਮ੍ਰਿਗਤ੍ਰਿਸ਼ਨਾ ਧੂਆ ਆਦਿ ਨਾਲ ਸੰਬੰਧਿਤ ਹੈ ਜੋ ਸਭੇ ਭੁਲਾਵੇਂ ਹਨ, ਸ੍ਵਯੰ ਕਿਸੇ ਮਤਿ ਦੇ ਧਾਰਨੀ ਨਹੀਂ ਅਤੇ ਚੇਤਨਾ ਦੇ ਅਭਾਵ ਤੋਂ ਉਤਪੰਨ ਹੁੰਦੇ। ਭਾਵੇਂ ਅਜਿਹੀ ਪਰਤੀਕਾਵਲੀ ਸਮੁਚੀ ਗੁਰਬਾਣੀ ਵਿਚ ਮਿਲਦੀ ਹੈ, ਪਰ ਗਹੁ ਨਾਲ ਤਕਿਆਂ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਵਿਚ ਇਸ ਦਾ ਵਧੇਰੇ ਵਿਸ਼ੇਸ਼ ਸਥਾਨ ਪਾਠਕ ਨੂੰ ਦਿੱਸ ਆਵੇਗਾ। ਉਦਾਹਰਣ ਵਜੋਂ ਇਹ ਤੁਕਾਂ ਲਓ :

ਮ੍ਰਿਗਤ੍ਰਿਸਨਾ ਜਿਉਂ ਜਗ ਰਚਨਾ ਯਹ ਦੇਖਹੁ ਰਿਦੈ ਬਿਚਾਰਿ ।
ਕਹੁ ਨਾਨਕ ਭਜ ਰਾਮ ਨਾਮ ਨਿਤ ਜਾ ਤੇ ਹੋਤ ਉਧਾਰ ।
(ਦੇਵਗੰਧਾਰੀ – ਪੰਨਾ ੪੩੬)

ਕਾਮੁ ਕ੍ਰੋਧ ਮੋਹ ਬਸਿ ਪ੍ਰਾਨੀ ਹਰਿ ਮੂਰਤਿ ਬਿਸਰਾਈ ।
ਝੂਠਾ ਤਨੁ ਸਾਚਾ ਕਰੁ ਮਨਿਓ ਜਿਉ ਸੁਪਨਾ ਰੈਨਾਈ ।
ਜੋ ਦੀਸੈ ਸੋ ਸਗਲ ਬਿਨਾਸੈ ਜਿਉ ਬਾਦਰ ਕੀ ਛਾਈ ।
ਜਨ ਨਾਨਕ ਜਗੁ ਜਾਨਿਓ ਮਿਥਿਆ ਰਹਿਓ ਰਾਮ ਸਰਨਾਈ ।
(ਗਉੜੀ ਪੰਨਾ ੨੧੯)

ਰੇ ਨਰ ਇਹ ਸਾਚੀ ਜੀਅ ਧਾਰਿ ।
ਸਗਲ ਜਗਤੁ ਹੈ ਜੈਸੇ ਸੁਪਨਾ ਬਿਨਸਤ ਲਗਤ ਨ ਬਾਰ ।
ਬਾਰੂ ਭੀਤ ਬਨਾਈ ਰਚਿ ਪਚਿ ਰਹਤ ਨਹੀਂ ਦਿਨ ਚਾਰਿ ।
ਤੈਸੇ ਹੀ ਇਹ ਸੁਖ ਮਾਇਆ ਕੇ ਉਰਝਿਓ ਕਹਾ ਗਵਾਰ ।
(ਸੋਰਠਿ ਪੰਨਾ ੬੩੩)

ਇਹੁ ਜਗੁ ਧੂਏ ਕਾ ਪਹਾਰ । ਤੈ ਸਾਚਾ ਮਾਨਿਆ ਕਿਹਬਿਚਾਰ ।
.. .........
ਸਮ ਸੁਪਨੇ ਕੈ ਇਹੁ ਜਗੁ ਜਾਨੁ ।
ਬਿਨਸੈ ਛਿਨ ਮੈਂ ਸਾਚੀ ਮਾਨੁ । (ਸੰਬਤੁ ਹਿੰਡੋਲ ਪੰਨਾ ੧੧੮੭)
ਦੀਨ ਦਇਆਲ ਸਦਾ ਦੁਖ ਭੰਜਨ ਤਾਸਿਉ ਰੁਚ ਨ ਬਢਾਈ ।
ਨਾਨਕ ਕਹਤ ਜਗਤ ਸਭ ਮਿਥਿਆ ਜਿਉ ਸੁਪਨਾ ਰੈਨਾਈ ।
(ਸਾਰੰਗ ਪੰਨਾ ੧੨੩੧)

ਰਾਮ ਭਜੁ ਰਾਮ ਭਜੁ ਜਨਮੁ ਸਿਰਾਤੁ ਹੈ ।
ਕਹਉ ਕਹਾ ਬਾਰ ਬਾਰ ਸਮਝਤ ਨਹ ਕਿਉ ਗਵਾਰ ।
ਬਿਨਸਤ ਨਹ ਲਾਗੈ ਬਾਰ ਓਰੇ ਸਮ ਗਾਤੁ ਹੈ । (ਜੈਜਾਵੰਤੀ ਪੰਨਾ ੧੩੫੨)
ਜਿਉ ਸੁਪਨਾ ਅਰੁ ਪੇਖਨਾ ਐਸੇ ਜਗ ਕਉ ਜਾਨਿ ।
ਇਨ ਮੈਂ ਕਛੁ ਸਾਚੋ ਨਹੀਂ ਨਾਨਕ ਬਿਨ ਭਗਵਾਨ । (ਸਲੋਕ ੨੩)
ਜੈਸੇ ਜਲ ਤੇ ਬੁਦਬੁਦਾ ਉਪਜੈ ਬਿਨਸੈ ਨੀਤ ।
ਜਗ ਰਚਨਾ ਤੈਸੇ ਰਚੀ ਕਹੁ ਨਾਨਕ ਸੁਨ ਮੀਤ ।
(ਸਲੋਕ ੨੫)

ਇਹ ਬਾਰ ਬਾਰ ਆਉਂਦੀ ਪ੍ਰਤੀਕਾਵਲੀ ਗੁਰੂ ਜੀ ਦੀ ਬਾਣੀ ਵਿਚ ਵਿਆਪਕ, ਪ੍ਰਬਲ ਵੈਰਾਗਮਈ ਰੁਚੀ ਵਲ ਸੰਕੇਤ ਕਰਦੀ ਹੈ । ਵੈਰਾਗ ਵਿਚ ਜਿਥੇ ਸੰਸਾਰਕ ਪਦਾਰਥਾਂ ਅਤੇ ਲੋਕ ਗ੍ਰਹਿਣ ਆਦਿ ਦਾ ਤਿਆਗ ਆਵੱਸ਼ਕ ਹੈ, ਉਥੇ ਉਸਤੁਤਿ ਨਿੰਦਾ, ਹਉਮੈਂ ਅਤੇ ਉਹਨਾਂ ਝੂਠੀਆ ਕਦਰਾਂ ਕੀਮਤਾਂ ਦਾ ਵੀ ਤਿਆਗ ਹੈ ਜੋ ਭੌਤਿਕ ਪਦਾਰਥਾਂ ਦੀ ਖਿੱਚ ਅਤੇ ਹਉਮੈਂ ਉਪਰ ਆਧਾਰਿਤ ਹਨ । ਇਹ ਮਾਨਸਿਕ ਅਵੱਸਥਾ ਗੁਰਬਾਣੀ ਵਿਚ ਥਾਏ ਪਰਥਾਏ ਅੰਕਿਤ ਹੈ ਅਤੇ ਗਿਆਨ ਦੀ ਉਪਰਲੀ ਪਉੜੀ, ਸਾਧੇ ਹੋਏ ਮਨ ਦੀ ਲਖਾਇਕ ਹੈ । ਗੁਰੂ ਤੇਗ ਬਹਾਦਰ ਜੀ ਦੀ ਬਾਣੀ ਵਿਚ ਇਸ ਅਵਸਥਾ ਦਾ ਵਰਨਣ ਵੀ ਕਈ ਥਾਂਏ ਆਇਆ ਹੈ । ਜਿਸ ਮਨ ਵਿਚ ਵੈਰਾਗ ਦੀ ਰੁਚੀ ਪਰਪੱਕ ਨਾ ਹੋਈ ਹੋਵੇ, ਉਸ ਵਿਚ ਇਹ ਰੁਚੀ ਉਪਜ ਨਹੀਂ ਸਕਦੀ । ਗੁਰੂ ਸਾਹਿਬ ਸਲੋਕਾਂ ਵਿਚ ਸੂਤਰਿਕ ਸ਼ੈਲੀ ਵਿਚ ਇਸ ਦਾ ਚਿਤਰਨ ਕਰਦੇ ਹਨ :

ਸੁਖੁ ਦੁਖੁ ਜਿਹ ਪਰਸੈ ਨਹੀ ਲੋਭ ਮੋਹ ਅਭਿਮਾਨੁ ।
ਕਹੁ ਨਾਨਕ ਸੁਨ ਰੇ ਮਨਾ ਸੋ ਮੂਰਤ ਭਗਵਾਨ. (ਸ਼ਲੋਕ ੧੬)
ਉਸਤਤਿ ਨਿੰਦਿਆ ਨਾਹਿ ਜਿਹ ਕੰਚਨ ਲੋਹ ਸਮਾਨਿ ।
ਕਹੁ ਨਾਨਕ ਸੁਨਿ ਰੇ ਮਨਾ ਮੁਕਤਿ ਤਾਹਿ ਤੈ ਜਾਨਿ । (੧੪)
ਹਰਖ ਸੋਗ ਜਾ ਕੇ ਨਹੀ ਬੈਰੀ ਮੀਤ ਸਮਾਨ ।
ਕਹੁ ਨਾਨਕ ਸੁਨਿ ਜੇ ਮਨਾ ਮੁਕਤਿ ਤਾਹਿ ਤੇ ਜਾਨ । (੧੫)

ਸੋਰਠਿ ਰਾਗੁ ਵਿਚ ਇਕ ਸ਼ਬਦ ਹੈ ਜਿਸਦਾ ਸਮੁਚਾ ਵਿਸ਼ੈ ਹੀ ਇਸੇ ਤਿਆਗਧਾਰਨੀ ਅਵਸਥਾ ਦਾ ਚਿਤਰਨ ਹੈ । ਇਸ ਸ਼ਬਦ ਵਿਚ ਸ਼ੈਲੀ ਅਤਿਅੰਤ ਉਤਮ ਹੈ, ਅਤੇ ਸਮੁਚਾ ਸ਼ਬਦ ਹੀ ਇਕ ਬੱਝੇ ਪਰਬੰਧ ਵਿਚ ਸਤਿਗੁਰੂ ਦੀ ਦ੍ਰਿਸ਼ਟੀ ਦਾ ਪ੍ਰਗਟਾਓ ਹੈ, ਜਿਸ ਵਿਚ ਇਕੋ ਵਿਚਾਰ ਆਦਿ ਤੋਂ ਅੰਤ ਤੀਕ ਪਰੁਚਾ ਹੈ । ਅੰਨ ਸੰਸਾਰ ਸਾਹਿਤ ਵਿਚ ਮਹਾਨ ਕਿਰਤਾਂ ਉਹ ਮੰਨੀਆਂ ਗਈਆ ਹਨ ਜਿਨ੍ਹਾਂ ਵਿਚ ਅਜਿਹੀ ਇਕਸਵਰਤਾ ਅਤੇ ਸੁੰਦਰ ਪ੍ਰਬੰਧ ਹੋਵੇ । ਉਹ ਸ਼ਬਦ ਜੋ ਪਾਠਕਾਂ ਨੇ ਅਨੇਕਾਂ ਬਾਰ ਪੜ੍ਹਿਆ ਅਤੇ ਸੁਣਿਆ ਹੋਵੇਗਾ, ਇੰਝ ਹੈ :

ਜੋ ਨਰੁ ਦੁਖ ਮੈ ਦੁਖ ਨਹੀ ਮਾਨੈ ।
ਸੁਖ ਸਨੇਹੁ ਅਰੁ ਭੈ ਨਹੀ ਜਾ ਕੈ ਕੰਚਨ ਮਾਟੀ ਮਾਨੈ ।
ਨਹ ਨਿੰਦਿਆ ਨਹ ਉਸਤਤਿ ਜਾਂ ਕੈ ਲੋਭੁ ਮੋਹੁ ਅਭਿਮਾਨਾ ।
ਹਰਖ ਸੋਗ ਤੇ ਰਹੈ ਨਿਆਰਉ ਨਹਿ ਮਾਨ ਅਪਮਾਨਾ ।
ਆਸਾ ਮਨਸਾ ਸਗਲ ਤਿਆਗੈ ਜਗ ਤੇ ਰਹੈ ਨਿਰਾਸਾ ।
ਕਾਮੁ ਕ੍ਰੋਧੁ ਜਿਹ ਪਰਸੈ ਨਾਹਨਿ ਤਿਹ ਘਟਿਬ੍ਰਹਮੁ ਨਿਵਾਸਾ ।
ਗੁਰ ਕਿਰਪਾ ਜਿਹ ਨਰ ਕਉ ਕੀਨੀ ਤਿਹ ਇਹ ਜੁਗਤਿ ਪਛਾਨੀ ।
ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗਿ ਪਾਨੀ ।
(ਸੋਰਠਿ-ਪੰਨਾ ੬੩੩-੩੪)

ਬ੍ਰਹਮ ਗਿਆਨੀ ਸਦਾ ਨਿਰਲੇਪ । ਜੈਸੇ ਜਲ ਮਹਿ ਕਮਲ ਅਲੇਪ ।
ਬ੍ਰਹਮ ਗਿਆਨੀ ਸਦਾ ਨਿਰਦੋਖ । ਜੈਸੇ ਸੂਰੁ ਸਰਬ ਕਉ ਸੋਖ ।
ਬ੍ਰਹਮ ਗਿਆਨੀ ਕੈ ਦ੍ਰਿਸਟਿ ਸਮਾਨਿ । ਜੈਸੇ ਰਾਜ ਰੰਕ ਕਉ ਲਾਗੈ ਤੁਲਿ ਪਵਾਨ ।
ਬ੍ਰਹਮ ਗਿਆਨੀ ਕੈ ਧੀਰਜ ਏਕ । ਜਿਉ ਬਸੁਧਾ ਕੋਊ ਖੋਦੈ ਕੋਊ ਚੰਦਨ ਲੇਪ ।
ਬ੍ਰਹਮ ਗਿਆਨੀ ਕਾ ਇਹੈ ਗੁਨਾਉ । ਨਾਨਕ ਜਿਉ ਪਾਵਕ ਕਾ ਸਹਜ ਸੁਭਾਉ ।
(ਸੁਖਮਨੀ ੮.੧)

ਪ੍ਰਭ ਕੀ ਆਗਿਆ ਆਤਮ ਹਿਤਾਵੈ । ਜੀਵਨ ਮੁਕਤ ਸੋਊ ਕਹਾਵੈ ।
ਤੈਸਾ ਹਰਖੁ ਤੈਸਾ ਉਸੁ ਸੋਗੁ । ਸਦਾ ਅਨੰਦੁ ਤਹ ਨਹੀ ਬਿਓਗੁ ।
ਤੈਸਾ ਸੁਵਰਨੁ ਤੈਸੀ ਉਸੁ ਮਾਟੀ । ਤੈਸਾ ਅੰਮ੍ਰਿਤੁ ਤੈਸੀ ਬਿਖੁ ਖਾਟੀ ।
ਤੈਸਾ ਮਾਨੁ ਤੈਸਾ ਅਭਿਮਾਨੁ । ਤੈਸਾ ਰੰਕੁ ਤੈਸਾ ਰਾਜਾਨੁ ।
ਜੋ ਵਰਤਾਏ ਸਾਈ ਜੁਗਤਿ ।
ਨਾਨਕ ਓਹੁ ਪੁਰਖੁ ਕਹੀਐ ਜੀਵਨ ਮੁਕਤਿ ।

(ਸੁਖਮਨੀ ੯.੭)

ਅਜਿਹੀ ਅਵੱਸਥਾ ਦਾ ਗੀਤਾ ਵਿਚ ਵੀ ਥਾਏਂ ਪਰਥਾਏਂ ਵਰਨਣ ਹੈ । ਭਾਰਤ ਦੀ ਉਚ ਆਤਮਾ ਤੋਂ ਉਪਜੇ ਹੋਏ ਗਿਆਨ ਅਤੇ ਆਦਰਸ਼ ਵਿਚਕਾਰ ਹਜ਼ਾਰਾਂ ਵਰ੍ਹਿਆਂ ਦੀ ਵਿਥ ਤੇ ਵੀ

ਸਮਾਨਤਾ ਹੈ। ਗੀਤਾ ਦੇ ਕੁਛ ਸਲੋਕ ਇਸ ਪਰਸੰਗ ਦੇ ਇਹ ਹਨ :

ਮਾਤ੍ਰਾਸਪਰਸ਼ਾਸਤੂ ਕੌਂਤੇਯ ਸੀਤੋਸ਼ਣ ਸੁਖਦੁਖਾਹ
ਆਗਮਾਪਾਯਿਨੋਨਿਤਯਾਹ ਤਾਂਸਤਿਤਿਕਸ਼ਵ ਭਾਰਤ (੨-੧੪)

ਹੇ ਕੁੰਤੀ ਪੁਤਰ : ਇੰਦਰੀਆਂ ਦੇ ਵਸਤਾਂ ਨਾਲ ਸਪਰਸ਼ ਦੁਵਾਰਾ ਗਰਮੀ ਅਤੇ ਠੰਢਕ, ਦੁਖ ਅਤੇ ਸੁਖ ਦੇ ਭਾਵ ਉਪਜਦੇ ਹਨ। ਪਰੰਤੂ ਇਹ ਆਉਂਦੇ ਜਾਂਦੇ ਰਹਿੰਦੇ ਹਨ ਅਤੇ ਅਨਿਤ ਹਨ। ਸੋ ਇਹਨਾਂ ਨੂੰ ਧੀਰਜ ਨਾਲ ਸਹਿਨ ਕਰ।

ਯੰਹੀ ਨ ਵਯਥਯੰਤੇ ਯੇਤੇ ਪੁਰਸ਼ੰ ਪੁਰਸ਼ਰਸਭ
ਤਮਦੁਖਸੁਖੰ ਧੀਰੰ ਸੋਮ੍ਰਿਤਤਵਾਯ ਕਲਪਤੇ (੨-੧੫)

ਹੇ ਪੁਰਸ਼ਾਂ ਵਿਚੋਂ ਉਤਮ ਅਰਜਨ ! ਉਹੋ ਮਨੁੱਖ ਮ੍ਰਿਤਯੂ ਰਹਿਤ ਹੋਣ ਦੇ ਜੋਗ ਹੈ ਜਿਸ ਨੂੰ ਇਹ ਦੁਖ ਸੁਖ ਨਹੀਂ ਪੋਹੰਦੇ ਅਤੇ ਜੋ ਇਹਨਾਂ ਵਿਚਕਾਰ ਧੀਰਜ ਨਾਲ ਖਲੋਂਤੜ ਹੈ।

ਸੁਖ ਦੁਖੇ ਸਮੇਂ ਕ੍ਰਿਤਵਾ ਲਾਭਾਲਾਭਊ ਜਯਾਜਯਊ
ਤਤੋ ਯੁਧਾਯ ਯੁਜਸਵ ਨਵੰ ਪਾਪਮਵਾਪ ਸਯੀ (੨-੩੮)

ਹੇ ਅਰਜਨ : ਤੂੰ ਯੁੱਧ ਵਿਚ ਇਸ ਮਾਨਸਿਕ ਅਵਸਥਾ ਨਾਲ ਜਾ ਕਿ ਦੁਖ ਸੁਖ, ਲਾਭ ਹਾਣ, ਜਿਤ ਅਤੇ ਹਾਰ ਤੇਰੇ ਲਈ ਸਮਾਨ ਹੋਣ। ਇੰਝ ਕੋਈ ਪਾਪ ਤੈਨੂੰ ਨਹੀ ਚੰਬੜੇਗਾ।

ਦੁਖੇਸ਼ਵ ਅਨੁਦਵਿਗ੍ਰਮਨਾਹ ਸੁਖੇਸ਼ੂ ਵਿਗਸਪ੍ਰਿਹਾ
ਵੀਤਰਗੋ ਭਯ ਕ੍ਰੋਧਹ ਸਥਿਤ ਧੀਰਮੁਨਿਰੁਚਯਤੇ (੨-੪੬)

ਜਿਸ ਦਾ ਮਨ ਸੰਕਟ ਵਿਚ ਡੋਲਦਾ ਨਹੀਂ, ਜੋ ਸੁਖ ਦੀ, ਲਾਲਸਾ ਨਹੀਂ ਕਰਦਾ ਅਤੇ ਜਿਸ ਦਾ ਮਨ ਅਭਿੱਜ ਹੈ ਅਤੇ ਭੈ ਅਤੇ ਕ੍ਰੋਧ ਤੋਂ ਬਿਨਾ ਹੈ, ਉਹ ਮਨੁੱਖ ਸਿਥਤ ਬੁਧੀ ਵਾਲਾ ਹੈ।

ਇਸ ਤੋਂ ਉਪਰੰਤ ਗੀਤਾ ਦੇ ਪੰਜਵੇਂ ਅਧਿਯਾਇ ਵਿਚ ਆਠਰ੍ਹਵੇਂ ਤੇ ਤੇਈਵੇ ਸਲੋਕਾਂ ਵਿਚ ਇਸੇ ਦ੍ਰਿਸ਼ਟੀ ਦਾ ਚਿਤਰਨ ਹੈ ਜਿਸ ਦਾ ਵਿਸਥਾਰ ਤੱਕਣਾ ਚਾਹੀਏ। ਆਠਰ੍ਹਵੇਂ ਸਲੋਕ ਦਾ ਪਾਠ ਇੰਝ ਹੈ :—

ਵਿਦਿਆ ਵਿਨਯਸੰਪੰਨੇ ਬ੍ਰਾਹਮਣੇ ਗਵੀ ਹਸਤਿਨੀ
ਸੁਨੀਚੈਵ ਸਵਾਪਕੇ ਚ ਪੰਡਿਤਾਹ ਸਮਦਰਸ਼ਿਨਾਹ (੫-੧੮)

ਗਿਆਨੀ ਪੁਰਸ਼ ਸਮਦਰਸ਼ੀ ਹੁੰਦੇ ਹਨ, ਭਾਵੇਂ ਉਹਨਾਂ ਦੀ ਡਿਠ ਵਿਚ ਵਿਦਵਾਨ ਅਤੇ ਵਿਨੈਸ਼ੀਲ ਬ੍ਰਾਹਮਣ ਆਵੇ, ਭਾਵੇਂ ਗਊ ਜਾਂ ਹਥਣੀ, ਭਾਵੇਂ ਕੁੱਤਾ ਜਾ ਨੀਚ ਜਾਤੀ ਵਾਲਾ ਹੋਵੇ।

ਵੈਰਾਗ ਦੇ ਵਿਸ਼ੇ ਵਿਚ ਹੀ ਦ੍ਰਿਸ਼ਤਮਾਨ ਸੰਸਾਰ ਤੋਂ ਜੀਵ ਦਾ ਚਲੇ ਜਾਣਾ ਆਉਂਦਾ ਹੈ। ਇਸ ਚਲਾਣੇ ਦੇ ਆਵਸ਼ੱਕ ਹੋਣ ਕਰਕੇ ਜੀਵਨ ਦਿਆਂ ਰਸਾਂ ਸੁਖਾਂ ਵਿਚ ਮਨ ਲਾਉਣਾ ਵਿਵਰਜਿਤ ਸਮਝਣਾ ਚਾਹੀਦੇ। ਕਾਲਵੱਸ ਹੋਣਾ, ਮੌਤ ਦਾ ਰੂਪ—ਇਹ ਚਿਤਰਨ ਗੁਰੂ ਤੇਗ ਬਹਾਦੁਰ ਸਾਹਿਬ ਦੀ ਬਾਣੀ ਵਿਚ ਬਾਰ ਬਾਰ ਆਉਂਦਾ ਹੈ। ਸ਼ੇਖ ਫਰੀਦ ਦੀ ਰਚਨਾ ਵਿਚ ਵੀ ਪ੍ਰਬਲ ਰੁਚੀ ਵੈਰਾਗ ਦੀ ਹੈ ਅਤੇ ਆਵੱਸ਼ਕ ਢੰਗ ਨਾਲ ਮੌਤ ਦਾ ਚਿਤਰਨ, ਜਿਸ ਨੇ ਜੀਵ ਦੇ ਰੰਗ ਅਤੇ ਹਾਸੇ ਖਤਮ ਕਰ ਦੇਣੇ ਹਨ, ਬਾਰ ਬਾਰ ਆਉਂਦਾ ਹੈ। ਫਰੀਦ ਜੀ ਦੇ ਚਿਤਰਨ ਦੇ ਇਕ ਦੋ ਉਦਾਹਰਣ ਇਹ ਹਨ :

ਜਿੰਦੁ ਵਹੁਟੀ ਮਰਣੁ ਵਰੁ ਲੈ ਜਾਸੀ ਪਰਣਾਇ।
ਆਪਣ ਹਥੀ ਜੋਲਿ ਕੈ ਕੈ ਗਲਿ ਲਗੈ ਧਾਇ।
(ਸਲੋਕ ੧ ਵਿਚੋਂ)

ਫਰੀਦਾ ਕੋਠੇ ਮੰਡਪ ਮਾੜੀਆਂ ਏਤੁ ਨਾ ਲਾਏ ਚਿਤੁ।
ਮਿਟੀ ਪਈ ਅਤੋਲਵੀ ਕੋਇ ਨਾ ਹੋਸੀ ਮਿਤੁ।
(ਸਲੋਕ ੪੭)

ਫਰੀਦਾ ਭੰਨੀ ਘੜੀ ਸੁਵੰਨਵੀ ਟੂਟੀ ਨਾਗਰ ਲਜੁ ।
ਅਜਰਾਈਲੁ ਫਰੇਸਤਾ ਕੈ ਘਰਿ ਨਾਠੀ ਅਜੁ ।

(ਸਲੋਕ ੬੮)

ਫਰੀਦਾ ਕਿਥੇ ਤੈਡੇ ਮਾਪਿਆਂ ਜਿਨੀ ਤੂ ਜਣਿਓਹਿ
ਤੈ ਪਾਸਹੁ ਓਇ ਲਦਿ ਗਏ ਤੂ ਅਜੈ ਨ ਪਤੀਣਿਓਹਿ

(ਸਲੋਕ ੭੩)

ਸੰਸਾਰ ਆਧਾਰ ਵਿਚ ਮਨੁੱਖੀ ਜੀਵਨ ਦੀ ਅਲਪ ਅਵਧੀ, ਅਤੇ ਇਸ ਦੇ ਰੰਗ ਤਮਾਸ਼ਿਆਂ ਦੀ ਨਾਸ਼ਮਾਨਤਾ ਜੋ ਮਨੱਖ ਦੀ ਕਲਪਨਾ ਨੂੰ ਇਕ ਦਮ ਝੰਜੋੜ ਦਿੰਦੀ ਹੈ, ਇਹ ਮੌਤ ਦਾ ਚਿਤਰਨ ਜਿਸ ਵਿਚ ਪ੍ਰਾਣੀ ਦੀ ਪਰਮਾਰਥ ਅਤੇ ਪ੍ਰਭੂ ਭਗਤੀ ਤੋਂ ਅਣਗਹਿਲੀ ਅੰਕਿਤ ਕੀਤੀ ਗਈ ਹੈ, ਗੁਰੂ ਨਾਨਕ ਦੇਵ ਜੀ ਦੀਆਂ ਅਲਾਹਣੀਆਂ ਵਿਚ ਅਤਿਅੰਤ ਰੁਦਨਮਈ ਢੰਗ ਨਾਲ ਕੀਤਾ ਗਿਆ ਹੈ । ਇਨਸਾਨ ਦਾ ਸੰਸਾਰ ਤੋਂ ਸਦਾ ਦਾ ਵਿਛੋੜਾ ਗੁਰੂ ਜੀ ਦੇ ਕੋਮਲ ਹਿਰਦੇ ਨੂੰ ਦੁਖ ਦਾ ਅਨੁਭਵ ਕਰਾਉਂਦਾ ਹੈ । ਇਹ ਭਾਵਨਾ ਮਾਨਵੀ ਹੈ, ਅਤੇ ਇਸ ਤੋਂ ਇਹੋ ਪਰਤੱਖ ਹੈ ਕਿ ਗੁਰੂ ਨਾਨਕ ਦੇਵ ਜੀ ਦਾ ਹਿਰਦਾ ਵਿਰੱਕਤਾਂ ਵਾਂਗ ਕਠੋਰ ਨਹੀਂ ਸੀ, ਬਲਕਿ ਅਤਿਅੰਤ ਕੋਮਲ, ਭਾਵੁਕ ਅਤੇ ਮਾਨਵੀ ਹਿਤ ਅਤੇ ਸਹਿਅਨੁਭੂਤੀ ਨਾਲ ਭਰਪੂਰ ਸੀ ।

ਮੌਤ ਦਾ ਵਿਸ਼ੇ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਬਾਣੀ ਵਿਚ ਜਿਵੇਂ ਜਿਵੇਂ ਆਇਆ ਹੈ, ਉਸ ਵਿਚ ਇਸ ਦਾ ਭਯੰਕਰ ਚਿਤਰਨ ਵੀ ਹੈ, ਅਤੇ ਜੀਵ ਦੇ ਸਭ ਦਰਬ ਇਕਠਾ ਕਰਨ ਅਤੇ ਵਸਤਾਂ ਉਪਰ ਆਪਣਾ ਅਧਿਕਾਰ ਜਮਾਉਂਣ ਦੇ ਯਤਨਾ ਦੀ ਨਿਰਾਰਥਕਤਾ ਨੂੰ ਉਜਾਗਰ ਕੀਤਾ ਹੈ । ਇਸ ਚਿਤਰਨ ਦੀ ਪ੍ਰਭਾਵਮਈ ਰੂਪ ਰੇਖਾ ਨੂੰ ਵਿਚਾਰੋ :

ਕਰ ਸਾਧ ਸੰਗਤਿ ਸਿਮਰ ਮਾਧੋ ਹੋਹਿ ਪਤਿਤ ਪੁਨੀਤ ।
ਕਾਲੁ ਬਿਆਲੁ ਜਿਉ ਪਰਿਓ ਡੋਲੈ ਮੁਖ ਪਸਾਰੇ ਮੀਤ ।
ਆਜੁ ਕਲਿ ਫੁਨਿ ਤੋਹਿ ਗ੍ਰਸਿ ਹੈ ਸਮਝਿ ਰਾਖਿਉ ਚੀਤਿ ।
ਕਹੈ ਨਾਨਕ ਰਾਮੁ ਭਜਿ ਲੈ ਜਾਤੁ ਅਉਸਰੁ ਬੀਤ ।

(ਸੋਰਠਿ-ਪੰਨਾ ੬੩੧)

ਜੀਵਨ ਦੇ ਸ਼ਬੰਧਾਂ ਦਾ ਚਿਤਰਨ ਇਉਂ ਹੈ :

ਘਰ ਕੀ ਨਾਰਿ ਬਹੁਤ ਹਿਤੁ ਜਾ ਸਿਉ ਸਦਾ ਰਹਤ ਸੰਗ ਲਾਗੀ
ਜਬ ਹੀ ਹੰਸ ਤਜੀ ਇਹ ਕਾਂਇਆ ਪ੍ਰੇਤ ਪ੍ਰੇਤ ਕਰਿ ਭਾਗੀ

(ਸੋਰਠਿ-ਪੰਨਾ ੬੩੪)

ਇਕ ਹੋਰ ਭੁਯੰਕਰ ਚਿਤਰ :

ਕਾਲ ਫਾਸ ਜਬ ਗਰ ਮੈ ਮੇਲੀ ਤਿਹ ਸੁਧਿ ਸਭ ਬਿਸਰਾਈ ।
ਰਾਮ ਨਾਮ ਬਿਨ ਸੰਕਟ ਮੈ ਕੋ ਅਬ ਹੋਤ ਸਹਾਈ ।

(ਮਾਰੂ-ਪੰਨਾ ੧੦੦੮)

ਸਲੋਕਾਂ ਵਿਚ ਵਧੇਰੇ ਦਾਰਸ਼ਨਿਕ ਪਰਸੰਗ ਵਿਚ ਸਰੀਰ ਦੀ ਨਾਸਮਾਨਤਾ ਅਤੇ ਸਿਰਜਣਹਾਰ ਦੀ ਅਟਲਤਾ ਨੂੰ ਪਰਸਪਰ ਸਾਹਮਣੇ ਰੱਖ ਕੇ ਸਰੀਰ ਦੇ ਤਿਆਗ ਨੂੰ ਪ੍ਰਭੂ ਦਾ ਹੁਕਮ ਮੰਨ ਕੇ ਧੀਰਜ, ਸਬਰ ਅਤੇ ਅਡੋਲ ਚਿਤ ਰਖਣ ਦਾ ਉਪਦੇਸ਼ ਹੈ । ਪਰਤੀਕਾਂ ਦੁਆਰਾ ਜਿਵੇਂ ਰਾਵਣ ਅਤੇ ਰਾਮ ਦੁਆਰਾ, ਅਤੇ ਇਹਨਾਂ ਸਲੋਕਾਂ ਦੀ ਸਾਗਰ ਜਵਰ ਵਰਗੀ ਚਾਲ ਨਾਲ ਮਨ ਉਪਰ ਹੁਕਮ ਨੂੰ ਮੰਨ ਕੇ ਸ਼ਾਂਤ ਚਿਤ ਰਹਿਣ ਦਾ ਅਲੌਕਿਕ ਉਪਦੇਸ਼ ਹੈ । ਮੌਤ ਬਾਰੇ ਇਹ ਉਪਦੇਸ਼ ਲੋਕਾਂ ਨੂੰ ਅਗੇ ਤੋਰਨ ਵਿਚ ਮਾਨੋ ਚੱਪੂ ਦਾ ਕੰਮ ਦੇ ਰਿਹਾ ਹੈ :

ਜਗ ਰਚਨਾ ਸਭ ਝੂਠ ਹੈ ਜਾਨਿ ਲੇਹੁ ਰੇ ਮੀਤ ।
ਕਹਿ ਨਾਨਕ ਥਿਰੁ ਨ ਰਹੈ ਜਿਉ ਬਾਲੂ ਕੀ ਭੀਤ । (੪੯)
ਰਾਮ ਗਇਓ ਰਾਵਨੁ ਗਇਓ ਜਾ ਕਉ ਬਹੁ ਪਰਵਾਰ ।
ਕਹੁ ਨਾਨਕ ਥਿਰੁ ਕਿਛ ਨਹੀ ਸੁਪਨੇ ਜਿਉ ਸੰਸਾਰਿ । (੫੦)
ਚਿੰਤਾ ਤਾ ਕੀ ਕੀਜੀਐ ਜੋ ਅਨਹੋਨੀ ਹੋਇ ।
ਇਹ ਮਾਰਗੁ ਸੰਸਾਰ ਕੋ ਨਾਨਕ ਥਿਰੁ ਨਹੀ ਕੋਇ । (੫੧)
ਜੋ ਉਪਜਿਓ ਸੋ ਬਿਨਸਿ ਹੈ ਪਰੋ ਆਜੁ ਕੈ ਕਾਲ ।
ਨਾਨਕ ਹਰਿ ਗੁਨ ਗਾਇਲੈ ਛਾਡਿ ਸਗਲ ਜੰਜਾਲ । (੫੨)

## ਮਨ, ਤ੍ਰਿਸ਼ਨਾ ਅਤੇ ਨਿਸ਼ਕਾਮ ਭਾਵ ਸਹਜ

ਗੁਰੂ ਦਰਸ਼ਨ ਵਿਚ ਗੁਰੂ ਨਾਨਕ ਦੇਵ ਜੀ ਦੀ ਬਾਣੀ ਤੋਂ ਸਮੁਚੇ ਢੰਗ ਨਾਲ ਮਾਨਵੀ ਮੰਨ ਦੀ ਚੰਚਲਤਾ, ਇਸ ਨੂੰ ਸੰਜਮ ਵਿਚ ਲਿਆਉਣ ਦੀ ਆਵੱਸ਼ਕਤਾ, ਇਸ ਦਾ ਕਾਮ ਆਦਿ ਵਿਸ਼ਿਆਂ ਦੇ ਅਧੀਨ ਹੋਣਾ, ਅਤੇ ਇਸੇ ਤਰ੍ਹਾਂ ਇਸ ਦੀ ਸ਼ਕਤੀ ਜਿਸ ਦੁਆਰਾ ਇਹ 'ਪੰਚ ਵਿਕਾਰ' ਦੇ ਚਕਰ ਵਿਊਹ ਨੂੰ ਤੋੜ ਸਕਦਾ ਹੈ, ਇਸ ਸਮੁਚੀ ਸਥਿਤੀ ਨੂੰ ਚਿਤਰਿਆ ਗਿਆ ਹੈ । ਇਸ ਦਾ ਕਾਰਨ ਇਹ ਹੈ ਕਿ ਧਾਰਮਿਕ ਜੀਵਨ ਦਾ ਆਧਾਰ ਹੀ ਮਨ ਦੇ ਸੰਜਮ, ਇਸ ਦੀ ਸਾਧਨਾ ਅਤੇ ਉਨ੍ਹਾਂ ਸਾਰੇ ਜਤਨਾਂ ਉਪਰ ਨਿਰਭਰ ਹੈ ਜਿਨ੍ਹਾਂ ਪ੍ਰਤੀ ਧਾਰਮਿਕ ਸਿਖਿਆ ਵਿਚ ਪ੍ਰੇਰਨਾ ਕੀਤੀ ਗਈ ਹੈ । ਗੁਰੂ ਨਾਨਕ ਦੇਵ ਜੀ ਨੇ 'ਮਨ' ਬਾਰੇ ਇਕ ਲੰਮੇਰੀ ਦਾਰਸ਼ਨਿਕ ਵਿਆਖਿਆ ਕੀਤੀ ਹੈ—ਆਸਾ ਰਾਗੁ ਵਿਚ ਪੰਨਾ ੪੧੫ ਵਿਚ ਮਨ ਦੀਆਂ ਵਖ ਵਖ ਸਥਿਤੀਆ ਵਰਣੀਆਂ ਹਨ—ਪਹਿਲੀ ਹੈ :

ਮਨੁ ਮੈਗਲੁ ਸਾਕਤੁ ਦੇਵਾਨਾ ।
ਬਨਖੰਡਿ ਮਾਇਆ ਮੋਹਿ ਹੈਰਾਨਾ ।

ਇਸ ਨੂੰ ਸ਼ਾਂਤੀ ਅਤੇ ਅਸਥਿਰਤਾ ਕਿਵੇਂ ਪ੍ਰਾਪਤ ਹੋਵੇ ? ।

ਬਿਨੁ ਗੁਰ ਸਬਦੈ ਮਨੁ ਨਹੀ ਠਉਰਾ ।

ਇਸ ਦੀ ਦਸ਼ਾ ਕੀ ਹੈ ?

ਇਹੁ ਮਨੁ ਪੰਚ ਤਤੁ ਤੇ ਜਨਮਾ......

ਇਕ ਪੱਖ ਇਸ ਦਾ ਹੈ :

ਸਾਕਤੁ ਲੋਭੀ ਇਹੁ ਮਨੁ ਮੂੜਾ ।

ਪਰ : ਗੁਰਮੁਖਿ ਨਾਮੁ ਜਪੈ ਮਨੁ ਰੂੜਾ ।

ਜਦ ਗੁਰੂ ਕਿਰਪਾ ਹੋ ਜਾਂਦੀ ਹੈ, ਸਿਖਿਆ ਗ੍ਰਹਿਣ ਕਰਦਾ ਹੈ ਤਾਂ :

ਮਨ ਬੈਰਾਗੀ ਹਉਮੈ ਤਿਆਗੀ ।
ਘਟਿ ਘਟਿ ਮਨਸਾ ਦੁਬਿਧਾ ਲਾਗੀ ।
ਰਾਮ ਰਸਾਇਣੁ ਗੁਰਮੁਖਿ ਚਾਖੈ ।
ਦਰਿ ਘਰਿ ਮਹਲੀ ਹਰਿ ਪਤਿ ਰਾਖੈ ।

ਜਦ ਇਹ ਵਿਸ਼ਿਆਂ ਦੇ ਅਧੀਨ ਨ ਹੋਣ ਦੀ ਸ਼ਕਤੀ ਪ੍ਰਾਪਤ ਕਰ ਲੈਂਦਾ ਹੈ ਤਾਂ :

ਇਹੁ ਮਨੁ ਰਾਜਾ ਸੂਰ ਸੰਗ੍ਰਾਮਿ ।
ਇਹੁ ਮਨੁ ਨਿਰਭਉ ਗੁਰਮੁਖਿ ਨਾਮਿ ।
ਮਾਰੇ ਪੰਚ ਅਪੁਨੈ ਵਸਿ ਕੀਏ ।
ਹਉਮੈ ਗ੍ਰਾਸਿ ਇਕਤੁ ਥਾਇ ਕੀਏ...... ।

ਰਾਮ ਰਸਾਇਣਿ ਇਹੁ ਮਨੁ ਮਾਤਾ ।
ਸਰਬ ਰਸਾਇਣੁ ਗੁਰਮੁਖਿ ਜਾਤਾ ।
ਭਗਤਿ ਹੇਤ ਗੁਰਚਰਣ ਨਿਵਾਸਾ ।
ਨਾਨਕ ਹਰਿਜਨ ਦੇ ਦਾਸਨਿ ਦਾਸਾ ।

(ਆਸਾ ਮ. ੧ ਪੰਨਾ ੪੧੫-੧੬)

ਰਾਮਕਲੀ ਅਨੰਦੁ ਵਿਚ ਵੀ ਮਨ ਬਾਰੇ 'ਚੰਚਲ' ਵਿਸ਼ੇਸ਼ਣ ਵਰਤ੍ਰਿਆ ਹੈ ਜੋ ਗੀਤਾ ਵਿਚ ਵੀ ਵਰਤਿਆ ਮਿਲਦਾ ਹੈ (ਗੀਤਾ ੪-੩੪) । ਅਨੰਦੁ ਸਾਹਿਬ ਵਿਚ ਹੈ -

ਏ ਮਨ ਚੰਚਲਾ ਚਤੁਰਾਈ ਕਿਨੈ ਨਾ ਪਾਇਆ ।
ਚਤੁਰਾਈ ਨਾ ਪਾਇਆ ਕਿਨੈ ਤੂ ਸੁਣਿ ਮੰਨ. ਮੇਰਿਆ ।
ਏਹ ਮਾਇਆ ਮੋਹਣੀ ਜਿਨਿ ਏਤੁ ਭਰਮਿ ਭੁਲਾਇਆ ।
ਮਾਇਆ ਮੋਹਣੀ ਤਿਨੈ ਕੀਤੀ ਜਿਨਿ ਠਗਉਲੀ ਪਾਇਆ ।
ਕੁਰਬਾਣੁ ਕੀਤਾ ਤਿਸੈ ਵਿਟਹੁ ਜਿਨਿ ਮੋਹੁ ਮੀਠਾ ਲਾਇਆ ।
ਕਹੈ ਨਾਨਕ ਮਨ ਚੰਚਲ ਚਤੁਰਾਈ ਕਿਨੈ ਨਾ ਪਾਇਆ ।

(ਅਨੰਦੁ-੧੦ ਪੰਨਾ ੯੧੮)

ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚ ਹੈ :

ਚੰਚਲੁ ਚੀਤੁ ਨਾ ਪਾਵੈ ਪਾਰਾ । ਆਵਤ ਜਾਤ ਨ ਲਾਗੈ ਬਾਰਾ ।
ਦਖੁ ਘਣੋ ਮਰੀਐ ਕਰਤਾਰਾ । ਬਿਨੁ ਪ੍ਰੀਤਮ ਕੋ ਕਰੈ ਨਾ ਸਾਰਾ ।

(ਬਸੰਤੁ ਅਸਟਪਦੀਆਂ ਪੰਨਾ ੧੧੮੯)

ਮਨ ਚੰਚਲ ਇਸ ਕਰਕੇ ਹੈ ਕਿ ਹਰ ਛਿਣ ਕਿਸੇ ਨਾ ਕਿਸੇ ਆਸਾ, ਤ੍ਰਿਸ਼ਨਾ, ਇਛਾ ਦੇ ਪਿੱਛੇ ਲੱਗਾ ਰਹਿੰਦਾ ਹੈ, ਅਤੇ ਇਸੇ ਕਰਕੇ ਨਾਸ਼ਮਾਨ ਸੁਖਾਂ ਅਤੇ ਆਸ਼ਾ ਤੋਂ ਉਪਜੇ ਦੁਖਾਂ ਵਿਚ ਉਲਝਿਆ ਰਹਿੰਦਾ ਹੈ । ਆਸਾ ਜਿਸ ਵਿਚ ਤ੍ਰਿਸ਼ਨਾ ਅਤੇ ਲੋਭ ਸਮਿਲਿਤ ਹਨ, ਅਤੇ ਉਸੇ ਦੇ ਲਗ ਭਗ ਸਮਾਨਅਰਥਕ ਹਨ, ਮਨ ਨੂੰ ਸਥਿਰ ਹੋਣ ਨਹੀਂ ਦਿੰਦੀ । ਇਸ ਅਨਸਥਿਰਤਾ ਨੂੰ ਮਿਟਾਉਣ ਦਾ ਉਪਾਏ ਉਹ ਤਿਆਗ, ਵੈਰਾਗ ਦਰਸ਼ਨ ਹੈ, ਜਿਸ ਦਾ ਪਹਿਲਾਂ ਕੁਛ ਜ਼ਿਕਰ ਛੋਹਿਆ ਜਾ ਚੁਕਾ ਹੈ, ਅਤੇ ਜੋ ਭਾਰਤੀ ਦਰਸ਼ਨ ਦਾ ਕੇਂਦਰੀ ਬਿੰਦੂ ਹੈ । ਆਸਾ ਦੇ ਬੰਧਨ ਤੋਂ ਮੁਕਤ ਹੋਣਾ ਕੇਵਲ ਗੀਤਾ ਦੇ ਪ੍ਰਸਿਧ 'ਫਲ ਤਿਆਗ' ਦੇ ਦਰਸ਼ਨ ਅਨੁਸਾਰ ਹੀ ਹੈ, ਇਸ ਨੂੰ ਗੁਰਬਾਣੀ ਵਿਚ ਵੀ ਭਲੀ ਭਾਂਤਿ ਦ੍ਰਿੜ੍ਹਾਇਆ ਗਿਆ ਹੈ । ਇਸ ਵਿਚ ਅਟਲ ਸਤਿ ਹੈ, ਜਿਸ ਨੂੰ ਗੋਤਮ ਬੁੱਧ ਅਤੇ ਭਾਰਤ ਦੇ ਹੋਰਾਂ ਆਚਾਰੀਆਂ ਨੇ ਪਰੋੜ੍ਹ ਕੀਤਾ । ਗੁਰੂ ਨਾਨਕ ਦੇਵ ਨੇ 'ਆਸਾ ਮਾਹਿ ਨਿਰਾਸ ਰਹੀਜੈ' (ਮਾਰੂ-ਪੰਨਾ 1043)-ਇਸ ਤੱਤ ਨੂੰ ਉਚੇ ਅਧਿਆਤਮਿਕ ਜੀਵਨ ਦੇ ਰਹੱਸ ਦਾ ਧਾਰਨੀ ਪ੍ਰਗਟ ਕੀਤਾ ਹੈ । 'ਨਿਰਾਸ' ਰਹਿਣਾ 'ਨਿਰਾਸ਼ਾਵਾਦੀ' ਹੋਣ ਤੋਂ ਭਾਵ ਨਹੀਂ, ਪ੍ਰਫੁਲਤਾ ਦੀ ਸੰਭਾਵਨਾ ਤੋਂ ਮੁਨਕਿਰ ਹੋਣਾ ਨਹੀਂ, ਜਿਵੇਂ ਟਰੇਜਡੀ ਦੇ ਫਲਸਫੇ ਵਿਚ ਉਸ ਦੀ ਸਥਿਤੀ ਵਿਚ ਗ੍ਰਸੇ ਪਾਤਰਾਂ ਦੇ ਸਬੰਧ ਵਿਚ ਕਿਹਾ ਜਾਂਦਾ ਹੈ, ਬਲਕਿ ਸ਼ੁਭ ਅਤੇ ਉਤਮ ਕਰਮ ਕਰਕੇ ਉਸ ਦੇ ਫਲ ਦੀ ਆਸ ਤੋਂ ਮੁਕਤ ਹੋ ਜਾਣਾ ਤਾਂਘ ਤੋਂ ਨਵਿਰਤ ਹੋ ਜਾਣਾ ਹੈ । ਇਹ ਤੱਤ ਹੈ ਉਸ ਗਿਆਨ ਦਾ ਜੋ ਸੁਚੀ ਨੀਤੀ ਦਾ ਸਾਰ ਹੈ । ਗੁਰੂ ਨਾਨਕ ਦੇਵ ਜੀ ਦੇ ਕਥਨ ਇਸ ਸਬੰਧ ਵਿਚ ਇਉਂ ਹਨ ।

ਸਤਿਗੁਰ ਸੇਵਹੁ ਸੰਕ ਨ ਕੀਜੈ । ਆਸਾ ਮਾਹਿ ਨਿਰਾਸ ਰਹੀਜੈ ।
ਸੰਸਾ ਦੂਖ ਬਿਨਾਸਨੁ ਸੇਵਹੁ ਫਿਰਿ ਬਾਹੁੜਿ ਰੋਗੁ ਨ ਲਾਇਆ ।

(ਮਾਰੂ ਸੋਲਹੇ ੨੨-ਪੰਨਾ ੧੦੪੩)

ਮਨੁਖੀ ਜੀਵਨ ਦਾ ਚਿਤਰਨ ਇੰਞ ਹੈ :

ਦੁਖ ਦਰਵਾਜਾ ਰੋਹੁ ਰਖਵਾਲਾ ਆਸਾ ਅੰਦੇਸਾ ਦੁਇ ਪਟ ਜੜੇ ।
ਮਾਇਆ ਜਲੁ ਖਾਈ ਪਾਣੀ ਘਰੁ ਬਾਧਿਆ ਸਤ ਕੈ ਆਸਣਿ ਪੁਰਖੁ ਰਹੈ......
ਜਬ ਆਸਾ ਅੰਦੇਸਾ ਤਬ ਹੀ ਕਿਉ ਕਰਿ ਏਕੁ ਕਹੈ ।
ਆਸਾ ਭੀਤਰਿ ਰਹੈ ਨਿਰਾਸਾ ਤਉ ਨਾਨਕ ਏਕੁ ਮਿਲੈ ।
ਇਨ ਬਿਧਿ ਸਾਗਰੁ ਤਰੀਐ । ਜੀਵਤਿਆ ਇਉ ਮਰੀਐ ।

(ਰਾਮਕਲੀ ਮ: ੧ ਪੰਨਾ ੮੭੭)

ਜੀਵਤਿਆਂ ਇਓ ਮਰੀਐ—ਅਜਿਹਾ ਮਰਨਾ ਆਸਾ ਅੰਦੇਸੇ ਦਾ ਮਨ ਵਿਚੋਂ ਨਿਕਲ ਜਾਣਾ ਹੈ—ਇਹੋ ਦੁਖ ਦਾ ਮੂਲ ਹਨ ।

ਨਾਨਕ ਬੋਲੈ ਅੰਮ੍ਰਿਤ ਬਾਣੀ । ਸੁਣਿ ਮਾਛਿੰਦ੍ਰਾ ਅਉਧੂ ਨੀਸਾਣੀ ।
ਆਸਾ ਮਾਹਿ ਨਿਰਾਸੁ ਵਲਾਏ । ਨਿਹਚਉ ਨਾਨਕ ਕਰਤੇ ਪਾਏ ।

(ਰਾਮਕਲੀ ਮ. ੧ ਪੰਨਾ ੮੭੭)

ਜਿਸ ਕੀ ਆਸਾ ਤਿਸ ਕੀ ਕਓ ਸਓਪਿ ਕੈ ਏਹੁ ਰਹਿਆ ਨਿਰਬਾਣੁ ।

(ਪ੍ਰਭਾਤੀ ੪-ਪੰਨਾ ੧੩੨੯)

ਹਰਖ ਸੋਗ ਤੇ ਰਹਹਿ ਨਿਰਾਸਾ । ਅੰਮ੍ਰਿਤੁ ਚਾਖਿ ਹਰਿ ਨਾਮਿ ਨਿਵਾਸਾ ।

(ਬਸੰਤ ਅਸਟਪਦੀਆਂ ੪-ਪੰਨਾ ੧੧੮੯)

ਐਸੀ ਸੇਵਕੁ ਸੇਵਾ ਕਰੈ । ਜਿਸ ਕਾ ਜੀਉ ਤਿਸੁ ਆਗੈ ਧਰੈ ।
ਸਾਹਿਬ ਭਾਵੈ ਸੋ ਪਰਵਾਣੁ । ਸੋ ਸੇਵਕੁ ਦਰਗਾਹ ਪਾਵੈ ਮਾਣੁ ।

(ਧਨਾਸਰੀ ੪-ਪੰਨਾ ੬੬੧)

ਇਸ ਉਪਰਲੇ ਮਹਾਵਾਕ ਵਿਚ ਵੀ 'ਆਸਾ' ਤਿਆਗ ਦੀ ਪ੍ਰੇਰਨਾ ਹੈ ।

ਸੇਵਾ ਸ਼ੁਧ ਅਤੇ ਨਿਸ਼ਕਾਮ ਹੀ ਉਤਮ ਹੁੰਦੀ ਹੈ ।

ਸਿਧ ਗੋਸ਼ਟਿ ਵਿਚ ਹੈ :

ਮਨਸਾ ਆਸਾ ਸ਼ਬਦਿ ਜਲਾਈ । (ਸਿਧ ਗੋਸਟਿ ੨੦-ਪੰਨਾ ੮੪੦)

ਗੁਰੂ ਸ਼ਬਦ ਅਰਥਾਤ ਗਿਆਨ, ਭਗਤੀ ਦੁਆਰਾ ਮਨਸਾ ਅਤੇ ਆਸਾ ਉਪਰ ਵਿਜੈ ਪ੍ਰਾਪਤ ਕਰਕੇ ਮਨੁੱਖ ਤ੍ਰੈਗੁਣਾ ਤੋਂ ਅਤੀਤ ਹੋ ਕੇ ਬ੍ਰਹਮ ਗਿਆਨ ਨੂੰ ਪੁਜਦਾ ਹੈ ।

ਵੈਰਾਗ ਦੀ ਅਵੱਸਥਾ ਵਿਚ ਮਨ ਦੀ ਸਿਥਿੱਤੀ ਕੇਂਦਰੀ ਕਲਪਨਾ ਹੈ । ਸਾਰੰਗ ਅਸਟਪਦੀਆਂ ਵਿਚ ਗੁਰੂ ਨਾਨਕ ਦੇਵ ਜੀ ਦਾ ਕਥਨ ਹੈ :

ਸਹਜ ਸਮਾਧਿ ਸਦਾ ਲਿਵ ਹਰਿ ਸਿਉ ਜੀਵਾ ਹਰਿਗੁਨ ਗਾਈ ।

(ਪੰਨਾ ੧੨੩੨)

ਇਹ 'ਨਿਜ ਘਰਿ' ਮਨ ਦੀ ਅਫੁਰ ਸਥਿਤੀ ਹੈ । ਭਗਤੀ ਭਾਵਨਾ ਉਪਜਾਉਣ ਲਈ ਮਨ ਦਾ ਸੰਸਾਰਕ ਪਦਾਰਥਾਂ ਤੋਂ ਵੈਰਾਗੀ ਹੋਣਾ ਪ੍ਰਥਮ ਪਗ ਹੈ । ਆਸਾਵਰੀ ਵਿਚ ਗੁਰੂ ਰਾਮਦਾਸ ਜੀ ਨੇ ਇਸ ਅਵਸਥਾ ਨੂੰ ਪ੍ਰਗਟਾਇਆ ਹੈ :

ਹਮਰਾ ਮਨੁ ਵੈਰਾਗ ਬਿਰਕਤੁ ਭਇਓ ਹਰਿ ਦਰਸਨ ਮੀਤ ਕੈ ਤਾਈ ।
ਜੈਸੇ ਅਲਿ ਕਮਲਾ ਬਿਨੁ ਹਰਿ ਰਹਿ ਨ ਸਕੈ ਤੈਸੇ ਮੋਹਿ ਹਰਿ ਬਿਨੁ ਰਹਨੁ ਨਾ ਜਾਈ ।

(ਪੰਨਾ ੬੩੯-੭੦)

ਇਸ ਸੰਬੰਧ ਵਿਚ ਬਾਰ ਬਾਰ 'ਹੁਕਮ' ਦਾ ਜ਼ਿਕਰ ਆਇਆ ਹੈ । 'ਹੁਕਮ' ਅਤੇ 'ਰਜ਼ਾ' ਮਨੁਖ ਨੂੰ ਆਸ਼ਾ ਅਤੇ ਤ੍ਰਿਸ਼ਨਾ ਦੇ ਬੰਧਨ ਤੋਂ ਮੁਕਤ ਕਰਦੇ ਹਨ । ਹੁਕਮ ਵਿਚ ਮਨੁਖ ਕਰਮ

ਕਰਦਾ ਹੈ, ਪਰ ਫਲ ਨੂੰ ਅਵੱਸ਼ਕ ਨਾ ਜਾਣ ਕੇ 'ਸਬਦ' ਅਰਥਾਤ ਹਰੀ ਦੀ ਰਜ਼ਾ ਉੱਪਰ ਸ਼ਾਕਿਰ ਰਹਿੰਦਾ ਹੈ।

ਗੁਰੂ ਤੇਗ ਬਹਾਦਰ ਸਾਹਿਬ ਦੀ ਬਾਣੀ ਵਿਚ ਵੀ ਇਹੋ ਗਿਆਨ ਅਤੇ ਰਹੱਸ ਹੈ। ਆਸਾ ਮਨਸਾ ਦਾ ਤਿਆਗ, ਅਤੇ ਇਹਨਾਂ ਦੇ ਬੰਧਨ ਤੋਂ ਅਤੀਤ ਹੋਣਾ। ਸੋਰਠਿ ਵਿਚ 'ਜੋ ਨਰੁ ਦੁਖ ਮਹਿ ਦੁਖੁ ਨਹੀਂ ਮਾਨੈ' ਵਾਲੇ ਸ਼ਬਦ ਵਿਚ (ਪੰਨਾ ੬੩੩) ਅੰਕਿਤ ਹੈ :

ਆਸਾ ਮਨਸਾ ਸਗਲ ਤਿਆਗੈ ਜਗ ਤੇ ਰਹੈ ਨਿਰਾਸਾ।
ਕਾਮੁ ਕ੍ਰੋਧ ਜਿਹ ਪਰਸੈ ਨਾਹਨਿ ਤਿਹ ਘਟਿ ਬ੍ਰਹਮੁ ਨਿਵਾਸਾ।
ਸਲੋਕ ੧੩ ਵਿਚ ਹੈ :
ਸੁਖੁ ਦੁਖੁ ਜਿਹ ਪਰਸੈ ਨਹੀਂ ਲੋਭ ਮੋਹ ਅਭਿਮਾਨੁ।
ਕਹੁ ਨਾਨਕ ਸੁਨਿ ਰੇ ਮਨਾ ਸੋ ਮੂਰਤ ਭਗਵਾਨ।

ਇਹ ਸੁਖ ਦੁਖ ਆਦਿ 'ਆਸ਼ਾ ਤ੍ਰਿਸ਼ਨਾ' ਤੋਂ ਹੀ ਉਪਜਦੇ ਹਨ। ਇਸ ਤੋਂ ਅਗੇ ਆਉਂਦੇ ਸਲੋਕਾਂ ਵਿਚ ਜਿਨ੍ਹਾਂ ਵਸਤਾਂ ਦਾ ਤਿਆਗ ਹੈ ਉਹ ਵੀ ਇਸੇ ਭਾਂਤ ਦੀਆਂ ਹਨ। 'ਉਸਤਤਿ ਨਿੰਦਿਆ' (14) 'ਹਰਖ ਸੋਗ' (15), 'ਸੁਖ' ਮਾਇਆ ਜਾਂ ਆਸਾ ਤ੍ਰਿਸਨਾ ਤੋਂ ਨਹੀਂ ਉਪਜਦਾ

'ਜਉ ਸੁਖ ਕਉ ਚਾਹੈ ਸਦਾ ਸਰਨਿ ਰਾਮ ਕੀ ਲੇਹ।
ਕਹੁ ਨਾਨਕ ਸੁਨ ਰੇ ਮਨਾ ਦੁਰਲੱਭ ਮਾਨੁੱਖ ਦੇਹ' (27)
'ਜਤਨ ਬਹੁਤ ਸੁਖ ਕੇ ਕੀਏ ਦੁਖ ਕੋ ਕੀਓ ਨ ਕੋਇ।
ਕਹੁ ਨਾਨਕ ਸੁਨ ਰੇ ਮਨਾ ਹਰਿ ਭਾਵੈ ਸੋ ਹੋਇ (੩੯)

'ਸੁਖ' ਦੇ ਜਤਨ 'ਆਸ਼ਾ' ਦੀ ਪੂਰਤੀ ਉਪਰ ਆਧਾਰਿਤ ਹਨ। 'ਦੁਖ' ਉਹ ਸਥਿਤੀ ਹੈ ਜਿਥੇ ਯਤਨ ਅਸਫਲ ਹੁੰਦੇ ਹਨ। ਉਥੇ 'ਹੁਕਮ', 'ਰਜ਼ਾ' ਉਪਰ ਆਧਾਰ ਕਰਨਾ ਉਚਿਤ ਹੈ। ਇਹੋ ਇਸ ਸਲੋਕ ਦਾ ਸਾਰ ਹੈ। ਸੁਖ ਨੂੰ ਵੀ ਹੁਕਮ ਅਤੇ ਮਿਹਰ ਕਰਕੇ ਸਵੀਕਾਰਨਾ ਚਾਹੀਦੇ।

ਗੁਰੂ ਤੇਗ ਬਹਾਦਰ ਜੀ ਦੀ ਬਾਣੀ ਵਿਚ ਮਨ ਦੀ ਅਨਸਥਿਰਤਾ ਉਸ ਦੇ ਪਾਪ ਵੱਲ ਪ੍ਰਬਲ ਝੁਕਾਉ ਅਤੇ ਮਨੁੱਖ ਦੀ 'ਮੂੜ੍ਹ' ਦਸ਼ਾ ਨੂੰ ਚਿਤਰਿਆ ਹੈ। ਇਹ 'ਮੂੜ੍ਹ', ਦਸ਼ਾ ਦਾਰਸ਼ਨਿਕ ਪੱਖ ਤੋਂ ਉਹ ਹੈ ਜਿਸ ਵਿਚ ਮਨ ਅਚੇਤ ਹੋ ਕੇ ਬੁੱਧੀ ਦੇ ਅੰਕੁਸ਼ ਵਿਚ ਨਾ ਰਹੇ, ਅਤੇ ਜਿਵੇਂ ਉਪਰ ਆਈ ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚ ਹੈ, 'ਮਨ ਮੈਗਲੁ ਸਾਕਤ ਦੇਵਾਨਾ' ਜਾਂ ਗਉੜੀ ਵਿਚ ਹੈ 'ਮਨੁ ਕੁੰਚਰ ਕਾਇਆ ਉਦਿਆਨੈ'[1]—ਉਪਰ ਜਦ ਇਸ ਨੂੰ 'ਗੁਰੂ ਅੰਕੁਸ ਸਚੁ ਸਬਦੁ ਨੀਸਾਨੈ' ਲੱਗਦਾ ਹੈ ਤਾਂ ਇਹ ਮਸਤ ਹਾਥੀ ਜੋ ਕਾਇਆ ਦੇ ਜੰਗਲ ਵਿਚ ਬੇਜ਼ੰਜੀਰ ਪਿਆ ਫਿਰਦਾ ਹੈ, ਸੁਸਿਖਿਅਤ ਹੋ ਕੇ 'ਰਾਜ ਦੁਆਰੈ ਸੋਭ ਸੁਮਾਨੈ'। ਗੁਰੂ ਅਮਰ ਦਾਸ ਜੀ ਦੀ ਬਾਣੀ ਵਿਚ ਇਹੋ ਹਾਥੀ ਦਾ ਰੂਪਕ ਆਇਆ ਹੈ :

ਮਨੁ ਕੁੰਚਰੁ ਪੀਲਕੁ ਗੁਰੂ ਗਿਆਨੁ ਕੁੰਡਾ ਜਹ ਖਿੰਚੇ ਤਹ ਜਾਇ।
ਨਾਨਕ ਹਸਤੀ ਕੁੰਡੇ ਬਾਹਰਾ ਫਿਰਿ ਫਿਰਿ ਉਝੜਿ ਪਾਇ।

(ਪੰਨਾ ੫੧੬)

## ਮੂੜ੍ਹ ਮਨ ਅਤੇ ਚੇਤਨ ਮਨ

ਮਨ ਦਾ ਵਿਸ਼ੈ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਵਿਚ ਵਧੇਰੇ ਥਾਈ ਆਇਆ ਹੈ ਜਿਸ ਤੋਂ ਪ੍ਰਤੀਤ ਹੁੰਦਾ ਹੈ ਕਿ ਉਹਨਾਂ ਦੇ ਦਰਸ਼ਨ ਵਿਚ ਮਨ ਬਾਰੇ ਅਤੇ ਇਸ ਦੀ ਸਾਧਨਾ ਨੂੰ ਭਾਰਾ ਮਹੱਤਵ ਪ੍ਰਾਪਤ ਹੈ।

---

1. ਪੰਨਾ 221

ਉਦਾਹਰਣ ਇਸ ਪਰਸੰਗ ਵਿਚ ਕੁਛ ਕੁ ਇਹ ਹਨ :

ਪ੍ਰਾਨੀ ਕਉ ਹਰਿ ਜਸੁ ਮਨਿ ਨਹੀਂ ਆਵੈ ।
ਅਹਿਨਿਸ ਮਗਨ ਰਹੈ ਮਾਇਆ ਮੈ ਕਹੁ ਕੈਸੇ ਗੁਨ ਗਾਵੈ ।
ਪੂਤ ਮੀਤ ਮਾਇਆ ਮਮਤਾ ਸਿਉ ਇਹ ਬਿਧਿ ਆਪ ਬੰਧਾਵੈ ।
ਮ੍ਰਿਗ ਤ੍ਰਿਸ਼ਨਾ ਜਿਉ ਝੂਠੋ ਇਸ ਜਗ ਦੇਖਿ ਤਾਸਿ ਉਠਿ ਧਾਵੈ ।
ਭੁਗਤਿ ਮੁਕਤਿ ਕਾ ਕਾਰਨ ਸੁਆਮੀ ਮੂੜ ਤਾਹਿ ਬਿਸਰਾਵੈ ।
ਜਨ ਨਾਨਕ ਕੋਟਨ ਮੈਂ ਕੋਊ ਭਜਨੁ ਰਾਮ ਕੋ ਪਾਵੈ ।

(ਗਉੜੀ-ਪੰਨਾ ੨੧੩)

ਇਸ ਤੋਂ ਅਗਲਾ ਸ਼ਬਦ ਮਨ ਦੀ 'ਚੰਚਲਤਾ' ਬਾਰੇ ਹੈ :

ਸਾਧੋ ਇਹੁ ਮਨੁ ਗਹਿਓ ਨਾ ਜਾਈ ।
ਚੰਚਲ ਤ੍ਰਿਸ਼ਨਾ ਸੰਗਿ ਬਸਤੁ ਹੈ ਯਾ ਤੇ ਥਿਰੁ ਨਾ ਰਹਾਈ ।

(ਗਉੜੀ-ਪੰਨਾ ੨੧੯)

ਇਸੇ ਰਾਗੁ ਵਿਚ ਅਗੇ ਇਕ ਹੋਰ ਸ਼ਬਦ ਹੈ :

ਕੋਊ ਮਾਈ ਭੂਲਿਓ ਮਨੁ ਸਮਝਾਵੈ ।
ਬੇਦ ਪੁਰਾਨ ਸਾਧ ਮਗ ਸੁਨਿ ਕਰਿ ਨਿਮਖ ਨਾ ਹਰਿਗੁਨ ਗਾਵੈ ।

(ਗਉੜੀ-ਪੰਨਾ ੨੨੦)

ਪੁਨਹ :

ਮਨ ਰੇ ਕਹਾ ਭਇਓ ਤੈ ਬਉਰਾ ।
ਅਹਿਨਿਸਿ ਅਉਧ ਘਟੈ ਨਹੀਂ ਜਾਨੈ ਭਇਓ ਲੋਭ ਸੰਗਿ ਹਉਰਾ ।

(ਗਉੜੀ-ਪੰਨਾ ੨੨੦)

ਪੁਨਹ :

ਨਰ ਅਚੇਤ ਪਾਪ ਤੇ ਡਰੁ ਰੇ ।
ਦੀਨ ਦਇਆਲ ਸਗਲ ਭੈ ਭੰਜਨ ਸਰਨਿ ਤਾਹਿ ਤਮ ਪਰੁ ਰੇ ।

(ਗਉੜੀ-ਪੰਨਾ ੨੨੦)

ਦੇਵਗੰਧਾਰੀ ਵਿਚ ਸਮੁਚਾ ਸ਼ਬਦ 'ਮਨ' ਦੇ ਅਮੋੜਪਨ ਬਾਰੇ ਹੈ :

ਯਹ ਮਨੁ ਨੇਕ ਨਾ ਕਹਿਓ ਕਰੈ ।
ਸੀਖ ਸਿਖਾਇ ਰਹਿਓ ਅਪਨੀ ਸੀ ਦੁਰਮਤਿ ਤੇ ਨਾ ਟਰੈ ।
ਮਦਿ ਮਾਇਆ ਕੈ ਭਇਓ ਬਾਵਰੋ ਹਰਿ ਜਸੁ ਨਹ ਉਚਰੈ ।
ਕਰਿ ਪਰਪੰਚੁ ਜਗਤ ਕਉ ਡਹਕੈ ਅਪਨੋ ਉਦਰੁ ਭਰੈ ।
ਸੁਆਨ ਪੂਛ ਜਿਉ ਹੋਇ ਨਾ ਸੂਧੋ ਕਹਿਓ ਨਾ ਕਾਨ ਧਰੈ ।
ਕਹੁ ਨਾਨਕ ਭਜੁ ਰਾਮ ਨਾਮ ਨਿਤ ਜਾ ਤੇ ਕਾਜੁ ਸਰੈ ।

(ਪੰਨਾ ੫੩੬)

ਪੁਨਹ ।

ਭੂਲਿਓ ਮਨੁ ਮਾਇਆ ਉਰਝਾਇਓ ।
ਜੋ ਜੋ ਕਰਮ ਕੀਓ ਲਾਲਚ ਲਗਿ ਤਿਹ ਤਿਨ ਆਪੁ ਬੰਧਾਇਓ ।
ਸਮਝ ਨਾ ਪਰੀ ਬਿਖੇ ਰਸ ਰਚਿਓ ਜਸੁ ਹਰਿ ਕੋ ਬਿਸਰਾਇਓ ।
ਸੰਗਿ ਸੁਆਮੀ ਜਾਨਿਓ ਨਾਹਨਿ ਬਹੁ ਖੋਜਨ ਕਉ ਧਾਇਓ ।

(ਪੰਨਾ ੭੦੨)

ਇਸ ਿ ੇ ਸੰਦਰਭ ਵਿਚ ਸਵਤੁਲਾਂ ਹੈ ਜੋ ਨਿਮ੍ਰਤਾ ਦੇ ਭਾਵ ਨਾਲ ਕੀਤੀ ਹੋਈ ਮਾਨਵੀ ਮਨ ਉਪਰ ਝਾਤ ਪਾ ਕੇ ਗਰਬ ਅਤੇ ਘੁਮੰਡ ਦਾ ਨਾਸ਼ ਕਰਕੇ ਪ੍ਰਾਣੀ ਨੂੰ ਉਚੇ ਆਤਮਿਕ ਮੰਡਲ ਵਲ ਪ੍ਰੇਰਦੀ ਹੈ। ਇਸ ਵਿਸ਼ੈ ਵਿਚ ਗੁਰੂ ਜੀ ਨੇ ਦੀਨ ਭਾਵ ਨਾਲ ਆਪਣੇ ਆਪ ਨੂੰ ਨੀਵਾਂ ਅਤੇ ਪਾਪੀ ਆਖਿਆ ਹੈ। ਅਜਿਹੇ ਭਾਵ ਇੰਨ ਬਿੰਨ ਸਚ ਨਹੀਂ ਸਮਝਣੇ ਚਾਹੀਦੇ, ਬਲਕਿ ਇਹਨਾ ਦੀ ਵਿਆਖਿਆ ਪਰਤੀਕ ਮਾਤਰ ਜਾਣ ਕੇ ਕਰਨੀ ਚਾਹੀਦੀ ਹੈ। ਜਦ ਕੋਈ ਮਹਾਪੁਰਖ ਆਪਣੇ ਆਪ ਨੂੰ ਛੁਟਿਆਉਂਦਾ ਹੈ, ਜਿਵੇਂ ਗੁਰੂ ਨਾਨਕ ਦੇਵ ਜਪੁ ਜੀ ਵਿਚ ਆਪਣੇ ਆਪ ਨੂੰ 'ਨੀਚ' ਆਖਦੇ ਹਨ, ਜਾਂ ਫਰਮਾਉਂਦੇ ਹਨ : 'ਨੀਚਾਂ ਅੰਦਰਿ ਨਾਚ ਜਾਤਿ ਨੀਚੀ ਹੂ ਅਤਿ ਨੀਚ' ਤਾਂ ਇਹ ਵੀ ਨਿੰਮ੍ਰਤਾ ਭਾਵ ਦੀ ਮਿਸਾਲ ਹੈ। ਨਿੰਮ੍ਰਤਾ ਅਤੇ ਸਵਤੁਲਾਂ ਮਹਾਨ ਆਤਮਾਵਾਂ ਦਾ ਕਰਤੱਵ ਅਤੇ ਲੱਛਣ ਹੈ, ਜਿਵੇਂ ਗੁਮਾਨ ਅਤੇ ਘੁਮੰਡ ਛੋਟੇ ਮਨ ਵਾਲੇ ਲੋਕਾਂ ਦਾ ਹੈ। ਮਨੁੱਖ ਮਾਤਰ ਨੂੰ ਸਾਹਵੇਂ ਰੱਖ ਕੇ ਗੁਰੂ ਤੇਗ ਬਹਾਦਰ ਜੀ ਇਸੇ ਭਾਵਨਾ ਨਾਲ ਆਪਣੇ ਆਪ ਨੂੰ ਛੁਟਿਆ ਕੇ ਤੇ ਪਾਪੀ ਦੱਸ ਕੇ ਮਾਨਵੀ ਮਨ ਦੀ ਨੀਵੇਂ ਪਾਸੇ ਝੁਕਣ ਦੀ ਰੁਚੀ ਦਾ ਚਿਤਰਨ ਕਰਕੇ ਪ੍ਰਾਣੀ ਨੂੰ ਉਸ ਤੋਂ ਵਰਜਦੇ ਅਤੇ ਰੋਕਦੇ ਹਨ। ਅਜਿਹੀ ਸਵਤੁਲਨਤਾ ਦੀਆਂ ਕੁਝ ਮਿਸਾਲਾਂ ਇਹ ਹਨ, ਜੋ 'ਸਚ' ਨਹੀਂ ਬਲਕਿ ਪਰਤੀਕਮਈ ਹਨ :

ਅਬ ਮੈ ਕਉਨ ਉਪਾਉ ਕਰਉ।
ਜਿਹ ਬਿਧਿ ਮਨ ਕੋ ਸੰਸਾ ਚੂਕੈ ਭਉ ਨਿਧਿ ਪਾਰ ਪਰਉ।
ਜਨਮੁ ਪਾਇ ਕਛੁ ਭਲੋ ਨਾ ਕੀਨੋ ਤਾਤੇ ਅਧਿਕ ਡਰਉ।
ਮਨ ਬਚ ਕ੍ਰਮ ਹਰਿ ਗੁਨ ਨਹੀਂ ਗਾਏ ਯਹ ਜੀਅ ਸੋਚ ਧਰਉ।
ਗੁਰਮਤਿ ਸੁਨਿ ਕਛੁ ਗਿਆਨੁ ਨ ਉਪਜਿਓ ਪਸੁ ਜਿਓ ਉਦਰੁ ਭਰਉ।
ਕਹੁ ਨਾਨਕ ਪ੍ਰਭ ਬਿਰਦੁ ਪਛਾਨਉ ਤਬ ਹਉ ਪਤਿਤ ਤਰਉ।
(ਧਨਸਾਰੀ-ਪੰਨਾ ੬੮੫)

ਪੁਨਹ :

ਮਾਈ ਮੈ ਕਿਹਿ ਬਿਧਿ ਲਖਉ ਗੁਸਾਈ।
ਮਹਾ ਮੋਹ ਅਗਿਆਨਿ ਤਿਮਿਰਿ ਮੋ ਮਨੁ ਰਹਿਓ ਉਰਝਾਈ।
ਸਗਲ ਜਨਮ ਭਰਮ ਹੀ ਭਰਮ ਖੋਇਓ ਨਹ ਅਸਥਿਰੁ ਮਤਿ ਪਾਈ।
ਬਿਖਿਆ ਸਕਤ ਰਹਿਓ ਨਿਸ ਬਾਸੁਰ ਨਹ ਛੂਟੀ ਅਧਮਾਈ।
(ਸੋਰਠਿ-ਪੰਨਾ ੬੩੨)

ਮਾਈ ਮਨੁ ਮੇਰੋ ਬਸਿ ਨਾਹਿ।
ਨਿਸ ਬਾਸੁਰ ਬਿਖਿਅਨ ਕਉ ਧਾਵਤ ਕਿਹਿ ਬਿਧਿ ਰੋਕਉ ਤਾਹਿ।
ਬੇਦ ਪੁਰਾਨ ਸਿਮ੍ਰਿਤਿ ਕੇ ਮਤਿ ਸੁਨਿ ਨਿਮਖ ਨ ਹੀਏ ਬਸਾਵੈ।
ਪਰਧਨ ਪਰਦਾਰਾ ਸਿਉ ਰਚਿਓ ਬਿਰਥਾ ਜਨਮੁ ਸਿਰਾਵੈ।
ਮਦਿ ਮਾਇਆ ਕੈ ਭਇਓ ਬਾਵਰੋ ਸੂਝਤ ਨਹ ਕਛੁ ਗਿਆਨਾ।
ਘਟ ਹੀ ਭੀਤਰਿ ਬਸਤ ਨਿਰੰਜਨੁ ਤਾ ਕੋ ਮਰਮੁ ਨ ਜਾਨਾ।
(ਸੋਰਠਿ ਪੰਨਾ ੬੩੨-੩੩)

ਪੁਨਹ :

ਕਹਉ ਕਹਾ ਅਪਨੀ ਅਧਮਾਈ।
ਉਰਝਿਓ ਕਨਕ ਕਾਮਨੀ ਕੇ ਰਸ ਨਹ ਕੀਰਤਿ ਪ੍ਰਭ ਗਾਈ।
ਜਗ ਝੂਠੇ ਕਉ ਸਾਚੁ ਜਾਨ ਕੈ ਤਾ ਸਿਉ ਰੁਚ ਉਪਜਾਈ।
ਦੀਨ ਬੰਧ ਸਿਮਰਿਓ ਨਹੀਂ ਕਬਹੂ ਹੋਤ ਜੁ ਸੰਗਿ ਸਹਾਈ।

ਮਗਨ ਰਹਿਓ ਮਾਇਆ ਮੈ ਨਿਸਦਿਨਿ ਛੁਟੀ ਨ ਮਨ ਕੀ ਕਾਈ ।
ਕਹਿ ਨਾਨਕ ਅਬਿ ਨਾਹਿ ਅਨਤ ਗਤਿ ਬਿਨੁ ਹਰਿ ਕੀ ਸਰਨਾਈ ।
(ਟੋਡੀ-ਪੰਨਾ ੭੧੮)

**ਨੈਤਿਕ ਪੱਖ :**

ਸਿੱਖੀ ਸਿਧਾਂਤ ਅਨੁਸਾਰ ਧਾਰਮਿਕ ਕਰਮ, ਜੋ ਇਸ ਧਰਮ ਅਨੁਸਾਰ ਸਿਮਰਨ, ਜਪ, ਕੀਰਤਨ ਅਤੇ ਸੇਵਾ ਉਪਰ ਆਧਾਰਤ ਹਨ, ਅਤੇ ਜਿਨ੍ਹਾਂ ਵਲ ਇਕ ਹੋਰ ਪੱਖ ਤੋਂ ਸੰਕੇਤ ਜਪੁਜੀ ਵਿਚ 'ਸੁਣਿਐ, ਮੰਨੇ ਅਤੇ ਧਿਆਨ' ਦੀਆ ਮੰਜ਼ਿਲਾਂ ਦੁਆਰਾ ਕੀਤਾ ਗਿਆ ਹੈ, ਇਹ ਮਨ ਦੀ ਸਾਧਨਾ ਤੋਂ ਉਤਪੰਨ ਹੁੰਦੇ ਹਨ, ਅਤੇ ਸੁਯੰ ਮਨ ਨੂੰ ਪਵਿਤਰ ਕਰਕੇ ਨੈਤਿਕ ਜੀਵਨ ਵਿਚ ਪਰਵੇਸ਼ ਕਰਦੇ ਹਨ । ਸਿਮਰਨ, ਜਪ, ਸੁਣਿਐ ਆਦਿ ਕਰਮਾਂ ਦੀ ਵਧੇਰੀ ਵਿਆਖਿਆ ਦੀ ਇਸ ਸਥਾਨ ਉਪਰ ਲੋੜ ਨਹੀਂ, ਕਿਉਂ ਜੋ ਉਹ ਵਿਸ਼ੇ ਵੱਖਰਾ ਬਣ ਜਾਂਦਾ ਹੈ, ਅਤੇ ਸਾਧਾਰਨ ਚਿੰਤਕ ਨੂੰ ਕੁਛ ਇਹਨਾਂ ਦਾ ਗੁਰਬਾਣੀ ਉਪਰ ਵਿਚਾਰ ਕਰਨ ਨਾਲ ਗਿਆਨ ਹੋ ਵੀ ਜਾਂਦਾ ਹੈ । ਨੈਤਿਕ ਕਰਮ ਦਾ ਸਬੰਧ ਵੀ ਵੈਰਾਗਮਈ ਰੁਚੀ ਨਾਲ ਹੈ ਜਿਸ ਦੀ ਕੁਛ ਚਰਚਾ ਉਪਰ ਕੀਤੀ ਜਾ ਚੁਕੀ ਹੈ । ਵੈਰਾਗ ਤੋਂ ਤਿਆਗ ਉਤਪੰਨ ਹੁੰਦਾ ਹੈ, ਜਿਸ ਪ੍ਰਤਿ ਗੀਤਾ ਵਿਚ ਥਾਏਂ ਪਰਥਾਏ ਸੰਗਿਆ 'ਸੰਨਿਆਸ' ਵਰਤੀ ਗਈ ਹੈ, ਅਰਥਾਤ ਸੰਸਾਰ ਦੇ ਪਦਾਰਥਾਂ ਦਾ ਤਿਆਗ, ਜਿਨ੍ਹਾਂ ਦੇ ਗ੍ਰਹਿਣ ਨੂੰ ਸਾਧਾਰਨ ਵਿਅਕਤੀ ਆਪਣੇ ਜੀਵਨ ਦਾ ਪ੍ਰਥਮ ਪਰਯੋਜਨ ਬਣਾਉਂਦਾ ਹੈ । ਗੀਤਾ ਵਿਚ ਕੇਂਦਰੀ ਦਾਰਸ਼ਨਿਕ ਵਿਚਾਰ 'ਫਲ ਤਿਆਗ' ਦਾ ਹੈ । ਸ਼ੁਧ ਕਰਮ ਪਰ ਉਸ ਦੇ ਫਲ ਦੀ ਆਸ਼ਾ ਤੋਂ ਆਪਣੇ ਆਪ ਨੂੰ ਮਕਤ ਰੱਖਣਾ-ਅਰਥਾਤ ਸਫਲਤਾ ਅਤੇ ਨਿਸਫਲਤਾ ਦੋਹਾ ਸਥਿਤੀਆਂ ਨੂੰ ਸਮਾਨ ਜਾਣ ਕੇ ਆਤਮਾ ਨੂੰ ਅਡੋਲ ਰੱਖਣਾ । ਇਸ ਸਥਿਤੀ ਸਬੰਧੀ "ਸਫਲ" ਅਤੇ 'ਨਿਸਫਲ' ਦੋਵੇਂ ਸੰਗਿਆ ਭਾਰਤੀ ਦਰਸ਼ਨ ਅਨੁਸਾਰ "ਫਲ" ਸੰਬੰਧਿਤ ਹਨ । ਗੁਰਬਾਣੀ ਵਿਚ ਇਹੋ ਜਿਹੀ ਸਥਿਤੀ ਨੂੰ ਚਿਤਰ ਕੇ ਉਸ ਨੂੰ ਨੈਤਿਕ ਜੀਵਨ ਦੇ ਕੇਂਦਰ ਵਜੋਂ ਪ੍ਰਗਟਾਇਆ ਗਿਆ ਹੈ । ਇਸ ਤੋਂ ਪਹਿਲਾਂ ਜੋ ਗੁਰਬਾਣੀ ਤੋਂ ਕੁਛ ਉਦਾਹਰਣ ਦਿਤੇ ਗਏ ਹਨ, ਉਹ ਅਜਿਹੀ ਹੀ ਸਥਿਤੀ ਦੇ ਲਖਾਇਕ ਹਨ । ਜੋ ਸ਼ਬਦ 'ਜੋ ਨਰੁ ਦੁਖ ਮਹਿ ਦੁਖੁ ਨਹੀਂ ਮਾਨੈ" ਅਤੇ ਸੁਖਮਨੀ ਦੀ ਪਉੜੀ 'ਬ੍ਰਹਮ ਗਿਆਨੀ ਸਦਾ ਨਿਰਲੇਪ', ਅਤੇ ਹੋਰ ਸਲੋਕਾਂ ਵਿਚ 'ਸੁਖੁ ਦੁਖ ਇਹ ਪਰਸੈ ਨਹੀਂ ਲੋਭ ਮਹੁ ਅਭਿਮਾਨ । ਕਹੁ ਨਾਨਕ ਸੁਨ ਰੇ ਮਨਾ ਸੋ ਮੂਰਤ ਭਗਵਾਨ"—ਵਾਸਤਵ ਵਿਚ ਇਹ ਉਦਾਹਰਣ ਉਸੇ ਨੈਤਿਕ ਮਨੋਬਿਰਤੀ ਦਾ ਚਿਤਰਨ ਹਨ, ਜਿਸ ਬਾਰੇ ਇਥੇ ਚਰਚਾ ਕੀਤੀ ਜਾ ਰਹੀ ਹੈ । ਮਨ ਦੀ ਅਡੋਲ ਅਵਸਥਾ —ਇਹੋ ਪਰਯੋਜਨ ਹੈ, ਅਤੇ ਜਦ ਇਹ ਸਥਿਤੀ ਪ੍ਰਾਪਤ ਹੋ ਜਾਵੇ ਤਾਂ ਉਹੋ ਪਰਮਾਰਥ ਹੈ-ਉਸ ਤੋਂ ਉਪਰ ਹੋਰ ਕੋਈ ਪਰਮਾਰਥ ਨਹੀਂ ।

ਸਿਧ ਗੋਸਟਿ ਵਿਚ ਆਇਆ ਹੈ 'ਗੁਰਮੁਖਿ ਪਰਵਿਤਿ ਨਿਵਿਰਤੀ ਪਛਾਣੈ-ਗੁਰਮੁਖ ਦਾ ਜੀਵਨ ਦੋ ਧ੍ਰੁਆਂ ਵਿਚਕਾਰ, ਦੋ ਖਿਚਾਂ ਵਿਚਕਾਰ ਟਿਕ ਕੇ, ਉਸ ਨੂੰ ਐਨ ਉਹਨਾ ਦੇ ਦਰਮਿਆਨ ਸਥਿਤ ਹੋ ਕੇ ਇਹ ਅਡੋਲਤਾ ਪ੍ਰਾਪਤ ਹੁੰਦੀ ਹੈ । ਅੰਗਰੇਜ਼ੀ ਪਰਿਭਾਸ਼ਾ ਵਿਚ ਅਜਿਹੀ ਸਥਿਤੀ ਨੂੰ ਦੋ tensions ਵਿਚਕਾਰ ਸਥਿਤ ਹੋਇਆ ਆਖਿਆ ਜਾਂਦਾ ਹੈ, ਜਦ ਕਿ ਦੋਹਾਂ tensions ਜਾਂ ਖਿੱਚਾ ਵਿਚੋਂ ਕੋਈ ਇਕ ਪ੍ਰਬਲ ਅਤੇ ਪ੍ਰਧਾਨ ਨਾ ਹੋਵੇ, ਬਲਕਿ ਦੋਵੇਂ ਇਕ ਜਿਹੇ ਬਲ ਨਾਲ ਜੀਵਨ ਨੂੰ ਪ੍ਰਭਾਵਿਤ ਕਰਕੇ ਉਸਨੂੰ ਕੇਂਦਰ ਵਿਚ ਕਾਇਮ ਰੱਖਣਾ । ਪਰਵਿਰਤਿ ਉਹ ਦਸ਼ਾ ਹੈ ਜਿਸ ਵਿਚ ਮਨੁਖ ਜੀਵਨ ਤਿਆਗ ਨਹੀਂ ਕਰਦਾ, ਸੰਸਾਰ ਤੋਂ ਉਪਰਾਮ ਹੋ ਕੇ ਉਸ ਨੂੰ ਛੱਡ ਨਹੀਂ ਜਾਂਦਾ, ਬਲਕਿ ਨਿਸ਼ਕਾਮ ਹੋ ਕੇ ਅਮਲ ਕਰਦਾ ਹੈ, ਜਿਸ ਅਮਲ ਦੇ ਨੈਤਿਕ ਪਖ ਕਾਇਮ ਰਖਣ ਦੀ ਉਸ ਨੂੰ ਚਿੰਤਾ ਹੁੰਦੀ ਹੈ, ਉਸ ਦੇ "ਫਲ" ਦੀ ਪ੍ਰਾਪਤੀ ਦੀ ਨਹੀਂ । ਸਿੱਖੀ ਵਿਚ ਪਰਵਿਰਤੀ ਕਰਮ ਜੋ "ਲਾਵਾਂ" ਵਿਚ ਦ੍ਰਿੜ੍ਹਾਇਆ ਹੈ, ਉਹ ਲੋਭ, ਧਨ-ਸੰਚਣ ਅਤੇ ਸੰਪਤੀ ਦੀ ਪ੍ਰਾਪਤੀ ਨਹੀਂ ਉਤਮ ਕਰਮ ਪ੍ਰਤੀ ਪ੍ਰੇਰਨਾ ਅਤੇ ਨੈਤਿਕ ਜੀਵਨ ਦੀ ਲਾਲਸਾ ਹੈ । ਇਹ ਉਹੋ ਕਰਮ ਹੈ

ਜਿਸ ਦੀ ਯਾਚਨਾ ਗੁਰੂ ਗੋਬਿੰਦ ਸਿੰਘ ਜੀ ਨੇ 'ਦੇਹਿ ਸ਼ਿਵਾ' ਵਾਲੀ ਪ੍ਰਾਰਥਨਾ ਵਿਚ ਕੀਤੀ ਹੈ- ''ਗੁਨ ਤਉ ਉਚਰੋਂ'—'ਸੁਭ ਕਰਮਨ ਤੇ ਕਬਹੂ ਨ ਟਰੋਂ' ਅਤੇ 'ਜਬ ਆਵ ਕੀ ਅਉਧ ਨਿਦਾਨ ਬਨੈ ਅਤ ਹੀ ਰਣ ਮੈ ਤਬ ਜੂਝਿ ਮਰੋਂ'। ਅਜਿਹੀ ''ਪਰਵਿਰਤੀ'' ਵਿਚ ਕਰਮ, ਉਦਮ ਅਤੇ ਤਿਆਗ ਵੈਰਾਗ—ਸੰਨਿਆਸ ਦਾ ਸੰਗਮ ਹੈ। ਸੁਯੰ ਹੀ ਇਸ ਵਿਚ ਨਿਰਵਿਰਤਿ ਵੀ ਸੰਮਿਲਤ ਹੈ। ਨਿਰਵਿਰਤਿ ਸਿੱਖੀ ਦਰਸ਼ਨ ਵਿਚ ਵਿਰਕਤਤਾ ਨਹੀਂ, ਫਲ ਤਿਆਗ, ਵੈਰਾਗ ਅਤੇ ਬ੍ਰਹਮ ਗਿਆਨ ਦੀ ਅਵੱਸਥਾ ਹੈ।

'ਅੰਜਨ ਮਾਹਿ ਨਿਰੰਜਨ' ਰਹਿਣਾ ਇਸੇ ਮਨੋਬਿਰਤੀ ਦਾ ਇਕ ਹੋਰ ਪੱਖ ਤੋਂ ਹੀ ਚਿਤਰਨ ਹੈ। ਇਸੇ ਨੂੰ 'ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈਸਾਣੈ' ਕਰਕੇ ਫਰਮਾਇਆ ਹੈ। ਇਸੇ ਬਿਰਤੀ ਦਾ ਚਿਤਰਨ ਹੋਰ ਅਨੇਕ ਪਰਤੀਕਾਂ ਅਤੇ ਚਿਤਰਨ ਵਿਧੀਆਂ ਨਾਲ ਹੋਇਆ ਹੈ।

ਗੁਰਬਾਣੀ ਵਿਚ ਇਸ ਫਲਤਿਆਗ ਦੇ ਵਿਸ਼ੈ ਨੂੰ ਕਈ ਪੱਖਾਂ ਤੋਂ ਉਜਾਗਰ ਕੀਤਾ ਗਿਆ ਹੈ। ''ਆਸ਼ਾ'' ਸੁਯੰ ਹੀ 'ਫਲ' ਦੀ 'ਆਸ਼ਾ'' ਹੈ' ਅਤੇ ਸਾਧਾਰਨ ਮਾਨਵੀ ਬਿਰਤੀ ਅਨੁਸਾਰ ''ਬੀਜ'' ਤੋਂ ਬਿਨਾਂ ਵੀ 'ਫਲ' ਦੀ ''ਆਸ਼ਾ'' ਹੈ। ਕਰਮ ਸਿਧਾਂਤ ਗੁਰਬਾਣੀ ਵਿਚ ਪ੍ਰਸਾਦ'' ਸਿਧਾਂਤ ਦੇ ਨਾਲ ਨਾਲ ਪ੍ਰਮੁਖ ਹੈ, ਅਤੇ ਉਸ ਦੇ ਸੰਗਮ ਦੁਆਰਾ ''ਹੁਕਮ'' ਦੇ ਵਿਧਾਨ ਦਾ ਰੂਪ ਬਣਦਾ ਹੈ। 'ਫਲ' 'ਬੀ' ਤੋਂ ਬਿਨਾ ਉਤਪੰਨ ਨਹੀਂ ਹੁੰਦਾ, ਅਤੇ ਬੀਜੇ ਹੋਏ ਬੀਜ ਨਾਲ ਸੰਬੰਧਤ ਹੁੰਦਾ ਹੈ। ''ਜਿਹਾ ਬੀਜੈ ਸ ਲੁਣੇ'' ਅਤੇ ''ਆਪੇ ਬੀਜ ਆਪੇ ਹੀ ਖਾਹੁ''—ਇਕ ਤਾਂ ਇਸ ਦਰਸ਼ਨ ਦਾ ਇਹ ਪੱਖ ਹੋਇਆ ਕਿ ਚੰਗੇ ਭੈੜੇ ਕਰਮ ਦੇ ਫਲ ਦੀ ਆਵੱਸ਼ਕਤਾ ਤੋਂ ਲਾਂਭੇ ਨਹੀਂ ਜਾਇਆ ਜਾ ਸਕਦਾ। ਇਸ ਦੇ ਚੱਕਰ ਬਿਊਹ ਨੂੰ ਖੰਡਣ ਵਾਲਾ ਦੈਵੀ ਸਿਧਾਂਤ ਕੇਵਲ 'ਪ੍ਰਸ਼ਾਦ' 'ਕਰਮ' 'ਮਿਹਰ' ਦਾ ਹੈ, ਜਿਸ ਦੀ ਯਾਚਨਾ ਭਗਤੀ ਦੁਵਾਰਾ ਹੁੰਦੀ ਹੈ। ਜੇ ਸਚੇ ਦਿਲੋਂ ਹੋਵੇ ਅਤੇ ਪ੍ਰਭੂ ਨੂੰ ਕਬੂਲ ਹੋ ਜਾਵੇ ਤਾਂ 'ਲੇਖੈ ਛੋਡਿ ਅਲੇਖੈ ਛੂਟੈ'' ਅਰਥਾਤ ਕਰਮ ਚੱਕਰਾਂ ਤੋਂ ਮੁਕਤੀ ਪ੍ਰਾਪਤ ਹੋ ਜਾਂਦੀ ਹੈ ਅਤੇ ਇੰਝ ਮੰਦੇ ਕਰਮ ਲਕੜਾਂ ਦੇ ਅੰਬਾਰ ਵਿਚ ਪਈ ਅੱਗ ਦੀ ਚੰਗਿਆੜੀ ਦੀ ਭਾਹ ਨਾਲ ਆਪੇ ਨਾਸ਼ ਹੋ ਜਾਂਦੇ ਹਨ। ਗੁਰੂਵਾਕ ਅਨੁਸਾਰ ਮਿਹਰ ਦੀ ਸੱਚੀ ਯਾਚਨਾ ਨਾਲ ਕਰਮ ਦੇ ਅੰਬਾਰ ਸੜ ਜਾਂਦੇ ਹਨ :

ਦੀਵਾ ਮੇਰਾ ਏਕੁ ਨਾਮੁ ਦੁਖੁ ਵਿਚਿ ਪਾਇਆ ਤੇਲੁ।
ਉਨਿ ਚਾਨਣਿ ਓਹੁ ਸੋਖਿਆ ਚੂਕਾ ਜਮ ਸਿਉ ਮੇਲੁ।
ਲੋਕਾ ਮਤ ਕੋ ਫਕੜਿ ਪਾਇ।
ਲਖ ਮੜਿਆ ਕਰਿ ਏਕਠੇ ਏਕ ਰਤੀ ਲੈ ਭਾਹਿ।

(ਆਸਾ ਮ: ੧ ਪੰਨਾ ੩੫੮)

ਈਧਨੁ ਅਧਿਕ ਸਕੇਲੀਐ ਭਾਈ ਪਾਵਕੁ ਰੰਚਕ ਪਾਇ।
ਖਿਨੁ ਪਲੁ ਨਾਮੁ ਰਿਦੈ ਵਸੈ ਭਾਈ ਨਾਨਕ ਮਿਲਣੁ ਸੁਭਾਇ।

(ਸੋਰਠਿ ਮ: ੧, ੧੦.੪ ਪੰਨਾ ੬੩੭)

ਈਧਣੁ ਕੀਤੋਮੂ ਘਣਾ ਭੋਰੀ ਦਿਤੀਮੁ ਭਾਹਿ।
ਮਨਿ ਵਸੰਦੜੋ ਸੁ ਸਹੁ ਨਾਨਕ ਹਭੇ ਡੁਖੜੇ ਉਲਾਹਿ।

(ਜੈਤਸਰੀ ਮ. ੫ ਵਾਰ—ਪੰਨਾ ੭੦੯)

ਭਗਤੀ ਵਿਚ ਯਾਚਨਾ ''ਫਲ'' ਦੀ ਨਹੀਂ, ''ਮਿਹਰ'' ਦੀ ਹੁੰਦੀ ਹੈ, ਜੋ ਸਭ ਗਿਣਤੀਆਂ ਮਿਣਤੀਆਂ ਅਤੇ ਸਿਧਾਂਤਾਂ ਤੋਂ ਉਪਰੰਤ ਹੈ। ਭਗਤੀ ਸੁਚੀ ਤਾਂ ਹੀ ਹੈ ਜੇ ''ਆਸ਼ਾ'' ਤੋਂ ਮੁਕਤਿ ਹੋਵੇ, ਨਿਰੋਲ ਅਤੇ ਸੰਪੂਰਨ ਦਾ ਭਾਵ, ਸੁਸਮਰਪਣ ਹੋਵੇ। ਇਸ ਭਾਵ ਨਾਲ ਮਿਹਰ ਵਰ੍ਹਦੇ ਮੀਂਹ ਵਾਂਗ ਆਪ ਮੁਹਾਰੀ ਜਗਿਆਸੂ ਉਪਰ ਉਤਰਦੀ ਹੈ। ਰੂਪਕ ਵਜੋਂ ਗੁਰਬਾਣੀ ਵਿਚ

ਮੀਂਹ ਦਾ ਵਰਨਣ ਆਇਆ ਹੈ। ਇਹ ਮੀਂਹ ਜੋ ਪਰਤੱਖ ਰੂਪ ਤੋਂ ਬਦੱਲ ਹੈ, ਤੇ ਵਰ੍ਹਨ ਵਾਲਾ ਪਾਣੀ ਹੈ, ਆਪਣੇ ਮਾਰਮਿਕ ਰੂਪ ਵਿਚ ਪ੍ਰਭੂ-ਮਿਹਰ ਦਾ ਪਰਤੀਕ ਹੈ। ਇਸ ਨਾਲ ਮਨ ਸ਼ਾਂਤ ਅਤੇ ਪ੍ਰਭੂ ਵਿਚ ਵਧੇਰੇ ਲੀਨ ਹੁੰਦਾ ਹੈ। ਗੁਰੂ ਅਮਰਦਾਸ ਜੀ ਦੀ ਬਾਣੀ ਵਿਚ ਹੈ :

ਭਿੰਨੀ ਰੈਣਿ ਚਮਕਿਆ ਵੁਠਾ ਛਹਬਰ ਲਾਇ।
ਜਿਤੁ ਵੁਠੈ ਅਨੁ ਧਨੁ ਬਹੁਤੁ ਊਪਜੈ ਜਾਂ ਸਹੁ ਕਰੇ ਰਜਾਇ........
ਗਿਆਨੀ ਕਾ ਧਨੁ ਨਾਮੁ ਹੈ ਸਦਹੀ ਰਹੈ ਸਮਾਇ।
ਨਾਨਕ ਜਿਨ ਕਉ ਨਦਰਿ ਕਰੇ ਤਾ ਇਹੁ ਧਨੁ ਪਲੈ ਪਾਇ।

(ਵਾਰ ਮਲਾਰ ਪੰਨਾ ੧੨੮੨)

ਭਗਤੀ ਵਿਚ "ਕਿਰਪਾ" ਜਾਂ ਮਿਹਰ ਜੋ ਆਉਂਦੀ ਹੈ ਉਹ ਉਸ ਭਾਵ ਦਾ "ਫਲ" ਨਹੀਂ ਜਿਸ ਨੂੰ ਸਾਧਾਰਨ ਰੂਪ ਵਿਚ "ਕਰਮ ਫਲ" ਕਿਹਾ ਜਾਂਦਾ ਹੈ। ਬਲਕਿ ਇਹ ਉਹ ਦਾਤ ਜਾਂ ਪ੍ਰਾਪਤੀ ਹੈ ਜਿਸ ਦਾ ਜੇ ਕੋਈ ਨਿਯਮ ਹੈ ਤਾਂ ਉਹ ਰੱਬੀ ਨਿਯਮ ਹੈ, ਗੁੱਝਾ ਹੈ, ਅਤੇ ਮਨੁੱਖ ਉਸ ਨਿਯਮ ਬਾਰੇ ਕੇਵਲ ਹਰਸ਼ ਅਤੇ ਵਿਸਮਾਦ ਦੀ ਭਾਵਨਾ ਹੀ ਪ੍ਰਗਟ ਕਰ ਸਕਦਾ ਹੈ। ਅਜਿਹੀ ਮਿਹਰ, ਕਿਰਪਾ ਬਾਰੇ ਗੁਰੂ ਨਾਨਕ ਦੇਵ ਜੀ ਨੇ ਸਲੋਕ ਵਿਚ ਫਰਮਾਇਆ ਹੈ :

ਦਾਤੀ ਸਾਹਿਬ ਸੰਦੀਆਂ ਕਿਆ ਚਲੈ ਤਿਸ ਨਾਲਿ।
ਇਕ ਜਾਗੰਦੇ ਨਾ ਲਹਨਿ ਇਕਨਾਂ ਸੁਤਿਆਂ ਦਇ ਉਠਾਲਿ।

ਇਕ ਨਿਯਮ ਇਸ ਕਿਰਪਾ ਦਾ ਹੈ, ਉਹ ਇਹ ਕਿ ਦਿਲੋਂ ਭਗਤੀ ਅਤੇ ਕਿਰਪਾ ਯਾਚਨਾ ਕਰਨ ਨਾਲ ਮਾਨੋ ਪ੍ਰਭੂ ਮਨ ਪ੍ਰਸੰਨ ਹੋਕੇ ਉਸ ਤੋਂ ਕਰੋੜਾਂ ਗੁਣੀ ਪ੍ਰਾਪਤੀ ਹੋ ਜਾਂਦੀ ਹੈ। ਇਸੇ ਭਾਵਨਾ ਨੂੰ ਭਾਈ ਗੁਰਦਾਸ ਜੀ ਦੇ ਕਬਿਤ ਵਿਚ ਇੰਞ ਪ੍ਰਗਟ ਕੀਤਾ ਹੈ, ਜੋ ਭਗਤੀ ਅਤੇ ਕਿਰਪਾ ਦੇ ਪ੍ਰਸਪਰ ਸੰਬੰਧ ਦਾ ਅਮਿਟ ਅਤੇ ਅਟਲ ਚਿਤਰਨ ਹੈ :

ਚਰਨ ਸਰਨ ਗੁਰ ਏਕ ਪੈਂਡਾ ਜਾਇ ਚਲ, ਸਤਿਗੁਰੂ ਕੋਟ ਪੈਂਡਾ ਆਗੇ ਹੋਇ ਲੇਤ ਹੈ।
ਏਕਬਾਰ ਸਤਿਗੁਰ ਮੰਤ੍ਰ ਸਿਮਰਨ ਮਾਤ੍ਰ ਸਿਮਰਨ ਤਾਹਿ ਬਾਰੰਬਾਰ ਗੁਰ ਹੇਤ ਹੈ।
ਭਾਵਨੀ ਭਗਤ ਭਾਇ ਕੋਡੀ ਅਗ੍ਰ ਭਾਰ ਰਖੈ, ਤਾਹਿ ਗੁਰ ਸਰਬ ਨਿਧਾਨ ਦਾਨ ਦੇਤ ਹੈ।
ਸਤਿਗੁਰ ਦਯਾਨਿਧਿ ਮਹਿਮਾ ਅਗਾਧ ਬੋਧ, ਨਮੋ ਨਮੋ ਨਮੋ ਨਮੋ ਨੇਤ ਨੇਤਿ ਨੇਤਿ ਹੈ।

ਭਾਈ ਗੁਰਦਾਸ ਜੀ ਦੀ ਰਚਨਾ ਵਿਚ ਇਸੇ ਸੰਦਰਬ ਵਿਚ ਆਇਆ ਹੈ ਬਿਦੁਰ ਦੀ ਗਰੀਬੀ ਉਪਰ ਭਗਵਾਨ ਦੀ ਦਯਾ, ਉਸ ਦੀ ਭਗਤੀ ਕਾਰਨ 'ਗੋਬਿੰਦ ਭਾਉ ਭਗਤ ਦਾ ਭੁੱਖਾ'। (ਵਾਰ-10-7) ਇਸੇ ਵਾਰ ਵਿਚ ਭਗਤ ਅਤੇ ਭਗਵਾਨ ਦੇ ਸੰਬੰਧ ਨੂੰ ਅਤਿਅੰਤ ਸਿਖਰ ਦੀ ਪਦਵੀ ਇੰਞ ਦਿੱਤੀ ਹੈ :

ਭਗਤ ਜਨਾਂ ਹਰਿ ਮਾਂ ਪਿਉ ਬੇਟਾ (ਵਾਰ ੧੦-੧੭)

ਗੁਰੂ ਤੇਗ ਬਹਾਦਰ ਜੀ ਦੀ ਬਾਣੀ ਭਗਤੀ ਭਾਵਨਾ ਭਰਪੂਰ ਹੈ। ਇਸੇ ਕਰਕੇ ਇਸ ਵਿਚ ਵਧੇਰੇ ਮਾਤ੍ਰਾ ਵਿਚ ਉਹਨਾਂ ਪੌਰਾਣਿਕ ਪਰਸੰਗਾਂ ਦਾ ਵਰਨਣ ਹੈ ਜਿਨ੍ਹਾਂ ਵਿਚ ਭਗਤੀ ਅਤੇ ਕਿਰਪਾ ਦਾ ਪ੍ਰਸਪਰ ਸੰਬੰਧ ਅੰਕਿਤ ਹੈ। ਅਜਾਮਲ ਦਾ ਅੰਤ ਸਮੇਂ ਨਾਰਾਇਣ ਨਾਮ ਲੈ ਕੇ ਉਧਰਨਾ, ਗਨਿਕਾ ਦਾ ਉਧਾਰ, ਅਤੇ ਗਜ ਦਾ ਗਰਾਰ ਤੋਂ ਛੁਟਣਾ—ਇਹ ਕਥਾਵਾਂ ਗੁਰੂ ਤੇਗ ਬਹਾਦਰ ਦੀ ਬਾਣੀ ਵਿਚ, ਜਿਸ ਦਾ ਆਕਾਰ ਸੰਖੇਪ ਹੀ ਹੈ, ਵਧੇਰੇ ਬਾਰ ਆਈਆਂ ਹਨ, ਅਤੇ ਇਹਨਾਂ ਦੁਆਰਾ ਮਨੁੱਖ ਨੂੰ ਕਰਮਕਾਂਡ ਤਿਆਗ ਕੇ ਭਗਤੀ, ਕੀਰਤਨ, ਗੁਣ-ਗਾਇਣ ਵੱਲ ਪ੍ਰੇਰਨਾ ਦੇਣਾ ਮੰਤਵ ਹੈ। ਇਸੇ ਭਗਤੀ ਭਾਵਨਾ ਦੀ ਪ੍ਰਬਲਤਾ ਕਾਰਨ ਵੈਸ਼ਨਵ ਭਗਤੀ ਦੀ ਵਧੇਰੇ ਸ਼ਬਦਾਵਲੀ ਵਰਤੋਂ ਵਿਚ ਆਈ ਹੈ, ਭਾਵੇਂ ਉਸ ਦਾ ਡੂੰਘਾ ਅਰਥ ਕ੍ਰਿਸ਼ਨ ਭਗਤੀ ਨਹੀਂ, ਬਲਕਿ ਜਿਥੇ ਕ੍ਰਿਸ਼ਨ ਦੀਆਂ ਸਮਾਨਅਰਥਕ ਸੰਗਿਆ ਆਈਆਂ ਵੀ ਹਨ ਅਰਥ ਉਹੋ ਪ੍ਰਭੂ, ਅਕਾਲ

ਪੁਰਖ ਹੈ । ਮਿਸਾਲ ਵਜੋਂ ਚਿੰਤਾਮਨਿ (ਸੋਰਠਿ, ੪, ੭) ਅਤੇ ਰਾਮਕਲੀ ਵਿਚ ਵਰਤਿਆ ਹੈ, ਕਨ੍ਹਾਈ (ਮਾਰੂ ੨) ਵਿਚ ਅਤੇ ਮੁਰਾਰ (ਜੈਜਾਵੰਤੀ ੩) ਵਿਚ ਆਏ ਹਨ । ਗੋਬਿੰਦ ਬਾਰ ਬਾਰ ਆਇਆ ਹੈ । ਇਵ ਹੀ ਰਾਮ ਵੀ । ਇਹ ਸਭ ਸੰਗਿਆ ਭਗਤੀ ਭਾਵਨਾ ਦੇ ਪ੍ਰਸੰਗ ਵਿਚ ਆਈਆਂ ਹਨ । ਭਗਤੀ ਦੀ ਇਕ ਉੱਤਮ ਮਿਸਾਲ ਜਿਸ ਦਾ ਮਨੁੱਖੀ ਮਨ ਉੱਪਰ ਪ੍ਰਭਾਵ ਦਰੋਪਦੀ (ਪੰਚਾਲੀ) ਦੇ ਪਰਤੀਕ ਦੁਆਰਾ ਡੂੰਘਾ ਅਤੇ ਤੀਬਰ ਪੈਂਦਾ ਹੈ, ਉਹ ਮਾਰੂ ਰਾਗ ਵਿਚ ਸ਼ਬਦ ਹੈ । ਦਰੋਪਦੀ ਦਾ ਪਰਤੀਕ ਭਾਈ ਗੁਰਦਾਸ ਜੀ ਨੇ ਵੀ ਭਗਤੀ ਦੇ ਹੀ ਪਰਸੰਗ ਵਿਚ ਵਰਤਿਆ ਏ (ਵਾਰ 10-8) "ਅੰਦਰ ਸਭਾ ਦੁਸਾਸਨੈ ਮੱਥੇ ਵਲ ਦ੍ਰੋਪਦੀ ਆਂਦੀ"-ਇਸ ਪਾਉੜੀ ਦੇ ਅੰਤ ਸਿਟਾ ਇਹ ਦਿੱਤਾ ਹੈ "ਨਾਥ ਅਨਾਥਾਂ ਬਾਣ ਧੁਰਾਂ ਦੀ" ਅਰਥਾਤ ਪ੍ਰਭੂ ਦੀ ਸਦਾ ਹੀ ਮਰਯਾਦਾ ਹੈ ਦੀਨਾਨਾਥ ਹੋਣਾ । ਗੁਰੂ ਤੇਗ ਬਹਾਦਰ ਸਾਹਿਬ ਦਾ ਪ੍ਰਸਿੱਧ ਸ਼ਬਦ ਦਰੋਪਦੀ ਬਾਰੇ ਭਗਤੀ ਅਤੇ ਕਿਰਪਾ ਦਾ ਲਖਾਇਕ ਹੈ, ਉਸਦੀਆਂ ਕੁਛ ਪੰਕਤੀਆਂ ਇਹ ਹਨ :

ਪੰਚਾਲੀ ਕਉ ਰਾਜ ਸਭ ਮੈਂ ਰਾਮ ਨਾਮ ਸੁਧਿ ਆਇ ।
ਤਾ ਕੋ ਦੁਖ ਹਰਿਓ ਕਰੁਣਾ ਮੈਂ ਅਪਨੀ ਪੈਜ ਬਢਾਈ ।
ਜਿਹ ਨਰ ਜਸ ਕਿਰਪਾਨਿਧਿ ਗਇਓ ਤਾ ਕਉ ਭਇਓ ਸਹਾਈ ।
ਕਹੁ ਨਾਨਕ ਮੈਂ ਇਹੀ ਭਰੋਸੈ ਗਹੀ ਆਨ ਸਰਨਾਈਂ ।

(ਮਾਰੂ-ਪੰਨਾ ੧੦੦੪)

ਗੁਰਬਾਣੀ ਵਿਚ ਭਗਤੀ ਉਪਰੰਤ ਅਤਿਅੰਤ ਕਿਰਪਾ ਹੋਣ ਵਲ ਸੰਕੇਤ ਨਾਮਦੇਵ ਦੇ ਸਬੰਧ ਵਿਚ ਹੈ, ਜਿਸ ਵੱਲ ਮੰਦਰ ਦਾ ਦੁਵਾਰ ਭੌਂ ਗਿਆ । "ਅਹੰਕਾਰੀਆਂ ਨਿੰਦਕਾਂ ਪਿਠ ਦੇਇ ਨਾਮਦੇਉ ਮੁਖਿ ਲਾਇਆ' (ਆਸਾ ਮ. ੪--ਪੰਨਾ ੫੪੧)

ਭਗਤੀ ਦੀ ਇਹ ਤੀਬਰ ਭਾਵਨਾ ਜੋ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਵਿਚ ਹੈ, ਉਸ ਨੂੰ ਔਰੰਗਜ਼ੇਬ ਦੇ ਧਰਮ ਉਪਰ ਅਤਿਆਚਾਰੀ ਪ੍ਰਸ਼ਾਸਨ ਦੇ ਪਰਸੰਗ ਵਿਚ ਵਿਚਾਰ ਕੇ ਪ੍ਰਤੀਤ ਹੋ ਜਾਂਦਾ ਹੈ ਕਿ ਉਸ ਓਪਦਰਵੀ ਜੁਗ ਵਿਚ ਮਨੁਖੀ ਮਨ ਉਪਰ ਪ੍ਰਭੂ ਭਗਤੀ ਅਤੇ ਦ੍ਰਿੜ੍ਹ ਵਿਸ਼ਵਾਸ ਪ੍ਰਪੱਕ ਕਰਨ ਦੀ ਵਧੇਰੇ ਲੋੜ ਸੀ, ਜਦ ਹਰ ਇਕ ਪਗ ਉਪਰ ਮਨੁਖ ਦੀ ਸ਼ਰਧਾ, ਭਗਤੀ ਅਤੇ ਧਰਮ ਵਿਚ ਪ੍ਰਪੱਕਤਾ ਦੀ ਪ੍ਰੀਖਿਆ ਦੀ ਸੰਭਾਵਨਾ ਸੀ । ਅਜਿਹੀ ਪ੍ਰੀਖਿਆ ਗੁਰੂ ਜੀ ਦੇ ਆਪਣੇ ਜੀਵਨ ਵਿਚ ਆਈ, ਜਿਸ ਦਾ ਚਿਤਰਨ ਬਚਿਤਰ ਨਾਟਕ ਦੇ ਅਮਿਟ ਸ਼ਬਦਾ ਵਿਚ ਹੋਇਆ ਹੈ :

ਧਰਮ ਹੇਤ ਸਾਕਾ ਜਿਨਿ ਕੀਆ ।
ਸੀਸ ਦੀਆ ਪਰ ਸਿਰਰੁ ਨ ਦੀਆ ।
ਸਾਧਨ ਹੇਤ ਇਤੀ ਜਿਨਿ ਕਰੀ ।
ਸ਼ੀਸ ਦੀਆ ਪਰ ਸੀ ਨ ਉਚਰੀ ।

ਅਤੇ : ਠੀਕਰ ਫੋਰਿ ਦਿਲੀਸ ਸਿਰ ਪ੍ਰਭੁਪੁਰ ਕੀਓ ਪਿਆਨ ।
ਤੇਗ ਬਹਾਦਰ ਸੀ ਕ੍ਰਿਆ ਕਰੀ ਨ ਕਿਨਹੂ ਆਨ ।

ਭਗਤੀ ਜੋ ਭਾਰਤੀ ਅਤੇ ਮਧਕਾਲੀਨ ਪਰੰਪਰਾ ਵਿਚ ਅਤਿਅੰਤ ਕੋਮਲ, ਸ਼ਕਤੀਹੀਨ ਅਤੇ ਰਸਿਕ ਭਾਵਨਾ ਬਣ ਕੇ ਗੀਤ, ਸੰਗੀਤ ਅਤੇ ਰਾਸ ਲੀਲਾ ਦੇ ਰੂਪ ਧਾਰਨ ਕਰ ਚੁਕੀ ਸੀ ਗੁਰੂ ਤੇਗ ਬਹਾਦਰ ਜੀ ਦੇ ਜੀਵਨ ਵਿਚ ਉਸ ਦਾ ਰੂਪ ਕਾਇਆ ਕਲਪ ਹੋਕੇ ਅਸਪਾਤ ਦੀ ਬਜਰਤਾ ਧਾਰਨ ਕਰ ਗਿਆ, ਅਤੇ ਉਹ ਸ਼ਹਾਦਤ ਦੀ ਭਾਵਨਾ ਬਣ ਗਈ । ਇਹ ਪਰਿਵਰਤਨ ਆਪਣੇ ਆਪ ਵਿਚ ਇਕ ਕਰਾਮਾਤ ਸੀ, ਕਿ ਭਗਤੀ ਦੀ ਇੰਨੀ ਤੀਬਰ ਭਾਵਨਾ ਤੋਂ ਰਸਿਕ ਕੋਮਲਤਾ ਨਹੀਂ ਬਲਕਿ ਜਾਬਰ ਦੇ ਤਸੀਹੇ ਝੱਲਣ ਦੀ ਅਡੋਲ ਰੁਚੀ ਉਤਪੰਨ ਹੋਈ ।

ਕੀਰਤਨ, ਜਿਸ ਦਾ ਮੌਲਿਕ ਅਰਥ ਕੀਰਤੀ ਕਰਨਾ, ਗੁਣ ਗਾਇਨ ਹੈ, ਭਗਤੀ ਦਾ

ਉੱਤਮ ਸਾਧਨ ਹੈ । ਗੁਰੂ ਤੇਗ ਬਹਾਦਰ ਜੀ ਦੀ ਬਾਣੀ ਵਿਚ ਥਾਏਂ ਪ੍ਰਥਾਏਂ ਪ੍ਰਾਣੀ ਨੂੰ ਇਸ ਦੀ ਪ੍ਰੇਰਨਾ ਕੀਤੀ ਗਈ ਹੈ । ਉਦਾਹਰਣ ਸਲੋਕਾਂ ਵਿਚੋਂ ਇਹ ਹੈ :

ਜੋ ਉਪਜਿਓ ਸੋ ਬਿਨਸ ਹੈ ਪਰੋ ਆਜੁ ਕੈ ਕਾਲ ।
ਨਾਨਕ ਹਰ ਗੁਨ ਗਾਇ ਲੈ ਛਾਡ ਸਗਲ ਜੰਜਾਲ ।

ਮੁਢਲੇ ਹੀ ਸਲੋਕ ਦੀ ਬਾਣੀ ਹੈ :

ਗੁਨ ਗੋਬਿੰਦ ਗਾਇਓ ਨਹੀ ਜਨਮੁ ਅਕਾਰਥ ਕੀਨ ।
ਕਹੁ ਨਾਨਕ ਹਰਿ ਭਜੁ ਮਨਾ ਜਿਹ ਬਿਧਿ ਜਲ ਕਉ ਮੀਨ ।

'ਭਜਨ' ਜਿਸਦੀ ਬਾਰ ਬਾਰ ਪ੍ਰੇਰਨਾ ਹੈ, ਉਹ ਵੀ ਵਾਸਤਵ ਵਿਚ ਪਿਆਰ ਅਤੇ ਪ੍ਰੇਮ ਹੈ-ਪ੍ਰਭੂ ਪ੍ਰੇਮ ਅਤੇ ਭਜਨ ਇਸ ਦਾ ਪ੍ਰਗਟਾਉ ਹੈ, ਮਾਨਵੀ ਬੋਲੀ ਦਿਆਂ ਅਖਰਾਂ, ਸੁਰਾਂ ਅਤੇ ਵਾਕਾਂ ਦੁਆਰਾ । ਗੁਰੂ ਤੇਗ ਬਹਾਦਰ ਜੀ ਨੇ ਸਮੁੱਚੀ ਸਿੱਖੀ ਧਰਮ ਦੀ ਪ੍ਰਥਾ ਅਨੁਸਾਰ ਹਰੀ ਭਜਨ ਕੀਰਤਨ ਅਤੇ ਭਗਤੀ ਪ੍ਰੇਰਨਾ ਕੀਤੀ ਹੈ । ਇਸ ਦੇ ਤੁਲ ਨਾ ਕੋਈ ਕਰਮ ਕਾਂਡ ਹੈ, ਨਾ ਤੀਰਥ ਅਸਨਾਨ, ਨਾ ਪਾਠ ਗਿਆਨ ਨਾ ਚਰਚਾ ਨਾ ਯੋਗ ਸਾਧਨਾ । ਜੋ ਗੌਰਵ ਭਗਤੀ, ਭਜਨ ਕੀਰਤਨ ਦਾ ਹੈ ਉਹ ਇਹਨਾਂ ਵਿਚੋਂ ਕਿਸੇ ਦਾ ਨਹੀਂ । ਭਗਤ ਜਿਸ ਦੇ ਮਨ ਵਿਚ ਪ੍ਰਭੂ ਪ੍ਰੇਮ ਵਸਿਆ ਹੋਇਆ ਹੈ, ਉਸਦੀ ਮਹਾਨਤਾ ਗੁਰੂ ਰਾਮਦਾਸ ਦੀ ਬਾਣੀ ਵਿਚ ਇਹਨਾਂ ਗੌਰਵਮਈ ਅਤੇ ਪ੍ਰਭਾਵਸ਼ਾਲੀ ਸ਼ਬਦਾਂ ਦੁਆਰਾ ਪ੍ਰਗਟ ਹੋਈ :

ਗੰਗਾ ਜਮੁਨਾ ਗੋਦਾਵਰੀ ਸਰਸੁਤੀ, ਤੇ ਕਰਹਿ ਉਦਮੁ ਧੂਰਿ ਸਾਧੂ ਕੀ ਤਾਈ ।
ਕਿਲਵਿਖ ਮੈਲੁ ਭਰੇ ਪਰੇ ਹਮਰੈ ਵਿਚਿ, ਹਮਰੀ ਮੈਲ ਸਾਧੂ ਕੀ ਧੂਰਿ ਗਵਾਈ...
ਜਿਤਨੇ ਤੀਰਥ ਦੇਵੀ ਥਾਪੇ ਸਭਿ ਤਿਤਨੇ ਲੋਚਹਿ ਧੂਰਿ ਸਾਧੂ ਕੀ ਤਾਈ ।
ਹਰਿ ਕਾ ਸੰਤੁ ਮਿਲੈ ਗੁਰੁ ਸਾਧੂ ਲੈ ਤਿਸ ਕੀ ਧੂਰਿ ਮੁਖਿ ਲਾਈ ।
ਜਿਤਨੀ ਸ੍ਰਿਸਟੀ ਤੁਮਰੀ ਮੇਰੇ ਸੁਆਮੀ ਸਭ ਤਿਤਨੀ ਲੋਚੈ ਧੂਰਿ ਸਾਧੂ ਕੀ ਤਾਈ ।
ਨਾਨਕ ਲਿਲਾਟ ਹੋਵੈ ਜਿਸੁ ਲਿਖਿਆ ਤਿਸੁ ਸਾਧੂ ਧੂਰਿ ਦੇ ਹਰਿ ਪਾਰ ਲੰਘਾਈ ।
(ਮਲਾਰੁ, ਮਃ ੪--ਪੰਨਾ ੧੨੬੩)

ਭਗਤੀ ਦਾ ਵੇਰਵਾ ਵਿਸ਼ੇਸ਼ ਕਰਕੇ ਗੁਰੂ ਤੇਗ ਬਹਾਦਰ ਜੀ ਦੇ ਇਸ ਸ਼ਬਦ ਦੁਆਰਾ ਪ੍ਰਗਟ ਹੁੰਦਾ ਹੈ, ਜਿਸ ਵਿਚ ਇਸ ਨੂੰ ਹੋਰਾਂ ਸਾਧਨਾਂ ਦੇ ਸਨਮੁਖ ਰਖ ਕੇ ਸਰਵੋਤਮ ਸਿਧ ਕੀਤਾ ਹੈ ।

ਹਰਿ ਕੇ ਨਾਮ ਬਿਨਾ ਦੁਖੁ ਪਾਵੈ ।
ਭਗਤਿ ਬਿਨਾ ਸਹਸਾ ਨਹ ਚੂਕੈ ਗੁਰ ਇਹ ਭੇਦ ਬਤਾਵੈ ।
ਕਹਾ ਭਇਓ ਤੀਰਥ ਬ੍ਰਤ ਕੀਏ ਰਾਮ ਸਰਨਿ ਨਹੀਂ ਆਵੈ ।
ਜੋਗ ਜਗ ਨਿਹਫਲ ਤਿਹ ਮਾਨਉ ਪ੍ਰਭੂ ਜਸੁ ਬਿਸਰਾਵੈ ।
ਮਾਨ ਮੋਹ ਦੋਨੋ ਕਉ ਪਰਹਰਿ ਗੋਬਿੰਦ ਕੇ ਗੁਨ ਗਾਵੈ ।
ਕਹੁ ਨਾਨਕ ਇਹ ਬਿਧਿ ਕੋ ਪ੍ਰਾਨੀ ਜੀਵਨ ਮੁਕਤ ਕਹਾਵੈ ।

### ਜੀਵਨ ਮੁਕਤ-ਨਿਰਬਾਣ

ਜੀਵਨ ਮੁਕਤ--ਇਹ ਆਦਰਸ਼ ਪੁਰਸ਼ ਜਾਂ ਆਦਰਸ਼ ਜੀਵਨ ਪ੍ਰਾਪਤੀ ਹੈ । ਸਿੱਖੀ ਧਰਮ ਵਿਚ ਇਹ ਉਹ ਪਦ ਮੰਨਿਆ ਗਿਆ ਹੈ ਜਿਸ ਤਕ ਪੁਜਣ ਲਈ ਸਾਰੇ ਨਿਯਮ, ਸਾਧਨ, ਪਾਠ, ਸਿਮਰਨ, ਭਗਤੀ, ਸੇਵਾ ਅਤੇ ਸ਼ਰਧਾ ਮਾਨੋ ਪਉੜੀਆਂ ਹਨ । ਜੀਵਨ ਦੇ ਆਦਰਸ਼ ਵਜੋਂ ਹੋਰ ਵੀ ਕਈ ਸੰਗਿਆ ਅਤੇ ਪਰਿਭਾਸ਼ਿਕ ਸ਼ਬਦ ਵਰਤੇ ਗਏ ਹਨ, ਜਿਵੇਂ ਨਿਰਬਾਣ, ਭਉਨਿਧ ਪਾਰ ਉਤਾਰਾ, ਭਉਜਲ ਪਾਰ ਹੋਣਾ, ਗਿਆਨੀ ਹੋਣਾ, ਨਿਰਭੈ ਪਦ ਪ੍ਰਾਪਤੀ, ਇਤਿਹਾਦਿਕ । ਸਵਰਗ, ਬੈਕੁੰਠ ਵੀ ਵਰਤੇ ਗਏ ਹਨ, ਪਰ ਸਿੱਖੀ ਦਰਸਨ ਵਿਚ ਕਿਸੇ ਸਥੂਲ, ਦ੍ਰਿਸ਼ਟਮਾਨ

ਸਵਰਗ, ਬੈਕੁੰਠ ਜਾਂ ਨਰਕ ਦੀ ਵਿਆਖਿਆ ਨਹੀਂ ਕੀਤੀ ਗਈ ਮਿਲਦੀ। ਇਹੋ ਜਿਹੇ ਸਥਾਨ ਵਾਸਤਵ ਵਿਚ ਮਨਸਿਕ ਅਤੇ ਅਧਿਆਤਮਿਕ ਸਥਿਤੀਆਂ ਅਤੇ ਪ੍ਰਾਪਤੀਆਂ ਲਈ ਪਰਤੀਕਾਂ ਵਜੋਂ ਵਰਤੇ ਗਏ ਹਨ। ਸੋ ਇਹਨਾਂ ਦੀ ਵਿਆਖਿਆ ਅਤੇ ਅਰਥਾਵਲੀ ਉਸੇ ਅਨੁਸਾਰ ਹੋਣੀ ਚਾਹੀਏ।

ਭਾਵੇਂ ਜੋ ਜੀਵਨ-ਆਦਰਸ਼ ਅਤੇ ਪ੍ਰਾਪਤ ਫਲ ਉਪਰ ਦਸੇ ਗਏ ਹਨ, ਉਹਨਾਂ ਦਾ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਵਿਚ ਥਾਏਂ ਪਰਥਾਏਂ ਜ਼ਿਕਰ ਆਇਆ ਹੈ, ਇਸ ਤਰ੍ਹਾਂ ਭਰਮ ਅਤੇ ਮਾਨਵੀ ਤ੍ਰਿਸ਼ਨਾ ਆਦਿ ਤੋਂ ਅਤੀਤ ਪੁਰਖ ਲਈ ਗਿਆਨੀ ਪਦ ਥਾਏਂ ਪਰਥਾਏਂ ਵਰਤਿਆ ਗਿਆ ਹੈ, ਪਰ ਜੀਵਨ ਮੁਕਤ ਜਾਂ ਸੰਖੇਪ ਰੂਪ ਵਿਚ ਮੁਕਤ ਵਧੇਰੇ ਵਾਰ ਆਇਆ ਹੈ। ਪਰਤੀਤ ਹੁੰਦਾ ਹੈ ਕਿ ਸਿੱਖੀ ਧਰਮ ਦੇ ਆਸ਼ੇ ਅਨੁਸਾਰ ਉੱਚਤਮ ਪਦ ਹੈ, ਸ੍ਵੈ ਸਾਧਨਾ ਪਿਛੋਂ ਆਪਣੇ ਹਿਰਦੇ ਨੂੰ ਉਜਲ ਅਤੇ ਪਵਿੱਤਰ ਕਰਕੇ ਸੇਵਾ ਵਿਚ ਸਥਿਤ ਹੋਣਾ। ਜਪੁਜੀ ਦੇ ਅੰਤ ਵਿਚ ਅਤੇ ਹੋਰਾ ਸਥਾਨਾ ਉਪਰ ਦਸੇ ਉਪਦੇਸ਼ ਅਨੁਸਾਰ ਹੋਰਨਾਂ ਦੀ ਮੁਕਤੀ ਲਈ ਯਤਨ ਕਰਨ ਦੀ ਨਿਰੰਤਰ ਘਾਲਣਾ ਕਰਨ ਵਾਲਾ (ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ) ਆਦਰਸ਼ ਪੁਰਖ ਇਹਨਾਂ ਗੁਣਾਂ ਵਾਲਾ ਕਲਪਿਆ ਗਿਆ ਹੈ। ਇਸ ਸਿਧਾਂਤ ਅਨੁਸਾਰ ਆਦਰਸ਼ ਜੀਵਨ ਸੇਵਾ ਵਿਚ ਸਥਿਤ ਹੋਣਾ ਹੈ, ਅਤੇ ਆਦਰਸ਼ ਪੁਰਖ ਅਜਿਹਾ ਸੇਵਕ। ਇਸ ਲਈ ਉਚਤਮ ਪਦਵੀ, ਪਰਮਾਰਥ ਜੀਵਨ ਮੁਕਤ ਮੰਨਿਆਂ ਗਿਆ ਹੈ-ਨਾ ਉਹ ਜਿਸਨੂੰ ਨਿਰਬਾਣ ਜੀਵਨ ਦੇ ਅੰਤ ਪਿਛੋਂ ਪ੍ਰਾਪਤ ਹੋਵੇ, ਅਤੇ ਜਿਸਦੀ ਮੁਕਤੀ ਵਿਦੇਹੀ ਹੋਵੇ। ਬਲਕਿ ਨਿਰਬਾਣ ਅਤੇ ਮੁਕਤੀ ਸਦੇਹ ਹੋਵੇ—ਸੇਵਾ ਦੁਆਰਾ। ਉਦਾਹਰਣ ਵਜੋਂ ਨਿਰਬਾਣ ਦਾ ਸੰਕਲਪ, ਤਕੋ ਗਉੜੀ ਰਾਗ ਵਿਚ ਇਹ ਸ਼ਬਦ :

ਸਾਧੋ ਮਨ ਕਾ ਮਾਨੁ ਤਿਆਗਉ।
ਕਾਮ ਕ੍ਰੋਧ ਸੰਗਤਿ ਦੁਰਜਨ ਕੀ ਤਾਂ ਤੇ ਅਹਿਨਿਸਿ ਭਾਗਓ।
ਸੁਖ ਦੁਖ ਦੋਨੋ ਸਮ ਕਰ ਜਾਨੈ ਅਉਰੁ ਮਾਨ ਅਪਮਾਨਾ।
ਹਰਖ ਸੋਗ ਤੇ ਰਹੈ ਅਤੀਤਾ ਤਿਨਿ ਜੁਗ ਤਤ ਪਛਾਨਾ।
ਉਸਤਤਿ ਨਿੰਦਾ ਦੋਊ ਤਿਆਗੈ ਖੋਜੈ ਪਦੁ ਨਿਰਬਾਨਾ।
ਜਨ ਨਾਨਕ ਇਹੁ ਖੇਲੁ ਕਠਨੁ ਹੈ ਕਿਨਹੂ ਗੁਰਮੁਖਿ ਜਾਨਾ।
(ਗਉੜੀ-ਪੰਨਾ ੨੧੯)

ਰਾਮਕਲੀ ਰਾਗੁ ਵਿਚ ਹੈ :

ਰੇ ਮਨ ਓਟਿ ਲੇਹੁ ਹਰਿਨਾਮਾ।
ਜਾ ਕੈ ਸਿਮਰਨਿ ਦੁਰਮਤਿ ਨਾਸੈ ਪਾਵੈ ਪਦੁ ਨਿਰਬਾਨਾ।
(ਪੰਨਾ ੯੦੧)

ਮਨੁ ਮਾਇਆ ਮੈਂ ਉਰਝਿ ਰਹਿਉ ਹੈ ਬੂਝਤ ਨਹ ਕਛੁ ਗਿਆਨਾ।
ਕਉਨੁ ਨਾਮੁ ਜਗ ਜਾ ਕੈ ਸਿਮਰੇ ਪਾਵੈ ਪਦੁ ਨਿਰਬਾਨਾ।
(ਪੰਨਾ ੯੦੨)

ਇਥੇ 'ਨਿਰਬਾਨ ਪਦ' ਉਹ ਇੰਦਰੀ ਅਤੀਤ ਅਵਸਥਾ ਹੈ ਜਿਥੇ ਪੁੱਜ ਕੇ ਸੰਸਾਰ ਦੀ ਲਾਲਸਾ ਨਿਪਟ ਜਾਂਦੀ ਹੈ। ਇਹ ਨਿਰਬਾਣ ਬੋਧੀ ਨਿਰਬਾਣ ਤੋਂ ਭਿੰਨ ਹੈ ਅਤੇ 'ਜੀਵਨ ਮੁਕਤ' ਦੇ ਤੁਲ ਹੈ।

'ਜੀਵਨ ਮੁਕਤ' ਦੇ ਆਦਰਸ਼ ਵੱਲ ਬਿਲਾਵਲ ਰਾਗੁ ਵਿਚ ਸੰਕੇਤ ਹੈ :

ਮਾਨ ਮੋਹ ਦੋਨੋ ਕਉ ਪਰਹਰਿ ਗੋਬਿੰਦ ਕੇ ਗੁਨ ਗਾਵੈ।
ਕਹੁ ਨਾਨਕ ਇਹ ਬਿਧਿ ਕੋ ਪ੍ਰਾਨੀ ਜੀਵਨ ਮੁਕਤਿ ਕਹਾਵੈ।
(ਪੰਨਾ ੮੩੧)

ਜਦ ਗੁਰੂ ਜੀ 'ਮੁਕਤ' ਸੰਗਿਆ ਦੀ ਵਰਤੋਂ ਕਰਦੇ ਹਨ, ਤਾਂ ਉਥੇ ਵੀ ਭਾਵ-ਅਰਥ ਜੀਵਨ ਮੁਕਤ ਸਮਝਣਾ ਚਾਹੀਏ, ਕਿਉਂ ਜੋ ਪਰਸੰਗ ਉਹੋ ਹੈ, ਅਤੇ 'ਮੁਕਤੀ ਦੀ ਪ੍ਰਾਪਤੀ ਉਹਨਾਂ ਹੀ ਗੁਣਾ ਅਰਥਾਤ ਨੈਤਿਕ ਗੁਣਾ ਦੇ ਧਾਰਨ ਨਾਲ ਹੁੰਦੀ ਹੈ। ਉਦਾਹਰਣ ਵਜੋਂ ਸਲੋਕਾਂ ਅਨੁਸਾਰ ਇਹਨਾ ਗੁਣਾਂ ਦਾ ਧਾਰਨ ਹੀ ਸਵਯੰ 'ਮੁਕਤੀ' ਦਾ ਰੂਪ ਹੈ :

ਉਸਤਤਿ ਨਿੰਦਿਆ ਨਾਹਿ ਜਿਹਿ ਕੰਚਨ ਲੋਹ ਸਮਾਨ ।
ਕਹੁ ਨਾਨਕ ਸੁਨਿ ਰੇ ਮਨਾ ਮੁਕਤਿ ਤਾਹਿ ਤੈ ਜਾਨਿ । (ਸਲੋਕ ੧੪)
ਹਰਖ ਸੋਗ ਜਾ ਕੇ ਨਹੀ ਬੈਰੀ ਮੀਤ ਸਮਾਨ ।
ਕਹੁ ਨਾਨਕ ਸੁਨਿ ਰੇ ਮਨਾ ਮੁਕਤਿ ਤਹਿ ਤੇ ਜਾਨਿ । (ਸਲੋਕ ੧੫)

ਸੁਖਮਨੀ ਵਿਚ ਜੀਵਨ ਮੁਕਤਿ ਦੀ ਇਕ ਸਮੁਚੀ ਪਉੜੀ ਵਿਚ ਵਿਆਖਿਆ ਕੀਤੀ ਹੋਈ ਹੈ। ਇਥੇ ਵੀ 'ਜੀਵਨ ਮੁਕਤਿ' ਮੁਕਤ ਹੈ ਆਪਣੇ ਅਧਿਆਤਮਿਕ ਅਤੇ ਨੈਤਿਕ ਗੁਣਾ ਕਰਕੇ। ਇਹ ਕਲਪਣਾ ਸਿਖੀ ਧਾਰਮਿਕ ਪਰੰਪਰਾ ਵਿਚ ਪ੍ਰਪੱਕ ਹੋ ਚੁਕੀ ਹੈ, ਅਤੇ ਇਹੋ ਆਦਰਸ਼ ਪਦਵੀ ਪਰਮਗਤਿ ਹੈ ਜੋ ਜਪ, ਤਪ ਸੰਜਮ, ਸਭ ਚੰਗਿਆਈਆਂ ਦਾ ਫਲ ਹੈ। ਇਸ ਪਉੜੀ ਦਾ ਪਾਠ ਉਪਰ ਦਿੱਤਾ ਜਾ ਚੁਕਾ ਹੈ।

ਇਕ ਹੋਰ ਥਾਏਂ ਸੁਖਮਨੀ ਵਿਚ ਏਸੇ ਪ੍ਰਕਾਰ 'ਜੀਵਨ ਮੁਕਤਿ' ਦੀ ਵਿਆਖਿਆ ਮਿਲਦੀ ਹੈ, ਜਿਸ ਦੀ ਕਲਪਨਾ ਉਪਰ ਦਿਤੀ ਪਉੜੀ ਅਨੁਸਾਰ ਹੈ। ਇਸ ਤੋਂ ਵੀ ਉਹੋ ਸਿੱਟਾ ਦ੍ਰਿੜ੍ਹ ਹੁੰਦਾ ਹੈ, ਕਿ ਇਹ ਵਿਚਾਰਧਾਰਾ ਸਿਖੀ ਵਿਚ ਪ੍ਰਪੱਕ ਹੋ ਕੇ ਜੀਵਨ ਆਦਰਸ਼ ਦਾ ਰੂਪ ਧਾਰ ਚੁਕੀ ਹੈ :

ਜੋ ਜਾਨੈ ਤਿਸੁ ਸਦਾ ਸੁਖੁ ਹੋਇ—
(ਸੁਖਮਨੀ ੨੩, ਪੰਨਾ ੨੯੪)

ਇਕ ਹੋਰ ਸੰਗਿਆ ਨਿਰਭੈ ਪਦ ਹੈ, ਅਤੇ ਇਸ ਨਾਲ ਸੰਬੰਧਿਤ 'ਅਭੈਦਾਨ ਪ੍ਰਾਪਤ ਕਰਨਾ ਇਤਿਆਦਿਕ ਹਨ। ਇਹਨਾਂ ਦੇ ਪਰਸੰਗ ਵਿਚ ਵੀ 'ਭੈ' ਸੰਸਾਰ ਦੀਆਂ ਕਸ਼ਟਾਂ, ਦੁਖਾਂ ਹਾਨੀ ਆਦਿ ਦਾ ਹੀ ਨਹੀਂ ਬਲਕਿ ਜਮ ਦਾ ਭੈ, 'ਜਮ ਕਾ ਤ੍ਰਸ' ਹੈ ਜਿਸ ਦਾ ਜ਼ਿਕਰ ਕਈ ਥਾਵੇਂ ਗੁਰੂ ਬਾਣੀ ਵਿਚ ਆਇਆ ਹੈ। ਇਹ ਵੀ 'ਮੁਕਤੀ' ਦਾ ਸਮਾਨਾਰਥਕ ਹੈ। ਜੋ 'ਮੁਕਤ' ਹੈ 'ਨਿਰਬਾਣ' ਹੈ ਉਸ ਨੂੰ ਅਵੱਸ਼ਕ ਜਮ ਦਾ ਭੈ ਨਹੀਂ। ਸੰਸਾਰ ਦਾ ਭੈ ਲੱਥ ਜਾਣਾ ਇਸ ਮਹਾਨ ਸਥਿਤੀ ਦਾ ਇਕ ਸਾਧਾਰਨ ਜਿਹਾ ਸਿੱਟਾ ਹੈ। ਇਸ ਪਰਸੰਗ ਵਿਚ ਵਰਤੇ ਅਭੈ ਨਿਰਭੈ ਪਦ ਦਾ ਇਹ ਅਰਥ ਸਪਸ਼ਟ ਹੋ ਜਾਂਦਾ ਹੈ :

ਜਨਮ ਜਨਮ ਭਰਮਤ ਫਿਰਿਓ ਮਿਟਿਓ ਨ ਜਮ ਕੋ ਤ੍ਰਾਸੁ ।
ਕਹੁ ਨਾਨਕ ਹਰਿ ਭਜੁ ਮਨਾ ਨਿਰਭੈ ਪਾਵਹਿ ਬਾਸੁ । (ਸਲੋਕ ੩੩)

ਤਿਲੰਗ ਰਾਗੁ ਵਿਚ ਹੈ

ਅਜਹੂ ਕਛੂ ਬਿਗਰਿਓ ਨਹੀਂ ਜੋ ਪ੍ਰਭ ਗੁਨ ਆਵੈ ।
ਕਹੁ ਨਾਨਕ ਤਿਹ ਭਜਨ ਤੇ ਨਿਰਭੈ ਪਦੁ ਪਾਵੈ । (ਪੰਨਾ ੭੨੬)।

ਇਥੇ 'ਨਿਰਭੈ ਪਦ' ਸਪਸ਼ਟ ਹੈ ਜਮ ਦੇ ਭੈ ਤੋਂ ਮੁਕਤ ਹੋਣਾ ਹੈ, ਜੋ ਨਿਰਬਾਣ ਜਾਂ ਮੁਕਤੀ ਹੈ।

ਸੋਰਠਿ ਰਾਗੁ ਵਿਚ ਹੈ :

ਮਨ ਰੇ ਪ੍ਰਭ ਕੀ ਸਰਨਿ ਬਿਚਾਰੋ ।
ਜਿਹ ਸਿਮਰਤ ਗਨਕਾ ਸੀ ਉਧਰੀ ਤਾਂ ਕੋ ਜਸ ਉਰਧਾਰੋ ।

ਅਟਲ ਭਇਓ ਧ੍ਰੂਅ ਜਾ ਕੈ ਸਿਮਰਨਿ ਅਰੁ ਨਿਰਭੈ ਪਦੁ ਪਾਇਆ ।
ਦੁਖ ਹਰਤਾ ਇਹ ਬਿਧਿ ਕੋ ਸੁਆਮੀ ਤੈ ਕਾਹੇ ਬਿਸਰਾਇਆ ।
(ਪੰਨਾ ੬੩੨)

ਰਾਮਕਲੀ ਵਿਚ ਗਜ ਅਤੇ ਤੰਦੂਏ ਦੇ ਪਰਸੰਗ ਨੂੰ ਲੈ ਕੇ ਅਭੈਪਦ ਦਾ ਵਰਨਣ ਹੈ :

ਨਾਹਨਿ ਗੁਨੁ ਨਾਹਨਿ ਕਛੁ ਬਿਦਿਆ ਧਰਮ ਕਉਨੁ ਗਜਿ ਕੀਨਾ ।
ਨਾਨਕ ਬਿਰਦੁ ਰਾਮ ਕਾ ਦੇਖੋ ਅਭੈਦਾਨੁ ਤਿਹਿ ਦੀਨਾ । (ਪੰਨਾ ੯੦੨)

ਗੁਰੂ ਤੇਗ ਬਹਾਦਰ ਜੀ ਦੀ ਬਾਣੀ ਵਿਚ ਜਿਵੇਂ ਉਪਰ ਕਿਹਾ ਗਿਆ ਹੈ, ਗਿਆਨ ਅਤੇ ਭਗਤੀ ਨੂੰ ਦ੍ਰਿੜ੍ਹ ਕਰਾਉਣ ਉਪਰ ਵਧੇਰੇ ਅਤੇ ਪ੍ਰਬਲ ਰੁਚੀ ਹੈ । ਅਤਿਆਚਾਰ ਦੇ ਜੁਗ ਵਿਚ ਜਦ ਧਾਰਮਿਕ ਪੁਰਸ਼ਾਂ ਦੇ ਸਾਹਮਣੇ ਕੇਵਲ ਅੰਤਰੀਵ ਮਨੋਬਿਰਤੀਆਂ ਨੂੰ ਸੰਜਮ ਵਿਚ ਲਿਆਉਣ ਅਤੇ ਵਿਕਾਰਾਂ ਨੂੰ ਰੋਕਣ ਦੀ ਸਮਸਿਆ ਨਹੀਂ ਸੀ, ਬਲਕਿ ਸਮਾਜਿਕ ਖੇਤਰ ਵਿਚ ਜਬਰ ਅਤੇ ਭੈ ਭੀਤ ਕਰਨ ਵਾਲੇ, ਇਨਸਾਨ ਦੇ ਸਿਦਕ ਅਤੇ ਸਰਧਾ ਨੂੰ ਵੰਗਾਰਨ ਵਾਲੀ ਗੁੰਝਲਿਆਲੀ ਸਥਿਤੀ ਵਾਪਰ ਰਹੀ ਸੀ ਤਾਂ ਭਗਤੀ ਅਤੇ ਧਰਮ ਦੀ ਇਸ ਨਵੀਂ ਕਸੌਟੀ ਉਪਰ ਪਰੀਖਿਆ ਆਈ । ਇਸ ਬਾਣੀ ਵਿਚ ਜੋ ਨਾਵੇ ਮਹਲੇ ਤਲੇ ਅੰਕਿਤ ਹੈ, ਅਜਿਹੀ ਪ੍ਰੀਖਿਆ ਲਈ ਮਨ ਅਤੇ ਆਤਮਾ ਨੂੰ ਤਤਪਰ ਰੱਖਣ ਦੀ ਪੇਰਨਾ ਹੈ । ਇਸ ਪ੍ਰੇਰਨਾ ਵਿਚ ਪ੍ਰਭੂ ਸਿਮਰਨ, ਕੀਰਤਨ, ਮਨ ਦੀ ਸੁਧੀ ਅਤੇ ਅਟੁੱਟ ਸਰਧਾ ਸੰਮਿਲਿਤ ਹਨ, ਵਿਸ਼ੇਸ਼ ਕਰਕੇ ਵੈਰਾਗ ਹੈ ਜਿਸ ਸਥਿਤੀ ਵਿਚ ਨਾਸਮਾਨ ਸਰੀਰ ਦੀ ਆਹੂਤੀ ਦੇਣ ਦੀ ਸ਼ਕਤੀ ਉਜਾਗਰ ਹੋ ਜਾਂਦੀ ਹੈ, ਅਤੇ ਦਸ਼ਮੇਸ਼ ਜੀ ਦੇ ਇਹਨਾਂ ਕਥਨਾਂ ਦੀ ਪੂਰਤੀ ਹੁੰਦੀ ਹੈ :

'ਠੀਕਰ ਫੋਰਿ ਦਿਲੀਸ ਸਿਰਿ ਪ੍ਰਭੁਪੁਰ ਕੀਓ ਪਿਆਨ' ।

ਅਤੇ 'ਦੇਹਿ ਅਨਿਤ ਨ ਨਿਤ ਰਹੈ ਜਸ ਨਾਵ ਚੜ੍ਹੈ, ਭਵ ਸਾਗਰ ਤਾਰੈ' ।

ਇਹੋ ਸ਼ਹਾਦਤ ਦਾ ਰਹੱਸ ਹੈ, ਜਿਸ ਦੀ ਮੰਜ਼ਿਲ ਤਕ ਭਗਤ-ਜੋਧਾ ਹੀ ਪੁਜ ਸਕਦਾ ਹੈ । ਹੋਰ ਕੋਈ ਮੌਤ ਸ਼ਹਾਦਤ ਨਹੀਂ ਬਣ ਸਕਦੀ ਜਾਂ ਅਖਵਾ ਸਕਦੀ । ਉਸ ਦੀ ਉਪਾਧੀ ਪ੍ਰਾਪਤ ਕਰਨ ਲਈ ਉਚੇ ਸਿਦਕ ਅਤੇ ਪਵਿਤਰਤਾ ਦੀ ਅਵੱਸ਼ਕਤਾ ਹੈ ਜੋ ਉਹਨਾਂ ਪਾਵਨ ਵਿਅਕਤੀਆਂ ਵਿਚ ਸੀ ਜਿਨ੍ਹਾਂ ਨੂੰ ਸਿੱਖੀ ਪਰੰਪਰਾ ਅਨੁਸਾਰ "ਸ਼ਹੀਦ" ਮੰਨਿਆ ਗਿਆ ਹੈ ।

# ਗੁਰੂ ਤੇਗ ਬਹਾਦਰ ਜੀ ਦੀ ਬਾਣੀ ਵਿਚ ਵੈਰਾਗ

## (ਯੋਗ ਵਸ਼ਿਸ਼ਟ ਨਾਲ ਇਕ ਤੁਲਨਾਤਮਕ ਅਧਿਐਨ)

ਡਾ: ਸੁਰਿੰਦਰ ਸਿੰਘ ਕੋਹਲੀ

ਲੋਕ ਅਤੇ ਪਰਲੋਕ ਦੇ ਭੋਗਾਂ ਤੋਂ ਨਿਰਚਾਹ ਹੋਣ ਦੀ ਅਵੱਸਥਾ ਨੂੰ ਵੈਰਾਗ ਕਿਹਾ ਜਾਂਦਾ ਹੈ। ਅਧਿਆਤਮਕ ਵਿਕਾਸ ਲਈ ਇਸ ਦੀ ਉਤਪਤੀ ਜ਼ਰੂਰੀ ਮੰਨੀ ਗਈ ਹੈ। ਸੰਸਾਰ ਦੀ ਅਸਥਿਰਤਾ ਅਤੇ ਜੀਵਨ ਦੇ ਦੁਖਾਂ ਨੂੰ ਦੇਖ ਕੇ ਮਨ ਵਿਚ ਉਪਰਾਮਤਾ ਪੈਦਾ ਹੁੰਦੀ ਹੈ ਜਿਸ ਦੇ ਕਾਰਨ ਮਾਨਵ ਪ੍ਰਭੂ ਦੀ ਓਟ ਲੈਂਦਾ ਹੈ। ਸੰਸਾਰ ਨਾਲੋਂ ਉਸ ਦਾ ਮੋਹ ਟੁਟ ਜਾਂਦਾ ਹੈ ਅਤੇ ਉਹ ਛਿਨ-ਭੰਗਰੀ ਸਵਾਦਾਂ ਦੀ ਕਾਖਿਆ ਨੂੰ ਤਿਆਗ ਕੇ ਸਦੀਵੀ ਖੁਸ਼ੀ ਦੀ ਪ੍ਰਾਪਤੀ ਲਈ ਤਾਘਦਾ ਹੈ। ਵੈਰਾਗ ਦੇ ਚਾਰ ਭੇਦ ਮੰਨੇ ਗਏ ਹਨ। ਜਦੋਂ ਇੰਦਰਿਆਂ ਨੂੰ ਸੰਸਾਰ-ਖੇਤਰ ਵਿਚ ਜਾਣ ਤੋਂ ਰੋਕਣ ਦੀ ਲੋਚਨਾ ਪੈਦਾ ਹੁੰਦੀ ਹੈ, ਇਸ ਨੂੰ ਉਦਮ ਤਥਾ ਯਤਮਾਨ ਦੀ ਅਵਸਥਾ ਕਿਹਾ ਜਾਂਦਾ ਹੈ। ਜਦੋਂ ਕੁਝ ਵਸਤਾਂ ਦੇ ਮੋਹ ਨੂੰ ਤਿਆਗਣ ਅਤੇ ਕੁਝ ਨੂੰ ਨਾ ਤਿਆਗਣ ਦਾ ਗਿਆਨ ਹੁੰਦਾ ਹੈ, ਤਾਂ ਇਹ ਅਵਸਥਾ ਵਯਤਿਰੇਕ ਦੀ ਹੈ। ਅਗਲੀ ਅਵਸਥਾ ਏਕੇਂਦਰੀਯ ਨਾਮਕ ਅਵਸਥਾ ਹੈ, ਜਦੋ ਸੰਸਾਰਕ ਪਦਾਰਥਾਂ ਦਾ ਮੋਹ ਪੂਰਨ ਤੌਰ ਤੇ ਮੁਕ ਜਾਂਦਾ ਹੈ, ਪਰ ਮਨ ਅੰਦਰ ਕੁਝ ਚਿੰਤਾ ਬਣੀ ਰਹਿੰਦੀ ਹੈ। ਅਸਾਧਾਰਣ ਮਨੋਵਿਗਿਆਨ ਦੇ ਵਿਦਿਆਰਥੀ ਇਹ ਤਥ ਭਲੀ ਭਾਂਤ ਜਾਣਦੇ ਹਨ ਕਿ ਭਾਵੇਂ, ਸੁਚੇਤ ਸਿਮ੍ਰਤੀ ਵਿਚੋਂ ਮੁਢਲੇ ਕਾਰਨ ਦਾ ਗਿਆਨ ਲੁਪਤ ਹੋ ਜਾਵੇ, ਫਿਰ ਵੀ ਚਿੰਤਾ ਦੀ ਭਾਵਨਾ ਬਣੀ ਰਹਿੰਦੀ ਹੈ। ਸਭ ਤੋਂ ਉਚੇਰੀ ਅਵਸਥਾ ਵਸੀਕਾਰ ਦੀ ਹੈ, ਜਦੋਂ ਚਿੰਤਾ ਦੀ ਅਵੱਸਥਾ ਉਲੰਘ ਕੇ ਦ੍ਰਿਸ਼ਟ ਅਤੇ ਅਦ੍ਰਿਸ਼ਟ ਪਦਾਰਥਾਂ ਦੇ ਰਸਾਂ ਦਾ ਮੋਹ ਪੂਰਨ ਤੌਰ ਤੇ ਮੁਕ ਜਾਂਦਾ ਹੈ। ਵੈਰਾਗ ਦੇ ਇਸ ਭੇਦ ਨੂੰ ਵੀ ਅਪਰਾਵੈਰਾਗ (lower detachment) ਕਿਹਾ ਗਿਆ ਹੈ। ਇਸ ਤੋਂ ਪਰ੍ਹੇ ਪਰਾਵੈਰਾਗ (higher detachment) ਦੀ ਅਵਸਥਾ ਹੈ, ਜਦੋਂ ਆਤਮ-ਗਿਆਨ ਦੇ ਕਾਰਨ ਗੁਣਾਂ ਪ੍ਰਤੀ ਪੂਰਨ ਉਦਾਸੀਨਤਾ ਪ੍ਰਾਪਤ ਹੋ ਜਾਂਦੀ ਹੈ। ਇਹ ਨਿਰਣਾ-ਜਨਕ ਗਿਆਨ ਕੇਵਲ ਓਦੋਂ ਹੀ ਮੁਕਤੀ ਦਾ ਕਾਰਨ ਬਣਦਾ ਹੈ, ਜਦੋਂ ਇਸ ਨੂੰ ਕਾਰਜ-ਕਾਰਨ ਦੀ ਚੇਤੰਨਤਾ ਵਲ ਮੋੜ ਕੇ, ਕਦੇ ਵੀ ਭੰਗ ਨਹੀਂ ਕੀਤਾ ਜਾਂਦਾ।

ਗੁਰੂ ਤੇਗ ਬਹਾਦਰ ਦੀ ਬਾਣੀ ਨੂੰ ਪੜ੍ਹ ਕੇ ਜੀਵਨ ਦੇ ਦੁਖਾਂ, ਸੰਸਾਰ ਦੇ ਦੋਖਾਂ, ਜਗਤ ਦੀ ਅਸਥਿਰਤਾ, ਜੀਵਨ ਦੀ ਦੁਰਦਸ਼ਾ, ਕਾਲ ਦੀ ਸ਼ਕਤੀ, ਭੋਗਾਂ ਦੀ ਨੀਰਸਤਾ, ਸਬੰਧੀਆ ਦੀ ਸੁਆਰਥੀ ਰੁਚੀ, ਸਰੀਰ ਦੀ ਅਸਾਰਤਾ ਆਦਿਕ [illegible] ਉਘੜਦੇ ਹਨ, ਜੋ ਵੈਰਾਗ ਉਤਪੰਨ ਕਰਨ ਦਾ ਕਾਰਨ ਬਣਦੇ ਹਨ। ਇਹ ਸਭ ਵਿਸ਼ੇ ਗੁਰਬਾਣੀ ਵਿਚ ਆਮ ਮਿਲ ਜਾਂਦੇ ਹਨ, ਪਰ ਜਿਸ ਤੀਬਰਤਾ ਨਾਲ ਇਹ ਨੌਵੇਂ ਮਹਲੇ ਦੀ ਬਾਣੀ ਦਾ ਅੰਗ ਬਣੇ ਹਨ, ਉਸ ਕਾਰਨ ਨੌਵੇਂ ਮਹਲੇ ਦੀ ਬਾਣੀ ਸਭ ਗੁਰੂ ਸਾਹਿਬਾਨ ਦੀ ਬਾਣੀ ਨਾਲੋਂ ਵਧੇਰੇ ਵੈਰਾਗਮਈ ਹੈ। 'ਬੈਰਾਗ' ਸ਼ਬਦ ਦੀ ਵਰਤੋਂ ਗੁਰਬਾਣੀ ਵਿਚ ਕਈ ਵਾਰ ਹੋਈ ਹੈ। ਗੁਰੂ ਤੇਗ ਬਹਾਦਰ ਦੀ ਬਾਣੀ ਵਿਚ ਵੀ ਵੈਰਾਗ ਦੇ ਵੇਸ ਦਾ ਜ਼ਿਕਰ ਹੈ, ਪਰ ਇਹ ਵੇਸ ਸਾਰੀ ਬਿਖਿਆ ਤਜ ਕੇ ਹੀ ਪ੍ਰਾਪਤ ਕੀਤਾ ਜਾ ਸਕਦਾ ਹੈ:

ਜਿਹਿ ਬਿਖਿਆ ਸਗਲੀ ਤਜੀ ਲੀਓ ਭੇਖ ਬੈਰਾਗ।
ਕਹੁ ਨਾਨਕ ਸੁਨੁ ਰੇ ਮਨਾ ਤਿਹ ਨਰ ਮਾਥੈ ਭਾਗੁ।੭।

(ਸਲੋਕ ਮ: ੯, ਪੰਨਾ ੧੪੨੭)

ਗੁਰੂ ਨਾਨਕ ਦੇਵ ਜੀ ਅਨੁਸਾਰ ਦੁਬਿਧਾ ਅਥਵਾ ਦ੍ਵੈਤ ਭਾਵ ਵਿਚ ਕਦੇ ਵੀ ਵੈਰਾਗ ਉਤਪੰਨ ਨਹੀਂ ਹੋ ਸਕਦਾ :

ਦੁਬਿਧਾ ਵਿਚਿ ਬੈਰਾਗੁ ਨਾ ਹੋਵੀ ਜਬ ਲਗ ਦੂਜੀ ਰਾਈ ।
(ਸੋਰਠਿ ਮ: ੧, ਪੰਨਾ ੬੩੪)

ਉਨ੍ਹਾ ਅਨੁਸਾਰ ਇਹ 'ਆਸਾ ਮਾਹਿ ਨਿਰਾਸ' ਦੀ ਅਵਸਥਾ (ਰਾਮਕਲੀ ਮ: ੧, ਪੰਨਾ ੪੨੭) ਹੈ ।

ਗੁਰੂ ਅਮਰਦਾਸ ਜੀ ਅਨੁਸਾਰ ਪ੍ਰਭੂ ਦੀ ਕਿਰਪਾ ਨਾਲ ਹੀ ਵੈਰਾਗ ਉਪਜਦਾ ਹੈ ਅਤੇ ਪ੍ਰਭੂ ਪ੍ਰਾਪਤੀ ਲਈ ਇਹ ਇਕ ਜ਼ਰੂਰੀ ਚਿੰਨ੍ਹ ਹੈ :

ਜਾ ਭਉ ਪਾਏ ਆਪਣੇ ਬੈਰਾਗੁ ਉਪਜੈ ਮਨਿ ਆਇ ।
ਬੈਰਾਗੈ ਤੇ ਹਰਿ ਪਾਈਐ ਹਰਿ ਸਿਉ ਰਹੈ ਸਮਾਇ । (ਗੂਜਰੀ ਮ: ੩, ਪੰਨਾ ੪੯੦)

ਗੁਰੂ ਰਾਮਦਾਸ ਨੇ ਸਚੇ ਬੈਰਾਗੀ ਦੀ ਪਰਿਭਾਸ਼ਾ ਇਉਂ ਕੀਤੀ ਹੈ :

ਸਤਿਗੁਰ ਸੇਵਨਿ ਸੇ ਵਡਭਾਗੀ ।
ਸਚੈ ਸਬਦਿ ਜਿਨਾ ਏਕ ਲਿਵਲਾਗੀ ।
ਗਿਰਹ ਕੁਟੰਬ ਮਹਿ ਸਹਿਜ ਸਮਾਧੀ ।
ਨਾਨਕ ਨਾਮਿ ਰਤੇ ਸੇ ਸਚੇ ਬੈਰਾਗੀ । (ਵਾਰ ਸਾਰੰਗ ਮ: ੪, ਪੰਨਾਂ ੧੪੨੬)

ਉਨ੍ਹਾਂ ਅਨੁਸਾਰ ਸਤਿਗੁਰੂ ਤੋਂ ਪ੍ਰਾਪਤ ਕੀਤੇ ਸ਼ਬਦ ਅਥਵਾ ਨਾਮ ਰਾਹੀਂ, ਗ੍ਰਿਹਸਤ ਵਿਚ ਰਹਿੰਦਿਆਂ ਇਕ ਪ੍ਰਭੂ ਨਾਲ ਲਿਵ ਲਗਾਉਣ ਵਾਲਾ ਹੀ ਸਚਾ ਬੈਰਾਗੀ ਹੈ ।

ਯੋਗ ਵਸ਼ਿਸ਼ਟ ਦਾ ਪਹਿਲਾ ਪ੍ਰਕਰਣ ਹੀ ਵੈਰਾਗ ਪ੍ਰਕਰਣ ਹੈ, ਕਿਉਂਕਿ ਪ੍ਰਭੂ ਨਾਲ ਜੁੜਨ ਲਈ ਇਹ ਪਹਿਲੀ ਪਉੜੀ ਹੈ । ਰਾਮ ਜੀ ਦਾ ਮਨ ਦ੍ਰਿਸ਼ਟਮਾਨ ਸੰਸਾਰ ਤੋਂ ਉਪਰਾਮ ਹੋ ਜਾਂਦਾ ਹੈ । ਇਸਦੀ ਕੋਈ ਵਸਤੂ ਵੀ ਉਨ੍ਹਾਂ ਦੇ ਚਿਤ ਨੂੰ ਪ੍ਰਸੰਨ ਨਹੀਂ ਕਰ ਸਕਦੀ । ਇਸ ਵੈਰਾਗ ਦੀ ਅਵੱਸਥਾ ਵਿਚ ਵਸ਼ਿਸ਼ਟ ਰਿਸ਼ੀ ਉਨ੍ਹਾਂ ਨੂੰ ਬ੍ਰਹਮ ਦਾ ਗਿਆਨ ਦਿੰਦੇ ਹੋਏ ਪੁਰਸ਼ਾਰਥ ਲਈ ਪ੍ਰੇਰਦੇ ਹਨ । ਇਸ ਸਾਰੇ ਅਮਲ ਵਿਚੋਂ ਗੁਰੂ ਤੇਗ ਬਹਾਦਰ ਜੀ ਆਪ ਲੰਘੇ ਸਨ, ਇਸੇ ਲਈ ਉਨ੍ਹਾਂ ਦੀ ਬਾਣੀ ਵਿਚੋਂ ਵੈਰਾਗ, ਗਿਆਨ ਅਤੇ ਪੁਰਸ਼ਾਰਥ ਨਾਲ ਸਬੰਧਤ ਕਈ ਨੁਕਤੇ ਮਿਲ ਜਾਂਦੇ ਹਨ ।

ਯੋਗ ਵਸ਼ਿਸ਼ਟ ਵਿਚ ਬਾਲਮੀਕ ਜੀ ਭਾਰਦਵਾਜ ਨੂੰ ਉਪਦੇਸ਼ ਦਿੰਦੇ ਹੋਏ ਕਹਿੰਦੇ ਹਨ : "ਹੇ ਪੁਤ੍ਰ ! ਵਸ਼ਿਸ਼ਟ ਜੀ ਕੇ ਉਪਦੇਸ਼ ਕੋ ਪਾਇ ਕਰ ਜਿਸ ਪ੍ਰਕਾਰ ਰਾਮ ਜੀ ਨਿਹਸ਼ੰਕ ਹੋ ਕਰ ਬਿਚਰੇ ਹੈਂ ਤੈਸੇ ਤੁਮ ਭੀ ਬਿਚਰੋ ।" ਤਦੋਂ ਭਾਰਦਵਾਜ ਇਹ ਪ੍ਰਸ਼ਨ ਕਰਦਾ ਹੈ : "ਹੇ ਭਗਵਾਨ ਜਿਸ ਪ੍ਰਕਾਰ ਰਾਮ ਜੀ ਜੀਵਨ ਮੁਕਤ ਹੋ ਕਰ ਬਿਚਰੇ ਹੈਂ ਵੁਹ ਆਦਿ ਸੇ ਕ੍ਰਮ ਕਰ ਕੇ ਮੁਝ ਸੇ ਕਹੀਏ ।" ਉਸ ਸਮੇਂ ਬਾਲਮੀਕ ਜੀ ਦਾ ਆਰੰਭਕ ਉਪਦੇਸ਼ ਇਉਂ ਵਰਣਨ ਹੋਇਆ ਹੈ : "ਹੇ ਸਿਖਯ ! ਸੰਸਾਰ ਭ੍ਰਮ ਮਾਤ੍ਰ ਸਿੱਧ ਹੈ ਇਸ ਕੋ ਭ੍ਰਮ ਮਾਤ੍ਰ ਜਾਣ ਕਰ ਬਿਸਮਰਨ ਕਰਨਾ ਯਹੀ ਮੁਕਤਿ ਹੈ ਔਰ ਇਸ ਕੇ ਬੰਧਨ ਕਾ ਕਾਰਣ ਵਾਸ਼ਨਾ ਹੈ, ਵਾਸ਼ਨਾ ਕਰਕੇ ਭਟਕਤਾ ਫਿਰਤਾ ਹੈ ਜਬ ਵਾਸ਼ਨਾ ਕਾ ਖਯ ਹੋ ਤਬ ਪਰਮਪਦ ਕੀ ਪ੍ਰਾਪਤਿ ਹੋ, ਏਕ ਵਾਸ਼ਨਾ ਕਾ ਪੁਤਲਾ ਹੈ ਉਸ ਕਾ ਨਾਮ ਮਨ ਹੈ ਜੈਸੇ ਜਲ ਸਰਦੀ ਕੀ ਦ੍ਰਿੜ੍ਹ ਜੜ੍ਹਤਾ ਪਾ ਕੇ ਬਰਫ਼ ਹੋਤਾ ਹੈ ਫਿਰ ਸੂਰਜ ਕੇ ਤਾਪਨਾ ਪਿਘਲ ਕਰ ਸਲਲ ਹੋਤਾ ਹੈ ਤੋ ਕੇਵਲ ਸ਼ੁੱਧ ਜਲ ਹੀ ਰਹਿਤਾ ਹੈ ਤੈਸੇ ਆਤਮਾ ਰੂਪੀ ਜਲ ਹੈ । ਉਸ ਮੇਂ ਸੰਸਾਰ ਕੀ ਸੱਤਯਤਾ ਰੂਪੀ ਜੜਤਾ ਸੀਤਲਤਾ ਹੈ ਉਸ ਸੇ ਮਨ ਰੂਪੀ ਬਰਫ਼ ਕਾ ਪੁਤਲਾ ਹੂਆ ਹੈ ਜਬ ਗਯਾਨ ਰੂਪੀ ਸੂਰਜ ਉਦੇ ਹੋਗਾ ਤਬ ਸੰਸਾਰ ਕੀ ਸੱਤਯਤਾ ਰੂਪੀ ਜੜਤਾ ਔਰ ਸੀਤਲਤਾ ਨਿਰਵਿਰਤ ਹੋ ਜਾਵੇਗੀ ਜਬ ਸੰਸਾਰ ਕੀ ਸਤੱਯਤਾ ਔਰ ਵਾਸ਼ਨਾ ਨਿਰਵਿਰਤ ਹੂਈ ਤਬ ਮਨ ਨਸ਼ਟ ਹੋ ਜਾਵੇਗਾ ਜਬ ਮਨ ਨਸ਼ਟ ਹੂਆ ਹੋ ਪਰਮ ਕਲਿਯਾਣ ਹੂਆ ।" ਇਸ ਪ੍ਰਕਾਰ ਦਾ ਗਿਆਨ ਯੋਗ ਵਸ਼ਿਸ਼ਟ ਵਿਚ ਮਿਲਦਾ ਹੈ, ਅਤੇ ਇਸੇ ਪ੍ਰਕਾਰ ਦਾ ਗਿਆਨ ਹੀ ਗੁਰੂ ਤੇਗ

ਬਹਾਦਰ ਦੀ ਰਚਨਾ ਵਿਚ ਮਿਲਦਾ ਹੈ।

ਯੋਗ ਵਸ਼ਿਸ਼ਟ ਅਨੁਸਾਰ ਜਦੋਂ ਵਸ਼ਿਸ਼ਟ ਜੀ ਨੇ ਰਾਮ ਚੰਦਰ ਜੀ ਦੀ ਉਪਰਾਮਤਾ ਵਾਲੀ ਅਵੱਸਥਾ ਨੂੰ ਵੇਖ ਕੇ ਉਨ੍ਹਾਂ ਨੂੰ ਆਪਣੇ ਵਿਚਾਰ ਪ੍ਰਗਟ ਕਰਨ ਲਈ ਕਿਹਾ ਤਾਂ ਉਨ੍ਹਾਂ ਨੇ ਸੰਸਾਰ ਅਤੇ ਜੀਵਨ ਦੀ ਅਸਾਰਤਾ ਅਤੇ ਨਾਸ਼ਮਾਨਤਾ ਦਾ ਵਿਸਥਾਰ ਸਹਿਤ ਵਰਣਨ ਕੀਤਾ। ਉਨ੍ਹਾਂ ਸੰਸਾਰ ਨੂੰ ਅਨਿਤ, ਅਸਾਰ, ਖਿਨ-ਭੰਗਰ ਅਤੇ ਮਾਇਆਮਈ ਦਸਿਆ। ਉਨ੍ਹਾਂ ਨੇ ਕਿਹਾ ਕਿ ਮਾਨਵ-ਜੀਵਨ ਥੋੜ੍ਹ-ਚਿਰਾ ਹੈ ਅਤੇ ਇਸ ਵਿਚ ਪ੍ਰਾਪਤ ਹੁੰਦੇ ਭੋਗ ਜੋ ਵੇਖਣ ਵਿਚ ਤਾਂ ਮਧੁਰ ਅਤੇ ਸੋਹਣੇ ਹਨ, ਪਰ ਅਸਲ ਵਿਚ ਭੋਗ ਲੈਣ ਪਿਛੋਂ ਦੁਖਦਾਈ ਹਨ ਅਤੇ ਮੌਤ ਨੂੰ ਨੇੜੇ ਲਿਆਣ ਵਾਲੇ ਹਨ. ਇਸ ਲਈ ਸਿਆਣੇ ਮਨੁਖ ਨੂੰ ਚਾਹੀਦਾ ਹੈ ਕਿ ਉਹ ਇਨ੍ਹਾਂ ਭੋਗਾਂ ਨੂੰ ਤਿਆਗ ਦੇਵੇ। ਇਹ ਉਪਰਾਮਤਾ ਦੀ ਦਸ਼ਾ ਹੀ ਗੁਰੂ ਤੇਗ਼ ਬਹਾਦਰ ਜੀ ਦੀ ਬਾਣੀ ਦਾ ਕੇਂਦਰੀ ਵਿਸ਼ਾ ਹੈ।ਇਸ ਨੂੰ ਨਿਮਨ ਲਿਖਤ ਉਪ-ਸਿਰਲੇਖਾਂ ਰਾਹੀਂ ਵਿਆਖਿਆਇਆ ਜਾ ਸਕਦਾ ਹੈ:

**1. (ੳ) ਸਰਬ ਸੰਸਾਰ ਨਾਸ਼ਮਾਨ ਹੈ:**

ਦ੍ਰਿਸ਼ਟਮਾਨ ਜੜ੍ਹ ਚੇਤੰਨ ਅਥਵਾ ਸਥਾਵਰ ਜੰਗਮ ਜਗਤ ਨਾਸ਼ਮਾਨ ਹੈ। ਇਹ ਰਾਤ ਦੇ ਸੁਪਨੇ ਵਾਕਰ ਹੈ। ਇਹ ਬਦਲਾਂ ਦੀ ਛਾਂ ਵਾਕਰ ਹੈ। ਇਹ ਪਾਣੀ ਵਿਚ ਉਪਜਦੇ ਅਤੇ ਬਿਨਸਦੇ ਬੁਲਬੁਲਿਆਂ ਵਾਕਰ ਹੈ। ਸੰਸਾਰ ਦਾ ਕੋਈ ਵੀ ਪਦਾਰਥ ਸਥਿਰ ਨਹੀਂ। ਮ੍ਰਿਗਤ੍ਰਿਸ਼ਨਾ ਵਾਂਗੂ ਇਹ ਸੰਸਾਰ ਝੂਠਾ ਹੈ। ਜੋ ਉਪਜਿਆ ਹੈ, ਉਸ ਨੇ ਜ਼ਰੂਰ ਬਿਨਸ ਜਾਣਾ ਹੈ। ਕੇਵਲ ਇਕ ਪ੍ਰਭੂ ਤੋਂ ਬਿਨਾਂ ਕੁਝ ਵੀ ਸਚਾ ਨਹੀਂ। ਗੁਰੂ ਤੇਗ਼ ਬਹਾਦਰ ਦੀ ਬਾਣੀ ਵਿਚ ਇਹ ਵਿਚਾਰ ਏਦਾਂ ਉਘੜੇ ਹਨ:

ਜੋ ਦੀਸੈ ਸੋ ਸਗਲ ਬਿਨਾਸੈ ਜਿਉ ਬਾਦਰ ਕੀ ਛਾਈ। (ਗਉੜੀ ਪੰਨਾ ੨੧੯)
ਮ੍ਰਿਗ ਤ੍ਰਿਸਨਾ ਜਿਉ ਝੂਠੋ ਇਹ ਜਗੁ ..। (ਗਉੜੀ, ਪੰਨਾ ੨੧੯)
ਮ੍ਰਿਗ ਤ੍ਰਿਸਨਾ ਜਿਉ ਜਗ ਰਚਨਾ ਯਹ ਦੇਖਹੁ ਰਿਦੈ ਬਿਚਾਰਿ॥
(ਦੇਵਗੰਧਾਰੀ, ੫੩੬)
ਸਗਲ ਜਗਤੁ ਹੈ ਜੈਸੇ ਸੁਪਨਾ ਬਿਨਸਤ ਲਗਤ ਨ ਬਾਰ। (ਸੋਰਠਿ, ੬੩੩)
ਇਹ ਜਗੁ ਹੈ ਸੰਪਤਿ ਸੁਪਨੇ ਕੀ ਦੇਖਿ ਕਹਾ ਐਡਾਨੋ।(ਬਸੰਤੁ ਹਿੰਡੋਲ, ੧੧੮੬)
ਇਹੁ ਜਗੁ ਧੂਏ ਕਾ ਪਹਾਰ। ਤੈ ਸਾਚਾ ਮਾਨਿਆ ਕਿਹ ਬਿਚਾਰਿ।
(ਬਸੰਤੁ, ੧੧੮੭)
ਸਮ ਸੁਪਨੇ ਕੈ ਇਹੁ ਜਗੁ ਜਾਨੁ। ਬਿਨਸੈ ਛਿਨ ਮਹਿ ਸਾਚੀ ਮਾਨੁ।
(ਬਸੰਤੁ, ੧੧੮੭)
ਜੋ ਦੀਸੈ ਸੋ ਸਗਲ ਬਿਨਾਸੈ ਜਿਉ ਬਾਦਰ ਕੀ ਛਾਈ। (ਸਾਰੰਗ, ੧੨੩੧)
ਨਾਨਕ ਕਹਤੁ ਜਗਤੁ ਸਭੁ ਮਿਥਿਆ ਜਿਉ ਸੁਪਨਾ ਰੈਨਾਈ। (ਸਾਰੰਗ, ੧੩੨੧)
ਜੋ ਉਪਜੈ ਸੋ ਸਗਲ ਬਿਨਾਸੈ ਰਹਨੁ ਨ ਕੋਊ ਪਾਵੈ। (ਸਾਰੰਗ, ੧੨੩੧),
ਨਾਨਕ ਜਨ ਕਹਿ ਪੁਕਾਰ ਸੁਪਨੈ ਜਿਉ ਜਗ ਪਸਾਰੁ। (ਜੈਜਾਵੰਤੀ, ੧੩੫੨)
ਜਿਉ ਸੁਪਨਾ ਅਰੁ ਪੇਖਨਾ ਐਸੇ ਜਗ ਕਉ ਜਾਨਿ।
ਇਨ ਮਹਿ ਕਛੁ ਸਾਚੋ ਨਹੀ ਨਾਨਕ ਬਿਨ ਭਗਵਾਨ। (ਸਲੋਕ ੨੩,੧੪੨੭)
ਜੈਸੇ ਜਲ ਤੇ ਬੁਦਬੁਦਾ ਉਪਜੈ ਬਿਨਸੈ ਨੀਤ।
ਜਗ ਰਚਨਾ ਤੈਸੇ ਰਚੀ ਕਹੁ ਨਾਨਕ ਸੁਨਿ ਮੀਤ। (ਸਲੋਕ ੨੫, ੧੪੨੭),
ਝੂਠੇ ਮਾਨੁ ਕਹਾ ਕਰੈ ਜਗੁ ਸੁਪਨੈ ਜਿਉ ਜਾਨਿ।

ਇਨ ਮਹਿ ਕਛੁ ਤੇਰੋ ਨਹੀ ਨਾਨਕ ਕਹਿਓ ਬਖਾਨਿ । (ਸਲੋਕ ੪੧, ੧੪੨੮)
ਜਗ ਰਚਨਾ ਸਭ ਝੂਠ ਹੈ ਜਾਨਿ ਲੇਹੁ ਰੇ ਮੀਤ ।
ਕਹਿ ਨਾਨਕ ਥਿਰੁ ਨ ਰਹੈ ਜਿਉ ਬਾਲੂ ਕੀ ਭੀਤਿ । (ਸਲੋਕ ੪੯, ੧੪੨੮)
ਰਾਮ ਗਇਓ ਰਾਵਨੁ ਗਇਓ ਜਾ ਕਉ ਬਹੁ ਪਰਵਾਰ ।
ਕਹੁ ਨਾਨਕ ਥਿਰੁ ਕਛੁ ਨਹੀ ਸੁਪਨੇ ਜਿਉ ਸੰਸਾਰ । (ਸਲੋਕ ੫੦,੧੪੨੮)
ਚਿੰਤਾ ਤਾਕੀ ਕੀਜੀਐ ਜੋ ਅਨਹੋਣੀ ਹੋਇ ।
ਇਹ ਮਾਰਗੁ ਸੰਸਾਰ ਕੋ ਨਾਨਕ ਥਿਰੁ ਨਹੀਂ ਕੋਇ । (ਸਲੋਕ ੫, ੧੪੨੮)
ਜੋ ਉਪਜਿਓ ਸੋ ਬਿਨਸਿ ਹੈ ਪਰੋ ਆਜੁ ਕੈ ਕਾਲਿ ॥ (ਸਲੋਕ ੫੨, ੧੪੨੮)

ਨੌਵੇਂ ਮਹਲੇ ਦੀ ਉਪਰੋਕਤ ਬਾਣੀ ਤੋਂ ਇਹ ਸਪਸ਼ਟ ਹੈ ਕਿ ਗੁਰਦੇਵ ਦੇ ਬੈਰਾਗ ਦਾ ਬੁਨਿਆਦੀ ਨੁਕਤਾ ਸੰਸਾਰ ਦੀ ਨਾਸ਼ਮਾਨਤਾ ਹੈ । ਇਹ ਜਗਤ ਤਾਂ ਰੇਤ ਦੀ ਕੰਧ ਵਾਂਗੂ ਹੈ, ਜੋ ਬਹੁਤੀ ਦੇਰ ਸਥਿਰ ਨਹੀਂ ਰਹਿ ਸਕਦੀ । ਦੈਵੀ ਸੰਪਰਦਾ, ਜਿਸਦੇ ਪ੍ਰਤੀਨਿਧ ਰਾਮ ਜੀ ਹਨ ਅਤੇ ਦੈਂਤੀ ਸੰਪਰਦਾ ਜਿਸਦਾ ਪ੍ਰਤੀਨਿਧ ਰਾਵਣ ਹੈ, ਸਭ ਨੇ ਇਸ ਸੰਸਾਰ ਨੂੰ ਛਡ ਜਾਣਾ ਹੈ । ਸਮਾਂ ਪੁਗਣ ਤੇ ਹਰ ਸ਼ੈ ਨੇ ਏਥੋਂ ਚਲੇ ਜਾਣਾ ਹੈ ।

(ਅ) **ਸੰਸਾਰ ਵਿਚ ਦੋਖ ਹੀ ਦੋਖ ਹਨ :** ਸਭ ਤੋਂ ਵੱਡਾ ਦੋਖ ਤਾਂ ਸੰਸਾਰ ਦੀ ਨਾਸ਼-ਮਾਨਤਾ ਹੈ । ਪਰ ਇਸ ਨੂੰ ਛੱਡ ਕੇ ਸੰਸਾਰ ਦਾ ਕਿਹੜਾ ਪਾਸਾ ਹੈ, ਜਿਥੇ ਦੁਖ ਨਹੀਂ ਅਤੇ ਕਪਟ ਨਹੀਂ । ਇਸ ਅਵਸਥਾ ਦਾ ਚਿਤਰ ਗੁਰਦੇਵ ਨੇ ਏਦਾਂ ਖਿਚਿਆ ਹੈ :

ਬਿਰਥਾ ਕਹਉ ਕਉਨ ਸਿਉ ਮਨ ਕੀ ।
ਲੋਭ ਗ੍ਰਸਿਓ ਦਸਹੂ ਦਿਸ ਧਾਵਤ ਆਸਾ ਲਾਗਿਓ ਧਨ ਕੀ ।੧। ਰਹਾਉ ।
ਸੁਖ ਕੈ ਹੇਤਿ ਬਹੁਤ ਦੁਖੁ ਪਾਵਤ ਸੇਵ ਕਰਤ ਜਨ ਜਨ ਕੀ ।੧।
ਦੁਆਰਹਿ ਦੁਆਰਿ ਸੁਆਨ ਜਿਉ ਡੋਲਤ ਨਹ ਸੁਧ ਰਾਮ ਭਜਨ ਕੀ ।੧।
ਮਾਨਸ ਜਨਮ ਅਕਾਰਥ ਖੋਵਤ ਲਾਜ ਨ ਲੋਕ ਹਸਨ ਕੀ ।
ਨਾਨਕ ਹਰਿ ਜਸੁ ਕਿਉ ਨਹੀਂ ਗਾਵਤ ਕੁਮਤਿ ਬਿਨਾਸੈ ਤਨ ਕੀ ।
(ਆਸਾ, ਪੰ: ੪੧੧)

ਬਾਰੂ ਭੀਤਿ ਬਨਾਈ ਰਚਿ ਪਚਿ ਰਹਿਤ ਨਹੀਂ ਦਿਨ ਚਾਰਿ ।
ਤੈਸੇ ਹੀ ਇਹ ਸੁਖ ਮਾਇਆ ਕੇ ਉਰਝਿਓ ਕਹਾ ਗਵਾਰ ।੧। (ਸੋਰਠਿ, ੬੩੩)
ਸਾਚ ਛਾਡਿ ਕੈ ਝੂਠਹ ਲਾਗਿਉ ਜਨਮੁ ਅਕਾਰਥੁ ਖੋਇਓ ।
ਕਰਿ ਪਰਪੰਚ ਉਦਰ ਨਿਜ ਪੋਖਿਓ ਪਸੁ ਕੀ ਨਿਆਈ ਸੋਇਓ ।
(ਸੋਰਠਿ, ੬੩੩)

ਤਰੁਨਾਪੋ ਬਿਖਿਅਨ ਸਿਉ ਖੋਇਓ ਬਾਲਪਨੁ ਅਗਿਆਨਾ ।
ਬਿਰਧਿ ਭਇਓ ਅਜਹੂ ਨਹ ਸਮਝੈ ਕਉਨ ਕੁਮਤਿ ਉਰਝਾਨਾ ।੧।
(ਰਾਮਕਲੀ,੯੦੨)

ਉਪਰੋਕਤ ਉਦਾਹਰਣਾਂ ਤੋਂ ਸਪਸ਼ਟ ਹੈ ਕਿ ਮਾਨਵ ਜੀਵਨ ਵਿਸ਼ਿਆਂ ਵਿਕਾਰਾਂ ਵਿਚ ਫਸ ਕੇ ਬਿਰਥਾ ਬਤੀਤ ਜਾਂਦਾ ਹੈ । ਬਚਪਨ ਅਗਿਆਨਤਾ ਦੀ ਹਾਲਤ ਵਿਚ ਨਸ਼ਟ ਹੋ ਜਾਂਦਾ ਹੈ, ਜਵਾਨੀ ਵਿਸ਼ਿਆਂ ਵਿਕਾਰਾਂ ਵਿਚ ਫਸਿਆਂ ਗੁਜ਼ਰ ਜਾਂਦੀ ਹੈ ਅਤੇ ਬੁਢਾ ਹੋ ਕੇਅਜੇ ਵੀ ਮਾਨਵ ਨੂੰ ਅਸਲੀਅਤ ਦੀ ਸਮਝ ਨਹੀਂ ਪੈਂਦੀ । ਜੀਵਨ ਦੀਆਂ ਇਨ੍ਹਾਂ ਤਿੰਨਾਂ ਅਵਸਥਾਵਾਂ ਬਾਰੇ ਗੁਰਦੇਵ ਫੁਰਮਾਂਦੇ ਹਨ ਅਤੇ ਇਨ੍ਹਾਂ ਦੇ ਦੁਖਾਂ ਤੋਂ ਬਚਣ ਦਾ ਹਲ ਦਸਦੇ ਹਨ ।

ਬਾਲ ਜੁਆਨੀ ਅਰੁ ਬਿਰਧਿ ਫੁਨਿ ਤੀਨਿ ਅਵਸਥਾ ਜਾਨਿ ।

ਕਹੁ ਨਾਨਕ ਹਰਿ ਭਜਨ ਬਿਨੁ ਬਿਰਥਾ ਸਭ ਹੀ ਮਾਨ । (ਸਲੋਕ ੩੫, ੧੪੨੮)
ਤਰੁਨਾਪੋ ਇਉ ਹੀ ਗਇਓ ਲੀਓ ਜਰਾ ਤਨੁ ਜੀਤਿ ।
ਕਹੁ ਨਾਨਕ ਭਜੁ ਹਰਿ ਮਨਾ ਅਉਧ ਜਾਤ ਹੈ ਬੀਤਿ । (ਸ਼ਲੋਕ ੩, ੧੪੨੬)
ਬਿਰਧਿ ਭਇਓ ਸੂਝੈ ਨਹੀ ਕਾਲੁ ਪਹੂਚਿਓ ਆਨਿ ।
ਕਹੁ ਨਾਨਕ ਨਰ ਬਾਵਰੇ ਕਿਉ ਨ ਭਜਹਿ ਭਗਵਾਨ । (ਸਲੋਕ ੪, ੧੪੨੬)

ਆਲੇ ਦੁਆਲੇ ਝਾਤ ਮਾਰ ਕੇ ਮਾਨਵ ਇਹ ਪ੍ਰਤੀਤ ਕਰਦਾ ਹੈ ਕਿ ਸਾਰਾ ਸੰਸਾਰ ਹੀ ਚਿੰਤਾ ਵਿਚ ਡੁਬਿਆ ਹੋਇਆ ਹੈ । ਸਾਰੇ ਸਬੰਧੀ ਸੰਸਾਰ ਦੀਆਂ ਬੇੜੀਆਂ ਹਨ, ਜਿਤਨੇ ਵੀ ਭੋਗ ਪਦਾਰਥ ਹਨ, ਉਹ ਸਭ ਰੋਗ ਹਨ ਅਤੇ ਤ੍ਰਿਸ਼ਨਾ ਕੇਵਲ ਮ੍ਰਿਗ ਤ੍ਰਿਸਨਾ ਹੈ । ਵਿਸ਼ਿਆਂ ਵਿਕਾਰਾਂ ਦੀ ਭਾਵਨਾ ਹੀ ਸਾਰਿਆਂ ਨੂੰ ਬੰਧਨ ਵਿਚ ਪਾਉਂਦੀ ਹੈ । ਪਤਾ ਨਹੀਂ ਇਹ ਪ੍ਰਾਣੀਆਂ ਨੂੰ ਕਿਹੜੇ ਪਾਸੇ ਧੱਕੀ ਲਈ ਜਾਂਦੀ ਹੈ । ਜੀਵਨ ਵੀ ਇਕ ਜੰਗਲ ਵਾਂਗ ਭਾਸਦਾ ਹੈ, ਜਿਸ ਵਿਚ ਵਿਸ਼ਿਆ ਵਿਕਾਰਾਂ ਅਤੇ ਆਸ਼ਾਵਾਂ ਤ੍ਰਿਸ਼ਨਾਵਾਂ ਰੂਪੀ ਝਾੜੀਆਂ ਵਿਚ ਫਸ ਕੇ ਮਿਰਗਾਂ ਵਾਂਗ ਹੀ ਪ੍ਰਾਣੀ ਨਸ਼ਟ ਹੋ ਰਹੇ ਹਨ । ਇਸਤਰੀ, ਪੁਤੱਰ, ਸਬੰਧੀ, ਧਨ ਅਤੇ ਹੋਰ ਸੰਪਤੀ ਜਿਨ੍ਹਾਂ ਦੇ ਮੋਹ ਵਿਚ ਜੀਵ ਭਟਕਦਾ ਫਿਰਦਾ ਹੈ, ਅਖ਼ੀਰ ਵਿਚ ਉਸ ਦਾ ਸਾਥ ਨਹੀਂ ਦਿੰਦੇ । ਜਦੋਂ ਜੀਵ ਨੂੰ ਇਨ੍ਹਾਂ ਗਲਾਂ ਦਾ ਗਿਆਨ ਹੋ ਜਾਂਦਾ ਹੈ ਤਾਂ ਉਹ ਸੰਸਾਰਕ ਵਸਤੂਆਂ ਵਲੋਂ ਉਪਰਾਮ ਹੋ ਕੇ ਪ੍ਰਭੂ ਵਲ ਜਾਂਦਾ ਹੈ। ਗੁਰਦੇਵ ਫ਼ੁਰਮਾਂਦੇ ਹਨ :

ਪ੍ਰਾਨੀ ਕਉ ਹਰਿ ਜਸੁ ਮਨਿ ਨਹੀ ਆਵੈ ।
ਅਹਿਨਿਸਿ ਮਗਨੁ ਰਹੈ ਮਾਇਆ ਮੈ ਕਹੁ ਕੈਸੇ ਗੁਨ ਗਾਵੈ ।੧। ਰਹਾਉ ।
ਪੂਤ ਮੀਤ ਮਾਇਆ ਮਮਤਾ ਸਿਉ ਇਹ ਬਿਧਿ ਆਪੁ ਬੰਧਾਵੈ ।
ਮ੍ਰਿਗ ਤ੍ਰਿਸਨਾ ਜਿਉ ਝੂਠੋ ਇਹੁ ਜਗ ਦੇਖਿ ਤਾਸਿ ਉਠਿ ਧਾਵੈ ।੧।
(ਗਉੜੀ, ੨੧੨)

ਮਨ ਰੇ ਕਹਾ ਭਇਓ ਤੈ ਬਉਰਾ ।
ਅਹਿਨਿਧਿ ਅਉਧ ਘਟੈ ਨਹੀ ਜਾਨੈ ਭਇਓ ਲੋਭ ਸੰਗਿ ਹਉਰਾ ।੧। ਰਹਾਉ ।
ਜੋ ਤਨੁ ਤੈ ਅਪਨੋ ਕਰਿ ਮਾਨਿਓ ਅਰੁ ਸੁੰਦਰ ਗ੍ਰਿਹ ਨਾਰੀ ।
ਇਨ ਮੈਂ ਕਛੁ ਤੇਰੋ ਰੇ ਨਾਹਿਨਿ ਦੇਖੋ ਸੋਚ ਬਿਚਾਰੀ । (ਗਉੜੀ, ੨੨੦)
ਇਹ ਜਗਿ ਮੀਤੁ ਨ ਦੇਖਿਓ ਕੋਈ ।
ਸਗਲ ਜਗਤੁ ਅਪਨੈ ਸੁਖਿ ਲਾਗਿਓ ਦੁਖ ਮੈਂ ਸੰਗਿ ਨ ਹੋਈ ।੧। ਰਹਾਉ ।
ਦਾਰਾ ਮੀਤ ਪੂਤ ਸਨਬੰਧੀ ਸਗਰੇ ਧਨ ਸਿਉ ਲਾਗੇ ।
ਜਬ ਹੀ ਨਿਰਧਨ ਦੇਖਿਓ ਨਰ ਕਉ ਸੰਗੁ ਛਾਡਿ ਸਭ ਭਾਗੇ ।੧।
(ਸੋਰਠਿ, ੬੩੩)

(ੲ) ਸਭ ਪਾਸੇ ਕਾਲ ਦਾ ਸਾਮਰਾਜ ਹੈ

ਕਾਲ ਸੰਸਾਰ ਦੀ ਹਰ ਵਸਤੂ ਨੂੰ ਖ਼ਤਮ ਕਰ ਦਿੰਦਾ ਹੈ, ਜੋ ਵੀ ਉਪਜਿਆ ਹੈ, ਉਹ ਸਮਾ ਪਾ ਕੇ ਕਾਲ ਦੀ ਗ੍ਰਾਹੀ ਬਣ ਜਾਵੇਗਾ । ਧਨ ਧਾਮ, ਰਾਜ ਮਿਲਖ, ਸਰੀਰ ਅਤੇ ਮਨੋਰਥ ਸਭ ਨੂੰ ਹੀ ਕਾਲ ਕਟ ਦਿੰਦਾ ਹੈ । ਇਹ ਜਵਾਨੀ ਨੂੰ ਬੁਢਾਪੇ ਵਿਚ ਬਦਲ ਕੇ ਹੌਲੇ ਹੌਲੇ ਜੀਵਨ ਦਾ ਅੰਤ ਕਰ ਦਿੰਦਾ ਹੈ :

ਗੁਰਦੇਵ ਦਾ ਕਥਨ ਹੈ :

ਕਾਲ ਬਿਆਲੁ ਜਿਉ ਪਰਿਓ ਡੋਲੈ ਮੁਖੁ ਪਸਾਰੇ ਮੀਤ । (ਸੋਰਠਿ, ੬੩੧)
ਕਾਲ ਫਾਸ ਜਬ ਗਰ ਮਹਿ ਮੇਲੀ ਤਿਹ ਸੁਧਿ ਸਭ ਬਿਸਰਾਈ ।(ਮਾਰੂ, ੧੦੦੮)
ਜਮ ਕੋ ਡੰਡ ਪਰਿਓ ਸਿਰ ਊਪਰਿ ਤਬ ਸੋਵਤ ਤੈ ਜਾਗਿਓ । (ਮਾਰੂ, ੧੦੦੮)

ਤਨੁ ਬਿਨਸੈ ਜਮ ਸਿਉ ਪਰੈ ਕਾਮੁ (ਬਸੰਤੁ, ੧੧੮੬)
ਨਿਸਿ ਦਿਨੁ ਸੁਨਿ ਕੈ ਪੁਰਾਨ। ਸਮਝਿਓ ਨਹ ਰੇ ਅਜਾਨ।
ਕਾਲੁ ਤਉ ਪਹੂਚਿਓ ਆਨਿ ਕਹਾ ਜੈਹੈ ਭਾਜਿ ਰੇ। (ਜੈਜਾਵੰਤੀ, ੧੩੫੩)
ਨਰ ਚਾਹਤ ਕਛੁ ਅਉਰ ਅਉਰੈ ਕੀ ਅਉਰੈ ਭਈ,
ਚਿਤਵਤ ਰਹਿਓ ਠਗਉਰ ਨਾਨਕ ਫਾਸੀ ਗਲਿ ਪਰੀ।
(ਸਲੋਕ ੩੮, ੧੪੨੮)

(ਸ) ਮਨ ਦੀ ਚੰਚਲਤਾ

ਜਿਵੇਂ ਸ਼ੇਰ ਪਿੰਜਰੇ ਦੇ ਅੰਦਰ ਟਿਕ ਕੇ ਨਹੀਂ ਬੈਠ ਸਕਦਾ, ਇਵੇਂ ਹੀ ਮਨ ਆਪਣੀ ਚੰਚਲ ਬਿਰਤੀ ਦੇ ਕਾਰਨ, ਕਈ ਗਮਾਂ ਵਿਚ ਘਿਰਿਆ ਹੋਇਆ, ਭਟਕਦਾ ਰਹਿੰਦਾ ਹੈ; ਇਸ ਨੂੰ ਅਡੋਲਤਾ ਪ੍ਰਾਪਤ ਨਹੀਂ ਹੋ ਸਕਦੀ। ਮਨ ਦਾ ਵਸ ਵਿਚ ਆਉਣਾ ਬਹੁਤ ਕਠਿਨ ਹੈ, ਇਸ ਦੀ ਚੰਚਲਤਾ ਦੇ ਕਾਰਨ ਹੀ ਜੀਵ ਆਵਾਗਵਣ ਵਿਚ ਚੱਕਰ ਲਗਾਂਦਾ ਰਹਿੰਦਾ ਹੈ। ਗੁਰਦੇਵ ਦਾ ਕਥਨ ਹੈ :

ਬਹੁਤ ਜਨਮ ਭਰਮਤ ਤੈ ਹਾਰਿਓ ਅਸਥਿਰ ਮਤਿ ਨਹੀ ਪਾਈ।
(ਸੋਰਠਿ, ੬੩੨)
ਮਦ ਮਾਇਆ ਕੈ ਭਇਓ ਬਾਵਰੋ ਸੂਝਤ ਨਹ ਕਛੁ ਗਿਆਨਾ। (ਸੋਰਠਿ, ੬੩੩)
ਚੰਚਲ ਮਨੁ ਦਹਦਿਸਿ ਕਉ ਧਾਵਤ ਅਚਲ ਜਾਹਿ ਠਹਰਾਨੋ।
(ਧਨਾਸਰੀ, ੬੮੫)
ਜਾਨਿ ਬੂਝ ਕੈ ਬਾਵਰੇ ਤੈ ਕਾਜੁ ਬਿਗਾਰਿਓ।
ਪਾਪ ਕਰਤ ਸੁਕਚਿਓ ਨਹੀ ਨਹ ਗਰਬ ਨਿਵਾਰਿਓ। (ਤਿਲੰਗ, ੭੨੬)
ਪਾਪੀ ਹੀਅ ਮਹਿ ਕਾਮੁ ਬਸਾਇ।
ਮਨ ਚੰਚਲੁ ਯਾ ਤੇ ਗਹਿਓ ਨ ਜਾਇ। (ਬਸੰਤੁ,੧੧੮੬)
ਕਹਾ ਮਨ ਬਿਖਿਆ ਸਿਉ ਲਪਟਾਹੀ।
ਯਾ ਜਗ ਮਹਿ ਕੋਊ ਰਹਨੁ ਨ ਪਾਵੈ ਇਕ ਆਵਹਿ ਇਕ ਜਾਹੀ।
(ਸਾਰੰਗ, ੧੨੩੧)
ਰੇ ਮਨ ਕਉਨ ਗਤਿ ਹੁਇ ਹੈ ਤੇਰੀ।
ਇਹ ਜਗ ਮਹਿ ਰਾਮ ਨਾਮੁ ਸੋ ਤਉ ਨਹੀ ਸੁਨਿਓ ਕਾਨਿ।
ਬਿਖਿਅਨ ਸਿਉ ਅਤਿ ਲੁਭਾਨਿ ਮਤਿ ਨਾਹਿਨ ਫੇਰੀ। (ਜੈਜਾਵੰਤੀ,੧੩੫੨)
ਮਨ ਮਾਇਆ ਮਹਿ ਫਧਿ ਰਹਿਓ ਬਿਸਰਿਓ ਗੋਬਿੰਦ ਨਾਮੁ।
ਕਹੁ ਨਾਨਕ ਬਿਨੁ ਹਰਿ ਭਜਨ ਜੀਵਨ ਕਉਨੇ ਕਾਮ। (ਸਲੋਕ ੩੨, ੧੪੨੭)
ਮਨ ਮਾਇਆ ਮੈਂ ਰਮਿ ਰਹਿਓ ਨਿਕਸਤ ਨਾਹਿਨ ਮੀਤ।
ਨਾਨਕ ਮੂਰਤਿ ਚਿਤ੍ਰ ਜਿਉ ਛਾਡਿਤ ਨਾਹਿਨ ਭੀਤ। (ਸਲੋਕ ੩੭,੧੪੨੮)

ਗੁਰੂ ਤੇਗ ਬਹਾਦਰ ਜੀ ਦੇ ਬਹੁਤੇ ਸਲੋਕ ਮਨ ਨੂੰ ਸੰਬੋਧਨ ਕਰ ਕੇ ਲਿਖੇ ਗਏ ਹਨ।, ਕਿਉਂਕਿ ਮਨ ਕਰ ਕੇ ਹੀ ਜੀਵ ਬੰਧਨਾਂ ਵਿਚ ਪੈਂਦਾ ਹੈ। ਜੇ ਮਨ ਗੁਰੂ ਉਪਦੇਸ਼ ਸਮਝ ਕੇ ਚੇਤੰਨ ਹੋ ਜਾਵੇ, ਤਾਂ ਇਹ ਠੀਕ ਰਸਤੇ ਤੇ ਤੁਰ ਕੇ ਮੁਕਤ ਹੋ ਜਾਂਦਾ ਹੈ।

(ਹ) ਤ੍ਰਿਸ਼ਨਾ ਦੀ ਜਲਨ

ਤ੍ਰਿਸ਼ਨਾ ਨੂੰ ਅਗਨੀ ਨਾਲ ਤੁਲਨਾ ਦਿੱਤੀ ਜਾਂਦੀ ਹੈ। ਜੀਵ ਸੰਸਾਰਕ ਕਾਮਨਾਵਾਂ ਅਤੇ ਤ੍ਰਿਸ਼ਨਾਵਾਂ ਵਿਚ ਜਲਦਾ ਰਹਿੰਦਾ ਹੈ। ਜਦ ਤਕ ਤ੍ਰਿਸ਼ਨਾ ਦੂਰ ਨਹੀਂ ਹੁੰਦੀ, ਉਦੋਂ ਤਕ ਮਾਨਵ ਦੁਖੀ ਰਹਿੰਦਾ ਹੈ। ਸੰਸਾਰ ਦੇ ਸਭ ਦੋਖਾਂ ਵਿਚੋਂ ਤ੍ਰਿਸ਼ਨਾ ਨੂੰ ਸਭ ਤੋਂ ਵਧ ਦੁਖਦਾਈ ਮੰਨਿਆ

ਗਿਆ ਹੈ। ਸਭ ਸਰੀਰਕ ਅਤੇ ਮਾਨਸਿਕ ਦੁਖ ਏਸੇ ਦੇ ਕਾਰਨ ਹੀ ਪੈਦਾ ਹੁੰਦੇ ਹਨ। ਬਿਰਧ ਅਵੱਸਥਾ ਵਿਚ ਮਾਨਵ ਦੀਆਂ ਹੋਰ ਸਭ ਸ਼ਕਤੀਆਂ ਖੀਨ ਹੋ ਜਾਂਦੀਆਂ ਹਨ, ਪਰ ਅੰਤ ਸਮੇਂ ਤਕ ਤ੍ਰਿਸ਼ਨਾ ਨਹੀਂ ਮਰਦੀ। ਗੁਰਦੇਵ ਫੁਰਮਾਂਦੇ ਹਨ :

ਸਾਧੋ ਇਹ ਮਨੁ ਗਹਿਓ ਨ ਜਾਈ।
ਚੰਚਲ ਤ੍ਰਿਸਨਾ ਸੰਗਿ ਬਸਤੁ ਹੈ ਯਾ ਤੇ ਥਿਰੁ ਨਾ ਰਹਾਈ (ਗਉੜੀ, ੨੧੯)

**(ੳ) ਸਰੀਰ ਦੀ ਅਸਲੀਅਤ ਅਤੇ ਇਸਦਾ ਨਾਤਾ**

ਮਾਨਵ ਸਰੀਰ ਸਭ ਰੋਗਾਂ ਦਾ ਸਥਾਨ ਹੈ। ਇਹ ਨਾ ਕੇਵਲ ਮਲ ਮੂਤਰ ਦਾ ਪੋਟ ਹੈ, ਸਗੋਂ ਸਭ ਮਾਨਸਿਕ ਬਿਆਧੀਆਂ ਦੇ ਸੂਖਮ ਬੀਜਾਂ ਨਾਲ ਭਰਿਆ ਹੋਇਆ ਹੈ। ਬਿਰਧ ਅਵਸਥਾ ਵਿਚ ਇਸਦੀਆਂ ਸ਼ਕਤੀਆਂ ਬੇਹਿਸ ਹੋ ਜਾਂਦੀਆਂ ਹਨ। ਇਹ ਝੁਰੜੀਆਂ ਨਾਲ ਭਰ ਜਾਂਦਾ ਹੈ। ਲਹੂ ਅਤੇ ਮਾਸ ਨਾਲ ਭਰਪੂਰ ਇਸ ਨਾਸ਼ਵਾਨ ਸਰੀਰ ਵਿਚ ਕੀ ਸੁੰਦਰਤਾ ਹੋ ਸਕਦੀ ਹੈ ? ਪਰ ਇਕ ਗਲੋਂ ਮਨੁੱਖੀ ਦੇਹ ਦੀ ਬਹੁਤ ਮਹਾਨਤਾ ਹੈ, ਕਿਉਂਕਿ ਇਹਦੇ ਰਾਹੀਂ ਹੀ ਅਸੀਂ ਪ੍ਰਭੂ ਦੀ ਪ੍ਰਾਪਤੀ ਕਰ ਸਕਦੇ ਹਾਂ।

ਦੁਰਲਭ ਦੇਹ ਪਾਇ ਮਾਨਸ ਕੀ ਬਿਰਥਾ ਜਨਮੁ ਸਿਰਾਵੈ। (ਗਉੜੀ, ੨੨੦)
ਜੋ ਤਨੁ ਤੈ ਅਪਨੋ ਕਰਿ ਮਾਨਿਓ ਅਰੁ ਸੁੰਦਰ ਗ੍ਰਿਹ ਨਾਰੀ।
ਇਨ ਮੈਂ ਕਛੁ ਤੇਰੋ ਰੇ ਨਾਹਨਿ ਦੇਖੋ ਸੋਚ ਬਿਚਾਰੀ। (ਗਉੜੀ, ੨੨੦)
ਮਾਨਸ ਦੇਹ ਬਹੁਰਿ ਨਹ ਪਾਵੈ ਕਛੂ ਉਪਾਉ ਮੁਕਤਿ ਕਾ ਕਰੁ ਰੇ।
(ਗਉੜੀ, ੨੨੦)
ਤਨ ਤੇ ਪ੍ਰਾਨ ਹੋਤ ਜਬ ਨਿਆਰੇ ਟੇਰਤ ਪ੍ਰੇਤਿ ਪੁਕਾਰਿ।
ਆਧ ਘਰੀ ਕੋਊ ਨਹ ਰਾਖੈ ਘਰਿ ਤੇ ਦੇਤ ਨਿਕਾਰਿ। (ਦੇਵਗੰਧਾਰੀ, ੫੩੬)
ਘਰ ਕੀ ਨਾਰਿ ਬਹੁਤੁ ਹਿਤੁ ਜਾ ਸਿਉ ਸਦਾ ਰਹਤ ਸੰਗ ਲਾਗੀ।
ਜਬ ਹੀ ਹੰਸ ਤਜੀ ਇਹ ਕਾਂਇਆ ਪ੍ਰੇਤ ਪ੍ਰੇਤ ਕਰਿ ਭਾਗੀ। (ਸੋਰਠਿ, ੬੩੪)
ਮਾਤ ਪਿਤਾ ਸੁਤ ਬੰਧ ਜਨ ਹਿਤੁ ਜਾ ਸਿਉ ਕੀਨਾ।
ਜੀਉ ਛੂਟਿਓ ਜਬ ਦੇਹ ਤੇ ਡਾਰਿ ਅਗਨਿ ਮੈ ਦੀਨਾ। (ਤਿਲੰਗ, ੭੨੬)
ਧਨੁ ਧਰਨੀ ਅਰੁ ਸੰਪਤਿ ਸਗਰੀ ਜੋ ਮਾਨਿਓ ਅਪਨਾਈ।
ਤਨ ਛੂਟੈ ਕਛੁ ਸੰਗਿ ਨ ਚਾਲੈ ਕਹਾ ਤਾਹਿ ਲਪਟਾਈ। (ਸਾਰੰਗ, ੧੨੩੧)
ਮਿਥਿਆ ਤਨੁ ਸਾਚੋ ਕਰ ਮਾਨਿਓ ਇਹ ਬਿਧਿ ਆਪੁ ਬੰਧਾਵੈ।
(ਸਾਰੰਗ, ੧੨੩੧)
ਅਸਥਿਰੁ ਜੋ ਮਾਨਿਓ ਦੇਹ ਸੋ ਤਉ ਤੇਰੋ ਹੋਇ ਹੈ ਖੇਹ।
ਕਿਉ ਨ ਹਰਿ ਕੋ ਨਾਮੁ ਲੇਹਿ ਪੁਰਖ ਨਿਲਾਜ ਰੇ। (ਜੈਜਾਵੰਤੀ, ੧੩੫੩)
ਪਾਂਚ ਤਤ ਕੋ ਤਨੁ ਰਚਿਓ ਜਾਨਹੁ ਚਤੁਰ ਸੁਜਾਨ।
ਜਿਹ ਤੇ ਉਪਜਿਓ ਨਾਨਕਾ ਲੀਨ ਤਾਹਿ ਮਹਿ ਮਾਨਿ। (ਸਲੋਕ, ੧੧, ੧੪੨੬)
ਗਰਬੁ ਕਰਤੁ ਹੈ ਦੇਹ ਕੋ ਬਿਨਸੈ ਛਿਨ ਮਹਿ ਮੀਤ।
ਜਿਹਿ ਪ੍ਰਾਨੀ ਹਰਿ ਜਸੁ ਕਹਿਓ ਨਾਨਕ ਤਿਹਿ ਜਗੁ ਜੀਤੁ।
(ਸਲੋਕ ੪੨, ੧੪੨੮)
ਸਿਰੁ ਕੰਪਿਓ ਪਗ ਡਗਮਗੇ ਨੈਨ ਜੋਤਿ ਤੇ ਹੀਨ।
ਕਹੁ ਨਾਨਕ ਇਹ ਬਿਧਿ ਭਈ ਤਊ ਨ ਹਰਿ ਰਸ ਲੀਨ।
(ਸਲੋਕ ੪੭, ੧੪੨੮)

(ਖ) ਭੋਗਾਂ ਦੀ ਨੀਰਸਤਾ :

ਭੋਗਾਂ ਨੂੰ ਅਸਲ ਵਿਚ ਮਾਨਵ ਨਹੀਂ ਭੋਗਦਾ, ਸਗੋਂ ਭੋਗ ਉਸ ਨੂੰ ਭੋਗ ਲੈਂਦੇ ਹਨ। ਜਿੰਨਾਂ ਵਧੇਰੇ ਕੋਈ ਭੋਗ ਪਦਾਰਥਾਂ ਵਲ ਰੁਚਿਤ ਹੋਵੇਗਾ ਓਨਾ ਛੇਤੀ ਉਹ ਆਪਣੇ ਅੰਤ ਨੂੰ ਸੱਦਾ ਦੇ ਰਿਹਾ ਹੋਵੇਗਾ। ਬਾਹਰੋਂ ਤਾਂ ਭੋਗ ਪਦਾਰਥ ਬਹੁਤ ਸੁੰਦਰ ਲਗਦੇ ਹਨ, ਪਰ ਅਸਲ ਵਿਚ ਉਹ ਰੋਗਾਂ ਦਾ ਕਾਰਨ ਬਣਦੇ ਹਨ। ਇਨ੍ਹਾਂ ਭੋਗਾਂ ਨਾਲ ਕਦੇ ਵੀ ਕੋਈ ਤ੍ਰਿਪਤ ਨਹੀਂ ਹੋਇਆ। ਵਿਸ਼ਿਆਂ ਵਿਚ ਖਚਤ ਰਹਿਣ ਵਾਲਾ ਕਦੇ ਵੀ ਅਧਿਆਤਮਕ ਉਚਤਾ ਨੂੰ ਪ੍ਰਾਪਤ ਨਹੀਂ ਕਰ ਸਕਦਾ। ਗੁਰਦੇਵ ਫੁਰਮਾਂਦੇ ਹਨ :

ਬਿਖਿਆ ਸਕਤ ਰਹਿਓ ਨਿਸ ਬਾਸੁਰ ਨਹ ਛੂਟੀ ਅਧਮਾਈ। (ਸੋਰਠਿ, ੬੩੨)
ਮਾਈ ਮਨੁ ਮੇਰੋ ਬਸਿ ਨਾਹਿ।
ਨਿਸ ਬਾਸੁਰ ਬਿਖਿਅਨ ਕਉ ਧਾਵਤ ਕਿਹਿ ਬਿਧਿ ਰੋਕਉ ਤਾਹਿ।
(ਸੋਰਠਿ, ੬੩੨-੬੩੩)
ਪਰ ਧਨ ਪਰਦਾਰਾ ਸਿਉ ਰਚਿਓ ਬਿਰਥਾ ਜਨਮੁ ਸਿਰਾਵੈ। (ਸੋਰਠਿ, ੬੩੩)
ਸਮਝ ਨ ਪਰੀ ਬਿਖੈ ਰਸ ਰਚਿਓ ਜਸੁ ਹਰਿ ਕੋ ਬਿਸਰਾਇਓ। (ਜੈਤਸਰੀ, ੭੦੨)
ਮਾਤ ਪਿਤਾ ਭਾਈ ਸੁਤ ਬਨਿਤਾ ਤਾਕੈ ਰਸਿ ਲਪਟਾਨਾ।
ਜੋਬਨੁ ਧਨੁ ਪ੍ਰਭ ਤਾ ਕੈ ਮਦ ਮੈ ਅਹਿਨਿਸਿ ਰਹੈ ਦਿਵਾਨਾ। (ਧਨਾਸਰੀ,੬੮੫)
ਕਹਾ ਮਨ ਬਿਖਿਆ ਸਿਉ ਲਪਟਾਹੀ। (ਸਾਰੰਗ, ੧੨੩੧)
ਜਗਤ ਸੁਖ ਮਾਨੁ ਮਿਥਿਆ ਝੂਠੋ ਸਭ ਸਾਜੁ ਹੈ। (ਜੈਜਾਵੰਤੀ, ੧੩੫੨)
ਸਗਲ ਜਨਮੁ ਬਿਖਿਅਨ ਸਿਉ ਖੋਇਆ ਸਿਮਰਿਓ ਨਾਹਿ ਕਨਾਈ।
(ਮਾਰੂ, ੧੦੦੮)
ਬਿਖਿਅਨ ਸਿਉ ਅਤਿ ਲੁਭਾਨਿ ਮਤਿ ਨਾਹਿਨ ਫੇਰੀ। (ਜੈਜਾਵੰਤੀ, ੧੩੫੨)
ਬਿਖਿਅਨ ਸਿਉ ਕਾਹੇ ਰਚਿਓ ਨਿਮਖ ਨਾ ਹੋਹਿ ਉਦਾਸ।
ਕਹੁ ਨਾਨਕ ਭਜ ਹਰਿ ਮਨਾ ਪਰਹਿ ਨ ਜਮ ਕੀ ਫਾਸ। (ਸਲੋਕ ੨, ੧੪੨੬)
ਜਤਨ ਬਹੁਤ ਸੁਖ ਕੇ ਕੀਏ ਦੁਖ ਕੋ ਕੀਓ ਨ ਕੋਇ। (ਸਲੋਕ ੩੯, ੧੪੨੮)
ਉਰਝਿਓ ਕਨਕ ਕਾਮਨੀ ਰਸ ਨਹ ਕੀਰਤਿ ਪ੍ਰਭ ਗਾਈ। (ਟੋਡੀ, ੭੧੮)

(ਗ) ਮਾਇਆ ਦਾ ਪਿਆਰ ਪ੍ਰਭੂ ਤੋਂ ਦੂਰ ਲੈ ਜਾਂਦਾ ਹੈ

ਮਾਇਆ ਦਾ ਵਾਧਾ ਵੀ ਦੁਖਦਾਈ ਹੈ। ਸੁੰਦਰ ਇਸਤਰੀ ਵਾਂਗੂ ਇਹ ਵੀ ਮਨੁਖ ਦੇ ਮਨ ਨੂੰ ਮੋਂਹਦੀ ਹੈ, ਚਿਤ ਦੀਆਂ ਬਿਰਤੀਆਂ ਨੂੰ ਖਿੰਡਾਂਦੀ ਹੈ। ਇਸ ਦਾ ਸਾਥ ਥੋੜ੍ਹ-ਚਿਰ੍ਹਾ ਹੁੰਦਾ ਹੈ ਅਤੇ ਇਸ ਦੀ ਬਹੁਤੀ ਪ੍ਰਾਪਤੀ ਵੀ ਮਾੜੇ ਕਰਮ ਕਰਕੇ ਹੀ ਹੁੰਦੀ ਹੈ। ਇਸ ਦੀ ਤੁਲਣਾ ਸਪਨੀ ਨਾਲ ਕੀਤੀ ਜਾਂਦੀ ਹੈ। ਗੁਰੂ ਜੀ ਦਾ ਮਾਇਆ ਸੰਬੰਧੀ ਕਥਨ ਹੈ :

ਮਦ ਮਾਇਆ ਕੈ ਭਇਓ ਬਾਵਰੋ ਹਰਿ ਜਸੁ ਨਹ ਉਚਰੈ।
(ਦੇਵਗੰਧਾਰੀ, ੫੩੬)
ਅਹਿਨਿਸਿ ਮਗਨੁ ਰਹੈ ਮਾਇਆ ਮੈ ਕਹੁ ਕੈਸੇ ਗੁਨ ਗਾਵੈ। (ਗਉੜੀ, ੨੧੯)
ਕਹੁ ਨਾਨਕ ਸੋਈ ਨਰੁ ਸੁਖੀਆ ਰਾਮ ਨਾਮ ਗੁਣ ਗਾਵੈ।
ਅਉਰ ਸਗਲ ਜਗੁ ਮਾਇਆ ਮੋਹਿਆ ਨਿਰਭੈ ਪਦੁ ਨਹੀ ਪਾਵੈ।
(ਗਉੜੀ, ੨੨੦)
ਮਦਿ ਮਾਇਆ ਕੈ ਭਇਓ ਬਾਵਰੋ ਸੂਝਤ ਨਾ ਕਛੁ ਗਿਆਨਾ। (ਸੋਰਠਿ, ੬੩੩)
ਰਾਮ ਭਜਨ ਕੀ ਗਤਿ ਨਹੀ ਜਾਨੀ ਮਾਇਆ ਹਾਥਿ ਬਿਕਾਨਾ।

ਉਰਝਿ ਰਹਿਓ ਬਿਖਿਅਨ ਸੰਗਿ ਬਉਰਾ ਨਾਮੁ ਰਤਨ ਬਿਸਰਾਨਾ ।
(ਸੋਰਠਿ, ੬੩੩)
ਮਨ ਮਾਇਆ ਮਹਿ ਉਰਝਿ ਰਹਿਓ ਹੈ ਬੂਝੈ ਨਹ ਕਛੁ ਗਿਆਨਾ ।
(ਰਾਮਕਲੀ, ੯੦੨)
ਮਾਇਆ ਕੋ ਮਦੁ ਕਹਾ ਕਰਤੁ ਹੈ ਸੰਗਿ ਨ ਕਾਹੂ ਜਾਈ । (ਰਾਮਕਲੀ, ੯੦੨)
ਨਿਸਦਿਨੁ ਮਾਇਆ ਕਾਰਨੇ ਪ੍ਰਾਨੀ ਡੋਲਤ ਨੀਤ ।
ਕੋਟਨ ਮਹਿ ਨਾਨਕ ਕੋਊ ਨਾਰਾਇਨੁ ਜਿਹ ਚੀਤ । (ਸਲੋਕ ੨੪, ੧੪੨੭)
ਮਾਇਆ ਕਾਰਨ ਧਾਵਹੀ ਮੂਰਖ ਲੋਗ ਅਜਾਨ । (ਸਲੋਕ ੨੮, ੧੪੨੭)

2. ਸੰਸਾਰ ਦੇ ਦੁਖਾਂ ਦੀ ਨਿਵਿਰਤੀ ਦਾ ਉਪਾ :

ਯੋਗ ਵਸ਼ਿਸ਼ਟ ਵਿਚ ਲਿਖਿਆ ਹੈ ਕਿ ਜਦੋਂ ਰਾਮਚੰਦਰ ਜੀ ਦੇ ਮੁਖਾਰਬਿੰਦ ਤੋਂ ਵਸ਼ਿਸ਼ਟ ਜੀ ਨੇ ਜੀਵਨ ਦੀ ਦੁਰਦਸ਼ਾ ਦਾ ਹਾਲ ਸੁਣਿਆ ਅਤੇ ਉਨ੍ਹਾਂ ਦੀ ਪਰਮ ਵੈਰਾਗ ਅਤੇ ਉਪਰਾਮਤਾ ਦੀ ਦਸ਼ਾ ਨੂੰ ਵੇਖਿਆ ਤਾਂ ਉਨ੍ਹਾਂ ਨੇ ਜਾਣ ਲਿਆ ਕਿ ਰਾਮ ਚੰਦਰ ਜੀ ਆਤਮ ਗਿਆਨ ਦੇ ਸਰਬੋਤਮ ਅਧਿਕਾਰੀ ਹਨ । ਇਸ ਲਈ ਉਨ੍ਹਾਂ ਨੇ ਰਾਮ ਜੀ ਨੂੰ ਅਧਿਆਤਮਕ ਵਿਦਿਆ ਦਾ ਉਪਦੇਸ਼ ਦਿਤਾ । ਉਨ੍ਹਾਂ ਨੇ ਫੁਰਮਾਇਆ ਕਿ ਦੁਖਾਂ ਦਾ ਕਾਰਣ ਸੰਸਾਰ ਦਾ ਰਾਗ (ਮੋਹ) ਹੈ । ਜਿਨ੍ਹਾਂ ਨੂੰ ਅਧਿਆਤਮਕ ਗਿਆਨ ਪ੍ਰਾਪਤ ਨਹੀਂ ਹੁੰਦਾ, ਉਹ ਸਦਾ ਦੁਖੀ ਰਹਿੰਦੇ ਹਨ । ਦੁਖਾਂ ਦੀ ਨਿਵਿਰਤੀ ਕੇਵਲ ਗਿਆਨ ਨਾਲ ਹੀ ਹੋ ਸਕਦੀ ਹੈ ਅਤੇ ਆਤਮ-ਗਿਆਨ ਤੋਂ ਹੀ ਪਰਮ ਸ਼ਾਂਤੀ ਪ੍ਰਾਪਤ ਹੁੰਦੀ ਹੈ । ਪਰ ਆਤਮ ਗਿਆਨ ਦੀ ਪ੍ਰਾਪਤੀ ਲਈ ਪੁਰਸ਼ਾਰਥ ਬਹੁਤ ਜ਼ਰੂਰੀ ਹੈ । ਇਹ ਪੁਰਸ਼ਾਰਥ ਚਿਤ ਦੀ ਸ਼ੁਧਤਾ ਨਾਲ ਸਬੰਧਤ ਹੈ, ਜਿਸ ਲਈ ਚਾਰ ਸਾਧਨਾਂ ਦਾ ਆਸਰਾ ਲੈਣਾ ਚਾਹੀਦਾ ਹੈ । ਇਹ ਹਨ : ਸ਼ਮ, ਸੰਤੋਖ, ਸਾਧ ਸੰਗਤ ਅਤੇ ਵਿਚਾਰ । ਸ਼ਮ ਇੰਦਰਿਆਂ ਨੂੰ ਜਿੱਤ ਲੈਣ ਉਤੇ ਪ੍ਰਾਪਤ ਹੋਈ ਸ਼ਾਂਤ ਅਵਸਥਾ ਨੂੰ ਕਹਿੰਦੇ ਹਨ । ਸ਼ਮ-ਯੁਕਤ ਮਾਨਵ ਸਭ ਜੀਵਾਂ ਵਲ ਮਿਤ੍ਰਤਾ ਦਾ ਭਾਵ ਰਖਦਾ ਹੈ । ਉਹ ਸਮਦਰਸੀ ਹੋ ਜਾਂਦਾ ਹੈ । ਨਾ ਉਹ ਕਿਸੇ ਵਸਤੂ ਦਾ ਤਿਆਗ ਕਰਦਾ ਹੈ ਅਤੇ ਨਾ ਹੀ ਭਵਿਖਤ ਵਿਚ ਹੋਣ ਵਾਲੀ ਕਿਸੇ ਵਸਤੂ ਦੀ ਇੱਛਾ ਧਾਰਨ ਕਰਦਾ ਹੈ। ਅਪ੍ਰਾਪਤ ਵਸਤੂ ਦੀ ਇੱਛਾ ਨੂੰ ਛਡ ਕੇ ਪ੍ਰਾਪਤ ਹੋਈ ਵਸਤੂ, ਬਿਨਾ ਕਿਸੇ ਸ਼ਿਕਵੇ ਸ਼ਿਕਾਇਤ ਦੇ ਵਰਤਣਾ ਹੀ ਸੰਤੋਖ ਅਖਵਾਂਦਾ ਹੈ। ਸੰਤੋਖੀ ਪੁਰਸ਼ ਨੂੰ ਕਦੇ ਵੀ ਦੁਖ ਅਥਵਾ ਸੁਖ ਦਾ ਅਨੁਭਵ ਨਹੀਂ ਹੁੰਦਾ । ਸੰਤੋਖ-ਰਹਿਤ ਚਿਤ ਮਲੀਨ ਸ਼ੀਸ਼ੇ ਦੇ ਸਮਾਨ ਹੈ । ਉਹਦੇ ਵਿਚ ਕਦੇ ਵੀ ਗਿਆਨ ਦਾ ਚਾਨਣ ਨਹੀਂ ਹੁੰਦਾ । ਸੰਤਾਂ ਦੀ ਸੰਗਤ ਅਗਿਆਨਤਾ ਦੇ ਅੰਧਕਾਰ ਨੂੰ ਦੂਰ ਕਰਦੀ ਹੈ । ਸਤਸੰਗ ਸੀਤਲ ਅਤੇ ਨਿਰਮਲ ਗੰਗਾ ਦੇ ਸਮਾਨ ਹੈ, ਜਿਸ ਵਿਚ ਇਸ਼ਨਾਨ ਕਰਨ ਨਾਲ ਦਾਨ, ਤਪ ਅਤੇ ਯਗ ਕਰਨ ਅਤੇ ਤੀਰਥਾਂ ਉਤੇ ਜਾਣ ਦੀ ਲੋੜ ਨਹੀਂ ਰਹਿੰਦੀ । ਸਤਸੰਗੀ ਹਉਮੈ ਰਹਿਤ ਅਤੇ ਨਿਸ਼ਪਾਪ ਹੋ ਜਾਂਦੇ ਹਨ । ਵਿਚਾਰ ਤੋਂ ਬਿਨਾ ਕਿਸੇ ਵੀ ਤਤ ਦਾ ਚੰਗੀ ਤਰ੍ਹਾਂ ਗਿਆਨ ਪ੍ਰਾਪਤ ਨਹੀਂ ਹੋ ਸਕਦਾ ਅਤੇ ਤਤ – ਗਿਆਨ ਹੋਣ ਨਾਲ ਹੀ ਸ਼ਾਂਤੀ ਪ੍ਰਾਪਤ ਹੁੰਦੀ ਹੈ । ਨਿਆਇ-ਪੂਰਬਕ ਸੋਚਣ ਨੂੰ ਹੀ ਵਿਚਾਰ ਕਹਿੰਦੇ ਹਨ ।

ਚਿਤ-ਸ਼ੁੱਧੀ ਲਈ ਵਸ਼ਿਸ਼ਟ ਜੀ ਵਲੋਂ ਵੈਰਾਗਵਾਨ ਰਾਮਚੰਦਰ ਜੀ ਨੂੰ ਦਿਤਾ ਉਪਰਕਤ ਉਪਦੇਸ਼ ਗੁਰੂ ਤੇਗ ਬਹਾਦਰ ਦੀ ਬਾਣੀ ਵਿਚ ਥਾਂ ਥਾਂ ਮਿਲ ਜਾਂਦਾ ਹੈ । ਵੈਰਾਗ ਦੇ ਕਾਰਨਾਂ ਸੰਬੰਧੀ ਨੌਵੇਂ ਸਤਿਗਰੂ ਦੀ ਬਾਣੀ ਵਿਚੋਂ ਜਿਹੜੀਆਂ ਤੁਕਾਂ ਉਪਰ ਦਿਤੀਆਂ ਗਈਆਂ ਹਨ, ਉਨ੍ਹਾਂ ਵਿਚ ਨਾਲ ਹੀ ਗੁਰਦੇਵ ਨੇ ਮੁਕਤ ਅਵਸਥਾ ਪ੍ਰਾਪਤ ਕਰਨ ਬਾਰੇ ਆਪਣੇ ਵਿਚਾਰ ਦਿਤੇ ਹਨ । ਪਰ ਵਸ਼ਿਸ਼ਟ ਅਤੇ ਗੁਰੂ ਤੇਗ ਬਹਾਦਰ ਜੀ ਦੇ ਵਿਚਾਰਾਂ ਵਿਚ ਇਕ ਸਪੱਸ਼ਟ ਅੰਤਰ ਵਿਖਾਈ ਦਿੰਦਾ ਹੈ । ਵਸ਼ਿਸ਼ਟ ਜੀ ਇਹ ਮੰਨਦੇ ਹਨ ਕਿ ਕੇਵਲ ਆਪਣੇ ਜਤਨਾਂ ਨਾਲ ਠੀਕ ਚਿੰਤਨ ਰਾਹੀਂ

ਪ੍ਰਾਪਤ ਕੀਤੀ ਰੌਸ਼ਨੀ ਅਨੁਸਾਰ ਜੀਵਨ ਬਤੀਤ ਕਰ ਕੇ ਹੀ ਸੰਸਾਰ ਸਾਗਰ ਨੂੰ ਉਲੰਘਿਆ ਜਾ ਸਕਦਾ ਹੈ ਅਤੇ ਆਨੰਦ-ਧਾਮ ਦੀ ਪ੍ਰਾਪਤੀ ਹੋ ਸਕਦੀ ਹੈ। ਪਰ ਗੁਰੂ ਤੇਗ ਬਹਾਦਰ ਤਾਂ ਗੁਰ-ਸ਼ਬਦ ਅਥਵਾ ਨਾਮ ਉਤੇ ਬਲ ਦਿੰਦੇ ਹਨ, ਜੋ ਸਤਿਗੁਰੂ ਦੀ ਬਖ਼ਸ਼ਸ਼ ਨਾਲ ਪ੍ਰਾਪਤ ਹੁੰਦਾ ਹੈ ਅਤੇ ਜਿਸ ਦੇ ਸਿਮਰਨ ਅਥਵਾ ਜਾਪ ਰਾਹੀਂ ਪ੍ਰਭੂ ਨਾਲ ਇਕ-ਮਿਕ ਹੋ ਸਕੀਦਾ ਹੈ। ਵਸ਼ਿਸ਼ਟ ਜੀ ਅਨੁਸਾਰ ਸਮਾਜ ਤੋਂ ਭਜ ਕੇ ਜੰਗਲਾਂ ਵਿਚ ਚਲੇ ਜਾਣ ਨਾਲ ਮੁਕਤੀ ਨਹੀਂ ਮਿਲਦੀ, ਨਾ ਹੀ ਮੁਕਤੀ ਵਿਸ਼ੇਸ਼ ਕਰਮਾਂ ਅਥਵਾ ਕਰਮ ਕਾਂਡਾਂ ਨਾਲ ਪ੍ਰਾਪਤ ਹੋ ਸਕਦੀ ਹੈ। ਤੀਰਥ ਯਾਤਰਾ, ਜੋਗ-ਚਮਤਕਾਰ, ਪ੍ਰਾਸਚਿਤ ਕਰਮ, ਪਠਨ ਪਾਠਨ, ਯਜਨ ਯਾਜਨ ਆਦਿਕ ਵੀ ਲਾਭਵੰਦ ਨਹੀਂ ਹੁੰਦੇ, ਨਾ ਹੀ ਗੁਰੂ-ਆਦੇਸ਼ ਦੇ ਪਾਲਣ ਨਾਲ ਅਤੇ ਕਿਸੇ ਦੇਵ-ਪੂਜਾ ਨਾਲ ਕੁਝ ਬਣਦਾ ਹੈ। ਕੇਵਲ ਆਪਣੇ ਜਤਨਾ ਨਾਲ ਪ੍ਰਾਪਤ ਕੀਤੇ ਅੰਤਰ-ਅਨੁਭਵ ਅਤੇ ਗਿਆਨ ਰਾਹੀਂ ਹੀ ਵਿਅਕਤੀ ਨੂੰ ਇਸ ਧਾਰਨਾ ਤੇ ਪੁਜਣਾ ਪਵੇਗਾ ਕਿ ਬ੍ਰਹਮ ਹੀ ਕੇਵਲ ਇਕੋ ਹਕੀਕਤ ਹੈ, ਅਤੇ ਸਭ ਕੁਝ ਬ੍ਰਹਮ ਹੈ ਅਤੇ ਬ੍ਰਹਮ ਤੋਂ ਛੁਟ ਬਾਕੀ ਸਭ ਮਿਥਿਆ ਹੈ ਅਤੇ ਬ੍ਰਹਮ ਹੀ ਸਾਡੇ ਸਾਰਿਆਂ ਦਾ ਆਪਾ ਹੈ। ਠੀਕ ਵਿਚਾਰ ਲਈ ਦਾਰਸ਼ਨਿਕ ਗ੍ਰੰਥਾਂ ਦੇ ਅਧਿਅਨ, ਸਿਆਣਿਆਂ ਦੀ ਸੰਗਤ ਅਤੇ ਸਦਾਚਾਰਕ ਸਾਧਨਾਂ ਰਾਹੀਂ ਮਨ ਨੂੰ ਸ਼ੁਧ ਕਰਨਾ ਪਵੇਗਾ। ਵਸ਼ਿਸ਼ਟ ਜੀ ਦੇ ਹੋਰ ਵਿਚਾਰਾਂ ਨਾਲ ਤਾਂ ਗੁਰਦੇਵ ਦੀ ਸੰਮਤੀ ਹੈ, ਪਰ ਹੇਠ ਲਿਖੇ ਵਿਸ਼ੇਸ਼ ਵਿਚਾਰਾਂ ਵਿਚ ਅੰਤਰ ਹੈ :

(ੳ) ਵਸ਼ਿਸ਼ਟ ਜੀ ਆਪਣੇ ਯਤਨਾਂ ਉਤੇ ਬਲ ਦਿੰਦੇ ਹਨ, ਪਰ ਗੁਰਦੇਵ ਤਾਂ ਦੀਨ ਦਇਆਲ ਅਤੇ ਦੁਖ-ਭੰਜਨ ਦੀ ਪ੍ਰਾਪਤੀ ਲਈ ਗੁਰੂ ਦੀ ਕਿਰਪਾ ਉਤੇ ਬਲ ਦਿੰਦੇ ਹਨ।

(ਅ) ਵਸ਼ਿਸ਼ਟ ਜੀ ਗੁਰੂ ਦੇ ਉਪਦੇਸ਼ਾਂ ਨੂੰ ਮਹੱਤਤਾ ਨਹੀਂ ਦਿੰਦੇ, ਪਰ ਗੁਰਦੇਵ ਸਤਿਗੁਰੂ ਤੋਂ ਪ੍ਰਾਪਤ ਹੋਏ ਗਿਆਨ ਅਤੇ ਸ਼ਬਦ ਨੂੰ ਹੀ ਸਭ ਕੁਝ ਸਮਝਦੇ ਹਨ।

ਇਉਂ ਵਸ਼ਿਸ਼ਟ ਜੀ ਦਾ ਯੋਗ ਇਕ ਪ੍ਰਕਾਰ ਦਾ ਗਿਆਨ ਯੋਗ ਹੈ ਅਤੇ ਗੁਰਦੇਵ ਦੇ ਯੋਗ ਨੂੰ ਭਗਤੀ-ਯੋਗ ਜਾਂ ਨਾਮ-ਯੋਗ ਕਿਹਾ ਜਾ ਸਕਦਾ ਹੈ। ਵੈਰਾਗ ਨੂੰ ਦੋਵੇਂ ਹੀ ਬ੍ਰਹਮ-ਪ੍ਰਾਪਤੀ ਦਾ ਮੁਢ ਮੰਨਦੇ ਹਨ।

ਗੁਰੂ ਤੇਗ ਬਹਾਦਰ ਜੀ ਦੀ ਬਾਣੀ ਵਿਚੋਂ ਉਨ੍ਹਾਂ ਦੇ ਉਪਰੋਕਤ ਵਿਸ਼ੇਸ਼ ਵਿਚਾਰਾਂ ਦਾ ਵਰਣਨ ਇਉਂ ਹੋਇਆ ਹੈ :

ਹਰਿ ਕੇ ਨਾਮ ਬਿਨਾ ਦੁਖੁ ਪਾਵੈ।
ਭਗਤਿ ਬਿਨਾ ਸਹਸਾ ਨਹ ਚੂਕੈ ਗੁਰੁ ਇਹੁ ਭੇਦੁ ਬਤਾਵੈ। ੧। ਰਹਾਉ।
ਕਹਾ ਭਇਓ ਤੀਰਥ ਬ੍ਰਤ ਕੀਏ ਰਾਮ ਸਰਨਿ ਨਹੀ ਆਵੈ।
ਜੋਗੁ ਜਗ ਨਿਹਫਲ ਤਿਹ ਮਾਨਉ ਜੋ ਪ੍ਰਭ ਜਸੁ ਬਿਸਰਾਵੈ। ੧।
(ਬਿਲਾਵਲੁ, ੮੩੦-੩੧)

ਜਾ ਮਹਿ ਭਜਨੁ ਰਾਮ ਕੋ ਨਾਹੀ।
ਤਿਹ ਨਰਿ ਜਨਮੁ ਅਕਾਰਥੁ ਖੋਇਆ ਯਹ ਰਾਖਹੁ ਮਨ ਮਾਹੀ। ੧। ਰਹਾਉ।
ਤੀਰਥ ਕਰੈ ਬਰਤ ਫੁਨਿ ਰਾਖੈ ਨਹ ਮਨੂਆ ਬਸਿ ਜਾ ਕੋ।
ਨਿਹਫਲ ਧਰਮੁ ਤਾਹਿ ਤੁਮ ਮਾਨਹੁ ਸਾਚੁ ਕਹਤ ਮੈ ਯਾ ਕਉ। ੧।
ਜੈਸੇ ਪਾਹਨੁ ਜਲ ਮਹਿ ਰਾਖਿਓ ਭੇਦੈ ਨਾਹਿ ਤਿਹ ਪਾਨੀ।
ਤੈਸੇ ਹੀ ਤੁਮ ਤਾਹਿ ਪਛਾਨਹੁ ਭਗਤਿ ਹੀਨ ਜੋ ਪ੍ਰਾਨੀ। ੧।
ਕਲਿ ਮਹਿ ਮੁਕਤਿ ਨਾਮ ਤੇ ਪਾਵਤ ਗੁਰੁ ਯਹ ਭੇਦੁ ਬਤਾਵੈ।
ਕਹੁ ਨਾਨਕ ਸੋਈ ਨਰੁ ਗਰੂਆ ਜੋ ਪ੍ਰਭ ਕੇ ਗੁਨ ਗਾਵੈ। ੨।
(ਬਿਲਾਵਲੁ, ੮੩੧)

ਇਨ੍ਹਾਂ ਦੋਹਾਂ ਉਦਾਹਰਣਾਂ ਵਿਚ ਭਗਤੀ ਅਤੇ ਨਾਮ ਦੇ ਯੋਗ ਦਾ ਵਰਣਨ ਹੈ। ਬਾਣੀ ਵਿਚੋਂ ਹੋਰ ਉਦਾਹਰਣਾਂ ਵੀ ਦਿਤੀਆਂ ਜਾ ਸਕਦੀਆਂ ਹਨ, ਪਰ ਇਹ ਉਦਾਹਰਣਾ ਗੁਰਦੇਵ ਦੇ ਮਾਰਗ ਨੂੰ ਸਪਸ਼ਟ ਤੌਰ ਤੇ ਵਰਣਨ ਕਰਦੀਆਂ ਹਨ। ਉਹ ਵੀ ਪੁਰਸ਼ਾਰਥ ਦੀ ਗਲ ਕਰਦੇ ਹਨ। 'ਸ਼ਮ' ਉਨ੍ਹਾਂ ਲਈ ਇਉਂ ਉਘੜਿਆ ਹੈ :

ਮਨੁ ਮੇਰੋ ਧਾਵਨ ਤੇ ਛੂਟਿਓ ਕਰਿ ਬੈਠੋ ਬਿਸਰਾਮੁ। (ਬਸੰਤ, ੧੧੮੬)

'ਸੰਤੋਖ' ਉਨ੍ਹਾਂ ਦਾ ਇਉਂ ਪ੍ਰਗਟ ਹੋਇਆ ਹੈ :

ਦੁਖੁ ਸੁਖੁ ਏ ਬਾਧੇ ਜਿਹ ਨਾਹਿਨ ਤਿਹ ਤੁਮ ਜਾਨਹੁ ਗਿਆਨੀ।
ਨਾਨਕ ਮੁਕਤ ਤਹ ਤੁਮ ਮਾਨਉ ਇਹ ਬਿਧਿ ਕੋ ਜੋ ਪ੍ਰਾਨੀ। (ਗਉੜੀ, ੨੨੦)

'ਸਾਧ ਸੰਗਤ' ਬਾਰੇ ਉਨ੍ਹਾਂ ਦਾ ਬਚਨ ਹੈ :

ਕਰਿ ਸਾਧ ਸੰਗਤਿ ਸਿਮਰੁ ਮਾਧੋ ਹੋਹਿ ਪਤਿਤ ਪੁਨੀਤ। (ਸੋਰਠਿ, ੬੩੧)

'ਵਿਚਾਰ' ਕਰਨ ਲਈ ਤਾਂ 'ਰੇ ਮਨ' ਜਾਂ 'ਮਨਾ' ਜਾਂ 'ਸਾਧੋ' ਸੰਬੋਧਨੀ ਸ਼ਬਦ ਲਿਖ ਕੇ ਉਨ੍ਹਾਂ ਨੇ ਚਿਤ-ਸ਼ੁੱਧੀ ਲਈ ਚੇਤਾਵਨੀ ਦਿਤੀ ਹੈ ਜਿਵੇ :

ਸਾਧੋ ਇਹ ਤਨੁ ਮਿਥਿਆ ਜਾਨੋ। (ਬਸੰਤ ਹਿੰਡੋਲ, ੧੧੮੬)
ਹਰਿ ਜਸੁ ਰੇ ਮਨਾ ਗਾਇ ਲੈ ਜੋ ਸੰਗੀ ਹੈ ਤੇਰੋ। ( ਤਿਲੰਗ,੭੨੭)
ਕਹੁ ਨਾਨਕ ਸੁਨੁ ਰੇ ਮਨਾ ਆਉਧ ਘਟਤ ਹੈ ਨੀਤ। (ਸਲੋਕ ੧੦ ੧੪੨੬)

ਸੰਸਾਰ ਵਿਚ ਰਹਿ ਕੇ ਸਾਰੀ ਉਪਰੋਕਤ ਸਾਧਨਾ ਸਾਧਣ ਲਈ ਉਨ੍ਹਾਂ ਨੇ ਉਪਦੇਸ਼ ਦਿਤਾ ਹੈ। ਰਬ ਜੰਗਲਾਂ ਵਿਚ ਵਿਸ਼ੇਸ਼ ਤੌਰ ਤੇ ਨਹੀਂ ਉਹ ਤਾਂ ਹਰ ਹਿਰਦੇ ਵਿਚ ਸਮਾਇਆ ਹੋਇਆ ਹੈ, ਇਸ ਲਈ ਬਨਾਂ ਵਿਚ ਜਾਣ ਦਾ ਵਿਚਾਰ ਗ਼ਲਤ ਹੈ। ਸਮਾਜ ਵਿਚ ਰਹਿਣਾ ਹੀ ਉਚਿਤ ਹੈ।

ਕਾਹੇ ਰੇ ਬਨ ਖੋਜਨ ਜਾਈ।
ਸਰਬ ਨਿਵਾਸੀ ਸਦਾ ਅਲੇਪਾ ਤੋਹੀ ਸੰਗਿ ਸਮਾਈ। (ਧਨਾਸਰੀ, ੬੮੪)
ਰਾਮ ਭਗਤਿ ਹੀਏ ਆਨਿ ਛਾਡਿ ਦੇ ਤੈ ਮਨ ਕੋ ਮਾਨੁ।
ਨਾਨਕ ਜਨ ਇਹੈ ਬਖਾਨਿ ਜਗ ਮਹਿ ਬਿਰਾਜੁ ਰੇ। (ਜੈਜਾਵੰਤੀ, ੧੩੫੨)

ਯੋਗ ਵਸ਼ਿਸ਼ਟ ਵਿਚ ਵੈਰਾਗ ਦੀ ਅਵਸਥਾ ਤੋਂ ਲੈ ਕੇ ਜੀਵਨ-ਮੁਕਤ ਦੀ ਪਦਵੀ ਤਕ ਦਾ ਹਾਲ ਦਰਜ ਹੈ। ਗੁਰੂ ਤੇਗ ਬਹਾਦਰ ਦਾ ਜੀਵਨ-ਮੁਕਤ ਦਾ ਸੰਕਲਪ ਇਹ ਹੈ :

ਮਾਨ ਮੋਹ ਦੋਨੋ ਕਉ ਪਰਹਰਿ ਗੋਬਿੰਦ ਕੇ ਗੁਨ ਗਾਵੈ।
ਕਹੁ ਨਾਨਕ ਇਹ ਬਿਧਿ ਕੋ ਪ੍ਰਾਨੀ ਜੀਵਨ-ਮੁਕਤਿ ਕਹ ਵੈ।
(ਬਿਲਾਬਲ, ੮੩੧)

ਇਸ ਜੀਵਨ-ਮੁਕਤੀ ਦੀ ਪ੍ਰਾਪਤੀ ਭਗਤੀ ਯੋਗ ਰਾਹੀਂ ਹੈ। ਵਿਸ਼ਿਸ਼ਟ ਜੀ ਅਨੁਸਾਰ ਜੀਵਨ ਮੁਕਤ ਧਰਤੀ ਉਤੇ ਸਭ ਤੋਂ ਵਧ ਪ੍ਰਸੰਨ-ਚਿਤ ਵਿਅਕਤੀ ਹੈ। ਨਾ ਉਹ ਸੁਖ ਵਿਚ ਸੁਖ ਮਨਾਉਂਦਾ ਹੈ ਨਾ ਦੁਖ ਵਿਚ ਦੁਖ। ਭਾਵੇਂ ਬਾਹਰਮੁਖੀ ਉਹ ਸੰਸਾਰ ਦੇ ਸਾਰੇ ਫ਼ਰਜ਼ ਪਾਲਦਾ ਹੈ, ਪਰ ਅੰਤਰਮੁਖੀ ਸੁਤੰਤਰ ਹੈ। ਉਹ ਜਾਤ ਅਤੇ ਧਰਮ ਦੇ ਬੰਧਨਾਂ ਤੋਂ ਆਜ਼ਾਦ ਹੈ ਅਤੇ ਸਾਰਿਆਂ ਨਾਲ ਉਹ ਆਦਰ ਅਤੇ ਮਿਤਰਤਾ ਭਰਿਆ ਵਰਤਾਉ ਕਰਦਾ ਹੈ। ਨਾ ਉਸਨੇ ਕੁਝ ਪ੍ਰਾਪਤ ਕਰਨਾ ਹੈ ਅਤੇ ਨਾ ਹੀ ਤਿਆਗਣਾ ਹੈ। ਸੰਸਾਰ ਦੇ ਸਾਰੇ ਕੰਮ ਰਾਜ ਕਰਦਿਆਂ ਵੀ ਉਹ ਸਦਾ ਇਕਾਂਤੀ ਹੈ ਪਰ ਜੀਵਨ ਦੇ ਬਖੇੜਿਆਂ ਤੋਂ ਉਪਰ ਹੈ। ਉਸ ਨੂੰ ਵੇਖ ਕੇ, ਸੁਣ ਕੇ, ਮਿਲ ਕੇ, ਯਾਦ ਕਰ ਕੇ ਸਾਰੇ ਪ੍ਰਾਣੀ ਖੁਸ਼ੀ ਮਹਿਸੂਸ ਕਰਦੇ ਹਨ।

ਗੁਰੂ ਤੇਗ ਬਹਾਦਰ ਅਤੇ ਵਿਸ਼ਿਸ਼ਟ ਜੀ ਦੇ ਜੀਵਨ-ਮੁਕਤ ਦੇ ਸੰਕਲਪ ਵਿਚ ਕੋਈ ਅੰਤਰ ਨਹੀਂ। ਜੋ ਕੋਈ ਅੰਤਰ ਹੈ ਤਾਂ ਸਾਧਨਾਂ ਦਾ ਅੰਤਰ ਹੈ, ਜਿਸ ਸੰਬੰਧੀ ਉਤੇ ਵਰਣਨ ਕੀਤਾ ਜਾ

ਚੁਕਾ ਹੈ। ਗੁਰਦੇਵ ਦੇ ਜੀਵਨ-ਮੁਕਤ ਦਾ ਚਿੱਤਰ ਉਨ੍ਹਾਂ ਦੇ ਹੇਠ ਲਿਖੇ ਸ਼ਬਦ ਵਿਚ ਅੰਕਿਤ ਹੈ :

ਜੋ ਨਰ ਦੁਖ ਮੈ ਦੁਖ ਨਹੀ ਮਾਨੈ।
ਸੁਖ ਸਨੇਹ ਅਰੁ ਭੈ ਨਹੀਂ ਜਾਕੈ ਕੰਚਨ ਮਾਟੀ ਮਾਨੈ ।੧। ਰਹਾਉ।
ਨਹ ਨਿੰਦਿਆ ਨਹ ਉਸਤਤਿ ਜਾ ਕੈ ਲੋਭੁ ਮੋਹੁ ਅਭਿਮਾਨਾ।
ਹਰਖ ਸੋਗ ਤੇ ਰਹੈ ਨਿਆਰਉ ਨਾਹਿ ਮਾਨ ਅਪਮਾਨ ।੧।
ਆਸਾ ਮਨਸਾ ਸਗਲ ਤਿਆਗੈ ਜਗ ਤੇ ਰਹੈ ਨਿਰਾਸਾ।
ਕਾਮੁ ਕ੍ਰੋਧੁ ਜਿਹ ਪਰਸੈ ਨਾਹਨਿ ਤਿਹ ਘਟਿ ਬ੍ਰਹਮ ਨਿਵਾਸਾ ।੨।
ਗੁਰ ਕਿਰਪਾ ਜਿਹ ਨਰ ਕਉ ਕੀਨੀ ਤਿਹ ਇਹ ਜੁਗਤਿ ਪਛਾਨੀ।
ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗਿ ਪਾਨੀ ।੩।

(ਸੋਰਠਿ ੬੩੩-੩੪)

# ਗੁਰੂ ਤੇਗ ਬਹਾਦਰ ਦੀ ਬਾਣੀ ਦਾ ਮਨੋਵਿਗਿਆਨਕ ਪੱਖ

ਡਾ: ਦੀਵਾਨ ਸਿੰਘ

ਹਰ ਧਰਮ ਦਾ ਮੂਲ ਸਬੋਧਨ (address) ਮਨੁੱਖ ਮਾਤਰ ਨੂੰ ਹੈ। ਮਨੁੱਖ ਕੀ ਹੈ ? ਸਰੀਰ, ਮਨ ਅਤੇ ਆਤਮਾ ਦਾ ਇਕ ਸੂਖਮ ਜਿਹਾ ਮੁਜੱਸਮਾ (complex entity). ਮਨ, ਜੋ ਸਰੀਰ ਅਤੇ ਆਤਮਾ ਦੇ ਵਿਚਕਾਰ ਇਕ ਮਧਿਸਥ (mediator) ਵਜੋਂ ਹੈ, ਕਦੀ ਬਾਹਰ-ਮੁਖੀ (extrovert) ਹੁੰਦਾ ਹੈ ਅਤੇ ਕਦੀ ਅੰਤਰ ਮੁਖੀ (introvert)। ਇਸ ਤਰ੍ਹਾਂ ਮਨ ਇਕ ਕੇਂਦਰੀ ਸਥਿਤੀ ਦਾ ਲਖਾਇਕ ਹੈ। ਇਹੋ ਕਾਰਨ ਹੈ ਕਿ ਅਧਿਆਤਮਵਾਦੀ ਕਦੀ ਇਸ ਨੂੰ ਮਨੁੱਖ ਦਾ ਪ੍ਰਤੀਕ ਮੰਨਦੇ ਹਨ, ਅਤੇ ਕਦੀ ਆਤਮਾ[1] ਦਾ। ਇਹੋ ਇਸ ਦੇ ਭਾਰੀ ਮਹੱਤਵ ਦਾ ਪ੍ਰਮਾਣ ਹੈ। ਇਸ ਲੇਖ ਵਿਚ 'ਮਨੋਵਿਗਿਆਨਕ' ਸ਼ਬਦ ਵਿਆਪਕ ਅਰਥਾਂ ਵਿਚ ਲਿਆ ਗਿਆ ਹੈ।

ਹਰ ਧਰਮ ਦਾ ਮੂਲ ਆਸ਼ਾ ਉਪਦੇਸ਼ ਜਾਂ ਸਿਖਿਆ ਪ੍ਰਦਾਨ ਕਰਨਾ ਹੈ। ਅਰਥਾਤ ਮਨੁੱਖ ਨੂੰ ਕਿਸੇ ਵਰਤਮਾਨ ਨੀਵੀਂ ਦਸ਼ਾ ਵਿਚੋਂ ਪ੍ਰੇਰਨਾ ਕਰਕੇ ਉੱਚੀ ਸੁਅੱਸਥ ਦਸ਼ਾ ਵਿਚ ਲੈ ਜਾਣਾ। ਸਪਸ਼ਟ ਹੈ ਕਿ ਇਹ ਕੰਮ ਸੌਖਾ ਨਹੀਂ ਕਿਉਂਕਿ ਹਰ ਕੋਈ ਆਪਣੀ ਵਰਤਮਾਨ ਅਵੱਸਥਾ ਵਿਚ ਗ੍ਰਸਤ ਹੋ ਕੇ ਇਕ ਅਜੀਬ ਜਿਹੀ ਬੇਪਰਵਾਹੀ ਜਾਂ ਗਤੀਹੀਣਤਾ (apathy) ਦਾ ਸ਼ਿਕਾਰ ਹੁੰਦਾ ਹੈ। ਚਾਹੁੰਦਾ ਹੋਇਆ ਵੀ ਮਨੁੱਖ ਆਪਣੀ ਹਾਲਤ ਨਹੀਂ ਬਦਲਦਾ। ਅਵੇਸਲਾਪਨ (ਗ਼ਫ਼ਲਤ) ਮਨੁੱਖ ਦੀ ਸਭ ਤੋਂ ਵੱਡੀ ਕਮਜ਼ੋਰੀ ਹੈ ਅਤੇ ਇਹ ਕਮਜ਼ੋਰੀ ਜਿਥੇ ਆਚਰਨਕ ਹੈ ਉਥੇ ਅਵੱਸ਼ ਮਨੋ-ਵਿਗਿਆਨਕ ਵੀ ਹੈ।

ਗੁਰੂ ਤੇਗ਼ ਬਹਾਦਰ ਜੀ, ਆਪਣੇ ਪੂਰਵਜ ਗੁਰੂ ਸਾਹਿਬਾਨ ਵਾਂਗ, ਮਨੁੱਖ ਮਾਤਰ ਦੇ ਧਾਰ-ਮਕ ਅਧਿਆਪਕ ਜਾਂ ਸਿਖਿਆਦਾਤਾ ਸਨ। ਜੋ ਮਨੁੱਖ ਉਨ੍ਹਾਂ ਦਾ ਉਪਦੇਸ਼ ਗ੍ਰਹਿਣ ਕਰਦਾ ਹੈ, ਸਿੱਖ ਅਖਵਾਂਦਾ ਹੈ। ਗੁਰੂ ਤੇਗ਼ ਬਹਾਦਰ ਸਾਹਿਬ ਦੀ ਬਾਣੀ ਨੂੰ ਗਹੁ ਨਾਲ ਵਿਚਾਰਿਆਂ ਇਹ ਤੱਥ ਵਧੇਰੇ ਉਜਾਗਰ ਹੁੰਦਾ ਹੈ ਕਿ ਮਨੁੱਖ ਦਾ ਵਿਅਕਤੀਗਤ ਅਤੇ ਸਮਾਜਕ ਸੁਧਾਰ ਤਥਾ ਕਲਿਆਨ ਉਨ੍ਹਾਂ ਦੇ ਜੀਵਨ ਦਾ ਮੁੱਖ ਉਦੇਸ਼ (mission) ਸੀ। ਇਸ ਲਈ ਸਫਲ ਤੇ ਸਾਰਥਕ ਉਪਦੇਸ਼ ਦੇ ਸਾਰੇ ਢੰਗ ਗੁਰੂ ਸਾਹਿਬ ਨੇ ਅਪਣਾਏ ਹਨ। ਧਰਮ ਪ੍ਰਚਾਰ ਦੇ ਸਭ ਤੋਂ ਸਫਲ ਸਾਧਨ ਵਜੋਂ ਜੋ ਜੁਗਤੀ ਗੁਰੂ ਜੀ ਨੇ ਅਪਣਾਈ ਹੈ, ਮਨੋਵਿਗਿਆਨਕ ਆਸ਼ੇ ਦੀ ਧਾਰਨੀ ਹੈ। ਬਾਰ ਬਾਰ ਮਨ ਨੂੰ ਸੰਬੋਧਨ ਕਰਨ ਤੋਂ ਛੁਟ ਗੁਰੂ ਜੀ ਨੇ ਮਨ ਦੀ ਹਾਲਤ ਜੋ ਮਾਇਆ ਦੇ ਪ੍ਰਭਾਵ ਹੇਠ ਨੀਵੀਂ ਹੈ ਅਤੇ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਦੇ ਅਸਰ ਵਜੋਂ ਅਤਿ ਮਲੀਨ ਹੈ, ਵਲ ਜ਼ੋਰਦਾਰ ਸ਼ਬਦਾਂ ਵਿਚ ਧਿਆਨ ਦਿਲਾਇਆ ਹੈ।

ਗੁਰੂ ਸਾਹਿਬ ਨੇ ਮਨੁੱਖੀ ਮਨ ਬਾਰੇ ਆਪਣੀ ਬਾਣੀ ਵਿਚ ਅਨੇਕਾਂ ਪ੍ਰਸ਼ਨ ਉਠਾਏ ਹਨ। ਮਨੁੱਖੀ ਮਨ ਹੀ ਇਕ ਵੱਡੀ ਸਮੱਸਿਆ ਹੈ ਜੋ ਹਰ ਪ੍ਰਾਣੀ ਨੂੰ ਹਰ ਵੇਲੇ ਪਰੇਸ਼ਾਨ ਰਖਦੀ ਹੈ। ਇਹ ਮਨ ਜੋ ਸਦਾ ਚੰਚਲ[2] ਤੇ ਚਲਾਇਮਾਨ ਹੈ, ਵੱਸ ਵਿਚ ਨਹੀਂ ਆਉਂਦਾ, ਨਿੱਤ ਸਿਖਿਆ ਦੇਣ ਨਾਲ ਵੀ ਨਹੀਂ ਸਮਝਦਾ ਅਤੇ ਸਦਾ ਹੀ ਮਾਇਆ ਦੇ ਹੱਥਾਂ ਵਿਚ ਵਿਕਿਆ ਹੋਇਆ "ਕੁਮੱਤ" ਦੇ ਭਰਮ ਜਾਲ ਵਿਚ ਫਸਿਆ ਰਹਿੰਦਾ ਹੈ।[3] ਹਰ ਕਿਸੇ ਦੀ ਗਿਰਾਵਟ ਦਾ ਕਾਰਨ ਇਹੋ ਮਨ

---

1. ਮਨ ਤੂੰ ਜੋਤ ਸਰੂਪ ਹੈ ਆਪਨਾ ਮੂਲੁ ਪਛਾਣੁ ।। ਆਸਾ ੩, ਪੰਨਾ ੪੪੧
2. ਭਗਵਤ ਗੀਤਾ ਵਿਚ ਮਨ ਨੂੰ "ਚੰਚਲ" ਕਿਹਾ ਗਿਆ ਹੈ : ਗੀਤਾ, ੬,੩੪
3. ਮਨ ਰੇ ਕਉਨੁ ਕੁਮਤਿ ਤੈ ਲੀਨੀ ।। ਸੋਰਠਿ ੨,੩ ।

ਹੈ। ਇਹ ਚੇਤਾਵਨੀ ਗੁਰੂ ਸਾਹਿਬ ਦੀ ਬਾਣੀ ਵਿਚ ਉਪਦੇਸ਼ ਵਜੋਂ ਪ੍ਰਮੁੱਖ ਸੁਰ ਕਿਹਾ ਜਾ ਸਕਦਾ ਹੈ।

2

ਮਨ ਬਾਰੇ ਗੁਰੂ ਸਾਹਿਬ ਦੇ ਉਠਾਏ ਹੋਏ ਕੁਝ ਜ਼ਰੂਰੀ ਪ੍ਰਸ਼ਨ ਇਸ ਪ੍ਰਕਾਰ ਹਨ :

1. ਸਾਧੋ ਇਹੁ ਮਨੁ ਗਹਿਓ ਨ ਜਾਈ ॥
ਚੰਚਲ ਤ੍ਰਿਸਨਾ ਸੰਗਿ ਬਸਤ ਹੈ ਯਾ ਤੇ ਥਿਰੁ ਨ ਰਹਾਈ ॥[4]

ਸਭ ਪ੍ਰਸ਼ਨਾਂ ਵਿਚੋਂ ਜ਼ਰੂਰੀ ਪ੍ਰਸ਼ਨ ਇਹ ਹੈ ਕਿ ਇਸ ਮਨ ਦੀ ਸਮਝ ਜਾਂ ਥਾਹ ਨਹੀਂ ਆਉਂਦੀ। ਹਰ ਵੇਲੇ ਤ੍ਰਿਸ਼ਨਾ (desire) ਵਿਚ ਫਸਿਆ ਇਹ ਕਦੀ ਚੈਨ ਨਾਲ ਇਕ ਟਿਕਾਣੇ ਤੇ ਨਹੀਂ ਟਿਕਦਾ। ਹਰ ਪਲ ਹਰ ਦਿਸ਼ਾ ਵਿਚ ਦੌੜਦੇ ਫਿਰਨਾ ਇਸ ਦੀ ਪ੍ਰਕਿਰਤੀ ਹੈ। ਕੇਵਲ ਪਰਮਾਤਮਾ ਦੀ ਮਿਹਰ ਨਾਲ ਹੀ ਇਸ ਚੰਚਲ ਮਨ ਦੀ ਤ੍ਰਿਪਤੀ ਹੋ ਸਕਦੀ ਹੈ।

2. ਸਾਧੋ ਮਨ ਕਾ ਮਾਨੁ ਤਿਆਗਉ ॥[5]

ਗਉੜੀ ਰਾਗ ਦਾ ਇਹ ਸ਼ਬਦ ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਤੇਗ ਬਹਾਦਰ ਜੀ ਦਾ ਪਹਿਲਾ ਅਤੇ ਪ੍ਰਸਿੱਧ ਸ਼ਬਦ ਹੈ। ਇਸ ਵਿਚ ਸੰਬੋਧਨ ਸਾਧਕ ਜਾਂ ਜਿਗਿਆਸੂ ਨੂੰ ਹੈ ਅਤੇ ਵਿਸ਼ਾ ਮਨ ਦੇ ਸੁਧਾਰ ਦਾ ਹੈ। ਮਨ ਦਾ ਮਾਨ ਤਿਆਗਣ ਦਾ ਉਪਦੇਸ਼ ਗੁਰਮਤ ਦਾ ਇਕ ਮੁਢਲਾ ਉਪਦੇਸ਼ ਹੈ। ਜਦ ਤਕ ਮਨੁਖ ਹਉਮੈ ਦਾ ਤਿਆਗ ਨਹੀਂ ਕਰਦਾ ਹੈ ਅਤੇ ਨਿਮਰਤਾ, ਗਰੀਬੀ (ਮਸਕੀਨੀ) ਧਾਰਨ ਨਹੀਂ ਕਰਦਾ, ਉਸ ਦੇ ਸਾਰੇ ਧਾਰਮਕ ਸਾਧਨ ਵਿਅਰਥ ਹਨ।[6]

ਮਨ ਦੇ ਮਦ (ਨਸ਼ੇ) ਜਾਂ ਹੰਕਾਰ ਦੇ ਚੱਕਰ ਵਿਚ ਗ੍ਰਸਿਆ ਆਦਮੀ ਅਨਗਿਣਤ ਪਾਪ ਕਮਾਉਂਦਾ ਹੈ। ਹੰਕਾਰਿਆ ਮਨ ਮੈਗਲ (ਮਸਤ) ਹਾਥੀ ਵਾਂਗ ਹੁੰਦਾ ਹੈ ਜਿਵੇਂ ਕਬੀਰ ਜੀ ਨੇ ਕਿਹਾ ਹੈ।[7] ਮਾਨ ਵਿਚ ਗ੍ਰਸਤ ਮਨ ਪਾਗਲ ਤੇ ਬਉਰਾ ਹੋ ਨਿਬੜਦਾ ਹੈ, ਲੋਭ ਲਹਿਰ ਵਿਚ ਹਲਕਾਇਆ ਇਹ ਕੱਖ ਨਾਲੋਂ ਵੀ ਹੌਲਾ, ਸਸਤਾ ਅਤੇ ਬਾਜ਼ਾਰੀ ਹੋ ਜਾਂਦਾ ਹੈ। ਗੁਰੂ ਸਾਹਿਬ ਦਾ ਕਥਨ ਹੈ।

ਮਨ ਰੇ ਕਹਾ ਭਇਓ ਤੈ ਬਉਰਾ ॥
ਅਹਿਨਿਸ ਅਉਧ ਘਟੈ ਨਹੀ ਜਾਨੈ ਭਇਓ ਲੋਭ ਸੰਗਿ ਹਉਰਾ ॥[8]

ਇਹ ਮਨ ਦਾ ਮਾਨ ਬਾਹਰੋਂ ਨਹੀਂ ਉਪਜਦਾ, ਇਸ ਦਾ ਸੋਮਾ ਮਨ ਦੇ ਅੰਦਰ ਹੈ। ਕੇਵਲ ਮਨ ਬਾਹਰਲੀ ਤ੍ਰਿਸ਼ਨਾਂ ਅਤੇ ਸੰਸਾਰਕ ਵਸਤੂਆਂ ਦੇ ਲੋਭ ਵਲ ਰੁਚਿਤ ਹੋ ਕੇ ਅੰਦਰੋਂ ਹੀ ਅਸ਼ਾਂਤ ਤੇ ਅਸਥਿਰ ਬਣਿਆ ਰਹਿੰਦਾ ਹੈ। ਗੁਰੂ ਜੀ ਫੁਰਮਾਉਂਦੇ ਹਨ ਕਿ ਇਸ ਮਨ ਦੀ ਹਾਲਤ ਕਿਸ ਨੂੰ ਦਸੀਏ ? ਇਹ ਤਾ ਹਰ ਮਨੁਖ ਦੀ ਨਿੱਜੀ ਸਮੱਸਿਆ ਹੈ। ਹਰ ਇਕ ਨੇ ਆਪ

---

4. ਗਉੜੀ ੨,੪; ਮਨ ਦੇ ਕਾਬੂ ਨਾ ਆਉਣ ਦਾ ਕਾਰਨ ਵੀ ਦੱਸਿਆ ਹੈ ਅਰਥਾਤ ਕਾਮਵੱਸ ਹੋ ਕੇ ਪਾਪੀ ਮਨ ਚੰਚਲ ਹੋ ਜਾਂਦਾ ਹੈ ਤੇ ਇਸ ਤਰ੍ਹਾਂ ਕਾਬੂ ਤੋਂ ਬਾਹਰ ਹੋ ਜਾਂਦਾ ਹੈ।
ਪਾਪੀ ਹੀਐ ਮੈ ਕਾਮ ਬਸਾਇ ॥
ਮਨ ਚੰਚਲ ਯਾ ਤੇ ਗਹਿਓ ਨਾ ਜਾਇ ॥੧॥ ਰਹਾਉ ॥ ਬਸੰਤ ੩,੨
5. ਗਉੜੀ ੨.੧; ਹੋਰ ਵੇਖੋ : ਮਾਈ ਮੈ ਮਨ ਕੋ ਮਾਨੁ ਨ ਤਿਆਗਿਓ ॥ ਮਾਰੂ, ੨.੩, ਮਨ ਮਾਇਆ ਮੈ ਫਧਿ ਰਹਿਓ ਬਿਸਰਿਓ ਗੋਬਿੰਦ ਨਾਮੁ ॥ ਸਲੋਕ ੩੦
6. ਅਨਿਕ ਤਪਸਿਆ ਕਰੇ ਅਹੰਕਾਰ ॥
ਨਰਕ ਸੁਰਗ ਫਿਰਿ ਫਿਰਿ ਅਵਤਾਰ ॥ ਸੁਖਮਨੀ, ੧੨,੩
7. ਕਬੀਰ ਮੁਕਤਿ ਦੁਆਰਾ ਸੰਕੁਰਾ ਰਾਈ ਦਸਏ ਭਾਇ ॥
ਮਨੁ ਤਉ ਮੈਗਲੁ ਹੋਇ ਰਹਿਓ ਨਿਕਸੋ ਕਿਉ ਕੈ ਜਾਇ ॥ ਸਲੋਕ ੫੮, ਪੰਨਾ ੧੩੬੭
8. ਗਉੜੀ, ੩,੮

ਗੀ ਇਸ ਨੂੰ ਨਜਿਠਨਾ ਹੈ :

ਬਿਰਥਾ ਕਹਉ ਕਉਨ ਸਿਉ ਮਨ ਕੀ ॥
ਲੋਭਿ ਗ੍ਰਸਿਓ ਦਸਹੂ ਦਿਸ ਧਾਵਤ ਆਸਾ ਲਾਗਿਓ ਧਨ ਕੀ ॥[9]

ਅਗਿਆਨਤਾ ਅਤੇ ਮੋਹ ਮਾਇਆ ਦੇ ਘੋਰ ਹਨੇਰੇ ਵਿਚ ਫਸਿਆ ਇਹ ਮਨ ਸਦਾ ਹੀ ਡੋਲਦਾ ਅਤੇ ਡਕੇ ਡੋਲੇ ਖਾਂਦਾ ਰਹਿੰਦਾ ਹੈ। ਇਸ ਬੇਪਨਾਹ ਹਨੇਰੇ ਵਿਚ ਪ੍ਰਭੂ ਦੀ ਜੋਤ ਕਿਵੇਂ ਨਜ਼ਰ ਆ ਸਕਦੀ ਹੈ ?

ਮਾਈ ਮੈਂ ਕਿਹ ਬਿਧਿ ਲਖਉ ਗੁਸਾਈ ॥
ਮਹਾ ਮੋਹ ਅਗਿਆਨ ਤਿਮਰ ਮੋ ਮਨ ਰਹਿਓ ਉਰਝਾਈ ॥[10]

.........

3. ਮਨ ਮੂਰਖ ਅਜਹੂ ਨਹ ਸਮਝਤ ਸਿਖ ਦੇ ਹਾਰਿਓ ਨੀਤ ॥[11]

ਇਹ ਮਨ ਅਤਿ ਹਠੀਲਾ, ਢੀਠ ਤੇ ਮੂਰਖ-ਮਤੇ ਵਾਲਾ ਹੈ। ਜਿੰਨੀ ਵੀ ਸਿਖਿਆ ਦਿਓ ਇਸ ਉਤੇ ਕੋਈ ਅਸਰ ਨਹੀਂ ਹੁੰਦਾ। ਫਰੀਦ ਜੀ ਨੇ ਇਸ ਮਾਨਸਿਕ ਸਚਾਈ ਵਲ ਤਿੱਖਾ ਸੰਕੇਤ ਕੀਤਾ ਹੈ :

ਫਰੀਦਾ ਕੂਕੇਦਿਆ ਚਾਂਗੇਦਿਆ ਮਤੀ ਦੇਦਿਆ ਨਿਤ ॥
ਜੋ ਸੈਤਾਨਿ ਵੰਞਾਇਆ ਸੇ ਕਿਤ ਫੇਰਹਿ ਚਿਤ ॥[12]

ਗੁਰੂ ਸਾਹਿਬ ਨੇ ਕੁੱਤੇ ਦੀ ਪੂਛ ਵਾਲੀ ਅਦੁਤੀ ਉਪਮਾ ਵਰਤ ਕੇ ਮਨ ਦਾ ਇਹ ਅਤਿ ਕਠੋਰ ਤੇ ਬਜਰ ਸੁਭਾ ਪ੍ਰਗਟ ਕੀਤਾ ਹੈ :

ਸੁਆਨ ਪੂਛ ਜਿਉ ਹੋਇ ਨ ਸੂਧੋ
ਕਹਿਓ ਨ ਕਾਨ ਧਰੈ ॥[13]

ਮਨ ਦਾ ਇਹ ਹਠੀਲਾਪਨ ਗੁਰੂ ਸਾਹਿਬ ਦੇ ਇਸ ਸਾਰੇ ਦੇਵਗੰਧਾਰੀ ਰਾਗ ਵਿਚਲੇ ਸ਼ਬਦ ਦਾ ਕੇਂਦਰੀ ਵਿਸ਼ਾ ਹੈ :

ਯਹ ਮਨੁ ਨੈਕ ਨ ਕਹਿਓ ਕਰੈ ॥
ਸੀਖ ਸਿਖਾਇ ਰਹਿਓ ਅਪਨੀ ਸੀ ਦੁਰਮਤਿ ਤੇ ਨਾ ਟਰੈ ॥੧॥ ਰਹਾਉ ॥[14]

ਕੋਈ ਸਿਖਿਆ, ਕੋਈ ਪ੍ਰਣ, ਕੋਈ ਦ੍ਰਿੜਤਾ, ਕੋਈ ਪ੍ਰਸਤਾਵ ਮਨ ਨੂੰ ਕੁਬੁੱਧ ਜਾਂ ਦੁਰਮਤ ਵਲੋਂ ਨਹੀਂ ਹਟਾ ਸਕਦਾ, ਸਿਵਾਏ ਰਾਮ ਨਾਮ ਦੇ ਭਜਨ ਦੇ ਜੋ ਇਸ ਅਸਾਧ ਮਨ ਦਾ ਇਕੋ ਇਕੋ ਦਾਰੂ ਜਾਂ ਮੰਤਰ ਹੈ। ਇਹ ਭਾਵ ਗੁਰੂ ਜੀ ਨੇ ਕਈ ਥਾਵਾਂ ਤੇ ਦੁਹਰਾਇਆ ਹੈ ਜਿਵੇਂ

ਮਨ ਮਾਇਆ ਮੈ ਰਮ ਰਹਿਓ ਨਿਕਸਤ ਨਾਹਿਨ ਮੀਤ ॥
ਨਾਨਕ ਮੂਰਤਿ ਚਿਤ੍ਰ ਜਿਉ ਛਾਡਤ ਨਾਹਿਨ ਭੀਤ ॥[15]

ਮਾਇਆ ਦੀ ਏਨੀ ਅਮਿੱਟ ਛਾਪ ਮਨ ਸੰਸਕਾਰਾਂ ਉਤੇ ਉਕਰੀ ਹੁੰਦੀ ਹੈ ਕਿ ਇਹ ਮਨ ਦਾ

---

9. ਆਸਾ, ੨,੧
10. ਸੋਰਠਿ, ੨, ੬
11. ਦੇਵਗੰਧਾਰੀ ੨, ੩
12. ਸਲੋਕ ੧੫, ਪੰਨਾ ੧੩੭੮
13. ਦੇਵਗੰਧਾਰੀ ੨, ੧
ਉਹੀ
ਸਲੋਕ, ੩੭

ਜੰਗਾਲ ਕੇਵਲ ਨਾਮ ਦਾ "ਸਿਕਲ" ਜਾਂ ਕਲਈ ਹੀ ਦੂਰ ਕਰ ਸਕਦੀ ਹੈ :

4. ਮਾਈ ਮਨ ਮੇਰੋ ਬਸਿ ਨਾਹਿ ॥
ਨਿਸ ਬਾਸੁਰ ਬਿਖਿਅਨ ਕਉ ਧਾਵਤ ਕਿਹਿ ਬਿਧਿ ਰੋਕਉ ਤਾਹਿ ॥੧॥ ਰਹਾਉ ॥[16]

ਮਨ ਦਾ ਨਿਰੋਧ ਮਨੁੱਖ ਦੇ ਵੱਸ ਦਾ ਰੋਗ ਨਹੀਂ। ਗੁਰੂ ਜੀ ਸਪੱਸ਼ਟ ਭਾਂਤ ਇਹ ਸਚਾਈ ਇਸ ਸ਼ਬਦ ਵਿਚ ਸਵੀਕਾਰ ਕਰਦੇ ਹਨ। ਜਦ ਤਕ ਮਨੁੱਖ ਮਨ ਦੀ ਢੀਠਤਾ ਤੇ ਚੰਚਲਤਾ ਵਲੋਂ ਮਾਯੂਸ ਨਾ ਹੋਵੇ ਉਹ ਇਸ ਦਾ ਦਾਰੂ ਨਹੀਂ ਲਭਦਾ। ਇਸ ਲਈ ਮਨ ਦੀ ਬੇਕਾਬੂ ਅਵੱਸਥਾ ਦੀ ਚੇਤਨਾ ਅਤਿ ਜ਼ਰੂਰੀ ਹੈ। ਮਨ ਦੀ ਸ੍ਵੈ-ਚੇਤਨਾ ਜਾਂ ਅੰਦਰਲੀ ਸੋਝੀ ਇਸ ਦੇ ਸੁਧਾਰ ਲਈ ਆਵੱਸ਼ਕ ਹੈ ਜਿਵੇਂ ਗੁਰੂ ਨਾਨਕ ਸਾਹਿਬ ਦਾ ਪ੍ਰਸਿਧ ਕਥਨ ਹੈ :

ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ ॥[17]

ਗੁਰੂ ਤੇਗ ਬਹਾਦਰ ਜੀ ਵੀ ਏਸ ਸਚਾਈ ਨੂੰ ਪ੍ਰਗਟ ਕਰਦੇ ਹੋਏ ਫੁਰਮਾਉਂਦੇ ਹਨ ਕਿ ਮਨ ਕਾਬੂ ਕਰਨ ਲਈ ਕੋਈ ਹੋਰ ਸਾਧਨ ਸਫ਼ਲ ਨਹੀਂ ਜਿਵੇਂ ਸੰਸਾਰ ਤਿਆਗ ਕੇ ਜੰਗਲਾਂ ਵਿਚ ਘੁੰਮਣਾ ਤੇ ਤਪ ਸਾਧਦੇ ਫਿਰਨਾ ਆਦਿ। ਕੇਵਲ ਮਨ ਵਿਚ ਅੰਦਰੋਂ ਚੇਤਨਾ ਉਪਜਾਉਣ ਦੀ ਲੋੜ ਹੈ, ਕਿਸੇ ਡੂੰਘੇ ਇਹਸਾਸ ਤੇ ਚਿੰਤਨ ਦੀ ਲੋੜ ਹੈ :

ਜਨ ਨਾਨਕ ਬਿਨੁ ਆਪਾ ਚੀਨੈ ਮਿਟੈ ਨ ਭ੍ਰਮ ਕੀ ਕਾਈ ॥[18]

ਮਨ ਨੂੰ ਖੋਜਣ ਬਾਰੇ ਕਬੀਰ ਜੀ ਦਾ ਇਹ ਕਥਨ ਅਤਿ ਭਾਵ ਪੂਰਤ ਹੈ :

ਬੰਦੇ ਖੋਜੁ ਦਿਲ ਹਰ ਰੋਜ ਨਾ ਫਿਰੁ ਪਰੇਸਾਨੀ ਮਾਹਿ ॥[19]

5. ਅਬ ਮੈ ਕਉਨੁ ਉਪਾਉ ਕਰਉ ॥
ਜਿਹਿ ਬਿਧਿ ਮਨ ਕੋ ਸੰਸਾ ਚੂਕੈ
ਭਉਨਿਧਿ ਪਾਰਿ ਪਰਉ ॥ ੧ ॥[20]

ਗੁਰੂ ਸਾਹਿਬ ਦੀ ਮਨੋਵਿਗਿਆਨਕ ਖੋਜ ਅਤੇ ਧਾਰਨਾ ਤਿੰਨ ਭਾਗਾਂ ਵਿਚ ਵੰਡੀ ਜਾ ਸਕਦੀ ਹੈ। ਪਹਿਲਾ ਭਾਗ ਮੁਢਲਾ ਤੇ ਆਰੰਭਕ ਹੈ। ਸਭ ਤੋਂ ਪਹਿਲਾਂ ਮਨ ਦੀ ਕਠੋਰਤਾ, ਚੰਚਲਤਾ, ਬੇਕਾਬੂਪਨ, ਢੀਠਤਾ, ਅਸਾਧਪਨ, ਅਗੋਚਰਤਾ ਦਾ ਅਨੁਭਵ ਹੈ ਜੋ ਗੁਰੂ ਸਾਹਿਬ ਦੇ ਉਪਰੋਕਤ ਪਹਿਲੇ ਚਾਰ ਪ੍ਰਸ਼ਨਾਂ ਵਿਚ ਅੰਕਿਤ ਹੈ। ਦੂਜਾ ਭਾਗ ਮਨ ਦੇ ਅਸਾਧ ਰੋਗਾਂ ਦਾ ਦਾਰੂ ਲੱਭਣ ਤੇ ਨਿਰਭਰ ਹੈ ਜਿਸ ਨੂੰ ਗੁਰੂ ਜੀ ਨੇ "ਉਪਾਉ" ਕਿਹਾ ਹੈ। ਮਨ ਦਾ ਭਰਮ ਜਾਂ ਸੰਸਾ ਕਿਵੇਂ ਦੂਰ ਹੋਵੇ ? ਇਹ ਪੰਜਵਾਂ ਪ੍ਰਸ਼ਨ ਮਨੁ ਦੀ ਖੋਜ ਦਾ ਇਕ ਤਰ੍ਹਾਂ ਦਾ ਦੂਜਾ ਪੜਾ ਹੈ। ਇਹ ਸਾਰੇ ਪ੍ਰਸ਼ਨ, ਦੋਹਾਂ ਭਾਗਾਂ ਦੇ, ਨਕਾਰਾਤਮਕ (negative) ਪੱਧਰ ਦੇ ਹਨ। ਇਸ ਤੋਂ ਅੱਗੇ ਤੀਜਾ ਭਾਗ ਸਕਾਰਾਤਮਕ (positive) ਹੈ। ਮਨ ਦੇ ਨਿਰੋਧ ਦਾ ਸਿੱਧੇ ਤੌਰ ਤੇ ਸਾਧਨ ਦੱਸਿਆ ਹੈ। ਇਕ ਤਰ੍ਹਾਂ ਇਸ ਸਾਰੀ ਸਮੱਸਿਆ ਦਾ ਸਮਾਧਾਨ (solution) ਪੇਸ਼ ਕੀਤਾ ਹੈ।

3

ਇਸ ਸਿੱਧੇ ਉਪਦੇਸ਼ ਦਾ ਆਰੰਭ ਮਨ ਨੂੰ ਰਾਮ ਨਾਮ ਦੀ ਸਚਾਈ ਦ੍ਰਿੜ ਕਰਾਉਣ ਤੋਂ

---

16 ਸੋਰਠ, ੩, ੭
17. ਆਸਾ ਦੀ ਵਾਰ, ਸਲੋਕ ਮਹਲਾ ੨, ਪਉੜੀ ੭
18. ਧਨਾਸਰੀ, ੨, ੧; ਹੋਰ ਵੇਖੋ ਸ਼ਬਦ, ਟੋਡੀ, ੨, ੧ :
ਮਗਨ ਰਹਿਓ ਮਾਇਆ ਮੈ ਨਿਸ ਦਿਨਿ ਛੁਟੀ ਨ ਮਨ ਕੀ ਕਾਈ ॥
19. ਤਿਲੰਗ ਪੰਨਾ ੭੨੭
20. ਧਨਾਸਰੀ, ੨, ੪

ਹੁੰਦਾ ਹੈ :

ਮਨ ਰੇ ਸਾਚਾ ਗਹੋ ਬਿਚਾਰਾ ॥
ਰਾਮ ਨਾਮ ਬਿਨ ਮਿਥਿਆ ਮਾਨੋ ਸਗਰੋ ਇਹੁ ਸੰਸਾਰਾ ॥ ੧ ॥ ਰਹਾਉ ॥[21]

ਝੂਠ ਤੇ ਸਚ ਦਾ ਨਿਰਨਾ ਮਨ ਦੀ ਖੋਜ ਦਾ ਅਸਲ ਨਿਸ਼ਾਨਾ ਹੈ । ਝੂਠੇ ਸੰਸਾਰ ਦਾ ਖਿਆਲ ਛੱਡ ਕੇ ਰਾਮ ਨਾਮ ਦੀ ਸਚਾਈ ਗ੍ਰਹਿਣ ਕਰਨਾ ਗੁਰੂ ਜੀ ਦਾ ਮੁੱਖ ਉਪਦੇਸ਼ ਹੈ ।[22] ਇਹ ਗਲ ਹਰ ਵੇਲੇ ਮਨ ਨੂੰ ਦ੍ਰਿੜ ਕਰਾਉਣ ਦੀ ਲੋੜ ਹੈ ।

ਗੁਰੂ ਜੀ ਮਾਇਆ ਦੀ ਨੀਂਦਰ ਵਿਚ ਸੁੱਤੇ ਮਨ ਨੂੰ ਜਗਾਉਣ ਦੀ ਪ੍ਰਬਲ ਪ੍ਰੇਰਨਾ ਕਰਦੇ ਹਨ :

ਜਾਗੁ ਲੇਹੁ ਰੇ ਮਨਾ ਜਾਗ ਲੇਹੁ ਕਹਾ ਗਾਫਲ ਸੋਇਆ ।[23]

ਪੁਨਾ :

ਹਰ ਜਸ ਰੇ ਮਨਾ ਗਾਇ ਲੈ ਜੋ ਸੰਗੀ ਹੈ ਤੇਰੋ ॥
ਅਉਸਰੁ ਬੀਤਿਓ ਜਾਤੁ ਹੈ ਕਹਿਓ ਮਾਨ ਲੈ ਮੇਰੋ ॥[24]

ਗੁਰੂ ਜੀ ਦੀ ਇਸ ਮਾਨਸਿਕ ਪ੍ਰੇਰਨਾ ਵਿਚ ਨਿੱਜੀ ਹਮਦਰਦੀ ਅਤੇ ਸਨੇਹ ਸ਼ਾਮਲ ਹੋਣ ਨਾਲ ਇਸ ਦਾ ਪ੍ਰਭਾਵ ਅਤੇ ਜ਼ੋਰ ਦਸ ਗੁਣਾ ਵਧ ਜਾਂਦਾ ਹੈ । ਮਨ ਨੂੰ ਜਿਸ "ਓਟ" ਜਾਂ ਆਸਰੇ ਦੀ ਲੋੜ ਹੈ, ਉਹ ਕੇਵਲ ਰਾਮ ਨਾਮ ਹੀ ਹੈ :

ਰੇ ਮਨ ਓਟ ਲੇਹੁ ਹਰਿ ਨਾਮਾ ॥
ਜਾ ਕੇ ਸਿਮਰਨਿ ਦੁਰਮਤਿ ਨਾਸੈ ਪਾਵਹਿ ਪਦ ਨਿਰਬਾਨਾ ॥੧॥ ਰਹਾਉ ॥[25]

ਮਨ ਨੇ ਖੋਜ ਕਰਕੇ, ਵਿਕਾਸ ਕਰਕੇ "ਨਿਰਬਾਨ ਪਦ" ਤਕ ਪੁੱਜਣਾ ਹੈ । ਨਾਮ ਸਿਮਰਨ ਦੀ ਬਰਕਤ ਨਾਲ ਇਹ ਚੰਚਲ ਮਨ ਹੌਲੀ ਹੌਲੀ ਠਹਿਰ ਜਾਂਦਾ ਹੈ ਤੇ ਸਥਿਰ ਹੋ ਜਾਂਦਾ ਹੈ । ਇਹ ਅੰਤਮ ਅਵਸਥਾ ਹੈ ਸਮਾਧਾਨ ਦੀ, ਗੁਰੂ ਸਾਹਿਬ ਦੇ ਮਨੋਵਿਗਿਆਨਕ ਚਿੰਤਕ ਦੀ :

ਮਾਈ ਮੈਂ ਧਨੁ ਪਾਇਓ ਹਰਿ ਨਾਮੁ ॥
ਮਨ ਮੇਰੋ ਧਾਵਨ ਤੇ ਛੂਟਿਓ ਕਰਿ ਬੈਠੋ ਬਿਸਰਾਮੁ ॥[26]

ਇਹ ਹੈ ਮਨ ਦੇ ਜਿੱਤਣ ਦੀ ਅਗੰਮੀ ਅਵਸਥਾ—"ਮਨਿ ਜੀਤੈ ਜਗੁ ਜੀਤੁ,[27]" ਵਾਲੀ ਗੁਰੂ ਸਾਹਿਬ ਦੀ ਹਾਲਤ, ਮਨ ਦੀ ਖੋਜ, ਮਨੂ ਨੂੰ ਸੰਬੋਧਨ ਕਰਨ ਤੇ ਮਨ ਨੂੰ ਸੁਧਾਰਨ ਤੇ ਜਿੱਤਣ ਬਾਰੇ ਇਹ ਸਾਰੀ ਵਿਚਾਰਧਾਰਾ ਜੋ ਮਨੋਵਿਗਿਆਨਕ ਪੱਧਰ ਦੀ ਹੈ, ਮਨੁਖੀ ਮਨ ਦੀ ਅਗੰਮੀ ਸਚਾਈ ਅਤੇ ਅਥਾਹ ਸ਼ਕਤੀ ਦੀ ਸਾਖੀ ਭਰਦੀ ਹੈ । ਕਬੀਰ ਜੀ ਦਾ ਮਨ ਬਾਰੇ ਇਹ ਕਥਨ ਅਤਿ

21. ਜੈਤਾਸਰੀ, ੨, ੩
22. "In the vision of Guru Tegh Bahadur......the central issue is the distinction between absolute truth and relative truth." Fauja Singh and Gurbachan Singh Talib, *Guru Tegh Bahadur : Martyr and Teacher*, Panjabi university Patiala, page 105.
23. ਤਿਲੰਗ, ੨, ੨ : ਹੋਰ ਦੇਖੋ : ਰੇ ਮਨ ਰਾਮ ਸਿਉ ਕਰਿ ਪ੍ਰੀਤਿ ॥ ਸੋਰਠਿ, ੨, ੧
24. ਉਹੀ ੩, ੩
25. ਰਾਮਕਲੀ, ੩, ੧ ਹੋਰ ਦੇਖੋ : ਮਨ ਰੇ ਪ੍ਰਭ ਕੀ ਸਰਨਿ ਬਿਚਾਰੋ, ਸੋਰਠਿ, ੩, ੪
26. ਬਸੰਤ, ੩, ੩
27. ਜਪੁਜੀ, ੨੮

ਭਾਵਪੂਰਤ ਹੈ :

ਇਹ ਮਨੁ ਸਕਤੀ ਇਹ ਮਨੁ ਸੀਉ ॥
ਇਹ ਮਨੁ ਪੰਚ ਤਤ ਕੋ ਜੀਉ ॥
ਇਹ ਮਨੁ ਲੇ ਜਉ ਉਨਮਨਿ ਰਹੈ ॥
ਤਉ ਤੀਨਿ ਲੋਕ ਕੀ ਬਾਤੈ ਕਹੈ ॥[28]

ਪੰਜ ਤੱਤਾਂ ਤੇ ਆਧਾਰਿਤ ਇਹ ਮਨ ਸ਼ਿਵ ਤੇ ਸ਼ਕਤੀ ਦੇ ਸੁਮੇਲ ਦਾ ਇਕ ਚਿੰਨ੍ਹ ਹੈ। ਜਦ ਸ਼ਿਵ-ਰੂਪ ਅਧਿਆਤਮਕ ਓਜ (ਜਿਸ ਦਾ ਪ੍ਰਤੀਕ 'ਚੰਨ' ਹੈ) ਸ਼ਕਤੀ-ਰੂਪ ਮਾਇਆ (ਜਿਸ ਦਾ ਪ੍ਰਤੀਕ ਸੂਰਜ' ਹੈ) ਨੂੰ ਜਿੱਤ ਲੈਂਦਾ ਹੈ ਤਾਂ 'ਇਹ ਮਨ ਚੌਥੇ ਪਦ (ਉਨਮਨ ਅਵਸਥਾ) ਵਿਚ ਵਿਚਰਦਾ ਹੋਇਆ ਜੋਤ ਸਰੂਪੀ ਹੋ ਕੇ ਆਪਣੇ ਆਤਮ-ਤੱਤ ਨਾਲ ਓਤ-ਪੋਤ ਹੋ ਜਾਂਦਾ ਹੈ। ਇਹ ਮਨ ਦਾ ਸਹਿਜ-ਤੱਤ ਇਸ ਦਾ ਰਹੱਸਵਾਦੀ ਪੱਖ ਹੈ, ਇਸ ਦੀ ਪਰਾ-ਮਨੋਵਿਗਿਆਨਕ (para-psychological) ਧਾਰਨਾ।[29]

ਪੁੱਗੇ ਹੋਏ ਮਨ ਦੀ ਇਸ ਰਹੱਸਵਾਦੀ ਅਵੱਸਥਾ ਦਾ ਉਲੇਖ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਵਿਚ ਵੀ ਸੰਕੇਤ ਮਾਤਰ ਮਿਲ ਜਾਂਦਾ ਹੈ। ਜਦ ਮਨ ਮਾਇਆ ਤੇ ਹਉਮੈ ਦੇ ਦੋਹਰੇ ਪ੍ਰਭਾਵ ਤੋਂ ਮੁਕਤ ਹੋ ਜਾਂਦਾ ਹੈ ਤਾਂ ਸਹਿਜਮਈ ਅਵਸਥਾ ਵਿਚ ਇਹ ਹਰਖ ਸੋਗ, ਮਾਨ ਅਪਮਾਨ, ਸੁਖ ਦੁਖ, ਉਸਤਤ ਨਿੰਦਾ, ਕੰਚਨ ਲੋਹ ਆਦਿ ਵਿਰੋਧੀ ਮਾਨਸਿਕ ਹਾਲਤਾਂ ਤੋਂ ਉੱਚਾ ਉਠ ਜਾਂਦਾ ਹੈ। ਇਹ ਅਵਸਥਾ ਚੰਚਲ ਮਨ ਦੇ "ਅਚਲ" ਹੋ ਜਾਣ ਦੀ ਹੈ :

ਚੰਚਲ ਮਨ ਦਹਦਿਸਿ ਕਉ ਧਾਵਤ ਅਚਲ ਜਾਹਿ ਠਹਰਾਨੋ ॥[30]

ਇਸ ਅਵਸਥਾ ਵਿਚ ਮਨ ਸੁਚੇਤ (conscious) ਪਾਪ ਤਾਂ ਇਕ ਪਾਸੇ ਰਿਹਾ ਅਚੇਤ (unconscious) ਪਾਪ ਤੋਂ ਵੀ ਸੰਕੋਚ ਕਰਦਾ ਹੈ।[31] ਮਨ ਦੀ ਇਸ ਸਮਦਰਸ਼ੀ ਅਵਸਥਾ ਵਿਚ ਮਨੁੱਖ ਨਾ ਕਿਸੇ ਤੋਂ ਡਰਦਾ ਹੈ, ਨਾ ਕਿਸੇ ਨੂੰ ਡਰਾਂਦਾ ਹੈ। ਇਹ ਪਦਵੀ "ਜੀਵਨ ਮੁਕਤ" ਪ੍ਰਾਣੀ ਦੀ ਹੈ। ਗੁਰੂ ਜੀ ਦਾ ਪ੍ਰਸਿਧ ਕਥਨ ਹੈ :

ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨਿ ॥
ਕਹੁ ਨਾਨਕ ਸੁਨ ਰੇ ਮਨਾ ਗਿਆਨੀ ਤਾਹਿ ਬਖਾਨ ॥[32]

---

28. ਗਉੜੀ, ਪੰਨਾ ੩੪੨
29. ਦੇਖੋ ਲੇਖਕ ਦਾ ਅਣਛਪਿਆ ਸ਼ੋਧ-ਪ੍ਰਬੰਧ *Mysticism of Guru Nanak* ਪੰਨਾ, ੩੦੦
30. ਧਨਾਸਰੀ, ੨, ੩
31. ਨਰ ਅਚੇਤ ਪਾਪ ਤੇ ਡਰੁ ਰੇ ॥ ਗਉੜੀ, ੨, ੯
32. ਸਲੋਕ ੧੬

# ਗੁਰੂ ਤੇਗ ਬਹਾਦਰ ਜੀ ਦੀ ਬਾਣੀ ਦਾ ਸੌਂਦਰਯ

ਪ੍ਰੋ. ਰਾਮ ਸਿੰਘ

ਗੁਰੂ ਤੇਗ ਬਹਾਦਰ ਜੀ ਦੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਬਾਣੀ ਬਾਰੇ ਕਈ ਲਕਾਂ ਦਾ ਸੰਕਲਪ ਇਹ ਹੈ ਕਿ ਇਸ ਵਿਚ ਮਨੁੱਖ ਨੂੰ ਯਥਾਰਥਕ ਜੀਵਨ ਤੋਂ ਉਦਾਸ ਕਰਨ ਦਾ ਦ੍ਰਿੜ੍ਹ ਜਤਨ ਹੈ। ਉਹ ਜਦ ਇਸ ਦੇ ਸਮੁੱਚੇ ਤੌਰ ਉਤੇ ਅਤਿਅੰਤ ਗੰਭੀਰ ਤੇ ਉਪਰਾਮਤਾ ਭਰੇ ਵਾਤਾਵਰਨ ਨੂੰ ਯਾਦ ਕਰਦੇ ਹਨ ਤਾਂ ਇਹ ਖਿਆਲ ਭੀ ਨਹੀਂ ਕਰ ਸਕਦੇ ਕਿ ਇਸ ਵਿਚੋਂ ਉਨ੍ਹਾਂ ਨੂੰ ਸੁਹਜ-ਤ੍ਰਿਪਤੀ ਕਰਨ ਵਾਲਾ ਕੋਈ ਖੁਸ਼ਗਵਾਰ ਅੰਸ਼ ਵੀ ਪ੍ਰਾਪਤ ਹੋ ਸਕਦਾ ਹੈ। ਇਸ ਬਾਣੀ ਦਾ ਵੈਰਾਗਮਈ ਪ੍ਰਭਾਵ ਇਕ ਸੰਘਣੇ ਬੱਦਲ ਦੀ ਤਰ੍ਹਾਂ ਪ੍ਰਤੀਤ ਹੁੰਦਾ ਹੈ ਜਿਸ ਵਿਚੋਂ ਸੁਹਜ ਦੀ ਕਿਸੇ ਚਾਨਣੀ ਕਿਰਨ ਚਮਕਣ ਦੀ ਆਸ ਨਹੀਂ ਕੀਤੀ ਜਾ ਸਕਦੀ। ਇਹੋ ਜਿਹੇ ਪਾਠਕ ਜ਼ਰੂਰ ਹੈਰਾਨ ਹੋਣਗੇ ਜੇ ਉਨ੍ਹਾਂ ਦਾ ਧਿਆਨ ਇਸ ਬਾਣੀ ਵਿਚ ਚਮਕਦੇ ਕਾਵਿਕ ਮੋਤੀਆਂ ਵਲ ਦੁਆਇਆ ਜਾਏ, ਜਿਵੇਂ :

> ਮਨ ਮਾਇਆ ਮੈ ਰਮਿ ਰਹਿਓ ਨਿਕਸਤ ਨਾਹਿਨ ਮੀਤ।
> ਨਾਨਕ ਮੂਰਤਿ ਚਿਤ੍ਰ ਜਿਉ ਛਾਡਿਤ ਨਾਹਨਿ ਭੀਤ।
>
> (ਸਲੋਕ, ੩੭)

ਮਾਇਆ ਦੇ ਜਾਲ ਵਿਚ ਬੁਰੀ ਤਰ੍ਹਾਂ ਫਸੇ ਮਨ ਨੂੰ ਕੰਧ ਉਤੇ ਜੜੀ ਹੋਈ ਅਹਿਲ ਤਸਵੀਰ ਨਾਲ ਉਹ ਲੇਖਕ ਹੀ ਤੁਲਨਾ ਦੇ ਸਕਦਾ ਹੈ ਜੋ ਕਲਾਕਾਰਾਂ ਵਰਗੀ ਸਿਰਜਨਾਤਮਕ ਕਲਪਨਾ ਦਾ ਸਵਾਮੀ ਹੈ। ਇਹੋ ਲੇਖਕ ਇਕ ਬਿਰਧ ਵਿਅਕਤੀ ਦੇ ਸਰੀਰ ਦਾ ਚਿੱਤਰ ਖਿਚਦੇ ਹੋਏ ਭੀ ਸੁੰਦਰ ਬਿੰਬਾਂ ਦੀ ਵਰਤੋਂ ਕਰਦਾ ਹੈ :

> ਸਿਰੁ ਕੰਪਿਓ ਪਗ ਡਗਮਗੇ ਨੈਨ ਜੋਤਿ ਤੇ ਹੀਨ।
> ਕਹੁ ਨਾਨਕ ਇਹ ਬਿਧਿ ਭਈ ਤਊ ਨ ਹਰਿ ਰਸ ਲੀਨ। (ਸ. ੪੭)

ਉਪਰੋਕਤ ਪਹਿਲੇ ਸਲੋਕ ਦੇ ਮੂਰਤ ਤੇ ਕੰਧ ਦੇ ਬਿੰਬ ਦ੍ਰਿਸ਼ਟਾਂਤ ਅਲੰਕਾਰ ਵਿਚ ਬੱਝ ਕੇ ਆਏ ਹਨ। ਦੂਜੇ ਸਲੋਕ ਦਾ ਕੰਬਦਾ ਸਿਰ, ਡਗਮਗਾਉਂਦੇ ਪੈਰ ਤੇ ਜੋਤਿ ਹੀਨ ਨੈਨ ਹਨ ਤਾਂ ਬਿੰਬ ਹੀ ਪਰ ਇਹ ਨ ਪ੍ਰਤੀਕ ਹਨ, ਨ ਕਿਸੇ ਉਪਮਾ, ਰੂਪਕ ਜਾਂ ਦ੍ਰਿਸ਼ਟਾਂਤ ਅਲੰਕਾਰ ਦਾ ਭਾਗ ਹਨ। ਇਨ੍ਹਾਂ ਰਾਹੀਂ ਕਵੀ ਨੇ ਕੇਵਲ ਦਿਸਦੇ ਬੁਢਾਪੇ ਦਾ ਕਲਮ-ਚਿਤਰ ਉਲੀਕਿਆ ਹੈ। ਕਿਸੇ ਸੂਖਮ ਵਿਸ਼ੇ ਨੂੰ ਸਥੂਲ ਬਿੰਬਾਂ ਰਾਹੀਂ ਵਿਅਕਤ ਕਰਨ ਦਾ ਜਤਨ ਨਹੀਂ ਕੀਤਾ।

ਇਹ ਦੋਵੇਂ ਸਲੋਕ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਦੇ ਪਰਮੁੱਖ ਵਿਸ਼ੇ ਦੀ ਪੂਰੀ ਤਰ੍ਹਾਂ ਪ੍ਰਤੀਨਿਧਤਾ ਕਰਦੇ ਹਨ ਤੇ ਦਿਸਦੇ ਸੰਸਾਰ ਪ੍ਰਤੀ ਵੈਰਾਗ ਭਾਵ ਜਗਾਉਣ ਵਿਚ ਸਫਲ ਹਨ। ਪਰ ਉਨ੍ਹਾਂ ਨੇ ਇਸ ਉਦਾਸੀ ਉਪਜਾਉਣ ਵਾਲੇ ਵਿਸ਼ੇ ਨੂੰ ਭੀ ਕਲਾ ਦੀ ਪੁੱਠ ਚਾੜ੍ਹੇ ਬਗੈਰ ਪੇਸ਼ ਨਹੀਂ ਕੀਤਾ। ਆਪਣੀ ਸੁਹਜ-ਪੂਰਤ ਬਿੰਬਾਵਲੀ ਦੇ ਜੋਰ ਉਹ ਮਾਇਆ ਵਿਚ ਗ੍ਰਸੇ ਜੀਵ ਜਾਂ ਨਿਰਬਲਤਾ ਦੇ ਪੁੰਜ, ਬਿਰਧ ਦੇ ਵਰਣਨ ਵਿਚ ਇਕ ਕਲਾਤਮਕ ਰਸ ਭਰ ਦੇਂਦੇ ਹਨ ਤਾਂ ਕਿ ਵੈਰਾਗ ਦੇ ਮਨੋਭਾਵਾਂ ਨੂੰ ਗ੍ਰਹਿਣ ਕਰਨ ਵਾਲੇ ਪਾਠਕਾਂ ਦੀ ਸੁਹਜ-ਭੁੱਖ ਦੀ ਤ੍ਰਿਪਤੀ ਭੀ ਹੋ ਸਕੇ। ਗੁਰੂ ਸਾਹਿਬ ਉਪਦੇਸ਼ਕ ਜ਼ਰੂਰ ਹਨ ਪਰ ਨੀਰਸ ਉਪਦੇਸ਼ ਨਹੀਂ ਦੇਂਦੇ; ਇਸ ਨੂੰ ਦੇਣ ਤੋਂ ਪਹਿਲੇ ਕਾਵਿਕ ਰਸ ਵਿਚ ਗਲੇਫ ਲੈਂਦੇ ਹਨ।

ਦ੍ਰਿਸ਼ਟਮਾਨ ਜਗਤ ਨੂੰ ਨਾਸ਼ਮਾਨ ਦਰਸਾਉਣਾ ਵੈਰਾਗ ਭਾਵ ਪੈਦਾ ਕਰਨ ਦੀ ਪ੍ਰਬੀਣ ਵਿਧੀ ਹੈ ਜਿਸ ਨੂੰ ਗੁਰੂ ਗ੍ਰੰਥ ਸਾਹਿਬ ਦੇ ਬਹੁਤ ਬਾਣੀਕਾਰਾਂ ਤੇ ਸੰਸਾਰ ਭਰ ਦੇ ਹੋਰ ਰਹੱਸ-

ਵਾਦੀਆਂ ਨੇ ਬਹੁਤ ਵਾਰੀ ਪ੍ਰਯੋਗ ਵਿਚ ਲਿਆਂਦਾ ਹੈ। ਭਾਰਤ ਵਿਚ ਜਗਤ ਨੂੰ ਮਾਇਆ ਕਹਿਣ ਵੇਲੇ ਭੀ ਆਮ ਤੌਰ ਉਤੇ ਇਸ ਦੀ ਨਾਸ਼ਮਾਨਤਾ ਦਾ ਹੀ ਸੰਕੇਤ ਦਿਤਾ ਜਾਂਦਾ ਹੈ। ਗੁਰੂ ਤੇਗ ਬਹਾਦਰ ਜੀ ਨੇ 'ਮਾਇਆ'' ਸ਼ਬਦ ਨੂੰ ਕਈ ਅਰਥਾਂ ਵਿਚ ਵਰਤਿਆ ਹੈ ਪਰ ਇਸ ਦੇ ਪਰਿਵਰਤਨਸ਼ੀਲ ਹੋਣ ਉਤੇ ਸਭ ਤੋਂ ਵੱਧ ਜ਼ੋਰ ਦਿਤਾ ਹੈ। ਭੌਤਿਕ ਜਗਤ ਨੂੰ ਪਰਿਵਰਤਨ ਦੇ ਨਿਯਮ ਵਿਚ ਬੱਧਾ ਤਾਂ ਵਿਗਿਆਨੀ ਭੀ ਮੰਨਦੇ ਹਨ ਪਰ ਉਨ੍ਹਾਂ ਵਿਚੋਂ ਬਹੁਤੇ ਇਸ ਦੇ ਇਸ ਲੱਛਣ ਨੂੰ ਵੈਰਾਗ-ਭਾਵ ਜਗਾਉਣ ਦਾ ਆਧਾਰ ਨਹੀਂ ਬਣਾਉਂਦੇ। ਗੁਰੂ ਤੇਗ ਬਹਾਦਰ ਜੀ ਆਪਣੇ ਪਾਠਕਾਂ ਦੇ ਆਚਰਣ ਨੂੰ ਨਿਰਭੈਤਾ ਤੇ ਸਮਦ੍ਰਿਸ਼ਟੀ ਦੇ ਜਿਸ ਦੂਹਰੇ ਸੱਚੇ ਵਿਚ ਢਾਲਣਾ ਚਾਹੁੰਦੇ ਹਨ ਉਸ ਲਈ ਵੈਰਾਗ-ਭਾਵਾਂ ਦੀ ਉਪਜ ਬਹੁਤ ਸਹਾਈ ਹੈ ਤੇ ਇਸ ਮੰਤਵ ਲਈ ਵੇਦਾਂਤ ਦੇ ਮਸ਼ਹੂਰ ਕੀਤੇ ਮਾਇਆ ਦੇ ਸੰਕਲਪ ਦੀ ਅਧਿਕ ਸਾਰਥਕਤਾ ਹੈ। ਵੇਦਾਂਤੀ ਬ੍ਰਹਮ ਨੂੰ ਸਤਿ ਤੇ ਜਗਤ ਨੂੰ ਅਸਤਿ ਕਹਿੰਦੇ ਹਨ ਤੇ ਜਗਤ ਨੂੰ ਮਾਇਆ ਦਾ ਰੂਪ ਮੰਨਦੇ ਹਨ। ਗੁਰੂ ਤੇਗ ਬਹਾਦਰ ਜੀ ਨੇ ਜਗਤ ਦੇ ਸੰਬੰਧ ਵਿਚ ''ਅਸਤਿ'' ਸ਼ਬਦ ਦੀ ਵਰਤੋਂ ਤਾਂ ਨਹੀਂ ਕੀਤੀ ਪਰ ਇਸ ਨਾਲ ਮਿਲਦੇ ਜੁਲਦੇ ਵੇਦਾਂਤੀ ਪਦ ''ਮਿਥਿਆ'' ਨੂੰ ਵਰਤਿਆ ਹੈ ਜਾਂ ਇਸਦੇ ਪੰਜਾਬੀ ਅਨੁਵਾਦ ''ਝੂਠਾ'' ਨੂੰ :

(ੳ) ਨਾਨਕੁ ਕਹਤੁ ਜਗਤੁ ਸਭੁ ਮਿਥਿਆ ਜਿਉ ਸੁਪਨਾ ਰੈਨਾਈ (ਰਾਗ ਸਾਰੰਗ, ੧)[1]

(ਅ) ਮਨ ਰੇ ਸਾਚਾ ਗਹੋ ਬਿਚਾਰਾ।
ਰਾਮ ਨਾਮ ਬਿਨੁ ਮਿਥਿਆ ਮਾਨੋ ਸਗਰੋ ਇਹੁ ਸੰਸਾਰਾ। (ਜੈਤਸਰੀ, ੩)

(ੲ) ਜਗਤ ਸੁਖ ਮਾਨੁ ਮਿਥਿਆ ਝੂਠੋ ਸਭ ਸਾਜ ਹੈ। (ਜੈਜਾਵੰਤੀ, ੧)

ਸੰਸਾਰ ਦੇ ਮਿੱਥਿਆਪਣ ਜਾਂ ਨਾਸ਼ਮਾਨਤਾ ਦਾ ਵਿਸ਼ਾ ਨੌਵੇਂ ਗੁਰੂ ਸਾਹਿਬ ਦੀ ਬਾਣੀ ਵਿਚ ਇੰਨੀ ਵਾਰੀ ਦੁਹਰਾਇਆ ਗਿਆ ਹੈ ਕਿ ਕਈ ਪਾਠਕ ਇਸ ਤੋਂ ਉਪਰਾਮਤਾ ਪ੍ਰਤੀਤ ਕਰਨ ਲਗ ਪੈਂਦੇ ਹਨ। ਪਰ ਜੇ ਉਹ ਕਲਾਤਮਕ ਦ੍ਰਿਸ਼ਟੀ ਤੋਂ ਇਹ ਦੇਖਣ ਦਾ ਜਤਨ ਕਰਨ ਕਿ ਇਕੋ ਵਿਸ਼ੇ ਨੂੰ ਕਿੰਨੇ ਵੰਨ-ਸੁਵੰਨੇ ਪ੍ਰਤੀਕਾਂ ਤੇ ਰੂਪਕਾਂ ਰਾਹੀਂ ਵਰਣਨ ਕੀਤਾ ਗਿਆ ਹੈ ਤਾਂ ਉਨ੍ਹਾਂ ਦੀ ਉਪਰਾਮਤਾ ਘਟਦੀ ਤੇ ਸਾਹਿਤਕ ਆਨੰਦ ਵਧਦਾ ਹੈ। ਜਗਤ ਦੇ ਅਸਤਿ ਹੋਣ ਦੇ ਲੱਛਣ ਨੂੰ ''ਮਿਥਿਆ'' ਜਾਂ 'ਝੂਠੋ'' ਕਹਿਣ ਵਿਚ ਤਾਂ ਕੋਈ ਬਿੰਬਾਤਮਕ ਪ੍ਰਯੋਗ ਨਹੀਂ ਪਰ ਜਦ ਜਗਤ ਨੂੰ ਬੁਲਬੁਲਾ, ਬੱਦਲ ਦੀ ਛਾਂ, ਧੂਏਂ ਦਾ ਪਹਾੜ, ਆਦਿਕ ਬਿੰਬਾਂ ਵਿਚ ਪ੍ਰੋਤਾ ਜਾਂਦਾ ਹੈ ਤਾਂ ਨਾਸ਼ਮਾਨਤਾ ਦਾ ਦਾਰਸ਼ਨਿਕ ਸੰਕਲਪ ਸਾਹਿਤਕ ਪੱਧਰ ਉਤੇ ਜਾ ਨਿਬੜਦਾ ਹੈ :

(ੳ) ਜੈਸੇ ਜਲ ਤੇ ਬੁਦਬੁਦਾ ਉਪਜੈ ਬਿਨਸੈ ਨੀਤ।
ਜਗ ਰਚਨਾ ਤੈਸੇ ਰਚੀ ਕਹੁ ਨਾਨਕ ਸੁਨਿ ਮੀਤ। (ਸ. ੨੫)

(ਅ) ਇਹੁ ਜਗੁ ਧੂਏ ਕਾ ਪਹਾਰ।
ਤੈ ਸਾਚਾ ਮਾਨਿਆ ਕਿਹ ਬਿਚਾਰਿ। (ਬਸੰਤ, ੪)

(ੲ) ਜੋ ਦੀਸੈ ਸੋ ਸਗਲ ਬਿਨਾਸੈ ਜਿਉ ਬਾਦਰ ਕੀ ਛਾਈ। (ਗਉੜੀ, ੨)

(ਸ) ਮ੍ਰਿਗ ਤ੍ਰਿਸਨਾ ਜਿਉ ਜਗ ਰਚਨਾ ਯਹ ਦੇਖਹੁ ਰਿਦੈ ਵਿਚਾਰਿ।
(ਦੇਵਗੰਧਾਰੀ, ੨)

(ਹ) ਜਿਉ ਸੁਪਨਾ ਅਰੁ ਪੇਖਨਾ ਐਸੇ ਜਗ ਕਉ ਜਾਨਿ।
ਇਨ ਮਹਿ ਕਛੁ ਸਾਚੋ ਨਹੀ ਨਾਨਕ ਬਿਨੁ ਭਗਵਾਨ। (ਸ, ੨੩)

---

1. ਰਾਗ ਦੇ ਨਾਂ ਦੇ ਅਗੇ ਦਿਤਾ ਅੰਕ ਗੁਰੂ ਗ੍ਰੰਥ ਸਾਹਿਬ ਦੇ ਉਸੇ ਰਾਗ ਵਿਚ ਆਏ ਨੌਵੇਂ ਮਹਲੇ ਦੇ ਸ਼ਬਦਾਂ ਦਾ ਅੰਕ ਹੈ।

ਗੁਰੂ ਤੇਗ ਬਹਾਦਰ ਜੀ ਨੇ ਸਭ ਬਿੰਬਾਂ ਨਾਲੋਂ ਵਧ ਜਿਸ ਦਾ ਪ੍ਰਯੋਗ ਕੀਤਾ ਹੈ ਉਹ ਸੁਪਨੇ ਦਾ ਬਿੰਬ ਹੈ। ਜਗਤ ਨੂੰ ਸੁਪਨੇ ਨਾਲ ਤੁਲਨਾ ਦੇਣੀ ਕਈ ਪਾਠਕਾਂ ਨੂੰ ਰੜਕਦੀ ਹੈ। ਮਨੁੱਖ ਆਪਣੇ ਜਾਗਰਤ ਸਮੇਂ ਦੇ ਤਜਰਬੇ ਨੂੰ ਸੁਪਨੇ ਦੇ ਤਜਰਬੇ ਤੋਂ ਸਾਫ ਤੌਰ ਤੇ ਭਿੰਨ ਸਮਝਦਾ ਹੈ, ਸੁਪਨੇ ਅੰਦਰ ਜੇਬ ਵਿਚ ਪਾਏ ਰੁਪਏ ਨੂੰ ਜੇ ਜਾਗਣ ਬਾਅਦ ਉਥੋਂ ਢੂੰਡੋ ਤਾਂ ਉਹ ਲਭਦਾ ਨਹੀਂ। ਫਿਰ ਜਗਤ ਸੁਪਨੇ ਸਮਾਨ ਕਿਵੇਂ ਹੋਇਆ ? ਸ਼ਾਇਦ ਤਰੱਸਵਾਦੀ ਉੱਤਰ ਦੇਣ ਕਿ ਜਿਸ ਸੁਪਨੇ ਨੂੰ ਜਗਤ ਲਈ ਬਿੰਬ ਬਣਾ ਕੇ ਵਰਤਿਆ ਜਾਂਦਾ ਹੈ ਉਹ ਮਨੁੱਖ ਦਾ ਸੁਪਨਾ ਨਹੀਂ, ਬ੍ਰਹਮ ਦਾ ਸੁਪਨਾ ਹੈ। ਜਗਤ ਬ੍ਰਹਮ ਦੇ ਮਨ ਦਾ ਇਕ ਫੁਰਨਾ-ਮਾਤਰ ਹੈ। ਜਦੋਂ ਬ੍ਰਹਮ ਅਫੁਰ ਹੁੰਦਾ ਹੈ ਤਾਂ ਮਾਇਆ-ਰਹਿਤ ਜਾਂ ਨਿਰਗੁਣ ਹੁੰਦਾ ਹੈ, ਜਦੋਂ ਸਫੁਰ ਹੁੰਦਾ ਹੈ ਮਾਇਆ ਵਿਚ ਲਿਪਾਇਮਾਨ ਹੁੰਦਾ ਹੈ। ਜਗਤ ਨੂੰ ਬ੍ਰਹਮ ਦਾ ਫੁਰਨਾ ਕਹਿਣ ਜਾਂ ਉਸਦਾ ਸੁਪਨਾ ਕਹਿਣ ਦਾ ਅਰਥ ਇਕੋ ਹੈ। ਇਨ੍ਹਾਂ ਅਰਥਾਂ ਵਿਚ ਜਗਤ ਨੂੰ ਸੁਪਨਾ ਕਹਿਣ ਉਤੇ ਸ਼ਾਇਦ ਬਹੁਤੇ ਪਾਠਕਾਂ ਦਾ ਇਤਰਾਜ਼ ਘਟ ਜਾਵੇ। ਪਰ ਸਾਹਿਤਕ ਦ੍ਰਿਸ਼ਟੀਕੋਣ ਤੋਂ ਇਸ ਬਿੰਬ ਦੀ ਵਰਤੋਂ ਵਿਚ ਹੋਰਨਾਂ ਨਾਲੋਂ ਇਕ ਵਿਸ਼ੇਸ਼ਤਾ ਹੈ। ਬੁਲਬੁਲ੍ਹਾ, ਧੂਆਂ, ਬੱਦਲ, ਆਦਿਕ ਸਭ ਪ੍ਰਤੀਕ ਜਾਂ ਰੂਪਕ ਸਥੂਲ ਵਸਤਾਂ ਹਨ ਜਿਨ੍ਹਾਂ ਦੀ ਛਿਨ-ਭੰਗਰਤਾ ਦਾ ਗੁਣ ਜਗਤ ਦੀ ਅਸਥਿਰਤਾ ਦਾ ਅਹਿਸਾਸ ਦੇਣ ਲਈ ਢੁਕਵਾਂ ਹੈ ਪਰ ਸੁਪਨਾ ਇਨ੍ਹਾਂ ਦੀ ਤਰ੍ਹਾਂ ਜਗਤ ਨਾਲੋਂ ਵੱਧ ਸਥੂਲ ਵਸਤ ਨਹੀਂ, ਘਟ ਸਥੂਲ ਹੈ। ਬਿੰਬ-ਪ੍ਰਯੋਗ ਦਾ ਆਮ ਨਿਯਮ ਕਿ ਸੂਖਮ ਵਿਸ਼ੇ ਨੂੰ ਸਥੂਲ ਰੂਪ ਦਿਤਾ ਜਾਏ, ਇਥੇ ਭੰਗ ਹੋ ਗਿਆ ਲਗਦਾ ਹੈ। ਅਜਿਹੇ ਅਲੰਕਾਰ ਨੂੰ ਉਲਟ-ਅਲੰਕਾਰ (inverse metaphor) ਕਹਿਣਾ ਯੋਗ ਹੈ।

ਗੁਰੂ ਤੇਗ ਬਹਾਦਰ ਜੀ ਦੇ ਨਾਸ਼ਮਾਨਤਾ ਦੇ ਪ੍ਰਤਿਨਿਧ ਵਿਸ਼ੇ ਨੂੰ ਬਿੰਬ-ਪ੍ਰਯੋਗ ਦੇ ਨਜ਼ਰੀਏ ਤੋਂ ਛੁਟ ਜੇ ਸਾਹਿਤਕ ਜੁਗਤੀਆਂ ਦੇ ਨਜ਼ਰੀਏ ਤੋਂ ਦੇਖੋ ਤਾਂ ਹੋਰ ਭੀ ਰਸ ਵਧਦਾ ਹੈ। ਮਨੁੱਖ ਦਾ ਸਰੀਰ ਭੀ ਦ੍ਰਿਸ਼ਟਮਾਨ ਜਗਤ ਦਾ ਹੀ ਭਾਗ ਹੈ, ਇਹ ਭੀ ਉਸ ਦੀ ਤਰ੍ਹਾਂ ਪਲ ਪਲ ਬਦਲਦਾ ਹੈ। ਅੱਜ ਸਰੀਰ-ਵਿਗਿਆਨੀ ਮਨੁੱਖੀ ਸਰੀਰ ਦੇ ਲਹੂ, ਮਾਸ ਤੇ ਹੱਡੀਆਂ ਦੇ ਸੈਲਾਂ ਦੇ ਥੋਹੜੇ ਜਾਂ ਬਹੁਤੇ ਦਿਨਾ ਬਾਅਦ ਨਵੇਂ ਹੋ ਜਾਣ ਦੇ ਵਿਸਥਾਰ ਉਲੀਕਦੇ ਹਨ। ਜਦ ਸਰੀਰ ਦਾ ਪਰਿਵਰਤਨ ਸਾਧਾਰਨ ਤੋਂ ਵਧੇਰੇ ਤਿੱਖਾ ਹੋ ਜਾਏ ਤਾਂ ਮੌਤ ਹੋ ਜਾਂਦੀ ਹੈ। ਮੌਤ ਭੌਤਿਕ ਜਗਤ ਦੇ ਪਰਿਵਰਤਨ ਦੇ ਨਿਯਮ ਦਾ ਹੀ ਇਕ ਖਾਸ ਪ੍ਰਮਾਣ ਹੈ। ਗੁਰੂ ਤੇਗ ਬਹਾਦਰ ਜੀ ਨੇ ਜਿਸ ਤਰ੍ਹਾਂ ਜਗਤ ਨੂੰ ਨਾਸ਼ਵਾਨ ਦਰਸਾ ਕੇ ਵੈਰਾਗ-ਭਾਵ ਉਪਜਾਏ ਹਨ, ਉਸੇ ਤਰ੍ਹਾਂ ਮਨੁੱਖੀ ਦੇਹ ਦੇ ਮੌਤ ਦਾ ਗ੍ਰਾਸ ਹੋਣ ਦਾ ਵਰਣਨ ਕਰਕੇ ਇਹੋ ਜਜ਼ਬੇ ਪੈਦਾ ਕੀਤੇ ਹਨ। ਪਰ ਉਨ੍ਹਾਂ ਦੇ ਮੌਤ ਦੇ ਬਿਆਨ ਵਿਚ ਜੋ ਨਾਟਕੀ ਅੰਸ਼ ਹੈ ਉਹ ਇਸਦਾ ਸੁਹਜ ਪੱਖ ਹੈ। ਹੇਠਲੀਆਂ ਤੁਕਾਂ ਨੂੰ ਜੇ ਜ਼ਰਾ ਮੌਤ ਦੇ ਡੈ ਤੋਂ ਉਪਰ ਉਠ ਕੇ ਪੜਨ੍ਹ ਦਾ ਜਤਨ ਕਰੀਏ ਤਾਂ ਇਨ੍ਹਾਂ ਦੀ ਕਲਾ ਦਾ ਆਨੰਦ ਸਹਿਜੇ ਮਾਣਿਆ ਜਾ ਸਕਦਾ ਹੈ :

(ੳ) ਮਨ ਕੀ ਮਨ ਹੀ ਮਾਹਿ ਰਹੀ।
ਨ ਹਰਿ ਭਜੇ ਨ ਤੀਰਥ ਸੇਵੇ ਚੋਟੀ ਕਾਲਿ ਗਹੀ। (ਸੋਰਠਿ, ੨)

(ਅ) ਜਮ ਕੋ ਡੰਡ ਪਰਿਓ ਸਿਰ ਊਪਰਿ ਤਬ ਸੋਵਤ ਤੈ ਜਾਗਿਓ।
ਕਹਾ ਹੋਤ ਅਬ ਕੈ ਪਛੁਤਾਏ ਛੂਟਤ ਨਾਹਿਨ ਭਾਗਿਓ। (ਮਾਰੂ, ੩)

(ੲ) ਨਰ ਚਾਹਤ ਕਛੁ ਅਉਰ ਅਉਰੈ ਕੀ ਅਉਰੈ ਭਈ।
ਚਿਤਵਤ ਰਹਿਓ ਠਗਉਰ ਨਾਨਕ ਫਾਸੀ ਗਲਿ ਪਰੀ। (ਸਲੋਕ ੩੮)

(ਸ) ਕਾਲੁ ਬਿਆਲੁ ਜਿਉ ਪਰਿਓ ਡੋਲੈ ਮੁਖੁ ਪਸਾਰੇ ਮੀਤ।
ਅਜੁ ਕਾਲਿ ਫੁਨਿ ਤੋਹਿ ਗ੍ਰਸਿਹੈ ਸਮਝਿ ਰਾਖਹੁ ਚੀਤਿ। (ਸੋਰਠਿ, ੧)

ਇਨ੍ਹਾਂ ਸਤਰਾਂ ਨੂੰ ਪੜ੍ਹਦਿਆਂ ਗੁਰਬਾਣੀ ਦੇ ਸ਼ਰਧਾਵਾਨ ਪਾਠਕ ਵੈਰਾਗ-ਭਾਵ ਪ੍ਰਤੀਤ ਕਰਨ ਤੋਂ ਛੁਟ ਕੁਝ ਸਾਹਿਤ-ਰਸ ਭੀ ਮਾਣਦੇ ਹਨ, ਚਾਹੇ ਉਹ ਬਹੁਤਾ ਅਚੇਤ ਹੀ ਰਹਿੰਦਾ ਹੈ। ਜੇ

ਇਸ ਰਸ ਦੇ ਸੋਮੇ ਨੂੰ ਸੁਚੇਤ ਤੌਰ ਉਤੇ ਸਮਝਣ ਦਾ ਜਤਨ ਕਰੀਏ ਤਾਂ ਪਤਾ ਲਗਦਾ ਹੈ ਕਿ ਇਨ੍ਹਾਂ ਪ੍ਰਮਾਣਾਂ ਵਿਚ ਮੌਤ ਨੂੰ ਇਕ ਜੀਉਂਦੀ ਜਾਗਦੀ ਹਸਤੀ ਬਣਾ ਦਿਤਾ ਹੈ ਜਿਸ ਦੇ ਤਿੰਨ ਗੁਣ ਹਨ : (ੳ) ਮੌਤ ਬਿਨਾਂ ਚਿਤਾਵਨੀ ਦਿਤੇ ਅਚਾਨਕ ਆ ਸਕਦੀ ਹੈ ਜਿਸ ਕਰਕੇ ਮਨੁੱਖ ਦੇ ਆਪਣੇ ਜੀਵਨ ਲਈ ਬਣਾਏ ਪ੍ਰੋਗ੍ਰਾਮ ਧਰੇ ਧਰਾਏ ਰਹਿ ਜਾਂਦੇ ਹਨ, (ਅ) ਮੌਤ ਦੇ ਆਉਣ ਦਾ ਸਮਾਂ ਭਾਵੇਂ ਅਨਿਸਚਿਤ ਹੈ ਪਰ ਇਹ ਅਵੇਰੇ ਸਵੇਰੇ ਆਉਂਦੀ ਹਰ ਇਕ ਉਤੇ ਹੈ, ਇਸ ਵਰਗੀ ਨਿਸਚਿਤ ਚੀਜ਼ ਭੀ ਹੋਰ ਕੋਈ ਨਹੀਂ, (ੲ) ਜਦ ਮੌਤ ਆ ਜਾਏ ਤਾਂ ਇਸ ਅਗੇ ਕਿਸੇ ਦੀ ਪੇਸ਼ ਨਹੀਂ ਜਾਂਦੀ, ਕਿਸੇ ਹੀਲੇ ਇਸ ਤੋਂ ਛੁਟਕਾਰਾ ਨਹੀਂ । ਇਨ੍ਹਾਂ ਤਿੰਨਾਂ ਲੱਛਣਾਂ ਨੂੰ ਕ੍ਰਮਵਾਰ ਮੌਤ ਦੀ ਚਾਨਚਕਤਾ, ਮੌਤ ਦੀ ਆਵਸ਼ਕਤਾ ਤੇ ਮੌਤ ਦੀ ਸ਼ਕਤੀਮਾਨਤਾ ਕਿਹਾ ਜਾ ਸਕਦਾ ਹੈ। ਨੌਵੇਂ ਮਹਲੇ ਦੀ ਬਾਣੀ ਮੌਤ ਦੀ ਕਲਾ-ਪੂਰਨ ਪਾਤਰਉਸਾਰੀ ਕਰਨ ਵਿਚ ਬਹੁਤ ਸਫਲ ਹੈ । ਇਸ ਪੱਖੋਂ ਇਹ ਫਰੀਦ-ਬਾਣੀ ਦੀ ਸਹਜ-ਕਲਾ ਨਾਲ ਜਾ ਬਰ ਮੇਚਦੀ ਹੈ ।

ਨਾਸ਼ਮਾਨਤਾ ਦੇ ਵਿਸ਼ੇ ਦੀ ਤੀਜੀ ਪਰਗਟਾ-ਵਿਧੀ ਬੁਢਾਪੇ ਦਾ ਵਰਣਨ ਹੈ ਜਿਸ ਦਾ ਇਕ ਪ੍ਰਮਾਣ ਇਸ ਲੇਖ ਦੇ ਸ਼ੁਰੂ ਵਿਚ ਆ ਚੁੱਕਾ ਹੈ । ਬੁਢਾਪਾ ਮੌਤ ਦਾ ਹੀ ਕਾਸਦ ਹੈ । ਜਿਸ ਵਿਸਥਾਰ ਨਾਲ ਬਾਬਾ ਫਰੀਦ ਜੀ ਨੇ ਬਿਰਧ ਸਰੀਰ ਦੇ ਇਕ ਇਕ ਅੰਗ ਦੀ ਨਿਤਾਣਤਾ ਨੂੰ ("ਫਰੀਦਾ ਇਨੀ ਨਿਕੀ ਜੰਘੀਐ" ਵਰਗੇ ਸ਼ਲੋਕਾਂ ਵਿਚ) ਵਰਣਨ ਕੀਤਾ ਹੈ ਉਸ ਤਰ੍ਹਾਂ ਤਾਂ ਗੁਰੂ ਤੇਗ ਬਹਾਦਰ ਜੀ ਨੇ ਨਹੀਂ ਕੀਤਾ, ਪਰ ਫਿਰ ਭੀ ਉਨ੍ਹਾਂ ਦੇ ਵਰਣਨ ਵਿਚ ਆਪਣਾ ਹੀ ਸੁਆਦ ਰਸ ਹੈ । ਉਹ ਉਮਰ ਦੇ ਦਿਨਾਂ ਦੇ ਕਾਹਲੀ ਨਾਲ ਨਸਦੇ ਜਾਣ ਤੇ ਇਸ ਦੇ ਇਕ ਭਾਗ ਦੇ ਦੂਜੇ ਨੂੰ ਥਾਂ ਦੇਂਦੇ ਜਾਣ ਨੂੰ ਧਿਆਨਗੋਚਰ ਕਰਾਉਂਦੇ ਹੋਏ ਟੁੰਬਵੀਂ ਸ਼ੈਲੀ ਵਰਤਦੇ ਹਨ :

(ੳ) ਬੀਤ ਜੈਹੈ ਬੀਤ ਜੈਹੈ ਜਨਮੁ ਅਕਾਜੁ ਰੇ (ਜੈਜਾਵੰਤੀ, ੪)
(ਅ) ਰਾਮੁ ਭਜੁ ਰਾਮੁ ਭਜੁ ਜਨਮੁ ਸਿਰਾਤੁ ਹੈ । (ਜੈਜਾਵੰਤੀ, ੨)
(ੲ) ਛਿਨੁ ਛਿਨੁ ਅਉਧ ਬਿਹਾਤੁ ਹੈ ਫੂਟੈ ਘਟ ਜਿਉ ਪਾਨੀ । (ਤਿਲੰਗ, ੧)
(ਸ) ਤਰੁਨਾਪੋ ਬਿਖਿਆਨ ਸਿਉ ਖੋਇਓ, ਬਾਲਪਨੁ ਅਗਿਆਨਾ ।
ਬਿਰਧਿ ਭਇਓ ਅਜਹੂ ਨਹ ਸਮਝੈ ਕਉਨੁ ਕੁਮਤਿ ਉਰਝਾਨਾ ।
(ਰਾਮਕਲੀ, ੩)
(ਹ) ਤਰਨਾਪੋ ਇਉ ਹੀ ਗਇਓ ਲੀਓ ਜਰਾ ਤਨੁ ਜੀਤਿ ।
ਕਹੁ ਨਾਨਕ ਭਜੁ ਹਰਿ ਮਨਾ ਅਉਧ ਜਾਤੁ ਹੈ ਬੀਤਿ । (ਸਲੋਕ ੩)
(ਕ) ਬਿਰਧਿ ਭਇਓ ਸੂਝੈ ਨਹੀ ਕਾਲੁ ਪਹੂਚਿਓ ਆਨਿ ।
ਕਹੁ ਨਾਨਕ ਨਰ ਬਾਵਰੇ ਕਿਉ ਨ ਭਜਹਿ ਭਗਵਾਨੁ । (ਸਲੋਕ ੪)

ਕਾਲ ਨਾਮ ਮੌਤ ਦਾ ਭੀ ਹੈ ਤੇ ਸਮੇਂ ਦਾ ਭੀ । ਸਮੇਂ ਦੇ ਤਿੱਖੇ ਵਹਿਣ ਦੀ ਸੂਚਨਾ ਦੇਣੀ ਮੌਤ ਦੇ ਨੇੜੇ ਢੁਕਣ ਦੀ ਚਿਤਾਵਨੀ ਦੇਣ ਦੇ ਹੀ ਬਰਾਬਰ ਹੈ । ਗੁਰੂ ਸਾਹਿਬ ਨੇ (ੳ), (ਅ) ਤੇ (ੲ) ਪ੍ਰਮਾਣਾਂ ਵਿਚ ਸ਼ਬਦਾਂ ਨੂੰ ਦੁਹਰਾ ਕੇ ਕਾਹਲੀ ਕਾਹਲੀ ਕਦਮ ਪੁਟ ਰਹੇ ਸਮੇਂ ਦੀ ਤੇਜ਼ ਰਫਤਾਰ ਦੀ ਚੇਤਨਾ ਉਪਜਾਈ ਹੈ ਤੇ (ਸ), (ਹ) ਤੇ (ਕ) ਪ੍ਰਮਾਣਾਂ ਵਿਚ ਮਨੁੱਖੀ ਆਯੂ ਦੇ ਵਟਦੇ ਦ੍ਰਿਸ਼ਾਂ ਦੀ ਸੋਝੀ ਵਧਾ ਕੇ ਮੌਤ ਤੋਂ ਸੁਚੇਤ ਕੀਤਾ ਹੈ । ਇਹ ਸਭ ਕੁਝ ਭਾਵੇਂ ਸਹਜ ਸੁਭਾ ਹੋਵੇ, ਗਿਣ ਮਿਥ ਕੇ ਅਜਿਹੀ ਟੁੰਬਵੀਂ ਸ਼ੈਲੀ ਨਾ ਅਪਣਾਈ ਗਈ ਹੋਵੇ, ਪਰ ਇਹ ਸੁਭਾਵਕਤਾ ਹੀ ਸੁਘੜ ਕਲਾਕਾਰ ਦੀ ਨਿਸ਼ਾਨੀ ਹੁੰਦੀ ਹੈ ।

ਨਾਸ਼ਮਾਨਤਾ, ਮੌਤ ਤੇ ਬੁਢਾਪੇ ਦੇ ਵਰਣਨ ਦੀਆਂ ਵਿਧੀਆਂ ਰਾਹੀਂ ਗੁਰੂ ਤੇਗ ਬਹਾਦਰ ਜੀ ਮਨੁੱਖ ਨੂੰ ਮਾਇਆ ਦੇ ਬੰਧਨਾਂ ਤੋਂ ਛੁਡਾਉਣ ਦਾ ਜਤਨ ਕਰਦੇ ਹਨ । ਇਹ ਤਿੰਨੇ ਉਪ-ਵਿਸ਼ੇ ਮਾਇਆ ਦੇ ਮੁੱਖ-ਵਿਸ਼ੇ ਦੇ ਹੀ ਅੰਗ ਹਨ । ਪਰ ਮਾਇਆ ਦਾ ਸਭ ਤੋਂ ਪਰਬਲ ਰੂਪ ਹਉਮੈ ਹੈ

ਜੋ ਇਸ ਦਾ ਹਥਿਆਰ ਭੀ ਹੈ। ਹਉਮੈ ਦਾ ਪਰਵਾਰ ਕਾਮਾਦਿਕ ਪੰਜ ਵਿਕਾਰ ਹਨ। ਇਨ੍ਹਾਂ ਪੰਜਾਂ ਨੂੰ ਵਿਅਕਤ ਕਰਨ ਲਈ ਗੁਰੂ ਸਾਹਿਬ ਨੇ ਉੱਤਮ ਬਿੰਬ ਤੇ ਸੁੰਦਰ ਕਲਾ-ਢੰਗ ਵਰਤੇ ਹਨ। ਮਾਇਆ ਮਨੁੱਖ ਨੂੰ ਲੋਭ-ਗ੍ਰਸਤ ਕਰਕੇ ਕਿਵੇਂ ਭਟਕਾਉਂਦੀ ਤੇ ਖੁਆਰ ਕਰਦੀ ਹੈ ਇਸ ਦਾ ਅਤਿਅੰਤ ਪ੍ਰਭਾਵਸ਼ਾਲੀ ਵਰਣਨ ਹੇਠਲੇ ਸ਼ਬਦ ਵਿਚ ਹੈ :

ਬਿਰਥਾ ਕਹਉ ਕਉਨ ਸਿਉ ਮਨ ਕੀ।
ਲੋਭਿ ਗ੍ਰਸਿਓ ਦਸਹੂ ਦਿਸ ਧਾਵਤ ਆਸਾ ਲਾਗਿਓ ਧਨ ਕੀ।੧।ਰਹਾਉ।
ਸੁਖ ਕੈ ਹੇਤਿ ਬਹੁਤੁ ਦੁਖੁ ਪਾਵਤ ਸੇਵ ਕਰਤ ਜਨ ਜਨ ਕੀ।
ਦੁਆਰਹਿ ਦੁਆਰਿ ਸੁਆਨ ਜਿਉ ਡੋਲਤ ਨਹ ਸੁਧਿ ਰਾਮ ਭਜਨ ਕੀ।੧।
ਮਾਨਸ ਜਨਮ ਅਕਾਰਥ ਖੋਵਤ ਲਾਜ ਨ ਲੋਕ ਹਸਨ ਕੀ।
ਨਾਨਕ ਹਰਿ ਜਸੁ ਕਿਉ ਨਹੀ ਗਾਵਤ ਕੁਮਤਿ ਬਿਨਾਸੈ ਤਨ ਕੀ।੧।

(ਆਸਾ, ੧)

ਮਨੁੱਖ ਨੂੰ ਮਾਇਆ ਆਪਣੇ ਜਾਦੂ ਨਾਲ ਜਿਸ ਤਰ੍ਹਾਂ ਭਰਮਾਉਂਦੀ ਹੈ ਉਸ ਨੂੰ ਅੰਤਲੀ ਸਤਰ ਵਿਚ ਤਨ ਦੀ ਕੁਮਤਿ ਦੇ ਰੂਪਕ ਵਿਚ ਢਾਲ ਲਿਆ ਹੈ ਤੇ ਇਸ ਜਾਦੂ ਹੇਠ ਉਹ ਜੋ ਨੀਚ ਕਰਮ ਕਰਦਾ ਹੈ ਉਨ੍ਹਾਂ ਨੂੰ ਕੁੱਤੇ ਦੇ ਦਰ ਦਰ ਫਿਰਨ ਨਾਲ ਤੁਲਨਾ ਦਿਤੀ ਹੈ। ਕੁੱਤੇ ਦੀ ਇਸ ਭਟਕਣਾ ਨਾਲ ਸਾਡੇ ਮਨਾ ਵਿਚ ਜੋ ਨਫਰਤ ਦੇ ਮਨੋਭਾਵ ਜੁੜੇ ਹੁੰਦੇ ਹਨ ਉਹ ਖੁਸ਼ਾਮਦੀ ਮਨੁੱਖ ਦੀ ਨੀਚਤਾ ਨਾਲ ਜਾ ਜੁੜਦੇ ਹਨ ਤੇ ਉਹ ਸਾਡੀ ਨਿਖੇਧੀ ਦਾ ਪਾਤਰ ਬਣਦਾ ਹੈ। ਵਿਸ਼ਾ ਚਾਹੇ ਮੌਤ ਦਾ ਹੋਵੇ, ਚਾਹੇ ਲੋਭ ਦਾ, ਗੁਰੂ ਤੇਗ ਬਹਾਦਰ ਆਪਣੀ ਕਾਵਿ-ਕਲਾ ਦੀ ਕਿਸੇ ਨਾ ਕਿਸੇ ਜੁਗਤੀ ਦੁਆਰਾ ਉਸ ਨਾਲ ਡੂੰਘੇ ਭਾਵ ਜੋੜਨ ਵਿਚ ਸਫਲ ਹਨ।

ਕੁੱਤੇ ਦਾ ਬਿੰਬ ਨੌਵੇਂ ਗੁਰੂ ਸਾਹਿਬ ਨੇ ਹੋਰਨਾਂ ਜਾਨਵਰਾਂ ਤੋਂ ਬਹੁਤ ਵੱਧ ਵਰਤਿਆ ਹੈ। ਉਸ ਦੀ ਪੂਛ ਦੇ ਸਿੱਧੇ ਨਾ ਹੋਣ ਦਾ ਲੱਛਣ ਭੀ ਸਾਡੇ ਮਨਾਂ ਵਿਚ ਘਟੀਆਪਣ ਦੇ ਸੰਸਕਾਰ ਜਗਾਉਂਦਾ ਹੈ। ਇਸ ਲੱਛਣ ਨੂੰ ਲੋਭੀ ਮਨੁੱਖ ਦੀ ਭਰਪੂਰ ਨਿਖੇਧੀ ਕਰਨ ਲਈ ਇਉਂ ਵਰਤਿਆ ਹੈ :

ਮਦਿ ਮਾਇਆ ਕੈ ਭਇਓ ਬਾਵਰੋ ਹਰਿ ਜਸੁ ਨਹਿ ਉਚਰੈ।
ਕਰਿ ਪਰਪੰਚੁ ਜਗਤ ਕਉ ਡਹਕੈ ਅਪਨੋ ਉਦਰੁ ਭਰੈ।
ਸੁਆਨ ਪੂਛ ਜਿਉ ਹੋਇ ਨ ਸੂਧੋ ਕਹਿਓ ਨ ਕਾਨ ਧਰੈ।
ਕਹੁ ਨਾਨਕ ਭਜੁ ਰਾਮ ਨਾਮੁ ਨਿਤ ਜਾ ਤੇ ਕਾਜੁ ਸਰੈ। (ਦੇਵਗੰਧਾਰੀ, ੧)

ਜਿਸ ਕਿਸੇ ਸੁਧਾਰਵਾਦੀ ਜਾਂ ਕ੍ਰਾਂਤੀਕਾਰੀ ਨੇਤਾ ਨੇ ਲੋਭੀ ਜਾਗੀਰਦਾਰਾਂ, ਪੂੰਜੀਦਾਰਾਂ ਜਾਂ ਸਾਮਰਾਜੀਆਂ ਦੇ ਨਿਰਧਨਾਂ ਨੂੰ ਲੁਟਣ ਤੇ ਆਪਣੀਆਂ ਤਜੌਰੀਆਂ ਭਰਨ ਉਤੇ ਰੋਹ ਪ੍ਰਤੀਤ ਕੀਤਾ ਹੈ ਉਹ ਇਹਨਾਂ ਸਤਰਾਂ ਵਿਚਲੇ ਤੀਬਰ ਭਾਵੁਕ ਤਤ ਨੂੰ ਹੁੰਗਾਰਾ ਭਰੇਗਾ। ਗੁਰੂ ਸਾਹਿਬ ਘੋਰ ਮਾਇਆਧਾਰੀਆਂ ਦਾ ਪਾਜ ਉਘਾੜਨ ਵੇਲੇ ਕਠੋਰ ਪਰ ਢੁਕਵੇਂ ਸ਼ਬਦ ਵਰਤਣੋ ਸੰਕੋਚ ਨਹੀਂ ਕਰਦੇ। "ਸੁਆਨ ਪੂਛ", ਦੀ ਤਰ੍ਹਾਂ "ਕਰਿ ਪਰਪੰਚੁ", "ਜਗਤ ਕੋ ਡਹਕੈ", ਤੇ "ਅਪਨੋ ਉਦਰੁ ਭਰੈ" ਵਾਕੰਸ਼ਾ ਵਿਚ ਭੀ ਕਹਿਰਾਂ ਦੀ ਸ਼ਕਤੀ ਹੈ। "ਮਦਿ" ਤੇ "ਬਾਵਰਾ" ਸ਼ਬਦਾਂ ਨਾਲ ਨੀਚਤਾ ਦੀਆਂ ਪ੍ਰਸਥਿੱਤੀਆਂ ਜੁੜੀਆ ਹੋਈਆਂ ਹਨ। ਇਨ੍ਹਾਂ ਸਤਰਾਂ ਦੀ ਸ਼ਬਦਾਵਲੀ ਇਨ੍ਹਾਂ ਦੇ ਕੁੱਤੇ ਦੇ ਦ੍ਰਿਸ਼ਟਾਂਤ ਅਲੰਕਾਰ ਨੂੰ ਪੂਰੀ ਪ੍ਰੌੜਤਾ ਦੇਂਦੀ ਹੈ। ਇਹ ਸ਼ਬਦਾਵਲੀ ਬਲਵਾਨ ਭੀ ਹੈ ਤੇ ਉਚੇਰੇ ਸਾਹਿਤ ਦੇ ਅਨੁਕੂਲ ਭੀ। ਮਾਇਆ ਦੇ ਦੂਜ ਰੂਪ, ਮਹ, ਨੂੰ ਨਿਖੇਧਣ ਦੀ ਕਲਾ ਲੋਭ ਨੂੰ ਨਿਖੇਧਣ ਵਾਲੀ ਕਲਾ ਦੇ ਸਾਵੇਂ ਉਤਰਦੀ ਹੈ :

(ੳ) ਇਹ ਜਗਿ ਮੀਤੁ ਨ ਦੇਖਿਓ ਕੋਈ ।
ਸਗਲ ਜਗਤੁ ਅਪਨੈ ਸੁਖਿ ਲਾਗਿਓ ਦੁਖ ਮਹਿ ਸੰਗਿ ਨ ਹੋਈ । ੧ । ਰਹਾਉ ।
ਦਾਰਾ ਮੀਤ ਪੂਤ ਸਨਬੰਧੀ ਸਗਰੇ ਧਨ ਸਿਉ ਲਾਗੇ ।
ਜਬ ਹੀ ਨਿਰਧਨ ਦੇਖਿਓ ਨਰ ਕਉ ਸੰਗੁ ਛਾਡਿ ਸਭਿ ਭਾਗੇ । ੧ ।
ਕਹਉ ਕਹਾ ਯਿ ਮਨ ਬਉਰੇ ਕਉ ਇਨ ਸਿਉ ਨੇਹੁ ਲਗਾਇਓ ।
ਦੀਨਾ ਨਾਥ ਸਕਲ ਭੈ ਭੰਜਨ ਜਸੁ ਤਾ ਕੋ ਬਿਸਰਾਇਓ ।
ਸੁਆਨ ਪੂਛ ਜਿਉ ਭਇਓ ਨ ਸੂਧਉ ਬਹੁਤੁ ਜਤਨੁ ਮੈ ਕੀਨਉ ।
ਨਾਨਕ ਲਾਜ ਬਿਰਦ ਕੀ ਰਾਖਹੁ ਨਾਮੁ ਤਿਹਾਰਉ ਲੀਨਉ । (ਸੋਰਠਿ, ੯)

(ਅ) ਪ੍ਰੀਤਮ ਜਾਨਿ ਲੇਹੁ ਮਨ ਮਾਹੀ ।
ਅਪਨੇ ਸੁਖ ਸਿਉ ਹੀ ਜਗੁ ਫਾਂਧਿਓ ਕੋ ਕਾਹੂ ਕੋ ਨਾਹੀ ।
ਸੁਖ ਮਹਿ ਆਨਿ ਬਹੁਤੁ ਮਿਲਿ ਬੈਠਤ ਰਹਤ ਚਹੂ ਦਿਸਿ ਘੇਰੈ ।
ਬਿਪਤਿ ਪਰੀ ਸਭ ਹੀ ਸੰਗੁ ਛਾਡਿਤ ਕੋਊ ਨ ਆਵਤ ਨੇਰੈ ।
ਘਰ ਕੀ ਨਾਰਿ ਬਹੁਤੁ ਹਿਤੁ ਜਾ ਸਿਉ ਸਦਾ ਰਹਤ ਸੰਗਿ ਲਾਗੀ ।
ਜਬ ਹੀ ਹੰਸ ਤਜੀ ਇਹ ਕਾਇਆ ਪ੍ਰੇਤ ਪ੍ਰੇਤ ਕਰਿ ਭਾਗੀ । (ਸੋਰਠਿ, ੧੨)

ਇਨ੍ਹਾਂ ਦੋਹਾਂ ਪ੍ਰਮਾਣਾਂ ਵਿਚ ਪਹਿਲੇ ਜਗਤ ਦੇ ਸਵਾਰਥ ਦਾ ਸਾਧਾਰਨੀਕਰਣ ਕੀਤਾ ਹੈ ਤੇ ਫਿਰ ਇਸ ਨੂੰ ਸਾਕਾਂ ਸੰਬੰਧੀਆਂ ਉਤੇ ਘਟਾਇਆ ਹੈ । ਸਾਕਾਂ ਸੰਬੰਧੀਆਂ ਦੇ ਵਤੀਰੇ ਨੂੰ ਦੋ ਵਿਰੋਧੀ ਹਾਲਤਾਂ ਵਿਚ ਵਰਣਨ ਕਰਕੇ ਦੋਹਾਂ ਨੂੰ ਆਪਸ ਵਿਚ ਟਕਰਾ ਦਿਤਾ ਹੈ । ਇਸ ਟੱਕਰ ਵਿਚ ਇਕ ਸੂਖਮ ਜਿਹਾ ਵਿਅੰਗ ਭੀ ਅਨੁਮਾਨਿਆ ਜਾ ਸਕਦਾ ਹੈ । ਇਸ ਵਿਰੋਧ ਤੇ ਵਿਅੰਗ ਨੂੰ ਸਮਝਣ ਵੇਲੇ ਮਨ ਵਿਚ ਜਗਤ ਪ੍ਰਤਿ ਉਦਾਸੀ ਦੇ ਮਨੋਭਾਵ ਭੀ ਪੈਦਾ ਹੁੰਦੇ ਹਨ । (ੳ) ਪ੍ਰਮਾਣ ਵਿਚ ਇਹ ਉਦਾਸੀ ਅਗੇ ਵੱਧ ਕੇ ਆਪਣੇ ਮਨ ਉਤੇ ਅਫਸੋਸ ਵਿਚ ਵਟ ਜਾਂਦੀ ਹੈ । ਪੰਜਵੀਂ ਤੇ ਛੇਵੀਂ ਦੋ ਸਤਰਾਂ ਵਿਚ ਇਹ ਅਫਸੋਸ ਜਾਰੀ ਰਹਿੰਦਾ ਹੈ ਪਰ ਇਨ੍ਹਾਂ ਵਿਚ ਭੀ ਤੀਜੀ ਤੇ ਚੌਥੀ ਸਤਰ ਦੀ ਤਰ੍ਹਾਂ ਆਪਸ ਵਿਚ ਟਕਰਾ ਹੈ । ਪੰਜਵੀਂ ਵਿਚ ਮਨ ਦੇ ਸਾਕਾਂ ਸੰਬੰਧੀਆਂ ਨਾਲ ਨੇਹ ਕਰਨ ਦਾ ਵਰਣਨ ਹੈ ਤੇ ਛੇਵੀਂ ਵਿਚ ਨਿਰੰਕਾਰ ਨੂੰ ਨੇਹ ਨ ਕਰਨ ਦਾ । ਸਤਵੀਂ ਸਤਰ ਵਿਚ ਇਸ ਅਫਸੋਸ ਨਾਲ ਝਾੜ ਝੰਭ ਵੀ ਆ ਸ਼ਾਮਿਲ ਹੋਈ ਹੈ । ਅਠਵੀਂ ਸਤਰ ਵਿਚ ਕਾਂਟਾ ਬਿਲਕੁਲ ਬਦਲ ਗਿਆ ਹੈ ਤੇ ਨਿਰੰਕਾਰ ਪਾਸੋਂ ਮਿਹਰ ਦੀ ਯਾਚਨਾ ਕੀਤੀ ਗਈ ਹੈ । ਇਸ ਸਤਰ ਵਿਚ ਸਾਰੇ ਸ਼ਬਦ ਦਾ ਅਸਲ ਵਿਸ਼ਾ ਹੈ ਪਰ ਇਸ ਤਕ ਪਹੁੰਚਣ ਲਈ ਜੋ ਤਿਆਰੀ ਬਾਕੀ ਸਤਰਾਂ ਵਿਚ ਕੀਤੀ ਗਈ ਹੈ ਉਹ ਸਚੱਜੀ ਹੈ । ਦੁਨੀਆਂ ਵਲੋਂ ਮਨ ਨੂੰ ਉਪਰਾਮ ਕਰਨ ਤੇ ਨਿਰੰਕਾਰ ਨਾਲ ਜੋੜਨ ਦੋਹਾਂ ਦਾ ਅਤਿਅੰਤ ਵਿਸ਼ਵਾਸ-ਉਪਜਾਊ ਆਧਾਰ ਪੈਦਾ ਕਰ ਲਿਆ ਗਿਆ ਹੈ । ਦੁਨੀਆਂ ਬਾਰੇ ਸਾਧਾਰਨੀਕਰਣ ਇਕ ਬੌਧਿਕ ਕਥਨ ਪ੍ਰਤੀਤ ਹੁੰਦਾ ਹੈ, ਸਾਕਾਂ ਸੰਬੰਧੀਆਂ ਦੀ ਖ਼ੁਦਗਰਜ਼ੀ ਦਾ ਵਰਣਨ ਦੁਨੀਆਂ ਦਾ ਬਾਹਰਮੁਖੀ ਯਥਾਰਥਕ ਚਿਤਰ ਹੈ ਤੇ ਮਨ-ਸਮਝੌਣੀ ਇਕ ਅੰਤਰਮੁਖੀ ਪ੍ਰਕਿਰਿਆ ਹੈ । ਇਹ ਇਕ ਦੂਜੇ ਨਾਲ ਅਜੋੜ ਪ੍ਰਤੀਤ ਹੁੰਦੇ ਸਾਰੇ ਤੱਤ ਇਕ ਵਡੀ ਇਕਾਈ-ਵੈਰਾਗਭਾਵ ਦੇ ਵਿਸ਼ਾਲ ਚੌਖਟੇ ਵਿਚ ਜੋੜੇ ਜਾ ਕੇ ਅੰਤਲੀ ਸਤਰ ਤਕ ਪਹੁੰਚਦਿਆਂ ਪੂਰੀ ਤਰ੍ਹਾਂ ਇਕਸੁਰ ਹੋ ਗਏ ਹਨ । ਗੱਲ ਕਿਥੋਂ ਚਲ ਕੇ ਕਿਥੇ ਪਹੁੰਚ ਗਈ ਹੈ ਪਰ ਫਿਰ ਭੀ ਸਾਰੇ ਸ਼ਬਦ ਦਾ ਪ੍ਰਭਾਵ ਇਕਾਗਰ ਤੇ ਬਝਵਾਂ ਹੋ ਕੇ ਪੈਣ ਵਾਲਾ ਹੈ । ਲੋਭ ਤੇ ਮੋਹ ਦੀ ਨਿਖੇਧੀ ਦੇ ਪ੍ਰਮਾਣਾਂ ਬਾਅਦ ਕਾਮ ਦੀ ਨਿਖੇਧੀ ਦਾ ਪ੍ਰਮਾਣ ਦੇਖੋ :

ਪਾਪੀ ਹੀਐ ਮੈ ਕਾਮੁ ਬਸਾਇ ।
ਮਨੁ ਚੰਚਲੁ ਯਾ ਤੇ ਗਹਿਓ ਨ ਜਾਇ । ੧ । ਰਹਾਉ ।

ਜੋਗੀ ਜੰਗਮ ਅਰੁ ਸੰਨਿਆਸੁ ।
ਸਭ ਹੀ ਪਰਿ ਡਾਰੀ ਇਹ ਫਾਸਾ । ੧ ।
ਜਿਹਿ ਜਿਹਿ ਹਰਿ ਕੋ ਨਾਮੁ ਸਮਾਰਿ ।
ਤੇ ਭਵ ਸਾਗਰ ਉਤਰੇ ਪਾਰਿ । ੨ ।
ਜਨ ਨਾਨਕ ਹਰਿ ਕੀ ਸਰਨਾਇ ।
ਦੀਜੈ ਨਾਮੁ ਰਹੈ ਗੁਨ ਗਾਇ । ੩ । (ਬਸੰਤ, ੨)

ਇਸ ਸ਼ਬਦ ਦੇ ਅੰਤ ਉਤੇ ਭੀ ਕਾਮ ਦੀ ਯਾਚਨਾ ਹੈ ਜੋ ਇਸ ਦਾ ਅਸਲ ਵਿਸ਼ਾ ਹੈ । ਇਸ ਯਾਚਨਾ ਤੋਂ ਪਹਿਲੋਂ ਪੰਜਵੀ ਤੇ ਛੇਵੀਂ ਸਤਰ ਵਿਚ ਕਾਮ ਬਾਰੇ ਇਕ ਸਾਧਾਰਨੀਕਰਣ ਹੈ ਜੋ ਯਾਚਨਾ ਦਾ ਬਲਵਾਨ ਪਿਛੋਕੜ ਤੇ ਅਧਾਰ ਬਣਦਾ ਹੈ। ਪਹਿਲੀ ਤੇ ਦੂਜੀ ਸਤਰ ਵਿਚ ਆਪਣੇ ਚੰਚਲ ਮਨ ਵਿਚ ਵਸਦੇ ਕਾਮ ਤੋਂ ਉਪਜੀ ਗਿਲਾਨੀ ਦੀ ਚੇਤਨਾ ਹੈ ਤੇ ਤੀਜੀ ਤੇ ਚੌਥੀ ਵਿਚ ਇਸ ਦਸ਼ਾ ਦਾ ਪਸਾਰ ਆਪਣੇ ਮਨ ਤੋਂ ਅਗੇ ਵਧ ਕੇ ਸਭ ਜੋਗੀਆਂ ਜੰਗਮਾਂ ਤਕ ਫੈਲਿਆ ਦਰਸਾਇਆ ਹੈ । ਇਥੇ ਸਾਧਾਰਨੀਕਰਣ ਪਿਛੋਂ ਆਇਆ ਹੈ । ਮੋਹ ਵਾਲੇ ਪ੍ਰਮਾਣ ਵਿਚ ਪਹਿਲੋਂ ਆਇਆ ਸੀ । ਇਸ ਸਾਰੇ ਸ਼ਬਦ ਦੀ ਰਚਨਾ ਦਾ ਫਾਰਮੂਲਾ ਇਹ ਹੈ ਕਿ ਇਕ ਪਾਸੇ ਆਪਣੇ ਜੀਵਨ ਨੂੰ ਕੇਂਦਰ ਵਿਚ ਲਿਆਂਦਾ ਹੈ, ਦੂਜੇ ਪਾਸੇ ਵਿਸ਼ਾਲ ਜਗਤ ਨੂੰ । ਪਹਿਲੀਆਂ ਸਤਰਾਂ ਵਿਚ ਆਤਮ ਤੇ ਅਨਾਤਮ ਦਾ ਜੋ ਕ੍ਰਮ ਹੈ ਉਹ ਪਿਛਲੀਆ ਚਾਰ ਸਤਰਾਂ ਵਿਚ ਉਲਟ ਗਿਆ ਹੈ। ਇਕੋ ਨਮੂਨੇ ਨੂੰ ਦੁਹਰਾਉਣ ਲਗਿਆਂ ਉਸ ਵਿਚ ਪਲਟਾ ਲੈ ਆਂਦਾ ਹੈ । ਪਰ ਹੋਇਆ ਇਹ ਸਭ ਕੁਝ ਸੁਭਾਵਿਕ ਹੈ ।

ਕ੍ਰੋਧ ਦੀ ਨਿਖੇਧੀ ਦੀ ਕਲਾ ਨਿਰਾਲੀ ਹੈ :—

ਸਾਧੋ ਇਹੁ ਮਨੁ ਗਹਿਓ ਨਾ ਜਾਈ ।
ਚੰਚਲ ਤ੍ਰਿਸਨਾ ਸੰਗਿ ਬਸਤ ਹੈ ਯਾ ਤੇ ਥਿਰੁ ਨ ਰਹਾਈ ।੧।ਰਹਾਉ।
ਕਠਨ ਕਰੋਧ ਘਟ ਹੀ ਕੇ ਭੀਤਰਿ ਜਿਹ ਸੁਧਿ ਸਭ ਬਿਸਰਾਈ ।
ਰਤਨੁ ਗਿਆਨੁ ਸਭ ਕੋ ਹਿਰਿ ਲੀਨਾ ਤਾ ਸਿਉ ਕਛੁ ਨ ਬਸਾਈ ।
ਜੋਗੀ ਜਤਨ ਕਰਤ ਸਭਿ ਹਾਰੇ ਮੁਨੀ ਰਹੇ ਗੁਨ ਗਾਈ ।
ਜਨ ਨਾਨਕ ਹਰਿ ਭਏ ਦਇਆਲਾ ਤਉ ਸਭ ਬਿਧਿ ਬਨਿਆਈ । (ਗਉੜੀ, ੪)

ਕ੍ਰੋਧ ਨੂੰ ਜਿਤਣ ਲਈ ਮਨੁੱਖ ਇਸ ਨਾਲ ਮੋਰਚੇ ਲਾਉਂਦਾ ਤੇ ਬਾਰ ਬਾਰ ਹਾਰਦਾ ਤੇ ਇਸ ਅਗੇ ਬੇਬਸ ਪ੍ਰਤੀਤ ਕਰਦਾ ਹੈ, ਉਸ ਦਸ਼ਾ ਦਾ ਬੜਾ ਸੁੰਦਰ ਵਰਣਨ ਇਨ੍ਹਾਂ ਸਤਰਾਂ ਵਿਚ ਹੈ । ਜਦ ਕ੍ਰੋਧ ਦੀਆਂ ਵਾਗਾ ਮਾਮੂਲੀ ਜਿਹਾ ਬਹਾਨਾ ਪਾ ਕੇ ਅੰਦਰੋਂ ਉਠਦੀਆਂ ਹਨ ਤਾਂ ਮਨ ਨੂੰ ਪਹਿਲਾਂ ਦਿਤੇ ਹੋਏ ਧੀਰਜ ਧਾਰਨ ਦੇ ਉਪਦੇਸ਼ ਤੇ ਕੀਤੀਆਂ ਹੋਈਆਂ ਵਿਚਾਰਾਂ ਸਭ ਇਨ੍ਹਾਂ ਕਾਂਗਾਂ ਵਿਚ ਰੁੜ੍ਹ ਜਾਂਦੀਆਂ ਹਨ । ਕ੍ਰੋਧ ਨਾਲ ਪਾਗਲ ਹੋਏ ਮਨੁੱਖ ਦਾ ਸੰਕੇਤ ਬੜੇ ਸੰਜਮ ਨਾਲ ਇਨ੍ਹਾਂ ਤੁਕਾਂ ਵਿਚ ਅੰਕਿਤ ਹੈ । ਇਸ ਵਿਰੁਧ ਸੰਘਰਸ਼ ਕਰਨ ਵੇਲੇ ਬੜੇ ਬੜੇ ਜੋਗੀ ਤੇ ਗੁਣੀ ਗਿਆਨੀ ਹਾਰਦੇ ਹਨ । ਅੰਤਲੀ ਸਤਰ ਵਿਚ ਜਦ ਅਜਿਹਾ ਮਹਾਂਬਲੀ ਕ੍ਰੋਧ ਦੈਵੀ ਦਇਆ ਦੁਆਰਾ ਵੱਸ ਵਿਚ ਆਉਂਦਾ ਦਸਿਆ ਹੈ ਤਾਂ ਮਨੁੱਖ ਦੇ ਅੰਦਰ ਆਸ਼ਾਵਾਦ ਪ੍ਰਵੇਸ਼ ਕਰਦਾ ਹੈ ਤੇ ਉਹ ਇਸ ਦਇਆ ਲਈ ਨਿਮਰਤਾ ਸਹਿਤ ਮੰਗ ਕਰਦਾ ਹੈ । ਕ੍ਰੋਧ ਦੀ ਸ਼ਕਤੀ ਦਾ ਜਿੰਨਾ ਬਹੁਤਾ ਅਹਿਸਾਸ ਹੋਵੇਗਾ ਉੱਨੀ ਡੂੰਘਾਈ ਵਿਚੋਂ ਦੈਵੀ ਸਹਾਇਤਾ ਦੀ ਹੂਕ ਉਠੇਗੀ । ਕ੍ਰੋਧ ਨੂੰ ਮਹਾਂਬਲੀ ਦਰਸਾਉਣ ਦੀ ਕਲਾ ਜਿੰਨੀ ਸਫਲ ਹੈ ਉੱਨੀ ਹੀ ਨਾਮ ਦੀ ਪ੍ਰੇਰਣਾ ਦੇਣ ਦੀ ਕਾਮਯਾਬ ਹੈ । ਦੋਵੇਂ ਪਲੜੇ ਸਾਵੇਂ ਕਰਨੇ ਇਸ ਸ਼ਬਦ ਦੀ ਸੁਚਜੀ ਵਿਉਂਤਕਾਰੀ ਹੈ ।

ਹੇਠਲੇ ਪ੍ਰਮਾਣ ਵਿਚ ਹੰਕਾਰ ਦੀ ਨਿਖੇਧੀ ਲਈ ਇਕ ਅਤਿਅੰਤ ਸੰਖੇਪ ਦ੍ਰਿਸ਼ਟਾਂਤ ਦੇਣਾ ਹੀ

ਕਾਫੀ ਹੈ :—

ਤੀਰਥ ਬਰਤ ਅਰੁ ਦਾਨ ਕਰਿ ਮਨ ਮਹਿ ਧਰੈ ਗੁਮਾਨੁ ।
ਨਾਨਕ ਨਿਹਫਲ ਜਾਤ ਤਿਹਿ ਜਿਉ ਕੁੰਚਰ ਇਸਨਾਨੁ (ਸ. ੪੬)

ਗਧਾ ਪਾਣੀ ਨਾਲ ਨਹਾ ਕੇ ਫਿਰ ਖੇਹ ਵਿਚ ਲੇਟਦਾ ਹੈ । ਉਸ ਦੀ ਮੂਰਖਤਾ ਦਾ ਇਹ ਨਾਪ ਹੈ ਕਿ ਉਹ ਪਾਣੀ ਨਾਲ ਕੀਤੇ ਇਸ਼ਨਾਨ ਨਾਲੋਂ ਖੇਹ ਦੇ ਇਸ਼ਨਾਨ ਨੂੰ ਉੱਤਮ ਗਿਣਦਾ ਹੈ । ਹੰਕਾਰ ਕਰਨ ਵਾਲਾ ਮਨੁੱਖ ਆਪਣੇ ਆਪ ਨੂੰ ਬਹੁਤ ਵੱਡਾ ਸਮਝਦਾ ਹੈ ਪਰ ਉਸ ਦੀ ਵਡਿਆਈ ਦੀ ਅਸਲੀਅਤ ਗਧੇ ਦੀ ਅਕਲ ਤੋਂ ਵੱਧ ਨਹੀਂ । ਕਈ ਆਤਮਿਕ ਪਾਂਧੀ ਪਹਿਲੇ ਵਿਕਾਰਾਂ ਨੂੰ ਫਤਹ ਕਰਕੇ ਮਨ ਨੂੰ ਪਵਿਤ੍ਰ ਬਣਾ ਲੈਂਦੇ ਹਨ ਪਰ ਫਿਰ ਖੁਸ਼ ਹੁੰਦੇ ਤੇ ਆਪਣੇ ਆਪ ਨੂੰ ਥਾਪੜਾਂ ਦਿੰਦੇ ਹਨ ਕਿ ਅਸੀਂ ਬਹੁਤ ਹਿੰਮਤ ਧਾਰ ਕੇ ਮਨ ਨਿਰਮਲ ਕੀਤਾ ਹੈ । ਆਤਮਿਕ ਵਿਕਾਸ ਦੀ ਇਹ ਮੰਗ ਹੈ ਕਿ ਜੋ ਪ੍ਰਾਪਤੀ ਭੀ ਹੋਵੇ ਸਾਧਕ ਉਸ ਨੂੰ ਆਪਣੀ ਘਾਲ ਦਾ ਫਲ ਨਹੀਂ, ਦੈਵੀ ਮਿਹਰ ਦਾ ਕੌਤਕ ਮੰਨੇ । ਜਿਹੜਾ ਪਾਧੀ ਆਪਣੀ ਪਵਿਤ੍ਰਤਾ ਨੂੰ ਦੈਵੀ ਮਿਹਰ ਦੀ ਬਜਾਏ ਆਪਣੇ ਜਤਨ ਨਾਲ ਸੰਬੰਧਿਤ ਕਰਦਾ ਹੈ ਉਸ ਦੇ ਅੰਦਰ ਹੰਕਾਰ ਦੀ ਸੂਖਮ ਜਿਹੀ ਲੇਸ਼ ਆ ਪ੍ਰਵੇਸ਼ ਕਰਦੀ ਹੈ ਤੇ ਉਹ ਦੈਵੀ ਮਹਿਲ ਦੀਆਂ ਦਲ੍ਹੀਜ਼ਾਂ ਤਕ ਪਹੁੰਚਾ ਹੋਇਆ ਹੰਕਾਰ ਦੀ ਲੋ ਮਾਰਨ ਕਰਕੇ ਪਿੱਛੇ ਧਿਕ ਦਿਤਾ ਜਾਂਦਾ ਹੈ । ਜਿਸ ਹਉਮੈਂ ਨੂੰ ਜਤਨ ਨਾਲ ਮਨ ਦੇ ਮੂਹਰਲੇ ਦਰਵਾਜ਼ੇ ਤੋਂ ਬਾਹਰ ਕਢਿਆ ਸੀ ਉਹ ਹੰਕਾਰ ਦੇ ਰੂਪ ਵਿਚ ਪਿਛਲੇ ਦਰਵਾਜ਼ੇ ਰਾਹੀਂ ਅੰਦਰ ਆ ਵੜਦੀ ਹੈ । ਅਜਿਹੇ ਉਕਾਈ ਖਾਂਦੇ ਸਾਧਕ ਦੀ ਦਸ਼ਾ ਨੂੰ ਪਾਣੀ ਨਾਲ ਨਹਾਉਣ ਬਾਅਦ ਖੇਹ ਵਿਚ ਲੇਟਦੇ ਗਧੇ ਨਾਲ ਤੁਲਨਾ ਦੇਣੀ ਅਤਿਅੰਤ ਢੁਕਵਾਂ ਤੇ ਖੂਬਸੂਰਤ ਦ੍ਰਿਸਟਾਂਤ ਹੈ । ਇਸ ਸਲੋਕ ਵਿਚ "ਤੀਰਥ ਬਰਤ ਅਰੁ ਦਾਨ" ਮਨ ਨੂੰ ਪਵਿਤ੍ਰ ਬਣਾਉਣ ਦੇ ਸਾਧਨ ਵਜੋਂ ਆਏ ਹਨ ।

ਜਗਤ ਦੀ ਨਾਸ਼ਮਾਨਤਾ, ਮੌਤ, ਬੁਢਾਪਾ ਤੇ ਮਨ ਦੇ ਪੰਜ ਵਿਕਾਰਾਂ ਦਾ ਵਰਣਨ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਦਾ ਮਨਫੀ ਅਰਥਾਤ ਨਾਂਹ-ਵਾਚੀ ਪੱਖ ਹੈ । ਇਨ੍ਹਾਂ ਸਭ ਦੇ ਵਰਣਨ ਦਾ ਅਸਲ ਨਿਸ਼ਾਨਾ ਮਨੁੱਖ ਨੂੰ ਨਿਰੰਕਾਰ ਦੇ ਲੜ ਲਾਉਣਾ ਹੈ, ਜਿਹਾ ਕਿ ਅਸੀਂ ਹੁਣੇ ਕੁਝ ਪ੍ਰਮਾਣਾਂ ਵਿਚ ਦੇਖਿਆ ਹੈ, ਨਿਰੰਕਾਰ ਨਾਲ ਮਨੁੱਖ ਦਾ ਪ੍ਰੇਮ ਇਸ ਬਾਣੀ ਦਾ ਹਾਂ-ਵਾਚੀ ਪੱਖ ਹੈ । ਇਸ ਪ੍ਰੇਮ ਨੂੰ ਉਤਪਨ ਕਰਨ ਤੇ ਪਾਲਣ ਦੀ ਵਿਧੀ ਨਾਮ ਹੈ । ਨਾਮ ਦਾ ਵਿਸ਼ਾ ਜਿਨ੍ਹਾ ਵਿਭਿੰਨ ਜੁਗਤੀਆਂ ਰਾਹੀਂ ਪੇਸ਼ ਕੀਤਾ ਗਿਆ ਹੈ ਉਨ੍ਹਾਂ ਦਾ ਅਧਿਐਨ ਭੀ ਬਹੁਤ ਰੋਚਕ ਹੈ ।

(1) ਕਿਤੇ ਕਿਤੇ ਤਾਂ ਨਾਮ ਜਪਣ ਦਾ ਸਿਧਾ ਉਪਦੇਸ਼ ਹੈ :—

(ੳ) ਰਾਮੁ ਸਿਮਰਿ ਰਾਮੁ ਸਿਮਰਿ ਇਹੈ ਤੇਰੈ ਕਾਜਿ ਹੈ ।
(ਜੈਜਾਵੰਤੀ),

(ਅ) ਕਹੁ ਨਾਨਕ ਭਜੁ ਰਾਮ ਨਾਮੁ ਨਿਤ ਜਾ ਤੇ ਕਾਜੁ ਸਰੈ ।
(ਦੇਵਗੰਧਾਰੀ, ੧)

(2) ਪਰ ਆਮ ਤੌਰ ਉਤੇ ਨਾਮ ਜਪਣ ਦੀ ਪ੍ਰੇਰਣਾ ਦੇਣ ਵੇਲੇ ਇਸ ਦਾ ਕੋਈ ਵਿਸ਼ੇਸ਼ ਆਧਾਰ ਕਾਇਮ ਕਰ ਲਿਆ ਗਿਆ ਹੈ । ਹੇਠਲੀਆਂ ਤੁਕਾਂ ਵਿਚ ਇਹ ਆਧਾਰ ਨਾਮ ਜਪਣ ਦੇ ਲਾਭ ਗਿਣਾਉਣ ਦਾ ਰੂਪ ਧਾਰਦਾ ਹੈ :—

(ੳ) ਨਾਨਕ ਭਉਜਲੁ ਪਾਰਿ ਪਰੈ ਜਉ ਗਾਵੈ ਪ੍ਰਭ ਕੇ ਗੀਤ । (ਦੇਵਗੰਧਾਰੀ ੩)

(ਅ) ਅਜਹੂ ਕਛੁ ਬਿਗਰਿਓ ਨਹੀ ਜਉ ਪ੍ਰਭ ਗੁਨ ਗਾਵੈ ।
ਕਹੁ ਨਾਨਕ ਤਿਹ ਭਜਨ ਤੇ ਨਿਰਭੈ ਪਦੁ ਪਾਵੈ । (ਤਿਲੰਗ, ੧)

(ੲ) ਜਗਤੁ ਭਿਖਾਰੀ ਫਿਰਤੁ ਹੈ ਸਭ ਕੋ ਦਾਤਾ ਰਾਮ ।
ਕਹੁ ਨਾਨਕ ਮਨ ਸਿਮਰੁ ਤਿਹ ਪੂਰਨ ਹੋਵਹਿ ਕਾਮ (ਸ, ੪੦)

(3) ਇਸੇ ਵਿਧੀ ਦਾ ਜ਼ਰਾ ਬਦਲਵਾਂ ਰੂਪ ਉਹ ਹੈ ਜਿਥੇ ਨਾਮ ਜਪਣ ਨੂੰ ਕ੍ਰਿਤਗਿਅਤਾ ਦਾ ਧਰਮ ਪਾਲਣ ਦੀ ਮੰਗ ਦਰਸਾਇਆ ਹੈ —

(ੳ) ਤਨੁ ਧਨੁ ਜਿਹ ਤੋ ਕਉ ਦੀਓ ਤਾਂ ਸਿਉ ਨੇਹੁ ਨ ਕੀਨ ।
ਕਹੁ ਨਾਨਕ ਨਰ ਬਾਵਰੇ ਅਬ ਕਿਉ ਡੋਲਤ ਦੀਨ । (ਸ. ੭)

(ਅ) ਤਨੁ ਧਨੁ ਸੰਪੈ ਸੁਖੁ ਦੀਓ ਅਰੁ ਜਿਹ ਨੀਕੇ ਧਾਮ ।
ਕਹੁ ਨਾਨਕ ਸੁਨੁ ਰੇ ਮਨਾ ਸਿਮਰਤ ਕਾਹਿ ਨ ਰਾਮ । (ਸ. ੮)

(4) ਪਰ ਜਿਹੜੇ ਕ੍ਰਿਤਗਿਅਤਾ ਦਾ ਫਰਜ਼ ਭੁਲਾ ਕੇ ਨਾਮ ਵਿਸਾਰੀ ਬੈਠੇ ਹਨ ਤੇ ਉਨ੍ਹਾਂ ਅਕ੍ਰਿਤ-ਘਨਾਂ ਦੀ ਨਿਖੇਧੀ ਤੇ ਤਾੜਨਾ ਭੀ ਕਰਾਰੀ ਹੈ,

(ੳ) ਪ੍ਰਾਨੀ ਕਛੂ ਨ ਚੇਤਈ ਮਦਿ ਮਾਇਐ ਕੈ ਅੰਧੁ ।
ਕਹੁ ਨਾਨਕ ਬਿਨੁ ਹਰਿ ਭਜਨ ਪਰਤ ਤਾਹਿ ਜਮ ਫੰਧ । (ਸ. ੨੬)

(ਅ) ਏਕ ਭਗਤਿ ਭਗਵਾਨ ਜਿਹ ਪ੍ਰਾਨੀ ਕੈ ਨਾਹਿ ਮਨਿ ।
ਜੈਸੇ ਸੂਕਰ ਸੁਆਨ ਨਾਨਕ ਮਾਨੋ ਤਾਹਿ ਤਨ । (ਸ.੪੪)

(5) ਨਾਮ ਵਿਸਰਨ ਦਾ ਸਦਕਾ ਜੋ ਝਾੜ ਝੰਭ ਕੀਤੀ ਗਈ ਹੈ ਉਸ ਦਾ ਪਾਤਰ ਅਨੇਕਾਂ ਵਾਰੀ ਆਪਣੇ ਮਨ ਨੂੰ ਬਣਾਇਆ ਹੈ :—

(ੳ) ਮਨ ਕਹਾ ਬਿਸਾਰਿਓ ਰਾਮ ਨਾਮਾ
ਤਨ ਬਿਨਸੈ ਜਮ ਸਿਉ ਪਰੈ ਕਾਮਾ (ਬਸੰਤ, ੪)

(ਅ) ਰੇ ਮਨ ਕਉਨ ਗਤਿ ਹੁਇ ਹੈ ਤੇਰੀ ।
ਇਹ ਜਗ ਮਹਿ ਰਾਮ ਨਾਮ ਤਾ ਕਉ ਨਹੀਂ ਸੁਨਿ ਕਾਨਿ ।
ਬਿਖਿਅਨ ਸਿਉ ਅਤਿ ਲੁਭਨਿ ਮਤਿ ਨਾਹਨਿ ਫੇਰੀ । (ਜੈਜਾਵੰਤੀ, ੩)

(ੲ) ਮਨ ਰੇ ਕਉਨ ਕੁਮਤਿ ਤੈ ਲੀਨੀ ।
ਪਰ ਦਾਰਾ ਨਿੰਦਾ ਰਸਿ ਰਚਿਓ ਰਾਮ ਭਗਤਿ ਨਹਿ ਕੀਨੀ । (ਸੋਰਠਿ, ੩)

(6) ਕਈ ਵਾਰੀ ਆਪਣੇ ਮਨ ਦੀ ਗ਼ਫਲਤ ਦੀ ਸ਼ਕਾਇਤ ਜਾਂ ਇਸ ਦਾ ਅਫਸੋਸ ਆਪਣੀ ਮਾਂ ਨਾਲ ਕੀਤਾ ਹੈ :—

(ੳ) ਮਾਈ ਮੈ ਮਨ ਕਾ ਮਾਨੁ ਨ ਤਿਆਗਿਓ ।
ਮਾਇਆ ਕੇ ਮਦਿ ਜਨਮੁ ਸਿਰਾਇਓ ਰਾਮ ਭਜਨ ਨਹ ਲਾਗਿਓ । (ਮਾਰੂ ੩)

(ਅ) ਅਬ ਮੈ ਕਹਾ ਕਰਉ ਰੀ ਮਾਈ ।
ਸਗਲ ਜਨਮੁ ਬਿਖਿਅਨਿ ਸਿਉ ਖੋਇਆ ਸਿਮਰਿਓ ਨਾਹਿ ਕਨਾਹੀ ।
(ਮਾਰੂ, ੨)

(ੲ) ਕੋਈ ਮਾਈ ਭੂਲਿਓ ਮਨੁ ਸਮਝਾਵੈ ।
ਬੇਦ ਪੁਰਾਨ ਸਾਧ ਮਗ ਸੁਨਿ ਕਰਿ ਨਿਮਖ ਨ ਹਰਿ ਗੁਨ ਗਾਵੈ । (ਗਉੜੀ,੬)

(7) ਮਾਂ ਦਾ ਜ਼ਿਕਰ ਆਇਆ ਉਸ ਨਾਲ ਜੁੜੇ ਨਿਘੇ ਸੰਸਕਾਰ ਇਨ੍ਹਾਂ ਤੁਕਾਂ ਵਿਚ ਪ੍ਰਵੇਸ਼ ਕਰਦੇ ਹਨ ਤੇ ਨਾਮ ਵਿਸਰਨ ਦੇ ਦੁੱਖ ਨੂੰ ਸੱਚਾ ਤੇ ਡੂੰਘਾ ਪ੍ਰਤੀਤ ਕਰਾਉਂਦੇ ਹਨ । ਉਂਜ ਹੈ ਇਹ ਭੀ ਪਾਠਕਾਂ ਨੂੰ ਨਾਮ ਦਾ ਉਪਦੇਸ਼ ਦੇਣ ਦੀ ਇਕ ਟੇਢੀ ਵਿਧੀ ਸੀ । ਕੁਝ ਹੋਰ ਸ਼ਬਦਾਂ ਵਿਚ ਸਿੱਧਾ ਉਪਦੇਸ਼ ਦੇਣ ਵੇਲੇ ਮਨ ਜਾਂ ਮਾਂ ਦੀ ਬਜਾਏ ਸਾਧਾਂ ਨੂੰ ਸੰਬੋਧਨ ਕੀਤਾ ਹੈ :-

(ੳ) ਸਾਧੋ ਗੋਬਿੰਦ ਕੇ ਗੁਨ ਗਾਵਉ ।
ਮਾਨਸ ਜਨਮੁ ਅਮੋਲਕੁ ਪਾਇਓ ਬਿਰਥਾ ਕਾਹਿ ਗਵਾਵਉ । (ਗਉੜੀ, ੫)

(ਅ) ਸਾਧੋ ਰਾਮ ਸਰਨਿ ਬਿਸਰਾਮਾ ।
ਬੇਦ ਪੁਰਾਨ ਪੜੇ ਕੋ ਇਹ ਗੁਨ ਸਿਮਰੇ ਹਰਿ ਕੋ ਨਾਮਾ । (ਗਉੜੀ, ੭)

(8) ਜਦ ਉਪਦੇਸ਼ ਨੂੰ ਬਹੁਤ ਹੀ ਮਿੱਠਾ ਬਣਾਉਣਾ ਹੋਵੇ ਤਾਂ 'ਸਾਧੋ' ਦੀ ਬਜਾਏ 'ਪ੍ਰੀਤਮ' ਜਾਂ 'ਮੀਤ' ਵਰਗੇ ਸ਼ਬਦ ਵਰਤੇ ਹਨ :

ਜਿਹ ਸਿਮਰਤ ਗਤਿ ਪਾਈਐ ਤਿਹ ਭਜੁ ਰੇ ਤੈ ਮੀਤ ।
ਕਹੁ ਨਾਨਕ ਸੁਨੁ ਰੇ ਮਨਾ ਅਉਧ ਘਟਤ ਹੈ ਨੀਤ । (ਸ. ੧੦)

(9) ਇਸ ਸਲੋਕ ਦੀ ਦੂਜੀ ਸਤਰ ਵਿਚ ਜੋ ਦੋ ਸ਼ਬਦ 'ਰੇ ਮਨਾ' ਆਏ ਹਨ, ਇਨ੍ਹਾਂ ਦੀ ਗੂਜ ਹੋਰ ਅਨੇਕਾਂ ਸਲੋਕਾਂ ਵਿਚ ਸੁਣੀਂ ਦੀ ਹੈ ਪਰ ਉਪਦੇਸ਼ ਦੇ ਪਾਤਰ ਨੂੰ ਗੁਰੂ ਸਾਹਿਬ ਬੜੀ ਫੁਰਤੀ ਨਾਲ ਬਦਲਦੇ ਭੀ ਹਨ। ਕਿਧਰੇ 'ਸਾਧੋ' ਕਿਧਰੇ 'ਪ੍ਰਾਨੀ', ਕਿਧਰੇ 'ਨਰ' ਤੇ ਕਿਧਰੇ 'ਚਤੁਰ ਸੁਜਾਨ' ਕਹਿ ਕੇ ਪਾਤਰਾਂ ਨੂੰ ਛੂਹਿਆ ਗਿਆ ਹੈ। ਕਦੀ ਕਦੀ ਤਾਂ ਉਨ੍ਹਾਂ ਨੂੰ 'ਬਾਵਰੇ' ਭੀ ਕਹਿ ਦਿਤਾ ਹੈ :

(ੳ) ਕਹੁ ਨਾਨਕ ਨਰ ਬਾਵਰੇ ਕਿਉ ਨ ਭਜਹਿ ਭਗਵਾਨ । (ਸ. ੪)
(ਅ) ਕਹੁ ਨਾਨਕ ਨਰ ਬਾਵਰੇ ਅਬ ਕਿਉ ਡੋਲਤ ਦੀਨ । (ਸ. ੭)

(10) ਸਿੱਧੇ ਉਪਦੇਸ਼ ਦੇਣ ਤੋਂ ਕਾਫ਼ੀ ਭਿੰਨ ਨਾਮ ਦਾ ਵਿਸ਼ਾ ਪ੍ਰਤਿਪਾਦਕ ਕਰਨ ਦੀ ਇਕ ਹੋਰ ਵਧੀਆ ਵਿਧੀ ਪ੍ਰਸ਼ਨੋਤ੍ਰੀ ਦੀ ਹੈ। ਪਹਿਲੇ ਇਕ ਜਾਂ ਵਧੀਕ ਪ੍ਰਸ਼ਨ ਖੜੇ ਕੀਤੇ ਜਾਂਦੇ ਹਨ, ਫਿਰ ਉਨ੍ਹਾਂ ਦਾ ਉਤਰ ਨਾਮ ਜਪਣ ਦੇ ਸਿਧਾਂਤ ਦੇ ਰੂਪ ਵਿਚ ਦਿਤਾ ਜਾਂਦਾ ਹੈ :

ਕਉਨ ਕਰਮ ਬਿਦਿਆ ਕਹੁ ਕੈਸੀ ਧਰਮੁ ਕਉਨੁ ਫੁਨਿ ਕਰਈ ।
ਕਉਨ ਨਾਮ ਗੁਰ ਜਾ ਕੈ ਸਿਮਰੈ ਭਵ ਸਾਗਰ ਕਉ ਤਰਈ ।
ਕਲਿ ਮਹਿ ਏਕੁ ਨਾਮੁ ਕਿਰਪਾ ਨਿਧਿ ਜਾਹਿ ਜਪੈ ਗਤਿ ਪਾਵੈ ।
ਅਉਰ ਧਰਮ ਤਾ ਕੈ ਸਮਿ ਨਾਹਿਨ ਇਹ ਬਿਧਿ ਬੇਦੁ ਬਤਾਵੈ । (ਸੋਰਠਿ, ੫)

ਗੁਰੂ ਤੇਗ ਬਹਾਦਰ ਜੀ ਦੇ ਮਨ ਵਿਚ ਆਪਣੇ ਪਾਠਕਾਂ ਲਈ ਡੂੰਘੀ ਦਇਆ ਹੈ। ਉਹ ਦੇਖਦੇ ਹਨ ਕਿ ਏਕ ਨਾਮ ਨੂੰ ਵਿਸਾਰ ਕੇ ਅਨੇਕਾਂ ਦੁੱਖ ਭੋਗ ਰਹੇ ਹਨ। ਇਸ ਦੁੱਖ ਤੋਂ ਪਸੀਜ ਕੇ ਉਹ ਉਨ੍ਹਾਂ ਨੂੰ ਨਾਮ ਵਲ ਖਿੱਚਣਾ ਚਾਹੁੰਦੇ ਹਨ। ਉਨ੍ਹਾਂ ਦੇ ਨਾਮ ਉਪਦੇਸ਼ ਦੀ ਤਹਿ ਵਿਚ ਡੂੰਘੀ ਹਮਦਰਦੀ ਹੈ। ਇਹ ਹੀ ਉਨ੍ਹਾਂ ਨੂੰ ਕਦੀ ਤਾਕੀਦ, ਕਦੀ ਪ੍ਰੇਰਣਾ, ਕਦੀ ਕਦੀ ਝਾੜ ਝੰਬ ਤੇ ਕਦੀ ਮਨ-ਸਮਝੌਣੀਆਂ ਦੀਆਂ ਵਿਭਿੰਨ ਜੁਗਤੀਆਂ ਅਪਣਾ ਕੇ ਸੁਖ ਦੇ ਰਾਹ ਪਾਉਣ ਦਾ ਉਪਰਾਲਾ ਕਰਦੀ ਹੈ। ਜਿਥੇ ਡੂੰਘੀ ਹਮਦਰਦੀ ਹੋਵੇ ਉਥੇ ਉਹ ਸਭ ਜੁਗਤੀਆਂ ਸੁਭਾਵਿਕ ਆਉਂਦੀਆਂ ਹਨ। ਜੀਵਨ ਵਿਚ ਭੀ ਇਸੇ ਤਰ੍ਹਾਂ ਹੁੰਦਾ ਹੈ, ਗੁਰੂ ਤੇਗ ਬਹਾਦਰ ਜੀ ਦੀ ਉਪਦੇਸ਼ਾਤਮਕ ਸ਼ੈਲੀ ਜੀਵਨ ਦੇ ਨਮੂਨੇ ਉਤੇ ਢਲੀ ਹੋਈ ਹੈ, ਇਸ ਕਰਕੇ ਇਸ ਵਿਚ ਤਾਜ਼ੇ ਫੁੱਲਾਂ ਦੀ ਖੁਸ਼ਬੂ ਹੈ।

ਗੁਰੂ ਤੇਗ ਬਹਾਦਰ ਜੀ ਦੀ ਬਾਣੀ ਦੀ ਭਾਸ਼ਾ ਪੰਜਾਬੀ ਨਹੀਂ, ਸ਼ਾਇਦ ਇਹ ਹਿੰਦੀ ਬੋਲਦੇ ਇਲਾਕੇ ਵਿਚ ਬੈਠ ਕੇ ਰਚੀ ਗਈ ਹੈ। ਇਸ ਵਿਚ ਇਕੋ ਵਿਸ਼ੇ ਦੇ ਸ਼ਬਦ ਤੇ ਸਲੋਕ ਮੁੜ ਮੁੜ ਆਉਣ ਦੇ ਦੋ ਕਾਰਨ ਹੋ ਸਕਦੇ ਹਨ। ਗੁਰੂ ਸਾਹਿਬ ਹਿੰਦੀ-ਭਾਸ਼ੀ ਇਲਾਕੇ ਵਿਚ ਥਾਂ ਥਾਂ ਫਿਰਦੇ ਸੰਗਤਾਂ ਨੂੰ ਉਪਦੇਸ਼ ਦੇ ਰਹੇ ਹਨ। ਸੰਗਤ ਬਦਲ ਜਾਣ ਕਰਕੇ ਇਕੋ ਵਿਸ਼ਾ ਦੁਹਰਾਉਣਾ ਜਾਇਜ਼ ਹੈ। ਜਾਂ ਇਕੋ ਸੰਗਤ ਨੂੰ ਉਹ ਰੋਜ਼ ਰੋਜ਼ ਆਪਣਾ ਉਪਦੇਸ਼ ਦੋਹਰਾਉਂਦੇ ਹਨ ਤਾਂ ਕਿ ਇਹ ਉਨ੍ਹਾਂ ਦੇ ਅੰਦਰ ਡੂੰਘਾ ਵੱਸ ਕੇ ਉਨ੍ਹਾਂ ਦੇ ਆਚਰਣ ਨੂੰ ਬਦਲ ਸਕੇ। ਗੁਰੂ ਤੇਗ ਬਹਾਦਰ ਜੀ ਦੀ ਬਾਣੀ ਜੀਵਨ-ਸਾਹਿਤ ਹੈ। ਇਸ ਦਾ ਸੌਂਦਰਯ ਵਿਸ਼ੇ ਦੇ ਅਧੀਨ ਹੈ, ਇਸ ਤੋਂ ਸੁਤੰਤਰ ਨਹੀਂ।

# ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਬਾਣੀ
## ਭਾਸ਼ਾ ਵਿਗਿਆਨਿਕ ਵਿਸ਼ਲੇਸ਼ਣ

ਡਾ: ਬਲਦੇਵ ਰਾਜ ਗੁਪਤਾ

ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਦਾ ਸਭ ਤੋਂ ਵਖਰਾ ਭਾਸ਼ਾਈ ਗੁਣ ਉਨ੍ਹਾਂ ਦੀ ਬਾਣੀ ਵਿਚ ਅਰਬੀ/ਫ਼ਾਰਸੀ ਸ਼ਬਦਾਵਲੀ ਦੀ ਅਣਹੋਂਦ ਹੈ ਜਦ ਕਿ ਬਾਬਾ ਫ਼ਰੀਦ (ਕਾਲ ਕ੍ਰਮ ਅਨੁਸਾਰ ਆਦਿ ਗ੍ਰੰਥ ਦੇ ਮੁਢਲੇ ਕਵੀ) ਤੋਂ ਲੈ ਕੇ ਗੁਰੂ ਅਰਜਨ ਦੇਵ ਜੀ ਤਕ ਅਰਬੀ/ਫ਼ਾਰਸੀ ਦੇ ਸ਼ਬਦਾਂ ਦੀ ਆਮ ਵਰਤੋਂ ਹੁੰਦੀ ਰਹੀ ਹੈ। ਜਿਵੇਂ ਹੇਠ ਲਿਖੀ ਤਾਲਿਕਾ ਤੋਂ ਸਪੱਸ਼ਟ ਹੈ :

| ਫ਼ਰੀਦ | ਗੁਰੂ ਨਾਨਕ ਦੇਵ | ਗੁਰੂ ਅਮਰ ਦਾਸ | ਗੁਰੂ ਅਰਜਨ ਦੇਵ |
|---|---|---|---|
| ਮੁਰਸ਼ਦ | ਬਾਜੀ | ਅੰਦਰ | ਆਖਰ |
| ਮਲਕੁਲਮਉਤ | ਖਸਮ | ਗੁਮਾਨ | ਦਰਗਾਹ |
| ਅਕਲਿ | ਦਰਗਾਹ | ਜਹਾਨ | ਪਾਏ 'ਪੈਰ' |
| ਲਤੀਫੁ | ਕਾਦਰ | ਦਰ | ਬੇਮੁਹਤਾਜ |
| ਗਿਰੀਵਾਨ | ਸਿਫਤ | ਦਰਬਾਰ | ਕਬਹੁ |
| ਦਰਿ ਦਰਵਾਜੈ | ਪੀਰ | ਦਾਨਾ | ਮੁਸਕਲ |
| ਸੈਤਾਨਿ | ਕੁਦਰਤ | ਦਾਰੂ | ਬਸਤ੍ਰਾ |
| ਅਲਹ | ਦਰਬਾਰੁ | ਦਿਵਾਨਾ | ਅਰਦਾਸ |
| ਜੀਰਾਣ | ਹੁਕਮ | ਦੂਰ | ਗਰੀਬੀ |
| ਸੂਫੁ | ਨੀਸਾਨ∠ਨਿਸ਼ਾਨ | ਦੋਸਤੀ | ਕੁਰਬਾਨ |
| ਸਰਮਿੰਦਾ | ਹਾਦਰ∠ਹਾਜ਼ਰ | ਦੋਰਾਹਾ | ਮਸਕੀਨ |
| ਅਜਰਾਈਲੁ | ਨਦਰੀ∠ਨਜ਼ਰੀ | ਬੇਪਰਵਾਹ | ਬੇਸੁਮਾਰ |
| ਫਰੇਸਤਾ | ਪਾਤਿਸਾਹ∠ਬਾਦਸ਼ਾਹ | ਮਿਹਮਾਣ∠ਮਿਹਮਾਨ | ਕੀਮਤਿ |
| ਦੋਜਕ | ਬੇਪਰਵਾਹ | | ਨਿਵਾਜ |
| ਖਲਕ | ਮਿਹਮਾਣਾ∠ਮਿਹਮਾਨ | | ਦਾਨਾ |
| ਖਾਕ | ਵਖਤ∠ਵਕਤ | | ਬੀਨਾ |
| ਮੁਹਬਤਿ | | | ਤੋਸਾ |
| | | | ਮਿਲਖ |

ਗੁਰੂ ਤੇਗ ਬਹਾਦਰ ਜੀ ਦੀ ਬਾਣੀ ਵਿਚ ਗੈਰ ਅਰਬੀ/ਫ਼ਾਰਸੀ ਸ਼ਬਦਾਵਲੀ ਦੀ ਵੰਡ ਭਾਸ਼ਾਵਾਂ ਦੇ ਪ੍ਰਭਾਵ ਅਨੁਸਾਰ ਇਸ ਤਰ੍ਹਾਂ ਹੋ ਸਕਦੀ ਹੈ :—

| ਸੰਸਕ੍ਰਿਤ | ਹਿੰਦੀ | ਪੰਜਾਬੀ |
|---|---|---|
| ਤ੍ਰਾਸ | ਅਬ | ਸੰਗਤਿ |
| ਭਵ ਸਾਗਰ | ਕੀਜੈ | ਮਨ |
| ਜਲ | ਕਉਨੁ (ਹੁਣ ਕਨ) | ਪਾਵੇ |
| ਜਗ | ਮਨ | ਜਮ |
| ਦੁਰਜਨ | ਬੈਰੀ | ਜੋਗ |

| ਸੰਸਕ੍ਰਿਤ | ਹਿੰਦੀ | ਪੰਜਾਬੀ |
|---|---|---|
| ਅਹਿਨਿਸ | ਮੀਤ | ਭੈ |
| ਭਜਨੁ | ਹਰਿ | ਹੈ |
| ਕੋਟਨ | ਚਿੰਤਾ | ਜੋ |
| ਘਟ | ਤੁਮ | ਇਕ |
| ਸੁਧਿ | ਜੋ | ਇਹ |
| ਗੋਬਿੰਦ | ਸੋ | ਜਮੁ |
| ਦੀਨ | ਆਜੁ | ਕਾਜੁ |
| ਮੁਕਤਿ | ਟੇਕ | ਜਤੀ |
| ਰਘੁਨਾਥ | ਅਉਰ | ਤਪੀ |
| ਦੁਰਲਭ | ਸੁੰਦਰ | ਡੋਲੇ |
| ਦੇਹ | ਯਹ | ਲੈ |
| ਨਿੰਦਾ | | ਲਾਜ |
| ਕੁਮਤਿ | | |

ਗੁਰੂ ਤੇਗ਼ ਬਹਾਦਰ ਜੀ ਦੀ ਬਾਣੀ ਵਿਚ ਫ਼ਾਰਸੀ ਸ਼ਬਦਾਂ ਦੀ ਅਣਹੋਂਦ ਦਾ ਕਾਰਨ ਇਹ ਜਾਪਦਾ ਹੈ ਕਿ ਸਮੇਂ ਦੀ ਚਾਲ ਨੇ ਮੁਗ਼ਲ ਧਮਰਾਟਾਂ ਪ੍ਰਤੀ ਸ਼ਰਧਾ ਖਤਮ ਕਰ ਦਿੱਤੀ ਸੀ। ਉਂਝ ਵੀ ਮੁਗਲ ਰਾਜ ਢਹਿੰਦੀਆਂ ਕਲਾਂ ਵਿਚ ਸੀ। ਮੁਗਲ ਰਾਜ ਦੀ ਚੜ੍ਹਦੀ ਕਲਾ ਵੱਲੇ ਮੁਗ਼ਲ ਸਾਮਰਾਜ ਨਾਲ ਸੰਬੰਧਿਤ ਸ਼ਬਦਾਵਲੀ (ਹੁਕਮ, ਸਾਹਿਬ, ਦਰਬਾਰ, ਬਾਦਸ਼ਾਹ, ਪਾਤਿਸਾਹ, ਬਖਸੀਸ, ਸਾਲਾਹਨਿ, ਹਾਦਰਾ, ਹਦੂਰਿ, ਸਲਾਮਤ, ਸਾਹ, ਸੁਲਤਾਨ, ਦੀਬਾਣ, ਫੁਰਮਾਣ ਆਦਿ) ਆਮ ਜਨਤਾ ਦੇ ਮੂੰਹ ਚੜ੍ਹ ਚੁਕੀ ਸੀ। ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਸਮੇਂ ਕੇਵਲ ਹਿੰਦੂ ਹੀ ਨਹੀਂ; ਮੁਸਲਮਾਨ ਸੂਫ਼ੀ ਵੀ ਮੁਗਲ ਰਾਜ ਤੋਂ ਦੁਖੀ ਸਨ, ਇਸ ਲਈ ਸਮੇਂ ਦੀ ਸਰਕਾਰ ਨਾਲ ਸੰਬੰਧਿਤ ਸ਼ਬਦਾਵਲੀ ਪ੍ਰਤੀ ਜਨਤਾ ਵਿਚ ਨਫ਼ਰਤ ਲਾਜ਼ਮੀ ਸੀ। ਗੁਰੂ ਤੇਗ਼ ਬਹਾਦਰ ਜੀ ਦੀ ਬਾਣੀ ਮਨੁੱਖੀ ਜ਼ਿੰਦਗੀ ਤੋਂ ਕਿਵੇਂ ਨਿਖੇੜੀ ਜਾ ਸਕਦੀ ਸੀ ?

ਅਰਬੀ/ ਫ਼ਾਰਸੀ ਸ਼ਬਦ ਨਾ ਵਰਤੇ ਜਾਣ ਦਾ ਇਕ ਹੋਰ ਕਾਰਨ ਵੀ ਹੈ ਕਿ ਭਾਸ਼ਾ ਸਦਾ ਭਾਵਾਂ ਦਾ ਅਨੁਸਰਣ ਕਰਦੀ ਹੈ। ਗੁਰੂ ਤੇਗ਼ ਬਹਾਦਰ ਜੀ ਦੀ ਬਾਣੀ ਨੇ ਡਰੇ ਧਮਕਾਏ ਅਤੇ ਦੱਬੇ ਹੋਏ ਲੋਕਾਂ ਵਿਚ ਉਤਸ਼ਾਹ ਪੈਦਾ ਕਰਨਾ ਸੀ। ਇਹ ਤਾਂ ਹੀ ਸੰਭਵ ਸੀ ਕਿ ਗੁਰੂ ਜੀ ਰਾਜ ਨਾਲ ਸੰਬੰਧਿਤ ਸ਼ਬਦਾਵਲੀ ਤੋਂ ਟੁੱਟ ਕੇ ਜਨਤਾ ਦੀ ਬੋਲੀ ਵਿਚ ਨਿਡਰਤਾ ਪੈਦਾ ਕਰਨ ਵਾਲੇ ਫੁੱਲ ਪਾਂਦੇ। ਗੁਰੂ ਜੀ ਦੀ ਬਾਣੀ ਦਾ ਬਹੁਤ ਸਾਰਾ ਹਿੱਸਾ ਸੰਸਾਰ ਦੀ ਨਾਸ਼ਮਾਨਤਾ (ਮੌਤ) ਅਤੇ ਕਰਤਾਰ (ਪਾਰਬ੍ਰਹਮ ਪਰਮੇਸ਼ਵਰ) ਦੀ ਸਥਿਰਤਾ ਬਾਰੇ ਹੈ। ਅਜਿਹੇ ਭਾਵਾਂ ਨੂੰ ਵਿਅਕਤ ਕਰਨ ਲਈ ਗ਼ੈਰ ਫ਼ਾਰਸੀ ਸ਼ਬਦਾਵਲੀ ਉਸ ਸਮੇਂ ਜ਼ਿਆਦਾ ਢੁਕਵੀਂ ਸੀ। ਫ਼ਰੀਦ ਨੇ ਵੀ ਨਾਸ਼ਮਾਨਤਾ ਦੱਸਣ ਲਈ ਫ਼ਾਰਸੀ ਸ਼ਬਦਾਂ ਦਾ ਪੰਜਾਬੀ ਕਰਨ ਕੀਤਾ ਸੀ (ਵਖਤ∠ਵਕਤ ਨਿਵਾਜ਼∠ਨਿਮਾਜ਼, ਪੁਰਸਲਾਤ ∠ਪੁਲ ਸਿਰਾਤ, ਵੇ ਮੁਹਤਾਜ∠ਬੇਮੁਹਤਾਜ, ਕਾਗਦ∠ਕਾਗਜ਼ ਆਦਿ)

ਵਿਅਕਤੀਗਤ ਸ਼ੈਲੀ ਕਰਕੇ ਵੀ ਗੁਰੂ ਤੇਗ਼ ਬਹਾਦਰ ਜੀ ਦੀ ਬਾਣੀ ਵਿਚ ਅਰਬੀ/ਫ਼ਾਰਸੀ ਸ਼ਬਦਾਂ ਦੀ ਥਾਂ ਸੰਸਕ੍ਰਿਤ, ਹਿੰਦੀ, ਪੰਜਾਬੀ ਦੇ ਸ਼ਬਦ ਬਹੁਤ ਵਰਤੇ ਗਏ ਹਨ। ਭਾਵੇਂ ਗੁਰੂ ਤੇਗ਼ ਬਹਾਦਰ ਜੀ ਇਕੋ ਜੋਤ ਦੇ ਨੌਵੇਂ ਨਾਨਕ ਹਨ, ਪਰ ਰਾਗਬੱਧ ਬਾਣੀ (ਗਉੜੀ, ਆਸਾ, ਦੇਵਗੰਧਾਰੀ, ਬਿਹਾਗੜਾ, ਤਿਲੰਗ, ਸੋਰਠਿ, ਧਨਾਸਰੀ, ਜੈਤਸਿਰੀ, ਟੋਡੀ, ਬਿਲਾਵਲੁ, ਰਾਮਕਲੀ, ਮਾਰੂ, ਬਸੰਤੁ, ਸਾਰੰਗ, ਜੈਜਾਵੰਤੀ ਰਾਗਾਂ ਵਿਚ ੫੯ 'ਸਬਦ' ਅਤੇ ੫੭ 'ਸਲੋਕ') ਵਿਚੋਂ ਸ਼ੈਲੀ ਦੇ

ਵਖਰੇਵੇਂ ਕਾਰਨ ਹੀ ਨੌਵੀਂ ਜੋਤ ਨੂੰ ਵਿਕਸਿਤ ਰੂਪ ਵਿਚ ਵੇਖ ਸਕਦੇ ਹਾਂ ਜਿਵੇਂ ਕਿ J. B. Midloton Murry 'Problem of Style, ਵਿਚ ਲਿਖਦੇ ਹਨ : 'Style means that personal idiosyncracy of expression by which we recognise a writer'.

ਰਾਜ ਦਰਬਾਰੀ ਅਰਬੀ/ਫ਼ਾਰਸੀ ਸ਼ਬਦਾਵਲੀ ਨਾ ਵਰਤਣ ਦਾ ਕਾਰਨ ਵਿਰਸੇ ਤੋਂ ਪ੍ਰੇਰਨਾ ਵੀ ਹੋ ਸਕਦਾ ਹੈ। ਗੁਰੂ ਨਾਨਕ ਦੇਵ ਜੀ ਨੇ ਵੀ ਲਿਖਿਆ ਹੈ :

ਘਰਿ ਘਰਿ ਮੀਆ ਸਭਨਾ ਜੀਆ ਬੋਲੀ ਅਵਰ ਤੁਮਾਰੀ।
ਖਤਰੀਆ ਤ ਧਰਮ ਛੋਡਿਆ ਮਲੇਛ ਭਾਖਿਆ ਗਹੀ।—ਰਾਗ ਧਨਾਸਰੀ

ਸਮਕਾਲੀ ਸਥਿਤੀ, ਵਿਦਿਅਕ ਪ੍ਰਣਾਲੀ, ਸਮਾਜਿਕ, ਰਾਜਨੀਤਕ ਅਤੇ ਧਾਰਮਿਕ ਪਰਿਵਰਤਨ ਆਦਿ ਵੀ ਫ਼ਾਰਸੀ ਸ਼ਬਦ ਨਾ ਵਰਤੇ ਜਾਣ ਦੇ ਕਾਰਨ ਹੋ ਸਕਦੇ ਹਨ।

ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਵਿਚ ਵਰਤੇ ਗਏ ਸ਼ਬਦਾਂ ਦਾ ਅਸਲ ਭਾਵ ਸਮਝਣ ਲਈ ਸਬਦ ਕੋਸ਼ ਸਾਡੀ ਸਹਾਇਤਾ ਨਹੀਂ ਕਰ ਸਕਦੇ। 'ਸ਼ਬਦਾਂ ਦੇ ਅਰਥ ਕੋਸ਼ ਵਿਚੋਂ ਵੇਖ ਵੇਖ ਕੇ ਸਮੁੱਚੀ ਰਚਨਾ ਨੂੰ ਅਰਥ ਦੇਣ ਨਾਲ ਟੀਕਾ ਨਹੀਂ ਹੋ ਜਾਂਦਾ। ਰਚਨਹਾਰੇ ਨੇ ਸ਼ਬਦ ਨਹੀਂ ਘੜੇ ਹੁੰਦੇ। ਆਤਮਾ ਦੇ ਅਨੁਭਵ ਨੂੰ ਸ਼ਬਦਾਂ ਦਾ ਰੂਪ ਦਿਤਾ ਹੁੰਦਾ ਹੈ। ਹਰ ਸਬਦ ਦਾ ਕੋਈ ਵਿਸ਼ੇਸ ਇਕ ਜਾਂ ਨਿਸ਼ਚਿਤ ਅਰਥ ਨਹੀਂ ਹੁੰਦਾ, ਕਈ ਕਈ ਅਰਥ ਹੁੰਦੇ ਹਨ ਅਤੇ ਮੂਲ ਲੇਖਕ ਨੇ ਉਨ੍ਹਾਂ ਵਿਚ ਕਿਹੜਾ ਅਰਥ ਲਿਆ ਹੈ? ਇਹ ਜਾਣਨਾ ਕੋਈ ਸੌਖਾ ਨਹੀਂ' (ਦਲੀਪ ਸਿੰਘ ਦੀਪ: ਜਪੁ ਜੀ ਉਤੇ ਲਿਖੇ ਭਾਸ਼ਾ ਤੇ ਸਟੀਕ, ਇਕ ਅਧਿਐਨ, ਪਰਖ, ੧੯੬੯, I, ਪੰਨਾ ੨੯)

ਗੁਰਬਾਣੀ ਦੇ ਮੂਲ ਆਸ਼ੇ ਨੂੰ ਸਮਝ ਕੇ ਸਚਾਈ ਤਕ ਪੁਜਣ ਦਾ ਨਾਂ ਅਰਥ ਬੋਧ ਹੈ ਜਿਵੇਂ ਕਿ ਗਿਆਨੀ ਗੁਰਦਿੱਤ ਸਿੰਘ ਲਿਖਦੇ ਹਨ :

'ਜੋ ਪਠਨ-ਪਾਠ ਵਿਚਾਰ ਸਤ ਜ ਦੇ ਤੱਤਾਂ ਨੂੰ ਸਾਖਿਆਤ ਕਰਦਾ ਹੈ, ਇਥੇ ਉਸ ਨੂੰ ਅਰਥ ਬੋਧ ਆਖਦੇ ਹਾਂ, ਉਂਞ ਗਿਆਨੀਆਂ ਦੀ ਭਾਸ਼ਾ ਵਿਚ ਇਸ ਦਾ ਮਤਲਬ ਹੋਰ ਵੀ ਹੈ, ਸ਼ਬਦਾਂ ਦੇ ਸਮਝੇ ਤੇ ਸਮਝਾਏ ਜਾਣ ਵਾਲੇ ਰੂਪਾਤ੍ਰਾਂ ਤੇ ਪਦਾਂ ਪਦਾਰਥਾਂ ਦਾ ਗਿਆਨ। ਜੋ ਸ਼ਬਦ ਵਖੋ ਵਖਰੀਆਂ ਭਾਸ਼ਾਵਾਂ ਵਿਚ ਵਰਤੇ ਜਾਂਦੇ ਗੁਰੂ ਗ੍ਰੰਥ ਸਾਹਿਬ ਵਿਚ ਆਏ ਹਨ ਜਾਂ ਜਿਨ੍ਹਾਂ ਸ਼ਬਦਾਂ ਦੀ ਆਮ ਵਰਤੋਂ ਨਾ ਹੋਣ ਕਾਰਨ ਸਾਨੂੰ ਸਮਝ ਨਹੀਂ ਪੈਂਦੀ ਕਿ ਇਸ ਸ਼ਬਦ ਜਾਂ ਉਸ ਦੇ ਪਿਛੋਕੜ ਦਾ ਕੀ ਮਤਲਬ ਹੈ ਅਤੇ ਵਖ ਵਖ ਪ੍ਰਸੰਗਾਂ ਵਿਚ ਆਉਣ ਕਾਰਨ ਉਸ ਦੇ ਅਰਥ ਕਿਵੇਂ ਬਦਲ ਜਾਂਦੇ ਹਨ ਗੁਰੂ ਗ੍ਰੰਥ ਪ੍ਰਣਾਲੀ ਦੇ ਗਿਆਨੀ ਲੋਕ ਇਸ ਨੂੰ ਅਰਥ-ਬੋਧ ਦਾ ਗਿਆਨ ਆਖਦੇ ਹਨ।' (ਪ੍ਰਕਾਸ਼, 22 ਅਗਸਤ, 1971, ਪੰਨਾ 2) I

ਗੁਰੂ ਤੇਗ ਬਹਾਦਰ ਜੀ ਦੁਆਰਾ ਰਚਿਤ 'ਸਲੋਕਾਂ' ਦੇ 'ਅਰਥਬੋਧ' ਬਾਰੇ ਕਈ ਮਤ ਰਹੇ ਹਨ। ਕੇਸਰ ਸਿੰਘ ਛਿਬਰ ਨੇ ਡਾ: ਰਤਨ ਸਿੰਘ ਜੱਗੀ ਦੁਆਰਾ ਸੰਪਾਦਿਤ 'ਬੰਸਾਵਲੀ ਨਾਮਾ ਦਸਾਂ ਪਾਤਸ਼ਾਹੀਆਂ ਕਾ' ਵਿਚ ਸਲੋਕ ਨੰਬਰ 53 ਗੁਰੂ ਤੇਗ ਬਹਾਦਰ ਜੀ ਦਾ ਗੁਰੂ ਗੋਬਿੰਦ ਸਿੰਘ ਜੀ ਵਲ ਪ੍ਰਸ਼ਨ ਅਤੇ ਸਲੋਕ ਨੰਬਰ 54 ਗੁਰੂ ਗੋਬਿੰਦ ਸਿੰਘ ਜੀ ਦਾ ਉੱਤਰ ਦਸਿਆ ਹੈ :

"ਦੋਹਰਾ ਲਿਖ ਪਿਛੇ ਭਿਜਵਾਇਆ।
ਸੋਈ ਪੰਡ ਚੁਕੇ ਜੋ ਇਸ ਦਾ ਜਬਾਬੁ ਦੇਹਿ ਪਠਾਇਆ।੮੭।
ਦੋਹਰਾ "ਬਲੁ ਛੁਟਕਿਓ ਬੰਧਨ ਪਰੇ ਕਛੂ ਨਾ ਹੋਤ ਉਪਾਇ।
ਕਹੁ ਨਾਨਕ ਅਬ ਓਟ ਹਰਿ ਗਜਿ ਜਿਉ ਹੋਹੁ ਸਹਾਇ।੮੮।"
ਗੋਬਿੰਦ ਸਿੰਘ ਜੀ ਲਿਖ ਦਿੱਤਾ ਜਬਾਬੁ ਲਖਾਂ ਜੇਹਾ ਇਕ ਬਹੁਤਾ।੮੯।
ਬਲੁ ਹੋਆ ਬੰਧਨ ਛੁਟੇ ਸਭ ਕਿਛੁ ਹੋਤ ਉਪਾਇ

ਸਭ ਕਿਛੁ ਤੁਮਰੇ ਹਾਥ ਮੈ ਤੁਮਹੀ ਹੋਤ ਸਹਾਈ।੫੫।"

(ਪਰਖ, 1972, II, ਪੰਨੇ 90-91)

ਪੰਜਾਬੀ ਯੂਨੀਵਰਸਿਟੀ ਵਲੋਂ ਮਿਤੀ 1-2-76 ਨੂੰ ਕੀਤੇ ਗਏ ਸਮਾਗਮ ਵਿਚ ਸ: ਹੁਕਮ ਸਿੰਘ ਨੇ ਆਪਣੇ ਮੁੱਖ ਭਾਸ਼ਣ ਵਾਲੇ ਖੋਜ ਪੱਤਰ ਵਿਚ ਦੱਸਿਆ ਕਿ ਡਾ: ਤ੍ਰਿਲੋਚਨ ਸਿੰਘ ਨੇ ਕੁਝ ਬੀੜਾਂ ਵਿਚ ਸਲੋਕ ਨੰਬਰ 54 ਦੇ ਉਪਰ ਜੋ ਮਹਲਾ 10 ਲਿਖਿਆ ਵੇਖਿਆ ਹੈ ਗ਼ਲਤ ਜਾਪਦਾ ਹੈ। (ਸ਼੍ਰੋਮਣੀ ਸ਼ਹੀਦ ਗੁਰੂ ਤੇਗ਼ ਬਹਾਦਰ, ਪੰਜਾਬੀ ਯੂਨੀਵਰਸਿਟੀ, 1976, ਪੰਨਾ 14 )। ਮਹਲਾ 10 ਦੀ ਬਾਣੀ ਦਸਮਗ੍ਰੰਥ ਵਿਚ ਹੈ। ਜੋ ਸਲੋਕ 54 ਗੁਰੂ ਗੋਬਿੰਦ ਸਿੰਘ ਜੀ ਦਾ ਹੁੰਦਾ ਤਾਂ ਦਸਮ ਗ੍ਰੰਥ ਵਿਚ ਵੀ ਜ਼ਰੂਰ ਦਰਜ ਹੁੰਦਾ।

ਪ੍ਰੋ: ਸਾਹਿਬ ਸਿੰਘ ਨੇ ਵੀ ਆਪਣੇ ਇਕ ਸੋਧ ਪੱਤਰ 'ਗੁਰੂ ਗ੍ਰੰਥ ਸਾਹਿਬ ਦੇ ਅਧਿਅਨ ਅਤੇ ਵਿਆਖਿਆ ਲਈ ਲੋੜੀਂਦੇ ਸਹੀ ਦ੍ਰਿਸ਼ਟੀਕੋਣ' (1970) ਵਿਚ ਸਿੱਧ ਕੀਤਾ ਹੈ ਕਿ 53 ਤੋਂ 57 ਸਲੋਕਾਂ ਦਾ ਇਕੋ ਭਾਵ ਅਰਥ ਹੈ ਕਿਉਂਕਿ ਅੰਤ ਤੇ ੧ ਅੰਕ ਲਿਖਿਆ ਹੈ।

'ਬੰਧਨ' ਦਾ ਅਰਥ 'ਕੈਦ' ਸਮਝਣ ਕਰਕੇ ਹੀ ਸ਼ਾਇਦ ਉਪਰੋਕਤ ਸਲੋਕਾਂ ਦੇ ਗਲਤ ਅਰਥ ਸਮਝੇ ਗਏ ਹਨ। ਕੁਝ ਹਾਲਾਤ ਵੀ ਅਜਿਹੇ ਸਨ ਕਿ ਗੁਰੂ ਤੇਗ਼ ਬਹਾਦਰ ਜੀ ਨੂੰ ਸ਼ਹੀਦੀ ਤੋਂ ਪਹਿਲੇ ਬੰਦੀਖਾਨੇ ਰਹਿਣਾ ਪਿਆ। ਪਰ ਗੁਰੂ ਜੀ ਨੂੰ ਬਾਹਰਮੁਖੀ ਵਿਅਕਤੀਗਤ ਬੰਦੀਖਾਨੇ ਦੀ ਕੀ ਪਰਵਾਹ ਸੀ ? ਉਹ ਮੌਤ ਤੋਂ ਉੱਕਾ ਨਹੀਂ ਡਰਦੇ ਸਨ। ਉਹ ਤਾਂ 'ਮਾਇਆ ਦੇ ਸਮਾਜਕ ਬੰਧਨ' ਤੋਂ ਮੁਕਤ ਹੋਣ ਦਾ ਉਪਦੇਸ਼ ਕਰਦੇ ਸਨ। ਇਸ ਲਈ ਇਨ੍ਹਾਂ ਸਲੋਕਾਂ ਵਿਚ ਵੀ ਬੰਧਨ ਦਾ ਅਰਥ 'ਮਾਇਆ ਦਾ ਬੰਧਨ' ਹੈ। ਗੁਰੂ ਤੇਗ਼ ਬਹਾਦਰ ਜੀ ਨੇ ਇਸੇ ਸ਼ਬਦ ਨੂੰ ਇਸ ਅਰਥ ਵਿਚ ਹੋਰ ਕਿਤੇ ਵੀ ਵਰਤਿਆ ਹੈ :

ਨਾਨਕ ਸਰਨਿ ਪਰਿਓ ਜਗ ਬੰਦਨ ਰਾਖਹੁ ਬਿਰਦੁ ਤੁਹਾਰਾ (ਰਾਗ ਜੈਤਸਿਰੀ)

ਪ੍ਰਸ਼ਨੋਤਰੀ ਸ਼ੈਲੀ ਵਿਚ ਪ੍ਰਸ਼ਨ ਅਤੇ ਉਤਰ ਹੋਣ ਕਰਕੇ ਵੀ ਉਪਰੋਕਤ ਸਲੋਕਾਂ ਦੇ ਗ਼ਲਤ ਅਰਥ ਸਮਝੇ ਗਏ। ਪ੍ਰਸ਼ਨੋਤਰੀ ਸ਼ੈਲੀ ਦੀ ਪਰੰਪਰਾ ਤਾਂ ਸ਼ੁਰੂ ਤੋਂ ਚਲੀ ਆ ਰਹੀ ਹੈ। ਇਸ ਤਰ੍ਹਾਂ ਦੀ ਸ਼ੈਲੀ ਵਿਚ ਪ੍ਰਸ਼ਨ ਜਾਂ ਸ਼ੰਕਾ ਦਾ ਸਮਾਧਾਨ ਉੱਤਰ ਰਾਹੀਂ ਦਿੱਤਾ ਜਾਂਦਾ ਹੈ। ਜਿਵੇਂ :

ਕਵਣੁ ਸੁ ਅਖਰੁ ਕਵਣੁ ਗੁਣੁ ਕਵਣੁ ਸੁ ਮਣੀਆ ਮੰਤੁ
ਕਵਣੁ ਸੁ ਵੇਸੋ ਹਉ ਕਰੀ ਜਿਤੁ ਵਸਿ ਆਵੈ ਕੰਤੁ। ਫ਼ਰੀਦ ੧੨੬
ਨਿਵਣੁ ਸੁ ਅਖਰੁ ਖਵਣੁ ਗੁਣੁ, ਜਿਹਬਾ ਮਣੀਆ ਮੰਤੁ।
ਏ ਤ੍ਰੈ ਭੈਣੇ ਵੇਸ ਕਰਿ ਤਾਂ ਵਸਿ ਆਵੀ ਕੰਤੁ। ਫਰੀਦ ੧੨੭
ਕਾਲੀ ਕੋਇਲ ਤੂ ਕਿਤ ਗੁਨ ਕਾਲੀ
ਆਪਨੇ ਪ੍ਰੀਤਮ ਕੇ ਹਉ ਬਿਰਹੈ ਜਾਲੀ-ਫਰੀਦ, ਰਾਗ ਸੂਹੀ।
ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ।
ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ – ਜਪੁਜੀ, ਪਉੜੀ ੧

ਸ਼ੰਕਾ : ਦੁਨੀਆ ਸਾਗਰੁ ਦੁਤਰੁ ਕਹੀਐ ਕਿਉ ਕਰਿ ਪਾਈਐ ਪਾਰੋ।
ਚਰਪਟੁ ਬੋਲੈ ਅਉਧੂ ਨਾਨਕ ਦੇਹੁ ਸਚਾ ਬੀਚਾਰੋ।

ਗੁਰੂ ਨਾਨਕ ਦੇਵ ਜੀ ਵਲੋਂ ਸਮਾਧਾਨ :

ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈਸਾਣੇ।
ਸੁਰਤ ਸਬਦਿ ਭਵ ਸਾਗਰੁ ਤਰੀਐ ਨਾਨਕ ਨਾਮ ਵਖਾਣੇ–ਸਿਧ ਗੋਸ਼ਟਿ।

੫੩-੫੪ ਸ਼ਲੋਕਾਂ ਤੋਂ ਇਲਾਵਾ ਗੁਰੂ ਤੇਗ਼ ਬਹਾਦਰ ਜੀ ਨੇ ਪ੍ਰਸ਼ਨੋਤਰੀ ਸ਼ੈਲੀ ਹੋਰ ਵੀ ਥਾਵਾਂ ਤੇ ਵਰਤੀ ਹੈ :

ਪ੍ਰਾਨੀ ਕਉਨ ਉਪਾਉ ਕਰੈ ।
ਜਾ ਤੇ ਭਗਤਿ ਰਾਮ ਕੀ ਪਾਵੈ ।
ਕਉਨ ਨਾਮੁ ਗੁਰ ਜਾ ਕੈ ਸਿਮਰੈ ।
ਭਵ ਸਾਗਰ ਕਉ ਤਰਈ ।।
ਕਲ ਮੈ ਏਕੁ ਨਾਮੁ ਕਿਰਪਾ ਨਿਧਿ ।
ਜਾਹਿ ਜਪੈ ਗਤਿ ਪਾਵੈ—ਰਾਗ ਸੋਰਠਿ ।

'ਬਾਣੀ ਦੇ ਸਮੁੱਚੇ ਪ੍ਰਕਰਨ' ਚੋਂ ਬਾਹਰ ਕਿਸੇ ਵੀ ਸ਼ਬਦ (ਜਿਵੇਂ ਬੰਧਨ), ਕਿਸੇ ਵੀ ਰਾਗ ਦਾ 'ਸਬਦ' ਜਾਂ 'ਸਲੋਕ' (ਜਿਵੇਂ ਸਲੋਕ ਪ੩-ਪ੪) ਦਾ ਅਰਥ ਗ਼ਲਤ ਹੋ ਸਕਦਾ ਹੈ । ਗੁਰੂ ਤੇਗ ਬਹਾਦਰ ਜੀ ਦੀ ਸਮੁੱਚੀ ਬਾਣੀ ਨਾਲ ਸੰਬੰਧ ਜੋੜ ਕੇ ਅਤੇ ਪ੍ਰਕਰਨ ਵਿਚ ਰੱਖ ਕੇ ਪ੩-ਪ੪ ਸਲੋਕਾਂ ਦਾ ਇਕੋ ਭਾਵ ਨਿਕਲੇਗਾ ਕਿ ਜਦੋਂ ਮਾਇਆ ਰੂਪੀ ਬੰਧਨ ਤੋਂ ਮੁਕਤੀ ਹੋ ਜਾਂਦੀ ਹੈ ਤਾਂ ਸਭ ਕੁਝ ਪਰਮਾਤਮਾ ਰਾਹੀਂ ਹੋ ਸਕਦਾ ਹੈ, ਮਾਇਆਂ ਵਿਚ ਲਿਪਤ ਪ੍ਰਾਣੀ ਦੀ ਤਾਕਤ ਖਤਮ ਹੋ ਜਾਂਦੀ ਹੈ (ਮੌਤ ਦੇ ਪ੍ਰਕਰਨ ਵਿਚ ਇਨ੍ਹਾਂ ਸਲੋਕਾਂ ਦਾ ਹੋਰ ਅਰਥ ਹੋਵੇਗਾ) ।

ਗੁਰੂ ਤੇਗ ਬਹਾਦਰ ਜੀ ਦੀ ਬਾਣੀ ਦੇ ਸੰਕਲਪਾਂ ਨੂੰ ਸਮਝਣ ਦਾ ਸਹੀ ਢੰਗ ਇਹ ਹੈ ਕਿ ਇਕ ਇਕ ਸੰਕਲਪ ਬਾਰੇ ਸਮੁੱਚੀ ਵਿਚਾਰਧਾਰਾ ਨੂੰ ਇਕ ਥਾਂ ਇੱਕਠਾ ਕੀਤਾ ਜਾਵੇ ਅਤੇ ਫੇਰ ਸੰਕਲਪ ਦਾ ਉਸ ਦੇ ਆਧਾਰ ਤੇ ਵਿਸ਼ਲੇਸ਼ਣ ਕੀਤਾ ਜਾਵੇ । ਜਿਵੇਂ 'ਮੌਤ' ਦੇ ਸੰਕਲਪ ਦਾ ਵਿਸ਼ਲੇਸ਼ਣ ਇਸ ਤਰ੍ਹਾਂ ਹੋਵੇਗਾ :

(ੳ) ਗੁਰੂ ਤੇਗ ਬਹਾਦਰ ਜੀ ਦੇ ਮੌਤ ਬਾਰੇ ਸਮੁੱਚੇ ਵਿਚਾਰ

ਮੌਤ ਸਮੇਂ ਮਨੁਖ ਦੇ ਪ੍ਰਾਣ ਨਿਕਲ ਜਾਂਦੇ ਹਨ । ਸਰੀਰ ਨੂੰ ਪ੍ਰੇਤ, ਪ੍ਰੇਤ (ਭੂਤ) ਕਿਹਾ ਜਾਂਦਾ ਹੈ । ਸਾਰੇ ਛੇਤੀ ਤੋਂ ਛੇਤੀ ਸਰੀਰ ਨੂੰ ਘਰੋਂ ਕੱਢਣਾ ਚਾਹੁੰਦੇ ਹਨ । ਮਰਨ ਵੇਲੇ ਪਰਮਾਤਮਾ ਤੋਂ ਬਗੈਰ ਕੋਈ ਵੀ ਸੰਗੀ ਸਾਥੀ ਨਹੀਂ ਰਹਿੰਦਾ । ਇਥੋਂ ਤਕ ਕਿ ਸਾਰੀ ਉਮਰ ਨਾਲ ਰਹਿਣ ਵਾਲੀ ਆਪਣੀ ਪਤਨੀ ('ਅਰਧ ਸਰੀਰੀ ਮੋਖ ਦੁਆਰੀ') ਵੀ ਸਾਥ ਛੱਡ ਦਿੰਦੀ ਹੈ । ਵਾਹਿਗੁਰੂ ਦੇ ਗੀਤ ਗਾਉਣ ਵਾਲਾ ਹੀ ਭਵਸਾਗਰ ਨੂੰ ਪਾਰ ਕਰਦਾ ਹੈ । ਕਾਲ (ਮੌਤ) ਤਾਂ ਸੱਪ ਦੀ ਤਰ੍ਹਾਂ ਹੈ । ਇਸਦਾ ਮੂੰਹ ਸਦਾ ਖੁਲ੍ਹਾ ਰਹਿੰਦਾ ਹੈ । ਇਸ ਲਈ ਹਰ ਪ੍ਰਾਣੀ ਮੌਤ ਤੋਂ ਜਾਂ ਜਮਰਾਜ ਤੋਂ ਡਰਦਾ ਰਹਿੰਦਾ ਹੈ । ਇਹ ਡਰ ਤਦ ਹੀ ਲੱਥਦਾ ਹੈ ਜੇ ਪ੍ਰਾਣੀ ਦਿਨ ਰਾਤ ਚਿੰਤਾਮਣੀ ਰੂਪੀ ਪਾਰਬ੍ਰਹਮ ਪਰਮੇਸ਼ਵਰ ਦਾ ਸਿਮਰਨ ਕਰੇ । ਸਰੀਰ ਨੂੰ ਅੱਗ ਵਿਚ ਸਾੜਿਆ ਜਾਂਦਾ ਹੈ ਅਤੇ ਧਨ ਦੌਲਤ ਸਭ ਕੁਝ ਪਰਾਇਆ ਹੋ ਜਾਂਦਾ ਹੈ । ਸਰੀਰ ਸੜ ਕੇ ਰਾਖ ਦੀ ਢੇਰੀ ਬਣ ਜਾਂਦਾ ਹੈ । ਸਰੀਰ ਦੇ ਖਤਮ ਹੋਣ ਮਗਰੋਂ ਪ੍ਰਾਣੀ ਦਾ ਵਾਹ ਜਾਮਰਾਜ ਨਾਲ ਹੀ ਪੈਂਦਾ ਹੈ । ਸਰੀਰ ਖਤਮ ਹੋਣ ਮਗਰੋਂ ਮਨਮੁਖ ਵਿਅਕਤੀ ਜਨਮ-ਮਰਨ ਦੇ ਗੇੜਿਆਂ ਵਿਚ ਫਸਿਆ ਰਹਿੰਦਾ ਹੈ ਅਤੇ ਜਮਰਾਜ ਤੋਂ ਮੁਕਤ ਕਦੇ ਵੀ ਨਹੀਂ ਹੋ ਸਕਦਾ । ਹਰੀ ਦਾ ਨਾਂ ਜਪਣ ਵਾਲੇ ਹੀ ਗੁਰਮੁਖ ਮੁਕਤ ਹੋ ਸਕਦੇ ਹਨ । ਮੌਤ ਤਾਂ ਕਿਸੇ ਦਾ ਲਿਹਾਜ ਨਹੀਂ ਕਰਦੀ । ਰਾਮ ਅਤੇ ਰਾਵਣ ਜਿਹੇ ਮੌਤ ਤੋਂ ਨਹੀਂ ਬਚ ਸਕੇ । ਇਸ ਲਈ ਜੇ ਮੌਤ ਅਟਲ ਹੈ ਤਾਂ ਇਸ ਦੀ ਚਿੰਤਾ ਨਹੀਂ ਕਰਨੀ ਚਾਹੀਦੀ । ਮੌਤ ਤੋਂ ਬਚਣ ਦਾ ਕੋਈ ਵੀ ਉਪਾ ਨਹੀਂ । ਮੌਤ ਵੇਲੇ ਕੁਝ ਨਹੀਂ ਹੋ ਸਕਦਾ । ਬਲ ਘਟ ਜਾਂਦਾ ਹੈ, ਸਗੀ-ਸਾਥੀ, ਰਿਸ਼ਤੇਦਾਰ ਵੀ ਸਾਥ ਛੱਡ ਜਾਂਦੇ ਹਨ । ਕੇਵਲ ਨਾਮ ਦਾ ਹੀ ਸਹਾਰਾ ਬਾਕੀ ਰਹਿ ਜਾਂਦਾ ਹੈ ।

(ਅ) ਮੌਤ' ਸ਼ਬਦ ਦੇ ਵਿਸ਼ਲੇਸ਼ਣ ਦੀ ਰੂਪ ਰੇਖਾ







(ੲ) ਮੌਤ ਦੇ ਸਕਲਪ ਦਾ ਤੁਲਨਾਤਮਕ ਵਿਸ਼ਲੇਸ਼ਣ

ਗੁਰੂ ਤੇਗ਼ ਬਹਾਦਰ ਜੀ ਨੂੰ ਮੌਤ ਕਬੂਲਣ ਦਾ ਅਨੁਭਵ ਸੀ, ਇਸ ਲਈ ਉਹ ਮੌਤ ਦੀ ਵਡਮੁੱਲੀ ਵਿਆਖਿਆ ਕਰ ਸਕੇ । ਭਾਸ਼ਾ ਵਿਗਿਆਨ ਦੀ ਦ੍ਰਿਸ਼ਟੀ ਤੋਂ ਮੌਤ ਦਾ ਕੋਸ਼ਗਤ ਅਰਥ 'ਸਰੀਰ ਦਾ ਖਤਮ ਹੋਣਾ, ਫੂਕ ਨਿਕਲ ਜਾਣੀ' ਆਦਿ ਹੀ ਕਾਫ਼ੀ ਨਹੀਂ, 'ਮੌਤ' ਦਾ ਪੂਰਾ ਵਿਸ਼ਲੇਸ਼ਣ ਕਰਨ ਨਾਲ ਹੀ 'ਮੌਤ' ਦਾ ਸੰਕਲਪ ਸਪੱਸ਼ਟ ਹੋ ਸਕਦਾ ਹੈ । ਗੁਰੂ ਤੇਗ਼ ਬਹਾਦਰ ਜੀ ਦੇ 'ਮੌਤ' ਦਾ ਸੰਕਲਪ ਹੋਰ ਵੀ ਸਪੱਸ਼ਟ ਹੋਵੇਗਾ ਜੇ ਬਾਬਾ ਫ਼ਰੀਦ ਦੀ ਬਾਣੀ, ਗੁਰੂ ਨਾਨਕ ਦੇਵ ਜੀ ਦੀਆਂ 'ਅਲਾਹੁਣੀਆਂ' ਅਤੇ ਹੋਰ ਪਿਛਲੇਰੀਆਂ ਰਚਨਾਵਾਂ ਵਿਚੋਂ ਮੌਤ ਬਾਰੇ ਹੋਰ ਤੱਥ ਲੱਭੇ ਜਾਣ ਕਿਉਂਕਿ ਗੁਰੂ ਤੇਗ਼ ਬਹਾਦਰ ਜੀ ਦੀ 'ਮੌਤ' ਬਾਰੇ ਵਿਚਾਰਧਾਰਾ ਆਸ਼ਾਵਾਦੀ ਹੈ ਜਦ ਕਿ ਬਾਬਾ ਫਰੀਦ ਨੇ ਮੌਤ ਦਾ ਡਰ ਜਿਆਦਾ ਪਾਇਆ ਹੈ ਕਿ ਮਲਕੁਲਮੌਤ ਨੇ ਸਾਰੇ ਦਰਵਾਜੇ ਭੰਨ ਕੇ ਆ ਜਾਣਾ ਹੈ । ਗੁਰੂ ਤੇਗ਼ ਬਹਾਦਰ ਜੀ ਨੇ ਇਨਸਾਨ ਦੀ ਨਾਸਮਾਨਤਾ ਦਾ ਹਾਲ ਰਾਵਣ, ਰਾਮ, ਰੇਤ ਦੀ ਕੰਧ ਆਦਿ ਉਪਮਾਵਾਂ ਰਾਹੀਂ ਦੱਸਿਆ ਹੈ ਜਦ ਕਿ ਗੁਰੂ ਨਾਨਕ ਦੇਵ ਜੀ ਨੇ 'ਅਲਾਹੁਣੀਆਂ' ਵਿਚ ਵੀ ਸੰਸਾਰ ਦੀ ਨਾਸਮਾਨਤਾ ਦੱਸ ਕੇ ਇਸ ਨਸਵਰ ਸਰੀਰ ਤੇ ਰੋਣ ਦੀ ਮਨਾਹੀ ਕੀਤੀ ਹੈ । ਗੁਰੂ ਤੇਗ਼ ਬਹਾਦਰ ਜੀ ਤੋਂ ਬਾਦ ਵੀ ਮੌਤ ਬਾਰੇ ਲਗਭਗ ਹਰ ਕਵੀ, ਨਾਟਕਕਾਰ, ਕਹਾਣੀਕਾਰਾਰ ਆਦਿ ਨੇ ਲਿਖਣ ਦਾ ਉਪਰਾਲਾ ਕੀਤਾ ਹੈ । (ਵਿਸਤਾਰ ਲਈ ਵੇਖੋ ਫਰੀਦ ਜੀ ਦੇ ਸਲੋਕ, ਗੁਰੂ ਨਾਨਕ ਦੇਵ ਜੀ ਦੀਆਂ ਅਲਾਹੁਣੀਆਂ ਅਤੇ ਸੁਰਜੀਤ ਸਿੰਘ ਸੇਠੀ ਦੀ ਪੁਸਤਕ 'ਨਾਟਕ-ਕਲਾ', ਪੰਨੇ 194-196 ਆਦਿ)

ਗੁਰੂ ਤੇਗ਼ ਬਹਾਦਰ ਜੀ ਦੇ ਸਮੁੱਚੇ ਵਿਚਾਰਾਂ[1] ਦੇ ਆਧਾਰ ਤੇ ਮਨ, ਜਗਤ, ਰਾਮ, ਪ੍ਰਾਣੀ ਆਦਿ ਸੰਕਲਪਾਂ ਦੇ ਵਿਸ਼ਲੇਸ਼ਣ ਦੀ ਰੂਪਰੇਖਾ ਇਸ ਤਰ੍ਹਾਂ ਹੋ ਸਕਦੀ ਹੈ।

(1) 'ਮਨ' ਸ਼ਬਦ ਦੇ ਵਿਸ਼ਲੇਸ਼ਣ ਦੀ ਰੂਪ ਰੇਖਾ










(2) 'ਜਗਤ' ਸੰਕਲਪ ਦੇ ਵਿਸ਼ਲੇਸ਼ਣ ਦੀ ਰੂਪ ਰੇਖਾ




1. 'ਮੌਤ' ਦੇ ਸੰਕਲਪ ਵਿਚ ਵਿਸਤਾਰ ਹੈ। ਇਥੇ ਹਰ ਸੰਕਲਪ ਬਾਰੇ ਸਮੁੱਚੇ ਵਿਚਾਰ ਵਾਰਤਕ ਵਿਚ ਦੇਣ ਦੀ ਥਾਂ ਕੇਵਲ ਸਿੱਟੇ ਦਿੱਤੇ ਜਾ ਰਹੇ ਹਨ ਤਾਂ ਜੋ ਲੇਖ ਦਾ ਆਕਾਰ ਕੁਝ ਘਟ ਸਕੇ।




(3) 'ਰਾਮ' ਸੰਕਲਪ ਦੇ ਵਿਸ਼ਲੇਸ਼ਣ ਦੀ ਰੂਪ ਰੇਖਾ




(4) 'ਪ੍ਰਾਣੀ' ਸੰਕਲਪ ਦੇ ਵਿਸ਼ਲੇਸ਼ਣ ਦੀ ਰੂਪ ਰੇਖਾ



ਪ੍ਰਾਣੀ ਦੀਆਂ ਕੋਟੀਆਂ (categories)

| ਮੁਕਤ (ਗੁਰਮੁਖ) | ਲਿਪਤ (ਮਨਮੁਖ) |
|---|---|
| ਹਉਮੈ ਤੋਂ ਮੁਕਤ | ਮਾਇਆ 'ਚ ਅੰਨ੍ਹਾਂ |
| ਪਰਮਾਤਮਾ 'ਚ ਲੀਨ | |
| ਕਰੋੜਾਂ ਵਿਚੋਂ ਇਕ | |

ਉਪਰੋਕਤ ਪੰਜਾਂ ਸੰਕਲਪਾਂ (ਮੌਤ, ਮਨ, ਜਗਤ, ਰਾਮ, ਪ੍ਰਾਣੀ) ਦਾ ਆਪਸ ਵਿਚ ਗੂੜ੍ਹਾ ਸੰਬੰਧ ਹੈ। ਪ੍ਰਾਣੀ (subject) ਇਕ ਤਰ੍ਹਾਂ ਨਾਇਕ (hero) ਹੈ। ਪ੍ਰਾਣੀ ਦਾ ਉਦੇਸ਼ (object) ਨਿਆਇਕਰਤਾ (destinateur) ਜਮਰਾਜ (ਮੌਤ) ਤੋਂ ਮੁਕਤੀ ਪਾਣਾ ਹੈ। ਪ੍ਰਾਣੀ ਲਈ ਮਨ ਵਿਚ ਰਾਮ ਨਾਮ ਦਾ ਸਿਮਰਨ ਸਹਾਇਕ (adjutant) ਅਤੇ ਮਾਇਆ ਰੂਪੀ ਜਗਤ ਦਾ ਮੋਹ ਵਿਰੋਧੀ (opposing) ਸ਼ਕਤੀ ਹੈ। ਇਨ੍ਹਾਂ ਪੰਜਾਂ ਸੰਕਲਪਾਂ ਦਾ ਵਰਗੀਕਰਨ/ਸੰਬੰਧ ਚਿੰਨ੍ਹਾਂ ਰਾਹੀਂ ਇਸ ਤਰ੍ਹਾਂ ਸਪੱਸ਼ਟ ਕੀਤਾ ਜਾਂਦਾ ਹੈ।

| | ਸਥੂਲ | ਸੂਖਮ |
|---|---|---|
| □[1] = | ਜਗਤ ਵਿਚ ਪ੍ਰਾਣੀ, ਪ੍ਰਾਣੀ ਵਿਚ | ਮਨ ਦਾ ਵਾਸ ਹੈ |
| | | ਮੌਤ ਵੇਲੇ |
| | | ਰਾਮ ਸਹਾਈ |

ਇਸ ਤਰ੍ਹਾਂ ਗੁਰੂ ਤੇਗ਼ ਬਹਾਦਰ ਜੀ ਦੁਆਰਾ ਵਰਤੇ ਸਾਰੇ ਸੰਕਲਪਾਂ ਦਾ ਅਰਥ ਗੁਰੂ ਤੇਗ਼ ਬਹਾਦਰ ਜੀ ਦੀ ਬਾਣੀ ਵਿਚੋਂ ਹੀ ਮਿਲ ਸਕਦਾ ਹੈ। ਜਿਵੇਂ ਦਿਲ ਵਿਚ ਵਸਦੇ ਰੱਬ ਨੂੰ ਲੱਭਣ ਦੀ ਲੋੜ ਨਹੀਂ (ਘਟਿ ਹੀ ਮਾਹਿ ਨਿਰੰਜਨ ਤੇਰੈ, ਤੈ ਖੋਜਤ ਉਦਿਆਨਾ...ਰਾਗ ਸੋਰਠਿ) ਕਈ ਸ਼ਬਦਾਂ ਦੀਆਂ ਪਰਿਭਾਸ਼ਾਵਾਂ ਉਨ੍ਹਾਂ ਨੇ ਖ਼ੁਦ ਵੀ ਦੇ ਦਿੱਤੀਆਂ ਹਨ :

ਮੁਕਤਿ : ਨਾਨਕ ਮੁਕਤਿ ਤਾਹਿ ਤੁਮ ਮਾਨਹੁ
ਜਿਹ ਘਟਿ ਰਾਮ ਸਮਾਵੈ। (ਰਾਗ ਗਉੜੀ)

ਜੋਗੀ : ਹਰਖ ਸੋਗ ਤੇ ਰਹੈ ਅਤੀਤਾ
ਜੋਗੀ ਤਾਹਿ ਬਖਾਨੋ। (ਰਾਗ ਧਨਾਸਰੀ)

ਸੁਖੀਆ : ਕਹੁ ਨਾਨਕ ਸੋਈ ਨਰ ਸੁਖੀਆ
ਰਾਮ ਨਾਮ ਗੁਨ ਗਾਵੈ। (ਰਾਗ ਗਉੜੀ)

ਗਿਆਨੀ : ਦੁਖੁ ਸੁਖੁ ਏ ਬਾਧੇ ਜਿਹ ਨਾਹਨਿ
ਤਿਹ ਤੁਮ ਜਾਨਉ ਗਿਆਨੀ। (ਰਾਗ ਗਉੜੀ)

ਸ਼ਬਦਾਂ ਦੇ ਅਨੇਕ ਵਰਗਾਂ ਰਾਹੀਂ ਗੁਰੂ ਤੇਗ਼ ਬਹਾਦਰ ਜੀ ਨੇ ਅਧਿਆਤਮਕ ਵਿਸ਼ੇ ਜੋ ਅਗਮ ਤੇ ਕਠਿਨ ਹਨ (ਜਨ ਨਾਨਕ ਇਹੁ ਖੇਲੁ ਕਠਨ ਹੈ : ਰਾਗ ਗਉੜੀ) ਸੌਖੀ ਤਰ੍ਹਾਂ ਸਮਝਾਏ ਹਨ :

1. ਜਗਤ (ਵਿਸ਼ਾਲ) = □
ਪ੍ਰਾਣੀ (ਤੁੱਛ, ਅਲਪਗ) = ⊙
ਮਨ (ਸੂਖਮ) = .
ਮੌਤ, ਰਾਮ = ਨਿਰਾਕਾਰ

1. ਪ੍ਰਤੀਕਾਤਮਕ ਸ਼ਬਦ

   ਜਬ ਹੀ ਹੰਸ ਤਜੀ ਇਹ ਕਾਇਆ। (ਰਾਗ ਸੋਰਠਿ)

   (ਇਥੇ ਹੰਸ ਦਾ ਅਰਥ ਕੇਵਲ ਪੰਛੀ ਹੀ ਨਹੀਂ, ਆਤਮਾ ਵੀ ਹੈ)

2. ਵਿਰੋਧੀ ਸ਼ਬਦ

   ਅਹਿ/ਨਿਸ; ਸੁਖ/ਦੁਖ, ਅਪਨੀ/ਪਰਾਈ, ਹਰਖ/ਸੋਗ, ਮਾਨ/ਅਪਮਾਨਾ, ਆਵਹਿ/ਜਾਹਿ, ਉਸਤਤਿ/ਨਿੰਦਾ, ਬਾਲ/ਜੁਆਨੀ/ਬਿਰਧ, ਝੂਠਾ/ਸਾਚਾ, ਉਪਜੈ/ਬਿਨਸੈ, ਰਾਮ/ਰਾਵਨੁ ਆਦਿ।

3. ਅਨੇਕਅਰਥ ਸੂਚਕ ਸ਼ਬਦ

   ਰਾਮ—ਦਸਰਥ ਦਾ ਬੇਟਾ, ਪਰਮਾਤਮਾ

   ਨਾਰਾਯਨ—ਨਰ ਦਾ ਪੁੱਤਰ, ਵਿਸ਼ਨੂੰ ਆਦਿ।

4. ਨਕਾਰਾਤਮਕ ਸ਼ਬਦ

   ਅਸਥਿਰ, ਅਮੋਲਕ, ਦੁਰਲਭ, ਅਕਾਰਥ ਆਦਿ।

5. ਦੁੱਤ ਸ਼ਬਦ

   ਜਨਮ ਜਨਮ, ਜਿਹ ਜਿਹ, ਰਾਮ ਭਜੁ ਰਾਮ ਭਜੁ,

   ਸਿਮਰਿ ਸਿਮਰਿ, ਦੁਆਰਿ ਦੁਆਰਿ, ਜੋ ਜੋ, ਛਿਨ ਛਿਨ, ਬਾਰ ਬਾਰ ਆਦਿ।

6. ਸੰਬੋਧਨੀ ਸ਼ਬਦ

   ਸਾਧੋ, ਮਾਈ, ਪ੍ਰਾਨੀ, ਨਰ, ਪ੍ਰੀਤਮ, ਮਨ, ਸੁਜਾਨ ਆਦਿ।

7. ਮਿਥਿਹਾਸਿਕ ਸ਼ਬਦਾਵਲੀ

   ਅਜਾਮਲ, ਰਾਮ, ਰਾਵਣ ਆਦਿ।

8. ਸਮਾਨਅਰਥਕ ਸ਼ਬਦ

   ਜਸ : ਕੀਰਤਿ; ਸੰਕਟ : ਬਿਪਤਿ; ਪ੍ਰੀਤਿ : ਹਿਤੁ; ਦਾਰਾ : ਬਨਿਤਾ; ਸੰਗੀ : ਸਾਥੀ; ਮੀਤ: ਸਖਾ; ਭੈ : ਤ੍ਰਾਸ ਆਦਿ।

9. ਪਰਸਪਰ ਸਬੰਧਿਤ ਸ਼ਬਦ

   ਲੋਭ: ਮੋਹ : ਅਹੰਕਾਰ : ਮਾਇਆ : ਮਮਤਾ : ਅਗਿਆਨ : ਤਿਮਰ, ਸਾਧੋ : ਸੰਤਨ। ਸੁਜਾਨ, ਮਾਤ : ਪਿਤਾ, ਪੂਤ : ਮੀਤ, ਸੁਤ: ਬਾਪ, ਜਗ : ਪ੍ਰਾਨੀ, ਪ੍ਰਭੂ, ਗੁਰਮੁਖ, ਵਿਅਕਤੀ : ਪਰਿਵਾਰ ਆਦਿ।

10. ਤਤਸਮ ਸ਼ਬਦ

    ਨਿੰਦਾ, ਕਾਮ, ਘਟ, ਜਨ, ਪ੍ਰਭੂ, ਕੰਚਨ ਆਦਿ।

11. ਤਦਭਵ ਸ਼ਬਦ

    ਸੋਗ (ਸ਼ੋਕ), ਅਉਸਰ (ਅਵਸਰ), ਸਰਨਾਈ (ਸ਼ਰਨਾਗਤ), ਅਉਧ (ਆਯੁ), ਨਾਰਾਇਨ (ਨਾਰਾਯਣ) ਆਦਿ।

12. ਰਾਜ ਦਰਬਾਰੀ ਸ਼ਬਦ

    ਰਾਉ, ਰੰਕ (ਅਜਿਹੇ ਸ਼ਬਦ ਬਹੁਤ ਹੀ ਘਟ ਹਨ)

13. ਪਰਿਵਾਰਕ ਸ਼ਬਦ

    ਮਾਤ, ਪਿਤਾ, ਭਾਈ, ਸੁਤ, ਬੰਧਪ, ਦਾਰਾ, ਨਾਰੀ, ਬਨਿਤਾ ਆਦਿ।

ਇਸੇ ਤਰ੍ਹਾਂ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸ਼ਬਦਾਵਲੀ ਦੇ ਕਈ ਹੋਰ ਵਰਗ (ਯੁਧ ਸ਼ਬਦਾਵਲੀ, ਧਾਰਮਿਕ ਸ਼ਬਦਾਵਲੀ, ਜਨ ਜੀਵਨ ਨਾਲ ਸੰਬੰਧਤ ਸ਼ਬਦਾਵਲੀ ਆਦਿ) ਬਣਾ ਕੇ ਸੂਖਮ ਸੰਕਲਪਾਂ ਦਾ ਭਾਸ਼ਾ ਵਿਗਿਆਨਿਕ ਵਿਸ਼ਲੇਸ਼ਣ ਕੀਤਾ ਜਾ ਸਕਦਾ ਹੈ।

ਵਿਆਕਰਨ ਦੇ ਪਖੋਂ ਵੀ ਗੁਰੂ ਤੇਗ਼ ਬਹਾਦਰ ਜੀ ਦੀ ਬਾਣੀ ਵਿਚ ਵਰਤੇ ਸ਼ਬਦਾਂ ਅਤੇ ਸ਼ਬਦ ਰੂਪਾ ਦੇ ਅਨੇਕ ਵਰਗ ਹੋ ਸਕਦੇ ਹਨ :

**ਸਮਾਸ :** ਅਹਿਨਿਸਿ, ਹਰਖ ਸੋਗ, ਭਉਨਿਧ, ਦੇਖਣਹਾਰਾ, ਭਉਜਲ, ਭੈ ਹਰਨ ਆਦਿ ।

**ਪਰਸਰਗ :** ਜਲ ਕੋ, ਬਿਖਿਅਨ ਸਿਉ, ਇਨ ਮੈ, ਜਿਹ ਤੇ, ਘਟਿ ਮਾਹਿ ਆਦਿ ।

**ਪੜਨਾਂਵ :** ਤੈ, ਕਿਨਹੂੰ, ਤੁਹਾਰਉ, ਕੋਊ, ਯਹ, ਕਉਨ, ਮੋਹੇ ਆਦਿ ।

**ਵਿਸ਼ੇਸ਼ਣ :** ਕਛਨੁ, ਪਾਵਨ, ਬਹੁਤੁ ਸੁਧੋ ਆਦਿ

**ਕਿਰਿਆ ਰੂਪ :** ਰਹੈ, ਦੇਖਹੁ, ਰਾਖਿ ਲੇਹੁ, ਖੋਇਓ, ਬਨਿਉ ਆਦਿ ।

**ਉਪਸਰਗ :** ਕੁ-ਮਤਿ, ਬਿ-ਨਾਸੈ, ਦੁਰ-ਜਨ, ਨਿਸ-ਤਾਰਾ, ਨਿਰ-ਲੇਪੀ ਆਦਿ ।

ਗੁਰੂ ਤੇਗ਼ ਬਹਾਦਰ ਜੀ ਦੀ ਬਾਣੀ ਵਿਚ ਵਰਤੀਆਂ ਉਪਮਾਵਾਂ ਅਤੇ ਅਟਲ ਸਚਾਈਆਂ, ਮੁਹਾਵਰਿਆਂ ਆਦਿ ਦਾ ਸਾਹਿਤ ਦੇ ਪਖੋਂ ਵਿਸ਼ਲੇਸ਼ਣ ਵੀ ਭਾਸ਼ਾ ਵਿਗਿਆਨ ਦਾ ਅੰਗ ਬਣ ਸਕਦਾ ਹੈ ।

**ਉਪਮਾਵਾਂ/ਰੂਪਕ/ਦ੍ਰਿਸ਼ਟਾਂਤ**

ਝੂਠਾ ਤਨੁ ਸਾਚਾ ਕਰਿ ਮਾਨਿਓ ਜਿਉ ਸੁਪਨਾ ਰੈਨਾਈ । (ਰਾਗ ਗਉੜੀ)
ਤੀਰਥ ਬਰਤ ਅਰੁ ਦਾਨ ਕਰਿ ਮਨ ਮੈ ਧਰੈ ਗੁਮਾਨੁ ।
ਨਾਨਕ ਨਿਹਫਲ ਜਾਤ ਤਿਹਿ ਜਿਉ ਕੁੰਚਰ ਨਿਸਨਾਨੁ । (ਸਲੋਕ ੪੬)
ਬਲੁ ਛੁਟਕਿਉ ਬੰਧਨ ਪਰੇ ਕਛੂ ਨ ਹੋਤ ਉਪਾਇ ।
ਕਹੁ ਨਾਨਕ ਅਬ ਓਟ ਹਰਿ ਗਜ ਜਿਉ ਹੋਹੁ ਸਹਾਇ । (ਸਲੋਕ ੫੩)
ਸਗਲ ਜਗਤੁ ਹੈ ਜੈਸੇ ਸੁਪਨਾ । (ਰਾਗ ਸੋਰਠਿ)
ਪੁਹਪ ਮਧਿ ਜਿਉ ਬਾਸੁ ਬਸਤੁ ਹੈ । ਮੁਕਰ ਮਾਹਿ ਜੈਸੇ ਛਾਈ ।
ਤੈਸੇ ਹੀ ਹਰਿ ਬਸੇ ਨਿਰੰਤਰਿ । ਘਟਿ ਹੀ ਖੋਜਹੁ ਭਾਈ ।
(ਰਾਗ ਸੋਰਠਿ)
ਕਾਲੁ ਬਿਆਲੁ ਜਿਉ ਪਰਿਉ ਡਾਲੈ ਮੁਖੁ ਪਸਾਰੇ ਮੀਤ ।
(ਰਾਗ ਸੋਰਠਿ)
ਸੁਆਨ ਪੂਛ ਜਿਉ ਹੋਇ ਨ ਸੂਧੋ । (ਰਾਗ ਦੇਵਗੰਧਾਰੀ)
ਛਿਨ ਛਿਨ ਅਉਧ ਬਿਹਾਤੁ ਹੈ ਫੂਟੈ ਘਟ ਜਿਉ ਪਾਨੀ । (ਰਾਗ ਤਿਲੰਗ)

**ਮੁਹਾਵਰੇ/ਅਟਲ ਸਚਾਈਆਂ :**

ਜਾ ਤੇ ਭਗਤਿ ਰਾਮ ਕੀ ਪਾਵੈ ਜਮ ਕੋ ਤ੍ਰਾਸੁ ਹਰੈ ।
(ਰਾਗ ਸੋਰਠਿ)
ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨਿ ।
(ਸਲੋਕ ੧੬)
ਚਿੰਤਾ ਤਾਕੀ ਕੀਜੀਐ ਜੋ ਅਨਹੋਨੀ ਹੋਇ ।
(ਸਲੋਕ ੫੧)
ਜੋ ਉਪਜਿਓ ਸੋ ਬਿਨਸਿ ਹੈ । (ਸਲੋਕ ੫੨)
ਬਿਪਤ ਮੈ ਟੇਕ ਏਕ ਰਘੁਨਾਥ । (ਸਲੋਕ ੫੫)

ਸ਼ਬਦਾਂ ਦੇ ਵਰਗ, ਸੰਕਲਪਾਂ ਦੇ ਵਿਰੋਧ/ਸੰਬੰਧ, ਪ੍ਰਸ਼ਨੋਤਰੀ ਸ਼ੈਲੀ, ਮੁਹਾਵਰੇ, ਉਪਮਾਵਾਂ ਆਦਿ ਦੇ ਆਧਾਰ ਤੇ ਮਹਲਾ ੯ ਦੀ ਬਾਣੀ ਦੇ ਧੁਨੀ ਵਿਧਾਨ, ਨਿਰੁਕਤੀ, ਟੀਕਾ, ਅਨੁਵਾਦ, ਕੋਸ਼, ਵਿਆਕਰਨ ਆਦਿ ਤੇ ਇਥੇ ਬਹੁਤ ਕੁਝ ਲਿਖਿਆ ਜਾ ਸਕਦਾ ਸੀ, ਪਰ ਇਨ੍ਹਾਂ ਖੇਤਰਾਂ

ਬਾਰੇ ਕਾਨ੍ਹ ਸਿੰਘ ਨਾਭਾ ਦੇ 'ਗੁਰੂ ਸ਼ਬਦ ਰਤਨਾਕਰ ਮਹਾਨ ਕੋਸ਼', ਪਿਆਰਾ ਸਿੰਘ ਪਦਮ ਦੇ 'ਗੁਰੂ ਗ੍ਰੰਥ ਵਿਚਾਰ ਕੋਸ਼', ਜੀ. ਐਨ. ਰਾਜਗੁਰੂ ਦੇ ਇਕ ਲੇਖ ('ਆਨੰਦਪੁਰ ਦਾ ਸੰਦੇਸ਼' ਵਿਚ ਪ੍ਰਕਸ਼ਿਤ) ਆਦਿ ਵਿਚ ਕੁਝ ਕੰਮ ਹੋ ਚੁਕਿਆ ਹੈ। ਦੂਜੇ ਉਸ ਸਮੇਂ ਦੀ ਬਾਣੀ ਦਾ ਉਚਾਰਨ ਵਿਧਾਨ ਉਪਲਬਧ ਨਾ ਹੋਣ ਕਰਕੇ ਧੁਨੀ ਵਿਧਾਨ ਬਾਰੇ ਗ਼ਲਤ ਸਿੱਟੇ ਨਿਕਲ ਸਕਦੇ ਹਨ। ਨਿਰੁਕਤੀ ਲਈ ਆਮ ਵਿਦਵਾਨ ਸੰਸਕ੍ਰਿਤ ਸ਼ਬਦ ਨਾਲ ਬਾਣੀ ਦੇ ਸ਼ਬਦਾਂ ਦੀ ਤੁਲਨਾ ਕਰ ਦਿੰਦੇ ਹਨ ਜਦ ਕਿ ਸੰਸਕ੍ਰਿਤ ਅਤੇ ਬਾਣੀ ਦੇ ਵੇਲੇ ਧੁਨੀ ਦੀ ਦ੍ਰਿਸ਼ਟੀ ਤੋਂ ਸਮਾਨ ਸ਼ਬਦਾਂ ਦੇ ਵੀ ਅਰਥ ਬਦਲ ਗਏ ਸਨ। ਨਿਰੁਕਤੀ ਦੀ ਹੀ ਸਹਾਇਤਾ ਲੈ ਕੇ ਕਿਸੇ ਸ਼ਬਦ ਦੇ ਗਲਤ ਅਰਥ ਕੱਢਣ ਨਾਲ ਟੀਕਾ, ਅਨੁਵਾਦ, ਕੋਸ਼ਗਤ ਅਤੇ ਵਿਆਕਰਨਿਕ ਅਰਥ ਵੀ ਗ਼ਲਤ ਹੋ ਜਾਣਗੇ। ਬਾਣੀ ਦਾ ਅਸਲ ਅਧਿਐਨ ਵਖਰੇ ਵਖਰੇ ਸ਼ਬਦ ਦੀ ਨਿਰੁਕਤੀ, ਵਿਆਕਰਨ ਪੜਚੋਲ ਆਦਿ ਨਾਲ ਗ਼ਲਤ ਹੋ ਸਕਦਾ ਹੈ ਜੇ ਉਸ ਸਮੇਂ ਦੀ ਧਾਰਮਿਕ, ਰਾਜਨੀਤਕ, ਸਮਾਜਿਕ ਅਤੇ ਗੁਰੂਆਂ ਦੇ ਨਿਜੀ ਅਨੁਭਵ ਨੂੰ ਆਧਾਰ ਨਾ ਬਣਾਇਆ ਜਾਵੇ। ਇਸ ਲੇਖ ਵਿਚ ਗੋਰਖਨਾਥ ਦੇ ਬਚਨ 'ਸ਼ਬਦ ਹੀ ਤਾਲਾ ਸ਼ਬਦ ਹੀ ਕੁੰਜੀ' ਨੂੰ ਮੁਖ ਰਖ ਕੇ ਗੁਰੂ ਤੇਗ਼ ਬਹਾਦਰ ਜੀ ਦੀ ਬਾਣੀ ਦੇ ਸ਼ਬਦਾਂ (words) ਦਾ ਸ਼ਬਦਾਂ[1] (ਸ਼ਬਦਾਂ ਦੇ ਵਰਗ ਬਣਾ ਕੇ) ਨਾਲ ਹੀ ਭਾਸ਼ਾ ਵਿਗਿਆਨਿਕ ਵਿਸ਼ਲੇਸ਼ਣ ਨਵੇਂ ਢੰਗ ਨਾਲ ਪ੍ਰਸਤੁਤ ਕਰਨ ਦਾ ਨਿਮਾਣਾ ਜਿਹਾ ਯਤਨ ਕੀਤਾ ਹੈ ਕਿਉਂਕਿ।

ਸ਼ਬਦ ਹਮਾਰਾ, ਹਮ ਸ਼ਬਦ ਕੇ, ਸ਼ਬਦ ਬ੍ਰਹਮ ਕਾ ਰੂਪ।
ਜੋ ਚਾਹੇ ਦੀਦਾਰ ਕੋ ਪਰਖ ਸ਼ਬਦ ਕਾ ਰੂਪ ॥

ਪਰ 'ਅਨਹਦ ਬਾਣੀ ਪੂੰਜੀ, ਸੰਤਨ ਕੇ ਹਥਿ ਰਾਖੀ ਕੂੰਜੀ' ਅਨੁਸਾਰ ਸੰਤ ਜਨ ਹੀ ਸ਼ਬਦ-ਬ੍ਰਹਮ ਦਾ ਅਸਲ ਤੱਤ ਸਮਝ ਸਕਦੇ ਹਨ।

1. ਇਸ ਲੇਖ ਵਿਚ ਸ਼ਬਦ ਤੋਂ ਭਾਵ-ਅਰਥ 'ਸੰਕਲਪ ਜਾਂ ਵਿਰੋਧ/ਸੰਬੰਧ ਮੁਹਾਵਰਿਆਂ, 'ਸ਼ਬਦਾਂ', ਸ਼ਲੋਕਾਂ ਆਦਿ ਦੇ ਪ੍ਰਕਰਨ' ਚ ਆਏ ਸ਼ਬਦ ਹਨ ਨਾ ਕਿ ਪ੍ਰਕਰਨ ਤੋਂ ਬਾਹਰਲਾ ਸ਼ਬਦ।

# ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਵਿਚ ਬਿੰਬ ਵਿਧਾਨ

ਡਾ. ਮਹਿੰਦਰਪਾਲ ਕੋਹਲੀ

ਬਿੰਬ ਰਹੱਸਵਾਦੀ ਅਨੁਭੂਤੀ ਦਾ ਮਾਧਿਅਮ ਹੈ। ਬਿੰਬ ਇਕ ਪਾਸੇ ਇਸ ਦੇ ਯਥਾਰਥ ਨੂੰ ਪ੍ਰਗਟਾਉਂਦਾ ਹੈ ਅਤੇ ਦੂਜੇ ਪਾਸੇ ਅਨੁਸਾਰੀ ਯਥਾਰਥ ਦੀ ਪ੍ਰਤੀਨਿਧਤਾ ਕਰਦਾ ਹੈ। ਪ੍ਰਕ੍ਰਿਤੀ ਦੇ ਗੁਣਾਂ ਨੂੰ ਵਿਅਕਤ ਕਰਨ ਲਈ ਸਰਵ ਵਿਆਪੀ ਸ਼ਬਦਾਵਲੀ ਦਾ ਪ੍ਰਯੋਗ ਹਰੇਕ ਬੋਲੀ ਦੇ ਲੇਖਕਾਂ ਤੇ ਕਵੀਆਂ ਵਲੋਂ ਕੀਤਾ ਮਿਲਦਾ ਹੈ। ਗੁਲਾਬ ਦੇ ਫੁਲ ਦਾ ਨਾਉਂ ਭਾਵੇਂ ਹਿੰਦੀ, ਚੀਨੀ, ਜਾਪਾਨੀ ਜਾਂ ਕਿਸੇ ਹੋਰ ਬੋਲੀ ਵਿਚ ਕਿਉਂ ਨਾ ਲਿਆ ਜਾਵੇ, ਉਸ ਦੇ ਗੁਣ ਵਿਚ ਭੇਦ ਨਹੀਂ ਆ ਜਾਂਦਾ, ਪ੍ਰੰਤੂ ਵੱਖ ਵੱਖ ਰਹੱਸਵਾਦੀ ਕਵੀਆਂ ਅਤੇ ਸੰਤਾਂ ਨੇ ਇਸ ਦੇ ਗੁਣਾਂ ਦੀ ਤੁੱਲਨਾ ਆਪਣੀ ਕਿਸੇ ਹੋਰ ਅਨੁਭੂਤੀ ਨੂੰ ਦਰਸਾਉਣ ਲਈ ਕੀਤੀ ਹੈ। ਜਦ ਕਵੀ ਇਹ ਲਿਖਦਾ ਹੈ ਕਿ "ਇਹ ਗੁਲਾਬੀ ਗਲ੍ਹਾਂ ਸਦਾ ਕਾਇਮ ਨਹੀਂ ਰਹਿਣਗੀਆਂ" ਤਾਂ ਉਸਦੇ ਪ੍ਰਗਟਾ ਵਿਚ ਭੇਦ ਆ ਜਾਂਦਾ ਹੈ। ਸਪਸ਼ਟ ਹੈ ਕਿ ਬਿੰਬਾ ਦੇ ਅਧਿਐਨ ਲਈ ਕਵੀ ਦੀ ਵਿਅਕਤੀਗਤ ਅਨੁਭੂਤੀ ਦਾ ਅਧਿਐਨ ਅਤਿ ਅਵਸ਼ਕ ਹੈ। ਜਦ ਕਵੀ ਕਿਸੇ ਪ੍ਰਸੰਗ ਵਿਚ ਇਤਿਹਾਸਕ, ਮਿਥਿਹਾਸਕ ਜਾਂ ਪੌਰਾਣਿਕ ਪਾਤਰਾਂ ਜਾਂ ਘਟਨਾਵਾਂ ਦੇ ਨਾਂਉ, ਆਪਣੇ ਵਿਚਾਰਾ ਦੀ ਪੁਸ਼ਟੀ ਜਾਂ ਪ੍ਰਗਟਾ ਲਈ ਵਰਤਦਾ ਹੈ, ਉਸ ਦੇ ਇਹ ਬਿੰਬ ਉਸ ਦੇ ਆਪਣੇ ਅਨੁਭਵ ਤੋਂ ਉਪਜੇ ਹੋਏ ਮੌਲਿਕ ਨਹੀਂ ਹੁੰਦੇ, ਪਰੰਤੂ ਇਨ੍ਹਾਂ ਸ਼ਬਦਾਂ ਰਾਹੀਂ ਉਹ ਆਪਣੇ ਅਨੁਸਾਰੀ ਵਿਚਾਰਾਂ ਦੀ ਪ੍ਰੌੜਤਾ ਕਰਦਾ ਹੈ। ਅੰਗ੍ਰੇਜ਼ ਕਵੀ ਬਲੇਕ ਇਕ ਥਾਂ ਲਿਖਦਾ ਹੈ "ਮੈਂ ਤੈਨੂੰ ਸੁਨਹਿਰੀ ਰੱਸੀ ਦਾ ਸਿਰਾ ਫੜਾਉਂਦਾ ਹਾਂ। ਇਸ ਦਾ ਗੋਲਾ ਬਣਾ, ਇਹ ਤੈਨੂੰ ਜੇਰੁਸ਼ਲਮ ਦੀ ਦੀਵਾਰ ਵਿਚ ਬਣੇ ਸਵਰਗ ਵਲ ਲੈ ਜਾਵੇਗਾ"। ਇਸ ਵਿਚ ਕੋਈ ਵਿਅਕਤੀਗਤ ਸ਼ਬਦਾਵਲੀ ਦਾ ਪ੍ਰਯੋਗ ਨਹੀਂ ਕੀਤਾ ਗਿਆ। ਇਸ ਵਿਚਾਰ ਬਿੰਬ ਦੀ ਪਰੰਪਰਾ ਸਮੁੱਚੇ ਯੂਰਪੀ ਵਿਚਾਰ ਵਿਚ ਲੱਭੀ ਜਾ ਸਕਦੀ ਹੈ। ਦਾਂਤੇ ਤੇ ਫਿਲੋ ਵਿਚ ਇਸੇ ਬਿੰਬ ਦਾ ਪ੍ਰਯੋਗ ਮਿਲਦਾ ਹੈ,। 'ਸੁਨਹਿਰੀ ਰਸੀ' ਦਾ ਬਿੰਬ ਪਲੈਟੋ, ਹੋਮਰ ਅਤੇ ਫਿਲੋ ਵਿਚ ਵਿਦਮਾਨ ਹੈ। 'ਧਾਗੇ'- ਜਾਂ 'ਰੱਸੀ' ਦਾ ਇਹ ਬਿੰਬ ਨਾ ਕੇਵਲ ਯੂਰਪੀ ਕਲਾਸਕੀ ਰਚਨਾਵਾਂ ਵਿਚ ਹੀ ਪ੍ਰਯਕਤ ਹੈ ਬਲਕਿ ਇਸ ਦਾ ਸੰਕੇਤ ਇਸਲਾਮੀ, ਹਿੰਦੂ ਅਤੇ ਚੀਨੀ ਗ੍ਰੰਥਾਂ ਵਿਚ ਵੀ ਮਿਲਦਾ ਹੈ। ਸ਼ਮੱਸ-ਤਬਰੇਜ਼ ਕਹਿੰਦਾ ਹੈ "ਉਸ ਨੇ ਮੈਨੂੰ ਧਾਗੇ ਦਾ ਸਿਰਾ ਫੜਾਇਆ......ਉਸ ਨੇ ਕਿਹਾ ਇਸ ਨੂੰ ਖਿਚੋ-ਪਰ ਖਿਚਦੇ ਖਿਚਦੇ ਇਸ ਨੂੰ ਤੋੜਨਾ ਨਹੀਂ"। ਹਾਫਿਜ਼ ਲਿਖਦਾ ਹੈ "ਧਾਗੇ ਦਾ ਆਪਣੇ ਵਲ ਦਾ ਸਿਰਾ ਸੰਭਾਲ ਕੇ ਫੜੋ ਅਤੇ ਦੂਜੇ ਸਿਹੇ ਵਾਲੇ ਨਾਲ ਜੁੜ ਜਾਵੋ"। ਸ਼ਤਪਥ ਬ੍ਰਾਹਮਣ ਵਿਚ ਲਿਖਿਆ ਮਿਲਦਾ ਹੈ "ਸੂਰਜ ਇਕ ਕੁੰਡਾ ਹੈ, ਆਤਮਾ ਦੇ ਧਾਗੇ ਦੁਆਰਾ ਸਾਰੀਆਂ ਵਸਤਾਂ ਇਸ ਨਾਲ ਜੁੜੀਆਂ ਹੋਈਆਂ ਹਨ।" ਮੈਤ੍ਰੀ ਉਪਨਿਸ਼ਦ ਵਿਚ ਸਾਧਨਾ ਦੀ ਉੱਚਤਾ ਦੀ ਤੁਲਨਾ ਮਕੜੀ ਦੇ ਧਾਗੇ ਉੱਤੇ ਚੜ੍ਹਣ ਨਾਲ ਕੀਤੀ ਹੈ। ਚੁਆਂਗ ਜ਼ੂ ਲਿਖਦਾ ਹੈ ਕਿ ਸਾਡੀ ਜ਼ਿੰਦਗੀ ਇਕ ਧਾਗੇ ਦੁਆਰਾ ਪਰਮਾਤਮਾ ਨਾਲ ਜੁੜੀ ਹੋਈ ਹੈ। ਧਾਗਾ ਟੁੱਟ ਜਾਂਦਾ ਹੈ ਤੇ ਮੌਤ ਹੋ ਜਾਂਦੀ ਹੈ। ਇਹ ਸਾਰੇ ਬਿੰਬ ਬੁਣਾਈ ਅਤੇ ਕਢਾਈ ਨਾਲ ਅਤੇ ਮਾਲ੍ਹਾ ਅਤੇ ਹਾਰ ਨਾਲ ਸੰਬੰਧਿਤ ਹਨ, ਜਿਵੇਂ ਭਗਵਤ ਗੀਤਾ ਵਿਚ ਦਸਿਆ ਗਿਆ ਹੈ ਕਿ "ਸਾਰੀਆਂ ਚੀਜ਼ਾਂ ਉਸ ਪਰਮਾਤਮਾ ਨਾਲ ਬੰਨ੍ਹੀਆਂ ਹੋਈਆਂ ਹਨ, ਜਿਵੇਂ ਧਾਗੇ ਵਿਚ ਹੀਰੇ ਜੜੇ ਹੋਣ"। ਇਸੇ ਤਰ੍ਹਾਂ ਆਤਮਾ ਦੀਆਂ ਸ਼ਕਤੀਆਂ ਨੂੰ ਘੋੜੇ ਆਖਿਆ ਗਿਆ ਹੈ। ਜੇ ਇਨ੍ਹਾਂ ਘੋੜਿਆਂ ਨੂੰ ਕਾਬੂ ਨ ਕੀਤਾ ਜਾਵੇ ਤਾਂ ਪਤਾ ਨਹੀਂ ਉਹ ਆਤਮਾ ਨੂੰ ਕਿਥੇ ਲੈ ਜਾਣ। ਇਸੇ ਤਰ੍ਹਾਂ ਤੈਤ੍ਰੀਅ ਸੰਹਿਤਾ ਵਿਚ "ਦੈਵੀ ਅਤੇ ਮਨੁਖੀ" ਦੋ ਪ੍ਰਕਾਰ ਦੇ ਮਨ ਹਨ, ਅਤੇ ਦੇਵਤਿਆਂ ਦਾ ਅਗਨੀ ਚਕ ਅਤੇ ਮਨੁੱਖਾਂ ਦਾ ਵਾਹਨ—ਇਕ ਦਾ ਰਾਹ

ਸਵਰਗ ਵਲ ਹੈ ਅਤੇ ਦੂਜਾ ਮਨੁਖੀ ਸੁਖਾਂ ਦੀ ਪੂਰਤੀ ਵਲ ਵਧਦਾ ਹੈ। ਕਠ ਉਪਨਿਸ਼ਦ ਵਿਚ ਸਰੀਰ ਨੂੰ ਰਥ ਅਤੇ ਇੰਦ੍ਰੀਆਂ ਨੂੰ ਘੋੜੇ ਆਖਿਆ ਗਿਆ ਹੈ। ਮਨ ਇਕ ਲਗਾਮ ਹੈ, ਜਿਸ ਦੁਆਰਾ ਸਾਰਥੀ ਘੋੜਿਆਂ ਅਰਥਾਤ ਇੰਦ੍ਰੀਆਂ ਨੂੰ ਕਾਬੂ ਕਰਦਾ ਹੈ। ਆਤਮਾ ਰਥ ਦੀ ਸੁਆਰੀ ਕਰਦੀ ਹੈ। ਜੇ ਘੋੜਿਆਂ ਨੂੰ ਅਨੁਸ਼ਾਸਿਤ ਨਾ ਕੀਤਾ ਜਾਵੇ ਇਹ ਕੁਰਾਹੇ ਵੀ ਲੈ ਜਾ ਸਕਦੇ ਹਨ। ਲੇਖਕਾਂ ਨੇ ਇਨ੍ਹਾਂ ਬਿੰਬਾਂ ਦਾ ਪ੍ਰਯੋਗ ਕੇਵਲ ਮਨ ਪ੍ਰਚਾਵੇ ਲਈ ਨਹੀਂ ਕੀਤਾ ਪਰੰਤੂ ਕਿਸੇ ਨ ਕਿਸੇ ਪ੍ਰਕਾਰ ਦੀ ਸਿਖਿਆ ਹਿਤ ਕੀਤਾ ਹੈ। ਪਰੰਪਰਾਗਤ ਵਿਚਾਰਾਂ ਦੇ ਇਸ ਪ੍ਰਕਾਰ ਦੇ ਬਿੰਬ ਸਾਹਿਤ-ਕਾਰ ਵਰਤਦੇ ਰਹੇ ਹਨ।

ਸਾਹਿਤਕ ਯੁਕਤੀ ਦੇ ਤੌਰ ਤੇ, ਬਿੰਬਵਾਦ ਭਾਸ਼ਾ ਦੀ ਲਚਕ ਉੱਤੇ ਨਿਰਭਰ ਹੈ ਅਤੇ ਬਿੰਬਾ ਦਾ ਪ੍ਰਯੋਗ ਚਾਰ ਢੰਗ ਦੇ ਪ੍ਰਗਟਾ ਲਈ ਕੀਤਾ ਜਾਂਦਾ ਹੈ—ਪਹਿਲਾ ਕਿਸੇ ਵਸਤੂ ਦਾ ਆਤਮਾ-ਕਰਣ : ਹਵਾ ਵਿਚ ਸੰਗੀਤ ਪੈਦਾ ਹੁੰਦਾ ਹੈ, ਦੂਜਾ ਢੰਗ ਇਸ ਨੂੰ ਰੂਪਕ ਦੇ ਤੌਰ ਤੇ ਵਰਤਿਆ ਜਾਂਦਾ ਹੈ। ਇਸ ਵਿਚ ਕੋਈ ਵਿਸ਼ਵਾਸ ਬਿੰਬ ਬਣ ਕ ਰਹਿ ਜਾਂਦਾ ਹੈ ਪਰ ਉਸ ਦਾ ਰੂਪ ਮੁਢਲਾ ਹੀ ਹੁੰਦਾ ਹੈ। ਤੀਜਾ ਪ੍ਰਯੋਗ ਇਸ ਦਾ ਉਪਮਾ ਦੇ ਰੂਪ ਵਿਚ ਕੀਤਾ ਜਾਂਦਾ ਹੈ ਜਿਵੇਂ ਸਮੁੰਦਰ ਇਕ ਅਜਗਰ ਵਾਂਗ ਹੈ ਅਤੇ ਚੌਥੀ ਪ੍ਰਕਾਰ ਦਾ ਬਿੰਬ ਕਿਸੇ ਪ੍ਰਤੱਖ ਚਿਤਰ ਰਾਹੀਂ ਪੇਸ਼ ਕੀਤਾ ਜਾਂਦਾ ਹੈ—ਜਿਵੇਂ ਗਿੱਲਾ ਸਮੁੰਦਰ। ਸਮੁਚੇ ਰੂਪ ਵਿਚ ਬਿੰਬ ਇਕ ਪਾਸੇ ਤਾਂ ਕਿਸੇ ਭੂਤ ਦੇ ਅਨੁਭਵ ਵਲ ਸੰਕੇਤ ਕਰਦਾ ਹੈ ਤੇ ਦੂਜੇ ਪਾਸੇ ਕਿਸੇ ਵਿਅਕਤੀ ਦੀ ਵਰਤਮਾਨ ਅਨੁਭੂਤੀ ਨੂੰ ਜਾਮਾ ਪਹਿਨਾਉਂਦਾ ਹੈ। ਬਿੰਬ ਕਿਸੇ ਉਦੇਸ਼ ਦੀ ਵਿਆਖਿਆ ਕਰਦਾ ਹੈ, ਕਿਸੇ ਵਿਚਾਰ ਦਾ ਸਾਧਾਰਣੀਕਰਣ ਕਰਦਾ ਹੈ, ਕਿਸੇ ਅਨੁਭੂਤੀ ਨੂੰ ਸ਼ਬਦਾਂ ਵਿਚ ਢਕਦਾ ਹੈ, ਕਿਸੇ ਦੱਬੇ ਪਏ ਅਨੁਭਵ ਨੂੰ ਉਜਾਗਰ ਕਰਦਾ ਹੈ ਅਤੇ ਕਿਸੇ ਵਿਚਾਰ ਦੀ ਸ਼ੋਭਾ ਵਧਾਉਂਦਾ ਹੈ। ਵਾਸਤਵ ਵਿਚ ਇਹ ਉਹ ਅਨੁਭਵ ਹੁੰਦਾ ਹੈ ਜਿਸ ਦਾ ਪ੍ਰਗਟਾ ਸਾਧਾਰਣ ਸ਼ਬਦਾਂ ਵਿਚ ਕਰਨਾ ਔਖਾ ਹੁੰਦਾ ਹੈ। ਬਿੰਬਵਾਦੀ ਕਵੀ ਇਸ ਵਿਵੇਕ ਉਤੇ ਆਪਣਾ ਵਿਸ਼ਵਾਸ ਆਧਾਰਿਤ ਕਰਦਾ ਹੈ ਕਿ ਪ੍ਰਕ੍ਰਿਤੀ ਦੀਆਂ ਸਾਰੀਆਂ ਵਸਤਾਂ ਵਿਚ ਸਾਂਝ ਹੈ, ਅਨੇਕਤਾ ਵਿਚ ਏਕਤਾ ਹੈ।

ਭਾਰਤੀ ਰਿਸ਼ੀਆਂ ਮਨੀਸ਼ੀਆਂ ਨੇ ਹਜ਼ਾਰਾਂ ਵਰ੍ਹਿਆਂ ਤੋਂ 'ਸਰਵਮ ਖਲੀਵਿਦਮ ਬ੍ਰਹਮ', ਸਤਯ, ਗਿਆਨਮ, ਅਨੰਤਮ ਬ੍ਰਹਮ ਦੇ ਸਰੂਪ ਨੂੰ ਪਛਾਣਨ ਲਈ ਸਾਧਨਾ ਕੀਤੀ ਹੈ।.. ਪਾਰ ਵਿਦਿਆ ਦੀ ਪ੍ਰਾਪਤੀ ਕਰਨ ਉਪਰੰਤ, ਉਸ ਦਾ ਪ੍ਰਗਟਾ ਬਿੰਬਵਾਦੀ ਰਚਨਾਵਾਂ ਵਿਚ ਕੀਤਾ ਹੈ। ਸ੍ਰੀ ਗੁਰੂ ਤੇਗ ਬਹਾਦਰ ਇਕ ਵਿਵੇਕੀ ਰਿਸ਼ੀ, ਮੰਤ੍ਰ ਦ੍ਰਿਸ਼ਟਾ ਅਤੇ ਗੁਰੂ ਅਨੁਭੂਤੀ ਨਾਲ ਓਤ-ਪੋਤ ਮਹਾਂ ਪੁਰਖ ਸਨ।

ਭਾਰਤੀ ਚਿੰਤਨ ਦੇ ਜੋਤੀ ਵਾਹਨ, ਜੋਤੀ ਸਰੂਪ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਉਨ੍ਹਾਂ ਦੀ ਜੋਤੀ ਨੂੰ ਗ੍ਰਹਿਣ ਕਰਨ ਵਾਲੇ ਗੁਰੂਆਂ ਦੀ ਪਰੰਪਰਾ ਨੂੰ ਸ੍ਰੀ ਗੁਰੂ ਤੇਗ ਬਹਾਦਰ ਨੇ ਆਪਣੀ ਆਤਮਾ ਵਿਚ ਸਮੋ ਕੇ ਜਨ ਮੰਗਲ ਦਾ ਸੰਕਲਪ ਧਾਰਣ ਕੀਤਾ। ਸਮਾਜ ਦੀਆਂ ਵਿਘਟਿਤ ਅਵੱਸਥਾਵਾਂ ਨੂੰ ਅਨੁਭਵ ਕਰਕੇ ਇਕ ਮਹਾਨ ਕਰਮਯੋਗੀ ਦੇ ਰੂਪ ਵਿਚ ਇਤਿਹਾਸ ਦੀ ਵੰਗਾਰ ਨੂੰ ਸਵੀਕਾਰ ਕੀਤਾ। ਆਪਣੀ ਸਮਕਾਲੀਨਤਾ ਦੀ ਵਿਖਮ ਦਸ਼ਾ ਵਿਚ, ਗੁਰੂ ਮਹਾਰਾਜ ਨੇ ਇਕ 'ਸਿਥਿਤ ਪ੍ਰਗਯਤਾ' ਪ੍ਰਾਪਤ ਕੀਤੀ। ਸਾਰੇ ਦੁਖਾਂ ਨੂੰ ਇਕ ਰੂਪ ਵਿਚ ਗ੍ਰਹਿਣ ਕਰਨ ਦੀ ਦਿਬ-ਦ੍ਰਿਸ਼ਟੀ ਗ੍ਰਹਿਣ ਕੀਤੀ।

ਸੁਖੁ ਦੁਖੁ ਰਹਤ ਸਦਾ ਨਿਰਲੇਪੀ ਜਾ ਕਉ ਕਹਤ ਗੁਸਾਈ ॥
ਸੋ ਤੁਮ ਹੀ ਮਹਿ ਬਸੈ ਨਿਰੰਤਰਿ ਨਾਨਕ ਦਰਪਨਿ ਨਿਆਈ ॥

ਸੰਸਿਆਂ ਤੋਂ ਮੁਕਤ ਹੋ ਕੇ, ਨਿੰਦਾ-ਅਨਿੰਦਾ, ਹਰਖ ਸੋਗ ਵਿਚ ਇਕ ਆਤਮੀ ਸਮਨਵੇ ਸਥਾਪਿਤ ਕੀਤਾ ਹੈ :

ਨਹ ਨਿੰਦਿਆ ਨਹ ਉਸਤਤਿ ਜਾ ਕੈ ਲੋਭੁ ਮੋਹੁ ਅਭਿਮਾਨਾ ॥
ਹਰਖ ਸੋਗ ਤੇ ਰਹੈ ਨਿਆਰਉ ਨਾਹਿ ਮਾਨ ਅਪਮਾਨਾ ॥ ੧ ॥

ਇਸ ਲਈ ਜ਼ਰੂਰੀ ਹੈ ਕਿ ਉਨ੍ਹਾਂ ਦੀ ਬਾਣੀ ਦਾ ਅਧਿਐਨ ਸ਼ਾਸਤ੍ਰੀ ਵਿਧੀ ਅਨੁਸਾਰ ਕੀਤਾ ਜਾਵੇ।

ਉਨ੍ਹਾਂ ਦੀ ਬਾਣੀ ਵਿਚੋਂ ਪ੍ਰਗਟ ਹੁੰਦੀ ਸ਼ਖਸੀਅਤ ਮੁਕਤ ਸ਼ਖਸੀਅਤ ਹੈ। ਉਹ ਬਿਲਕੁਲ ਅਲੋਪ ਹੈ। ਗੁਰੂ ਬਨਣ ਤੋਂ ਪਹਿਲਾਂ ਦੀ ਸ਼ਖਸੀਅਤ ਬਿਲਕੁਲ ਯਥਾਰਥਕ ਜੀਵਨ ਦੀ ਹਾਣੀ, ਇਕ ਨਿਰੰਤਰ ਵਿਕਾਸ ਦੀ ਧਾਰਨੀ ਹੈ। ਇਸ ਸਾਰੇ ਜੀਵਨ ਦੀ ਬਿੰਬਾਤਮਕ ਵਿਆਖਿਆ ਸੁਝਾਊ ਤੇ ਸਿਖਾਂਦਰੂ ਹੈ। ਗੁਰੂ ਸਾਹਿਬ ਦਾ ਬਚਪਨ ਅਲੇਪਤਾ ਦਾ ਪ੍ਰਤੀਕ ਹੈ। ਉਹ ਹਾਣੀਆਂ ਨਾਲ ਖੇਡਦੇ ਹਨ ਪਰੰਤੂ ਬਾਕੀ ਬਚਿਆਂ ਵਾਂਗ ਖੇਡ ਵਿਚ ਖਚਤ ਨਹੀਂ ਹੁੰਦੇ। ਸੰਗੀਆਂ ਨਾਲ ਸੰਬੰਧਿਤ ਘਟਨਾਵਾਂ ਉਨ੍ਹਾਂ ਨੂੰ ਉਲਾਰੂ ਨਹੀਂ ਕਰਦੀਆਂ। ਉਨ੍ਹਾਂ ਦੇ ਸਾਹਮਣੇ ਬਾਬਾ ਅਟਲ ਜੀ ਕਰਾਮਾਤ ਕਰਦੇ ਹਨ, ਆਪਣੇ ਮਿੱਤਰ ਨੂੰ ਮਰ ਕੇ ਵੀ ਮਰਨ ਨਹੀਂ ਦਿੰਦੇ। ਇਸ ਕਰਾਮਾਤ ਦੀ ਸਜ਼ਾ ਵੀ ਉਹੀ ਭੁਗਤਦੇ ਹਨ। ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਨੂੰ ਬਾਬਾ ਅਟੱਲ ਰੱਬ ਦਾ ਸ਼ਰੀਕ ਬਣਿਆ ਚੰਗਾ ਨਹੀਂ ਲਗਦਾ ਅਤੇ ਇਵਜ਼ ਵਿਚ ਬਾਬਾ ਅਟੱਲ ਜੀ ਨੂੰ ਆਪਣੀ ਜਾਨ ਦੇਣੀ ਪੈਂਦੀ ਹੈ। ਬਾਲਕ ਤੇਗ ਬਹਾਦਰ ਅਜੇਹੇ ਉਲਾਰੂ ਕਾਰਨਾਮਿਆਂ ਤੋਂ ਮੁਕਤ ਹੈ ਅਤੇ ਇਸ ਤਰ੍ਹਾਂ ਅਲੋਪ ਹੈ ਜਿਵੇਂ ਜਲ ਵਿਚ ਕਮਲ ਦਾ ਫੁਲ। ਤੇਰ੍ਹਾਂ ਸਾਲ ਦੀ ਉਮਰ ਵਿਚ ਆਪਣੇ ਪਿਤਾ ਛੇਵੇਂ ਪਾਤਸ਼ਾਹ ਨਾਲ ਤੇਗ ਬਹਾਦਰ ਜੀ ਜੰਗ ਵਿਚ ਸ਼ਾਮਲ ਹੁੰਦੇ ਹਨ। ਇਹ ਸਮਾਂ ਜਿਥੇ ਅਸੂਲ ਲਈ ਜੂਝਣ ਦਾ ਪ੍ਰਤੀਕ ਹੈ ਉਥੇ ਸੰਤ ਸਿਪਾਹੀ ਦਾ ਵੀ। ਸ਼ਾਦੀ ਹੁੰਦੀ ਹੈ ਅਤੇ ਇਕ ਚੰਗਾ ਪੁਤਰ, ਚੰਗਾ ਭਰਾ, ਚੰਗੇ ਪਤੀ ਦੇ ਕਰਤੱਵ ਦਾ ਪਾਲਨ ਕਰਦਾ ਹੈ। ਗ੍ਰਿਹਸਤ ਵਿਚ ਤਿਆਗ ਅਤੇ ਤਪੱਸਿਆ ਦਾ ਜਿਹੜਾ ਨਮੂਨਾ ਨੌਵੇਂ ਪਾਤਸ਼ਾਹ ਨੇ ਪੇਸ਼ ਕੀਤਾ ਹੈ, ਇਸ ਦੀ ਪ੍ਰਤੀਕਾਤਮਕ ਮਹੱਤਤਾ ਤੇ ਕੀ ਕੁਝ ਨਹੀਂ ਕਿਹਾ ਜਾ ਸਕਦਾ। ਇਸ ਤਰ੍ਹਾਂ ਗੁਰੂ ਬਣਨ ਤੋਂ ਪਹਿਲਾਂ ਦਾ ਸਾਰਾ ਜੀਵਨ ਹੀ ਸੰਕੇਤਾਂ ਨਾਲ ਭਰਿਆ ਪਿਆ ਹੈ। ਸੰਪੂਰਣ ਮੁਕਤੀ ਵਿਚ 'ਗੁਸਾਈ' ਪਦ ਪਾਇਆ ਅਤੇ ਆਪਣੀ ਆਤਮਾ ਵਿਚ ਸੰਪੂਰਣ ਪਰਮਾਤਮਾ ਦਾ ਅਨੁਭਵ ਕੀਤਾ :

ਸੁਖੁ ਦੁਖੁ ਰਹਤ ਸਦਾ ਨਿਰਲੇਪੀ ਜਾ ਕਉ ਕਹਤ ਗੁਸਾਈ ॥

ਉਨ੍ਹਾਂ ਨੇ ਪਰਮਯੋਗ ਦੀ ਅਨੁਭੂਤੀ ਪ੍ਰਾਪਤ ਕੀਤੀ। ਭਾਗਵਤ ਅਨੁਭਵ ਦਾ ਅਲੋਕ ਅੰਤਹ-ਕਰਣ ਵਿਚ ਸਮਾ ਗਿਆ ਸੀ। ਮਿੱਤਰ ਅਤੇ ਦੁਸ਼ਮਨ ਪ੍ਰਤੀ ਸਮਭਾਵਨਾ, ਉਜਾਗਰ ਹੋ ਗਈ ਸੀ। ਸੰਤੁਲਿਤ ਮਨੋ-ਸਥਿਤੀ ਦੁਆਰਾ ਹੀ ਆਤਮਿਕ ਬਲ ਪੈਦਾ ਹੋਇਆ।

ਉਸਤਤਿ ਨਿੰਦਿਆ ਨਾਹਿ ਜਿਹਿ ਕੰਚਨ ਲੋਹ ਸਮਾਨਿ ॥
ਕਹੁ ਨਾਨਕ ਸੁਨਿ ਰੇ ਮਨਾ ਮੁਕਤਿ ਤਾਹਿ ਤੈ ਜਾਨਿ ॥

ਗੁਰੂ ਨਾਨਕ ਦੇਵ ਨੇ ਪੰਜਵੇਂ ਰੂਪ ਵਿਚ ਉਬਲਦੀ ਦੇਗ ਅਤੇ ਤੱਤੀਆਂ ਤਵੀਆਂ ਉੱਤੇ ਦੇਹ ਦਾਨ ਦਿਤਾ। ਨੌਵੇਂ ਰੂਪ ਨੇ ਸੀਸ ਦਾਨ ਦਿੱਤਾ। ਕਿੰਨਾਂ ਭਿਆਨਕ ਸੰਕ੍ਰਮਣ—ਵਿਸ਼, ਜਿਸ ਦੇ ਬੱਚੇ ਹੋਏ ਭਾਗ ਨੂੰ ਪੀਣ ਲਈ ਦਸਵੇਂ ਨਾਨਕ ਨੇ ਸਰਵਸ੍ਵ ਦਾਨ ਦਿੱਤਾ ਅਤੇ 'ਜਗਤ ਜਲੰਦੇ' ਨੂੰ ਅੰਮ੍ਰਿਤ ਸੰਜੀਵਨੀ ਨਾਲ ਨਵ-ਪ੍ਰਾਣਦਾਨ ਦਾ ਪਾਵਨ ਸੰਕਲਪ ਦਿੱਤਾ। ਕੌਮ ਨੂੰ ਉਨ੍ਹਾਂ ਨੇ ਮ੍ਰਿਤੂ ਅੰਜਣੀ ਵਿਸ਼ਵਾਸ ਨਾਲ ਓਤਪੋਤ ਕੀਤਾ। ਨੌਵੇਂ ਗੁਰੂ ਸਾਹਿਬ ਦਾ ਮ੍ਰਿਤ-ਅੰਜਣੀ 'ਪਾਂਚ ਜਨਯ' ਗੂੰਜਦਾ ਹੈ :

ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨਿ ॥
ਕਹੁ ਨਾਨਕ ਸੁਨਿ ਰੇ ਮਨਾ ਗਿਆਨੀ ਤਾਹਿ ਬਖਾਨਿ ॥

ਇਸ ਲਈ ਸ੍ਰੀ ਗੁਰੂ ਤੇਗ ਬਹਾਦਰ ਦਾ ਅਨੁਭੂਤੀ ਸੰਸਾਰ ਸਾਧਾਰਣ ਅਨੁਭੂਤੀ ਵਾਲਾ ਨਹੀਂ ਸੀ। ਇਹ ਅਨੁਭੂਤੀ ਕੇਵਲ ਵਿਅਕਤੀਗਤ ਪ੍ਰਗਟਾ ਨਹੀਂ ਸੀ ਪਰੰਤੂ ਇਹ ਅਨੁਭੂਤੀ, ਇਤਿਹਾਸਕ ਸਾਮਿਅਕਤਾ ਅਤੇ ਜਨ ਮੰਗਲ ਹਿਤ ਧਾਰਨ ਕੀਤੇ ਹੋਏ ਵ੍ਰਤ ਦੀ ਧਾਰਣੀ ਹੈ। ਇਹ ਇਕ ਈਸ਼ਵਰੀ ਅਭਿਵਿਅੰਜਨਾ ਹੈ ਜਿਸ ਦੇ ਪ੍ਰਕਾਸ਼ਨ ਦੇ ਸਮੇਂ, ਸਾਧਕ ਤਾਂ ਕੇਵਲ ਮਾਧਿਅਮ ਬਣ ਕੇ ਰਹਿ ਜਾਂਦਾ ਹੈ। ਇਸ ਸਿਰਜਨ ਪ੍ਰਕ੍ਰਿਆ ਵਿਚ ਉਨ੍ਹਾਂ ਦੀ ਬਾਣੀ 'ਧੁਰ ਕੀ ਬਾਣੀ' ਦਾ ਰੂਪ ਧਾਰਣ ਕਰ ਕੇ ਬਿੰਬਾਂ, ਪ੍ਰਤੀਕਾਂ ਰਾਹੀਂ ਪਰਾਮਾਣਿਕਤਾ ਦਾ ਲਿਬਾਸ ਪਹਿਨ ਕੇ ਸਾਡੇ ਤੱਕ ਅਪੜੀ। ਸੰਪੂਰਨ ਗੁਰੂ ਚਿੰਤਨ, ਮਾਨਵ ਉੱਧਾਰ, ਮਾਨਵ ਕਲਿਆਣ ਨਾਲ ਪ੍ਰਤੀਵੱਧ ਹੈ। ਇਹ ਬਾਣੀ ਮਾਨਵ ਸਮਰਪਿਤ ਬਾਣੀ ਵਿਧਾਨ ਹੈ। ਇਹੀ ਕਾਰਣ ਹੈ ਕਿ ਇਸ ਦੀ ਸਾਰੀ ਦੀ ਸਾਰੀ ਵਿਅੰਜਨਾਂ ਸੰਬੰਧਿਤ ਸੰਰਚਨਾ ਪ੍ਰਯੋਗਵਾਦੀ ਨਹੀਂ ਹੋ ਸਕਦੀ। ਸ਼ਿਲਪ-ਪ੍ਰਯੋਗ ਦੀਆਂ ਸੰਭਾਵਨਾਵਾ ਉਸ ਵਿਚ ਨਹੀਂ ਹੁੰਦੀਆ ਕਿਉਂਕਿ ਵਿਆਪਕ ਰੂਪ ਵਿਚ ਇਹ ਲੋਕ-ਹਿਤ ਨਾਲ ਜੁੜੀ ਹੋਈ ਹੁੰਦੀ ਹੈ। ਇਸ ਲਈ ਕਾਵਿ ਪ੍ਰਗਟਾ ਲਈ, ਅਜੇਹੇ ਪ੍ਰਤੀਕਾਂ ਅਤੇ ਬਿੰਬਾ ਦੀ ਚੋਣ ਕੀਤੀ ਜਾਂਦੀ ਹੈ, ਜਿਹੜੇ ਸੰਬੰਧਿਤ ਸ਼੍ਰੇਣੀ ਵਿਚ ਆਮ ਪ੍ਰਚੱਲਤ ਹੋਣ। ਅਨੁਭੂਤੀ ਇਸੇ ਮਾਧਿਅਮ ਦੁਆਰਾ 'ਪਰ' ਤਕ ਪੁਜਦੀ ਹੈ। ਲੋਕ ਸਾਹਿਤ ਦਾ ਕਾਵਿ ਰੂਪ-ਵਿਧਾਨ, ਲੋਕ ਪ੍ਰਚਲਿਤ ਦ੍ਰਿਸ਼ਟਾਂਤ, ਉਦਾਹਰਣ, ਉਪਮਾਵਾਂ, ਰੂਪਕ, ਛੰਦ, ਬਿੰਬ, ਪ੍ਰਤੀਕ, ਸੰਗੀਤ ਸ਼ੈਲੀਆਂ—ਇਹ ਸਭ ਮਿਲ ਕੇ ਗੁਰੂ ਸਾਹਿਬ ਦੀ 'ਧੁਰ' ਤੋਂ ਆ ਰਹੀ ਅੰਮ੍ਰਿਤ ਗੰਗਾ ਨੂੰ ਜਨ ਮਾਨਸ ਨਾਲ ਪ੍ਰਵਾਹਿਤ ਕਰਦੇ ਹਨ। ਵਿਵੇਕੀ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਵਿਚ ਬਿੰਬਾ ਦਾ ਸਹਿਜ ਅਤੇ ਪ੍ਰਕ੍ਰਿਤਕ ਸਮਨਵੈ ਹੁੰਦਾ ਪ੍ਰਤੀਤ ਹੁੰਦਾ ਹੈ। ਅਜੇਹੇ ਬਿੰਬਾਂ ਦਾ ਵਿਧਿਤ ਵਿਸ਼ਲੇਸ਼ਨ ਕਰਨ ਨਾਲ ਇਨ੍ਹਾਂ ਦੀ ਵਿਆਪਕਾ ਸੁਤੇ ਸਿਧ ਸਨਮੁਖ ਆਉਂਦੀ ਹੈ ਅਤੇ ਹੇਠ ਲਿਖੇ ਅਨੁਸਾਰ ਉਨ੍ਹਾਂ ਦਾ ਵਰਗੀਕਰਣ ਯੋਗ ਹੋਵੇਗੀ।

ਖੰਡ ਬਿੰਬ : ਗੁਰੂ ਸਾਹਿਬ ਦੀ ਬਾਣੀ ਵਿਚ ਖੰਡ ਬਿੰਬਾਂ ਦਾ ਪ੍ਰਯੋਗ ਹੋਇਆ ਮਿਲਦਾ ਹੈ, ਜਿਵੇਂ :

1. ਮਾਇਆ ਮੋਹ ਮਹਾ ਸੰਕਟ ਬਨ, ਤਾ ਸਿਉ ਰੁਚ ਉਪਜਾਵੈ ॥
2. ਦੁਆਰਹਿ ਦੁਆਰਿ ਸੁਆਨ ਜਿਉ ਡੋਲਤ ਨਹ ਸੁਧ ਰਾਮ ਭਜਨ ਕੀ ॥
3. ਕਰਿ ਪਰਪੰਚੁ ਜਗਤ ਕਉ ਡਹਕੈ ਅਪਨੋ ਉਦਰੁ ਭਰੇ ॥
4. ਸੁਆਨ ਪੂਛ ਜਿਉ ਭਇਓ ਨਾ ਸੂਧਉ ਬਹੁਤੁ ਜਤਨੁ ਮੈ ਕੀਨਉ ॥
5. ਕਰਿ ਪਰਪੰਚ ਉਦਰ ਨਿਜ ਪੋਖਿਓ ਪਸੁ ਕੀ ਨਿਆਈ ਸੋਇਓ ॥
6. ਮਾਤ ਪਿਤਾ ਭਾਈ ਸੁਤ ਬਨਿਤਾ ਤਾ ਕੈ ਰਸਿ ਲਪਟਾਨਾ ॥
7. ਗੁਰਮਤਿ ਸੁਨਿ ਕਛੁ ਗਿਆਨੁ ਨਾ ਉਪਜਿਓ ਪਸੁ ਜਿਉ ਉਦਰੁ ਭਰਉ ॥
8. ਕਾਲ ਫਾਸ ਜਬ ਗਰ ਮੈ ਮੇਲੀ ਤਿਹ ਸੁਧਿ ਸਭ ਬਿਸਰਾਈ ॥
9. ਜਮ ਕੋ ਡੰਡੁ ਪਰਿਓ ਸਿਰ ਊਪਰਿ ਤਬ ਸੋਵਤ ਤੈ ਜਾਗਿਓ ॥
10. ਅਸਥਿਰੁ ਜੋ ਮਾਨਿਓ ਦੇਹ ਸੋ ਤਉ ਤੇਰਉ ਹੋਇ ਹੈ ਖੇਹ ॥

ਉਪਰੋਕਤ ਬਿੰਬ ਦਿਨ-ਪ੍ਰਕਾਸ਼ ਦੀ ਤਰ੍ਹਾਂ ਚਮਕਦੇ ਹਨ ਅਤੇ ਪਲ ਭਰ ਲਈ ਸਾਡੇ ਸਾਹਮਣੇ ਆ ਕੇ ਲੋਪ ਹੋ ਜਾਂਦੇ ਹਨ। ਆਪਣੇ ਕਾਵਿ ਪ੍ਰਗਟਾ ਵਿਚ ਕਵੀ ਕਦੇ ਕਦੇ ਇਸ ਤਰ੍ਹਾਂ ਦੇ ਫਲੈਸ਼ ਰੋਸ਼ਨ ਕਰਦਾ ਹੈ ਅਤੇ ਲੁਪਤ ਹੋ ਜਾਂਦਾ ਹੈ। ਇਨ੍ਹਾਂ ਦਾ ਆਕਾਰ ਛੋਟਾ ਹੁੰਦਾ ਹੈ ਅਤੇ ਇਨ੍ਹਾਂ ਦੇ ਫੈਲਾਓ ਦੀ ਬਹੁਤੀ ਸੰਭਾਵਨਾ ਨਹੀਂ ਹੁੰਦੀ। ਇਨ੍ਹਾਂ ਦੀ ਚੋਣ ਲੋਕ ਮਰਿਆਦਾ ਵਿਚ ਜਾਣੇ ਪਛਾਣੇ ਅਨੁਭਵ ਤੋਂ ਕੀਤੀ ਜਾਂਦੀ ਹੈ।

**ਮਧ ਫਲਕ ਬਿੰਬ :** ਗੁਰੂ ਸਾਹਿਬ ਨੇ ਮਧ-ਫਲਕ ਦੇ ਬਿੰਬਾਂ ਦਾ ਪ੍ਰਯੋਗ ਕੀਤਾ ਹੈ ਜਿਵੇਂ :

1. ਸੰਪਤਿ ਰਥ ਧਨ ਰਾਜ ਸਿਉ ਅਤਿ ਨੇਹੁ ਲਗਾਇਓ ।
2. ਜੋਗੀ ਜੰਗਮ ਅਰੁ ਸੰਨਿਆਸ ॥ ਸਭ ਹੀ ਪਰਿ ਡਾਰੀ ਇਹ ਫਾਸ ॥
3. ਕਾਂਕੀ ਮਾਤ ਪਿਤਾ ਸੁਤ ਬਨਿਤਾ ਕੋ ਕਾਹੂ ਕੋ ਭਾਈ ॥
4. ਸਿਰੁ ਕੰਪਿਓ ਪਗ ਡਗਮਗੇ ਨੈਨ ਜੋਤਿ ਤੇ ਹੀਨ ॥

ਇਨ੍ਹਾਂ ਬਿੰਬਾ ਦਾ ਪ੍ਰਭਾਵ ਖੰਡ ਬਿੰਬਾਂ ਨਾਲੋਂ ਵਧੇਰੇ ਸਾਰਥਕ ਹੁੰਦਾ ਹੈ ਅਤੇ ਇਹੀ ਕਾਰਣ ਹੈ ਕਿ ਇਹ ਸੰਚਾਰੀ ਭਾਵਾਂ ਨਾਲੋਂ ਦੀਰਘ ਕਾਲਿਕ ਹਨ । ਇਨ੍ਹਾਂ ਬਿੰਬਾਂ ਦੀ ਚੋਣ ਵੀ ਸੰਬੰਧਿਤ ਵਰਗ ਦੇ ਸੁਪਰਿਚਿਤ ਪਰਿਵੇਸ਼ ਵਿਚੋਂ ਕੀਤੀ ਗਈ ਹੈ ਅਤੇ ਕਾਵਿਕ ਅਨੁਭੂਤੀ ਨੂੰ ਬੜੇ ਹੀ ਸਰਲ ਢੰਗ ਨਾਲ ਉਸ ਵਰਗ ਤਕ ਲੈ ਜਾਂਦੇ ਹਨ ।

**ਪੂਰਣ ਬਿੰਬ :**

ਪੂਰਣ ਬਿੰਬਾਂ ਦੀ ਵਰਤੋਂ ਫਲਕ ਖੰਡ ਅਤੇ ਮੱਧ ਫਲਕ ਬਿੰਬਾਂ ਦੇ ਮੁਕਾਬਲੇ ਵਿਚ ਬੜੀ ਘਟ ਮਿਲਦੀ ਹੈ ਲੇਕਿਨ ਇਨ੍ਹਾਂ ਦਾ ਆਪਣਾ ਅਨੂਠਾ ਪ੍ਰਭਾਵ ਹੁੰਦਾ ਹੈ :

ਸਭਿ ਕਿਛੁ ਜੀਵਤ ਕੋ, ਬਿਵਹਾਰ ॥

ਇਸ ਉਦਾਹਰਣ ਰਾਹੀਂ ਪ੍ਰਭਾਵ ਵਿਚ ਕੇਵਲ ਇਕ ਹੀ ਬਿੰਬ ਦਾ ਵਿਸਤਾਰ ਹੈ । ਇਸ ਵਿਚ ਪ੍ਰਾਣੀ ਕੇਂਦਰ ਬਿੰਦੂ ਹੈ ਅਤੇ ਮਾਤਾ ਪਿਤਾ, ਬੰਧੂ ਬਾਂਧਵ ਗੌਣ, ਪਰ ਮਹੱਤਵਪੂਰਣ ਬਿੰਦੂ ਹਨ । ਆਪਣੇ ਆਪ ਵਿਚ ਇਹ ਪੂਰਣ ਬਿੰਬ ਹੈ—ਲੇਕਿਨ ਫਿਰ ਵੀ ਇਹ ਵਿਸ਼ਾਲ ਬਿੰਬ ਨਹੀਂ ਹੈ । ਗੁਰੂ ਸਾਹਿਬ ਨੇ ਆਪਣੇ ਸਲੋਕਾਂ ਵਿਚ ਖੰਡ ਬਿੰਬਾ ਦਾ ਖੂਬ ਪ੍ਰਯੋਗ ਕੀਤਾ ਹੈ, ਜਿਨ੍ਹਾਂ ਦੁਆਰਾ ਸੰਬੰਧਿਤ ਵਰਗ ਨੂੰ ਉਨ੍ਹਾਂ ਦੀ ਬਾਣੀ ਵਿਚ ਗਰਭਿਤ ਅਨੁਭੂਤੀ ਦੀ ਪਛਾਣ ਸਹਿਜੇ ਹੀ ਹੋ ਸਕਦੀ ਹੈ । ਜਿਵੇਂ :

1. ਜਬ ਹੀ ਸਰਨਿ ਗਹੀ ਕਿਰਪਾ ਨਿਧਿ ਗਜ ਗਰਾਹ ਤੇ ਛੂਟਾ ॥
2. ਤਰਨਾਪੋ ਬਿਖਿਆਨ ਸਿਉ ਖੋਇਓ ਬਾਲਪਨੁ ਅਗਿਆਨਾ ॥

ਇਸ ਪੱਖ ਦੇ ਹੋਰ ਵਿਸਤ੍ਰਿਤ ਵਰਨਣ ਵਾਸਤੇ ਸਲੋਕ ਨੰਬਰ ੫੯, ੬੦, ੬੧, ੬੪, ਅਤੇ ੬੭ ਵੇਖੇ ਜਾ ਸਕਦੇ ਹਨ ।

ਖੰਡ ਬਿੰਬ ਦੇ ਉਪਰੋਕਤ ਪ੍ਰਕਾਰ ਦੇ ਉਦਾਹਰਣਾ ਤੋਂ, ਗੁਰੂ ਸਾਹਿਬ ਦਾ ਸੰਤ ਸੁਭਾ ਅਤੇ ਰਿਸ਼ੀ ਗਿਆਨ ਉਜਾਗਰ ਹੋ ਕੇ ਸਾਡੇ ਸਾਹਮਣੇ ਆਉਂਦਾ ਹੈ । ਪਰੰਪਰਾਗਤ ਅਨੁਭੂਤੀ ਨੂੰ ਆਪਣਾ ਅਨੁਭਵ ਬਣਾ ਕੇ, ਉਨ੍ਹਾਂ ਨੇ ਇਸ ਦਾ ਪ੍ਰਗਟਾ ਆਪਣੇ ਕਾਵਿ ਜਗਤ ਵਿਚ ਪ੍ਰਗਟਾਇਆ ਹੈ ।

**ਪੌਰਾਣਿਕ ਬਿੰਬ :**

ਭਾਰਤੀ ਦਰਸ਼ਨ, ਸੰਸਕ੍ਰਿਤੀ ਅਤੇ ਇਤਿਹਾਸ ਦਾ ਵਿਸਤਾਰ ਪੁਰਾਣਾ ਰਾਹੀਂ ਹੀ ਭਾਰਤੀ ਲੋਕਾਂ ਤਕ ਅਪੜਿਆ ਹੈ । ਪੁਰਾਣਾ ਦੇ ਰੂਪਕਾਂ ਅਤੇ ਦ੍ਰਿਸ਼ਟਾਂਤਾਂ ਨੇ ਸਾਹਿਤਕਾਰਾਂ ਨੂੰ ਪ੍ਰਭਾਵਿਤ ਕੀਤਾ ਹੈ । ਭਾਰਤੀ ਸੰਤਾਂ, ਗੁਰੂਆਂ, ਭਗਤਾਂ ਨੇ ਕਿਸੇ ਨ ਕਿਸੇ ਰੂਪ ਵਿਚ ਕਾਵਿ-ਵਿਚਾਰਾਂ ਦੀ ਪੁਸ਼ਟੀ ਕੀਤੀ ਹੈ ਜਾਂ ਉਨ੍ਹਾਂ ਦੀ ਗੰਭੀਰਤਾ ਨੂੰ ਸਮਕਾਲੀਨ ਸੰਦਰਭਾਂ ਵਿਚ ਪ੍ਰਯੋਗ ਕੀਤਾ ਹੈ ।

ਗੁਰਬਾਣੀ ਨਿਰਗੁਣ ਹੁੰਦੇ ਹੋਏ ਵੀ ਪੌਰਾਣਿਕ ਪ੍ਰਸੰਗਾਂ ਨਾਲ ਭਰੀ ਪਈ ਹੈ। ਗੁਰੂ ਸਾਹਿਬਾਨ ਦੀ ਕਾਵਿਕ ਅਭਿਵਿਅੰਜਨਾ ਨੂੰ ਇਨ੍ਹਾਂ ਨੇ ਆਪਣਾ ਯੋਗਦਾਨ ਬਖਸ਼ਿਆ ਹੈ। ਗੁਰੂ ਤੇਗ ਬਹਾਦਰ ਦੀ ਬਾਣੀ ਵਿਚ ਆਏ ਪੌਰਾਣਿਕ ਬਿੰਬ ਇਸ ਪ੍ਰਕਾਰ ਹਨ :

1. ਪਤਿਤ ਪੁਨੀਤ ਦੀਨ ਬੰਧੁ ਹਰਿ ਸਰਨਿ ਤਾਹਿ ਤੁਮ ਆਵਉ ॥
   ਗਜ ਕੋ ਤ੍ਰਾਸ ਮਿਟਿਓ ਜਿਹ ਸਿਮਰਤ ਤੁਮ ਕਾਹੇ ਬਿਸਰਾਵਉ ॥
2. ਗਜ ਕੀ ਤ੍ਰਾਸ ਮਿਟੀ ਛਿਨਹੂ ਮਹਿ ਜਬ ਹੀ ਰਾਮ ਬਖਾਨੋ ॥
3. ਅਜਾਮਲ ਕਉ ਅੰਤ ਕਾਲ ਮੈ ਨਾਰਾਇਨ ਸੁਧਿ ਆਈ ॥
4. ਪੰਚਾਲੀ ਕਉ ਰਾਜ ਸਭਾ ਮੈ ਰਾਮ ਨਾਮ ਸੁਧ ਆਈ ॥
5. ਰਾਮ ਗਇਓ ਰਾਵਨੁ ਗਇਓ ਜਾ ਕਉ ਬਹੁ ਪਰਵਾਰ ॥

ਉਪਰੋਕਤ ਦਿਤੇ ਗਏ ਉਦਾਹਰਣਾ ਵਿਚ ਸਪਸ਼ਟ ਹੈ ਕਿ ਕਿਸੇ ਪੌਰਾਣਿਕ ਹਵਾਲੇ ਨਾਲ ਹੀ ਸਾਰਾ ਸੰਦਰਭ ਮੂਰਤੀ ਮਾਨ ਹੋ ਜਾਂਦਾ ਹੈ ਅਤੇ ਭਾਵ ਸਪਸ਼ਟ ਹੋ ਜਾਂਦੇ ਹਨ।

**ਇੰਦਰੀਯ ਬਿੰਬ :**

ਗੁਰੂ ਸਾਹਿਬ ਦੀ ਬਾਣੀ ਵਿਚ ਸਪਰਸ, ਗੰਧ, ਰੰਗ ਅਤੇ ਗਤੀਸ਼ੀਲ ਬਿੰਬਾਂ ਦਾ ਪ੍ਰਯੋਗ ਸਹਿਜੇ ਹੀ ਮਿਲ ਜਾਂਦਾ ਹੈ। ਉਨ੍ਹਾਂ ਦੀ ਕਾਵਿਕ ਸੰਵੇਦਨਾ ਨੂੰ ਤੀਬਰ ਕਰਦੇ ਹਨ :

1. ਮਾਤ ਪਿਤਾ ਭਾਈ ਸੁਤ ਬਨਿਤਾ ਤਾ ਕੈ ਰਸਿ ਲਪਟਾਨਾ ॥
2. ਉਰਝਿਓ ਕਨਕ ਕਾਮਨੀ ਕੇ ਰਸ ਨਹ ਕੀਰਤਿ ਪ੍ਰਭ ਗਾਈ ॥
3. ਗੁਰ ਉਪਦੇਸੁ ਸੁਨਿਓ ਨਹ ਕਾਨਨਿ ਪਰਦਾਰਾ ਲਪਟਾਇਓ ॥
4. ਪੁਹਪ ਮਧਿ ਜਿਉ ਬਾਸੁ ਬਸਤੁ ਹੈ ਮੁਕਰ ਮਾਹਿ ਜੈਸੇ ਛਾਈ ॥
5. ਕਹਾ ਭਇਓ ਜਉ ਮੂਡੁ ਮੁਡਾਇਓ ਭਗਵਉ ਕੀਨੋ ਭੇਸੁ ॥
6. ਪਰਨਿੰਦਾ ਉਸਤਤਿ ਨਹ ਜਾਕੇ ਕੰਚਨ ਲੋਹ ਸਮਾਨੋ ॥
7. ਪਾਪੀ ਹੀਐ ਮੈ ਕਾਮੁ ਬਸਾਇ ॥
   ਮਨ ਚੰਚਲੁ ਯਾਤੇ ਗਹਿਓ ਨਾ ਜਾਇ ॥
8. ਮਨ ਮੇਰੋ ਧਾਵਨ ਤੇ ਛੂਟਿਓ, ਕਰਿ ਬੈਠੋ ਬਿਸਰਾਮੁ ॥
9. ਮਾਇਆ ਕਾਰਨਿ ਧਾਵਹੀ ਮੂਰਖ ਲੋਗ ਅਜਾਨ ॥
10. ਜਨਮ ਜਨਮ ਭਰਮਤ ਫਿਰਿਓ ਮਿਟਿਓ ਨ ਜਮ ਕੋ ਤ੍ਰਾਸ ॥
11. ਜਗਤੁ ਭਿਖਾਰੀ ਫਿਰਤ ਹੈ ਸਭ ਕੋ ਦਾਤਾ ਰਾਮ ॥

ਉਪਰੋਕਤ ਬਿੰਬ ਛਿਨ ਭਰ ਲਈ ਪ੍ਰਕਾਸ਼ਮਾਨ ਹੁੰਦੇ ਹਨ ਪਰੰਤੂ ਸੰਬੋਧਿਤ ਵਰਗ ਦੀ ਮਨ ਪੱਟੀ ਤੇ ਆਪਣਾ ਪ੍ਰਭਾਵ ਪਾ ਜਾਂਦੇ ਹਨ।

**ਅਲੰਕਾਰ ਬਿੰਬ :**

ਗੁਰੂ ਸਾਹਿਬ ਦੀ ਬਾਣੀ ਵਿਚ ਅਲੰਕਾਰ ਬਿੰਬਾਂ ਦੀ ਭਰਮਾਰ ਹੈ ਜਿਹੜੇ ਉਨ੍ਹਾਂ ਦੀ ਬਾਣੀ ਨੂੰ ਸੁਹਜ ਪ੍ਰਦਾਨ ਕਰਦੇ ਹਨ, । ਉਦਾਹਰਣ ਇਸ ਪ੍ਰਕਾਰ ਹਨ :

1. ਝੂਠਾ ਤਨੁ ਸਾਚਾ ਕਰਿ ਮਾਨਿਓ ਜਿਉ ਸੁਪਨਾ ਰੈਨਾਈ ॥
2. ਮ੍ਰਿਗ ਤ੍ਰਿਸਨਾ ਜਿਉ ਝੂਠੋ ਇਹ ਜਗ ਦੇਖਿ ਤਾਸਿ ਉਠਿ ਧਾਵੈ ॥
3. ਦੁਆਰਹਿ ਦੁਆਰਿ ਸੁਆਨ ਜਿਉ ਡੋਲਤ ਨਹ ਸੁਧ ਰਾਮ ਭਜਨ ਕੀ ॥

4. ਜਬ ਹੀ ਹੰਸ ਤਜੀ ਇਹ ਕਾਂਇਆ ਪ੍ਰੇਤ ਪ੍ਰੇਤ ਕਰਿ ਭਾਗੀ ॥
5. ਪੁਹਪ ਮਧਿ ਜਿਉ ਬਾਸੁ ਬਸਤ ਹੈ ਮੁਕਰ ਮਾਹਿ ਜੈਸੇ ਛਾਈ ॥
6. ਛਿਨੁ ਛਿਨੁ ਅਉਧ ਬਿਹਾਤੁ ਹੈ ਫੂਟੈ ਘਟ ਜਿਉ ਪਾਨੀ ॥
7. ਜੋ ਦੀਸੈ ਸੋ ਸਗਲ ਬਿਨਾਸੈ ਜਿਉ ਬਾਦਰ ਕੀ ਛਾਈ ॥

ਅਲੰਕਾਰ ਬਿੰਬਾ ਵਿਚ ਗੰਧ, ਸਪਰਸ਼, ਨਾਦ, ਗੀਤ, ਅਤੇ ਰੰਗ ਆਦਿ ਗੁਣ ਵਿਦਮਾਨ ਹਨ ਅਤੇ ਗੁਰੂ ਸਾਹਿਬ ਦੀ ਬਾਣੀ ਨੂੰ ਅਲੰਕ੍ਰਿਤ ਕਰ ਕੇ, ਉਸ ਦੀ ਸੁਹਜਾਤਮਕਤਾ ਉਤੇ ਪਾਨ ਚੜ੍ਹਾਉਂਦੇ ਹਨ ।

**ਕਹਾਵਤ ਬਿੰਬ :**

ਕਹਾਵਤ ਬਿੰਬ ਵੀ, ਗੁਰੂ ਸਾਹਿਬ ਦੀ ਬਾਣੀ ਵਿਚ ਮਿਲਦੇ ਹਨ । ਹਰੇਕ ਕਹਾਵਤ ਆਪਣੇ ਆਪ ਵਿਚ ਕਥਾਨਕ ਸੂਤਰ ਹੈ ਅਤੇ ਕਿਸੇ ਅਨੁਭਵ ਦਾ ਬਿੰਬ ਹੈ । ਕਾਵਿਕ ਅੰਜਨਾ ਨੂੰ, ਕਹਾਵਤ ਬਿੰਬ, ਸ਼ਕਤੀਸ਼ਾਲੀ ਬਣਾਉਂਦੇ ਹਨ, ਜਿਵੇਂ :

1. ਸੁਆਨ ਪੂਛ ਜਿਉ ਭਇਓ ਨ ਸੂਧਉ ਬਹੁਤ ਜਤਨੁ ਮੈ ਕੀਨਉ ॥

**ਅਮੂਰਤ ਬਿੰਬ :**

ਬਿੰਬ ਪ੍ਰਯੋਗ ਦੀ ਮੂਰਤ ਨੂੰ ਮੂਰਤ ਕਰ ਕੇ ਪੇਸ਼ ਕਰਨਾ ਮੁੱਖ ਉਦੇਸ਼ ਹੁੰਦਾ ਹੈ । ਪ੍ਰੰਤੂ ਕਈ ਵਾਰ ਇਹ ਅਮੂਰਤਤਾ ਤੋਂ ਹੀ ਪ੍ਰਤੱਖ ਹੋ ਜਾਂਦੀ ਹੈ । ਗੁਰੂ ਸਾਹਿਬ ਦੀ ਬਾਣੀ ਵਿਚ ਇਸ ਪ੍ਰਕਾਰ ਦੇ ਬਿੰਬ ਵੀ ਉਪਲਬਧ ਹਨ :

1. ਝੂਠਾ ਤਨੁ ਸਾਚਾ ਕਰਿ ਮਾਨਿਓ ਜਿਉ ਸੁਪਨਾ ਰੈਨਾਈ ॥
2. ਮ੍ਰਿਗ ਤ੍ਰਿਸਨਾ ਜਿਉ ਝੂਠੋ ਇਹ ਜਗ ਦੇਖਿ ਤਾਸਿ ਉਠਿ ਧਾਵੈ ॥
3. ਇਹੁ ਜਗੁ ਹੈ ਸੰਪਤਿ ਸੁਪਨੇ ਕੀ ਦੇਖਿ ਕਹਾ ਐਡਾਨੋ ॥
4. ਸਗਲ ਜਗਤੁ ਹੈ ਜੈਸੇ ਸੁਪਨਾ ਬਿਨਸਤ ਲਗਤ ਨ ਬਾਰ ॥
5. ਸੁਪਨੇ ਜਿਉਂ ਧਨੁ ਪਛਾਨੁ ਕਾਹੇ ਪਰ ਕਰਤ ਮਾਨੁ ॥

ਜਨ ਹਿਤਕਾਰੀ ਸ੍ਰੀ ਗੁਰੂ ਤੇਗ ਬਹਾਦਰ ਜੀ ਇਕ ਬ੍ਰਹਮ ਗਿਆਨੀ ਸਨ ਅਤੇ ਉਨ੍ਹਾਂ ਨੇ ਆਪਣਾ ਬ੍ਰਹਮ ਚਿੰਤਨ ਅਤੇ ਸਹਿਜ ਦਰਸ਼ਨ, ਕਿਸੇ ਦਾਰਸ਼ਨਿਕ ਅਤੇ ਸਿਧਾਂਤਿਕ ਸ਼ਬਦਾਵਲੀ ਵਿਚ ਪ੍ਰਗਟ ਨਹੀਂ ਕੀਤਾ । ਸਾਧਾਰਣ ਜੀਵਨ ਵਿਚ ਪ੍ਰਚਲਿਤ ਪ੍ਰਤੀਕਾਂ ਨਾਲ ਉਨ੍ਹਾਂ ਨੇ ਆਪਣੀ ਬਾਣੀ ਨੂੰ ਸਮ੍ਰਿੱਧ ਬਣਾਇਆ ਹੈ । ਭਾਰਤੀ ਚਿੰਤਨ ਵਿਚ 'ਘਟ' ਸਰੀਰ ਦਾ ਪ੍ਰਤੀਕ ਹੈ । ਗੁਰੂ ਸਾਹਿਬ ਨੇ ਵੀ ਇਸੇ ਅਰਥ ਵਿਚ ਇਸ ਦਾ ਪ੍ਰਯੋਗ ਕੀਤਾ ਹੈ :

1. ਕਠਨ ਕਰੋਧ ਘਟ ਹੀ ਕੇ ਭੀਤਰਿ ਜਿਹ ਸੁਧਿ ਸਭ ਬਿਸਰਾਈ ॥
2. ਨਾਨਕ ਮੁਕਤਿ ਤਾਹਿ ਤੁਮ ਮਾਨਹੁ ਜਿਹ ਘਟਿ ਰਾਮੁ ਸਮਾਵੈ ॥
3. ਘਟਿ ਹੀ ਮਾਹਿ ਨਿਰੰਜਨੁ ਤੇਰੈ ਤੈ ਖੋਜਤ ਉਦਿਆਨਾ ॥
4. ਘਟਿ ਘਟਿ ਮੈਂ ਹਰਿ ਜੂ ਬਸੈ ਸੰਤਨ ਕਹਿਓ ਪੁਕਾਰਿ ॥

'ਰਤਨ' ਦਾ ਪ੍ਰਯੋਗ ਗੁਰੂ ਸਾਹਿਬ ਨੇ 'ਬ੍ਰਹਮ ਗਿਆਨ' ਜਾਂ 'ਧੁਰੋਂ' ਪ੍ਰਾਪਤ ਹੋਏ ਈਸ਼ਵਰੀ ਗਿਆਨ ਚਿੰਤਨ ਲਈ ਕੀਤਾ ਹੈ :

1. ਉਰਝਿ ਰਹਿਓ ਬਿਖਿਆਨ ਸੰਗਿ ਬਉਰਾ ਨਾਮੁ ਰਤਨੁ ਬਿਸਰਾਨਾ ॥
2. ਜਨਮ ਜਨਮ ਕਾ ਸੰਸਾ ਚੂਕਾ ਰਤਨੁ ਨਾਮੁ ਜਬ ਪਾਇਆ ॥

ਇਸੇ ਤਰ੍ਹਾਂ 'ਚਿੰਤਾਮਣੀ', 'ਬਉਰਾ', 'ਗਵਾਰ', 'ਕਾਈ' ਆਦਿ ਪ੍ਰਤੀਕਾਂ ਨੂੰ ਬ੍ਰਹਮ ਗਿਆਨ, ਮਾਇਆ ਲਿਪਤ ਪ੍ਰਾਣੀ, ਅਗਿਆਨੀ, ਮਾਇਆ-ਮੋਹ, ਮ੍ਰਿਤੂ, ਵਿਸ਼ੇ ਵਾਸ਼ਨਾ, ਸੰਸਾਰ ਦੀ ਨਾਸ਼-ਮਾਨਤਾ ਆਦਿ ਅਰਥਾਂ ਲਈ ਪ੍ਰਯੋਗ ਕੀਤਾ ਗਿਆ ਹੈ ।

**ਅਲੰਕਾਰ**

ਸੰਤ ਅਨੁਭੂਤੀ ਅਲੰਕਾਰ ਮੁਕਤ ਅਨੁਭੂਤੀ ਹੁੰਦੀ ਹੈ । ਇਸ ਦੇ ਪ੍ਰਗਟਾ ਵਿਚ ਕਿਸੇ ਵੀ ਕ੍ਰਿਤਮ ਸਾਧਨ ਦੀ ਵਰਤੋਂ ਨਿਰਮੂਲ ਜਹੀ ਹੋ ਜਾਂਦੀ ਹੈ । ਮਹਾਂ ਗਿਆਨੀ ਗੁਰੂ ਸਾਹਿਬ ਦਾ ਆਸ਼ਾ ਆਪਣੀ ਕਵਿਤਾ ਨੂੰ ਸ਼ਿੰਗਾਰਣ ਦਾ ਨਹੀਂ ਸੀ । ਇਹ ਤਾਂ ਸੁਤੇ ਸਿਧ ਵਹਿਣ ਵਾਲਾ ਝਰਨਾ ਹੈ, ਜਿਸ ਦੀਆਂ ਬਿਲੌਰੀ ਲਿਸ਼ਕਾਂ ਵਿਚ ਉਨ੍ਹਾਂ ਦੀ ਅੰਤਰ ਆਤਮਾ ਦਾ ਝਲਕਾਰਾ ਵੱਜਦਾ ਹੈ । ਅਜਿਹੇ ਮਨੀਸ਼ੀ ਦੀ ਰਚਨਾ ਨਿਰਾਲੀ ਹੁੰਦੀ ਹੈ । ਕਿੰਨਾਂ ਮਹਾਨ ਵਿਅਕਤਿਤਵ ਸੀ ਗੁਰੂ ਸਾਹਿਬ ਦਾ -- ਜਿਨ੍ਹਾਂ ਤੋਂ ਪਹਿਲਾਂ ਉਨ੍ਹਾਂ ਦੇ ਸਿਖ ਨੇ ਅਦੁੱਤੀ ਸ਼ਹਾਦਤ ਦੇ ਕੇ ਸਿਧ ਕੀਤਾ ਕਿ ਅਕਹਿ ਕਸ਼ਟ ਤੇ ਤਸੀਹੇ ਗੁਰੂ ਸਾਹਿਬ ਦੀ ਅਡੋਲਤਾ ਵਿਚ ਵਿਘਨ ਨਹੀਂ ਪਾ ਸਕਦੇ । ਇਹ ਕੇਵਲ ਕਾਵਿਕ ਆਲਚਨਾ ਦੀ ਵਿਧੀ ਨੂੰ ਤੁੱਛ ਜਿਹੀ ਸ਼ਰਧਾਂਜ਼ਲੀ ਹੈ ਕਿ ਅਸੀਂ ਉਨ੍ਹਾਂ ਦੀ ਬਾਣੀ ਦਾ ਵਖ ਵਖ ਪਖਾਂ ਤੋਂ ਵਿਸ਼ਲੇਸ਼ਨ ਕਰੀਏ । ਸ਼ੈਲੀ ਦੀ ਉਤਕ੍ਰਿਸ਼ਟਤਾ ਦੀ ਪਰਖ ਕਰਨ ਹਿਤ ਭਾਮਹ ਤੋਂ ਦੰਡੀ ਤਕ, ਵਾਮਨ ਅਤੇ ਰੁਦ੍ਰਟ ਨੇ ਅਲੰਕਾਰਾਂ ਨੂੰ ਕਾਵਿ ਸ਼ੈਲੀ ਦਾ ਜ਼ਰੂਰੀ ਅੰਗ ਸਮਝਿਆ ਹੈ । ਅਲੰਕਾਰ ਚਮਤਕਾਰੀ ਸ਼ਬਦ ਵਿਧਾਨ ਹੈ-- ਅਨੁਪ੍ਰਾਸ, ਯਮਕ, ਸ੍ਲੇਸ਼, ਪੁਨਰੁਕਤੀ, ਵੀਪਸਾ, ਵ੍ਕ੍ਰੋਕਤੀ ਆਦਿ । ਗੁਰੂ ਸਾਹਿਬ ਦੀ ਬਾਣੀ ਵਿਚ ਇਹ ਸਭ ਇਸ ਪ੍ਰਕਾਰ ਆਏ ਹਨ :

(ੳ) ਛੇਕਾਨੁਪ੍ਰਾਸ :

1. ਕਾਮ ਕ੍ਰੋਧ ਸੰਗਤ ਦੁਰਜਨ ਕੀ ਤਾਤੇ ਅਹਿਨਿਸ ਭਾਗਉ ।
2. ਪਤਿਤ ਪੁਨੀਤ 3. ਦੀਨ ਦਇਆਲ
4. ਸੀਖ ਸਿਖਾਇ ਰਹਿਓ 5. ਮਦਿ ਮਾਇਆ
6. ਕਉਨੁ ਕਰਮ, 7. ਮਹਾ ਮੋਹੁ 8. ਮੂਡ ਮੁਡਾਇਓ
9. ਸੁਖ ਸਨੇਹ, ਅਤੇ ਕੰਚਨ ਮਾਟੀ ।

(ਅ) ਵ੍ਰਿਤਯਾਨੁਪ੍ਰਾਸ :

ਵਿਅੰਜਨਾ ਦੀ ਅਨੇਕ ਵਾਰ ਆਵ੍ਰਿਤੀ ਹੁੰਦੀ ਹੈ ।

(1) ਸੁਖ ਦੁਖ (2) ਭੁਗਤਿ ਮੁਕਤਿ
(3) ਕਾਲੁ ਬਿਆਲੁ (4) ਰਚਿ ਪਚਿ (5) ਰਾਮ ਨਾਮ

(ੲ) ਅੰਤਯਾਨੁਪ੍ਰਾਸ :

ਛੰਦ ਦੇ ਅੰਤ ਵਾਲੇ ਅਖਰਾਂ ਵਿਚ ਸਮਾਨਤਾ ਹੁੰਦੀ ਹੈ ।

(1) **ਸਰਵਾਂਤਯਾਨਪ੍ਰਾਸ :** ਸਾਰੇ ਚਰਣਾਂ ਦੇ ਅੰਤਿਮ ਸ਼ਬਦ ਇਕ ਹੀ ਵਜ਼ਨ ਦੇ ਹਨ, ਅਤੇ ਅੰਤਿਮ ਅਖਰਾਂ ਵਿਚ ਸਮਾਨਤਾ ਹੈ :

ਪ੍ਰਾਣੀ ਕਉ ਹਰਿ ਜਸੁ ਮਨਿ ਨਹੀ ਆਵੈ
ਅਹਿਨਿਸ ਮਗਨੁ ਰਹੈ ਮਾਇਆ ਮੈਂ ਕਹੁ ਕੈਸੇ ਗੁਨ ਗਾਵੈ ।

(2) **ਸਮਾਂਤਯਾਨੁਪ੍ਰਾਸ :** ਚਰਣਾਂ ਦਾ ਅੰਤਿਮ ਵਜ਼ਨ ਅਤੇ ਅੱਖਰ ਮੇਲ ਖਾਂਦੇ ਹਨ, ਪਰ ਤਾਲ ਚਰਣਾਂ ਦਾ ਮੇਲ ਨਹੀਂ :

ਧਨ ਦਾਰਾ ਸੰਪਤਿ ਸਗਲ ਜਿਨਿ ਅਪੁਨੀ ਕਰਿ ਮਾਨਿ,
ਇਨ ਮੈਂ ਕਛੁ ਸੰਗੀ ਨਹੀਂ ਨਾਨਕ ਸਾਚੀ ਜਾਨਿ ॥

(3) **ਵਿਸ਼ਮਾਂਤਯਾਨੁਪ੍ਰਾਸ :** ਵਿਸ਼ਮ ਜਾਂ ਤਾਲ ਚਰਣਾਂ ਦੇ ਅੰਤਿਮ ਵਜ਼ਨ ਅਤੇ ਅੱਖਰ

ਮਿਲਦੇ ਹਨ।

ਨਰ ਚਾਹਤ ਕਛੁ ਅਉਰ, ਅਉਰੈ ਕੀ ਆਉਰੈ ਭਈ ॥
ਚਿਤਵਤ ਰਹਿਓ ਠਗਉਰ, ਨਾਨਕ ਫਾਸੀ ਗਲ ਪਰੀ ॥

(4) ਪੁਨਰੁਕਤੀ ਅਲੰਕਾਰ—ਇਕ ਸ਼ਬਦ ਦੀ ਵਾਰ ਵਾਰ ਵਰਤੋਂ ਹੁੰਦੀ ਹੈ।

(1) ਘਟਿ ਘਟਿ ਮੈਂ ਹਰਿ ਜੂ ਬਸੈ ਸੰਤਨ ਕਹਿਓ ਪੁਕਾਰਿ।
(2) ਜਨਮ ਜਨਮ-ਭਰਮਤ......
(3) ਛਿਨ ਛਿਨ ਅਉਧ ਘਟੈ......
(4) ਫਿਰਤ ਫਿਰਤ ਬਹੁਤੇ ਜੁਗ ਹਾਰਿਓ......
(5) ਮੇਰਉ ਮੇਰਉ......

(5) ਵੀਪਸਾ—ਸ਼ਰਧਾ, ਆਦਰ, ਘਿਰਣਾ, ਆਦਿ ਲਈ ਵਰਤੇ ਗਏ ਹਨ।

ਪਾਵਨ ਨਾਮੁ ਜਗਤਿ ਮੈਂ—ਹਰਿ ਕੋ ਸਿਮਰਿ ਸਿਮਰਿ ਕਸਮਲ ਸਭੁ ਹਰੁ ਰੇ।

ਅਰਥਾਲੰਕਾਰ :-ਕਾਵਿ ਵਿਚ ਚਮਤਕਾਰ ਪੈਦਾ ਕਰਨਾਂ।

ਉਪਮਾ : (1) ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗਿ ਪਾਨੀ।
(2) ਬਿਨਸਤ ਨਹ ਲਗੈ ਬਾਰ ਓਰ ਸਮ ਗਾਤ ਹੈ।

ਵਾਕਯਾਰਥ ਉਪਮਾ : (ਇਕ ਵਾਕ) (ਉਪਮੇਯ ਵਾਕ)

ਸਗਲ ਜਗਤੁ ਹੈ ਜੈਸੇ ਸੁਪਨਾ ਬਿਨਸਤ ਲਗਤ ਨ ਬਾਰ ॥
ਬਾਰੂ ਭੀਤਿ ਬਨਾਈ ਰਚਿ ਪਚਿ ਰਹਤ ਨਹੀ ਦਿਨ ਚਾਰਿ ॥
ਤੈਸੇ ਹੀ ਇਹ ਸੁਖ ਮਾਇਆ ਕੇ ਉਰਝਿਓ ਕਹਾ ਗਵਾਰ ॥

ਦ੍ਰਿਸ਼ਟਾਂਤ : ਮਨ ਮਾਇਆ ਮੈ ਰਮਿ ਰਹਿਓ ਨਿਕਸਤ ਨਾਹਿਨ ਮੀਤ।
ਨਾਨਕ ਮੂਰਤਿ ਚਿਤ੍ਰ ਜਿਉ ਛਾਡਿਤ ਨਾਹਿਨ ਭੀਤ।

ਉਦਾਹਰਣ :

ਪਤਿਤ ਪੁਨੀਤ ਦੀਨ ਬੰਧ ਹਰਿ ਸਰਨਿ ਤਾਹਿ ਤੁਮ ਆਵਉ ॥
ਗਜ ਕੋ ਤ੍ਰਾਸ ਮਿਟਿਓ ਜਿਹ ਸਿਮਰਤ ਤੁਮ ਕਾਹੇ ਬਿਸਰਾਵਉ ॥

ਭ੍ਰਾਂਤਿਮਾਨ : ਮ੍ਰਿਗ ਤ੍ਰਿਸਨਾ ਜਿਉ ਝੂਠੋ ਇਹ ਜਗ ਦੇਖਿ ਤਾਸਿ ਉਠਿ ਧਾਵੈ।

ਅਨੁਗੁਣ : ਸਾਧੋ ਇਹੁ ਮਨ ਗਹਿਓ ਨ ਜਾਈ।
ਚੰਚਲ ਤ੍ਰਿਸਨਾ ਸੰਗਿ ਬਸਤੁ ਹੈ ਯਾ ਤੇ ਥਿਰੁ ਨ ਰਹਾਈ।

ਲਕੋਕਤੀ : ਸੁਆਨ ਪੂਛ ਜਿਉ ਭਇਓ ਨ ਸੂਧਓ।
ਬਹੁਤ ਜਤਨੁ ਮੈ ਕੀਨਉ।

ਉਪਰੋਕਤ ਵਿਸ਼ਲੇਸ਼ਨ ਤੋਂ ਪਤਾ ਲਗਦਾ ਹੈ ਕਿ ਗੁਰੂ ਸਾਹਿਬ ਦਾ ਸੰਪੂਰਣ ਬਿੰਬ ਅਤੇ ਅਲੰਕਾਰ ਵਿਧਾਨ ਸੁਤੇ ਸਿੱਧ ਅਤੇ ਸਹਿਜ ਸਿਰਜਨ ਪ੍ਰਕ੍ਰਿਆ ਦਾ ਪਰਿਣਾਮ ਹੈ। ਉਨ੍ਹਾਂ ਨੇ ਆਪਣੀ ਸਾਧਨਾ ਦੁਆਰਾ ਲੋਕ ਪਰੰਪਰਾ ਅਤੇ ਭਾਰਤੀ ਚਿੰਤਨ ਪਰੰਪਰਾ ਦੇ ਖਜ਼ਾਨੇ ਤੋਂ ਇਹ ਕਾਵਿਕ ਬੋਧ ਗ੍ਰਹਿਣ ਕੀਤਾ। ਉਨ੍ਹਾਂ ਦੇ ਦਿਵ ਚਕਸ਼ੂ, ਸੰਪੂਰਣ ਗੁਰੂ ਘਰ ਚਿੰਤਨ ਨੂੰ ਨਿਹਾਰਣ ਵਿਚ ਪ੍ਰਬੀਨ ਸਨ। ਇਹੀ ਕਾਰਣ ਹੈ ਕਿ ਸਹਿਜ ਚਿੰਤਨ ਦੀ ਸਰਲਤਮ ਅਭਿਵਿਅਕਤੀ ਉਹ ਆਪਣੀ ਬਾਣੀ ਪ੍ਰਵਾਹ ਵਿਚ ਸਹਿਜੇ ਹੀ ਕਰ ਸਕੇ। ਇਨ੍ਹਾਂ ਦੇ ਸੰਬੋਧਿਤ ਪ੍ਰਗਟਾ ਵਿਚ ਕਿਸੇ ਪ੍ਰਤੀਕ ਜਾਂ ਬਿੰਬ ਪ੍ਰਯੋਗ ਦੀ 'ਮੌਲਿਕਤਾ' ਜਾਂ 'ਨਵੀਨਤਾ' ਨੂੰ ਥਾ ਨਹੀਂ ਮਿਲੀ ਅਤੇ ਉਨ੍ਹਾਂ ਨੇ ਇਸ ਅਖੌਤੀ 'ਆਧੁਨਿਕਤਾ' ਜਾਂ 'ਨਵੀਨਤਾ' ਦੁਆਰਾ ਆਪਣੀ ਬਾਣੀ ਨੂੰ ਬੋਝਲ ਜਾਂ ਜਟਿਲ ਨਹੀਂ ਬਣਾਇਆ। ਜਨ ਪ੍ਰਯੋਗ ਦੀ ਪਰੰਪਰਾ ਵਿਚ ਨਿਸ਼ਚਿਤ ਹੋ

ਚੁਕੇ ਜਨ ਜਨ ਪਰਿਚਤ ਪ੍ਰਤੀਕਾਂ ਦਾ ਹੀ ਉਨ੍ਹਾਂ ਨੇ ਪ੍ਰਯੋਗ ਕੀਤਾ ਹੈ । ਉਨ੍ਹਾਂ ਦੀ ਬਾਣੀ ਮਾਨਵ-ਮੰਗਲ ਦੀ ਬਾਣੀ-ਵਿਧਾਨ ਹੈ । ਜਨ ਜਨ ਦੇ ਕਲਿਆਨ ਦਾ ਮੰਤ੍ਰਗਾਨ ਹੈ । ਸੰਪੂਰਨ ਸ੍ਰਿਸ਼ਟੀ ਦੇ ਸ਼ੁਭ ਚਿੰਤਨ ਦੇ ਸਲੋਕ ਹਨ, ਉਨ੍ਹਾਂ ਦੀ ਅਨੁਭੂਤੀ ਤੇ ਪ੍ਰਗਟਾ । ਉਨ੍ਹਾਂ ਦੀ ਸਾਧਨਾ ਸਮੁਚੇ ਰਾਸ਼ਟਰ ਲਈ ਇਕ ਬਿੰਬ ਪ੍ਰਦਾਨ ਕਰਦੀ ਹੈ । ਵਿਸ਼-ਪਾਨ ਲਈ ਵੰਗਾਰਦੀ ਹੈ । ਸਾਧਾਰਨ ਸਮਾਲੋਚਨਾ ਦੇ ਮਾਪ-ਦੰਡ ਨਾਲ ਉਨ੍ਹਾਂ ਦੀ ਬਾਣੀ ਦਾ ਦੂਰ-ਬੋਧ ਵਿਸ਼ਲੇਸ਼ਨ ਬਹੁਤਾ ਸਾਰਥਕ ਜਾਪਦਾ ਨਹੀਂ । ਉਨ੍ਹਾਂ ਦਾ ਜੀਵਨ ਅਤੇ ਉਸ ਵਿਚੋਂ ਸਫੁਟਿਤ ਬਾਣੀ ਸਤ, ਸ਼ਿਵ, ਸੁੰਦਰ ਅਤੇ ਸਦੀਵੀ ਆਨੰਦ ਦੀ ਪ੍ਰਤੀਕ ਹੈ ।

# ਗੁਰੂ ਤੇਗ ਬਹਾਦਰ ਜੀ ਦੀ ਸਿੱਖ ਲਹਿਰ ਨੂੰ ਦੇਣ

ਪ੍ਰੋ: ਜੋਗਿੰਦਰ ਸਿੰਘ

1

'ਸਿੱਖ ਲਹਿਰ' ਮਹਾਨ, ਮੌਲਿਕ ਤੇ ਅਕਾਲ ਅਨੁਭਵੀ ਗੁਰੂਆਂ ਅਤੇ ਗੁਰਸਿੱਖਾਂ ਦੀ ਸਿਰਜਨਾਤਮਿਕ, ਮਾਨਵ-ਹਿੱਤਕਾਰੀ ਤੇ ਸ਼ਕਤੀਸ਼ਾਲੀ ਲਹਿਰ ਹੈ। ਇਸ ਲਹਿਰ ਦਾ ਆਦਿ ਰੂਪ ਗੁਰੂ ਨਾਨਕ ਪਾਤਿਸ਼ਾਹ ਨੇ ਉਜਾਗਰ ਕੀਤਾ ਤੇ ਇਸ ਦਾ ਅੰਤਿਮ ਰੂਪ ਗੁਰੂ ਗੋਬਿੰਦ ਸਿੰਘ ਜੀ ਨੇ ਨਿਸਚਿਤ ਕੀਤਾ। ਗੁਰੂ ਨਾਨਕ ਦੇਵ ਤੇ ਗੁਰੂ ਗੋਬਿੰਦ ਸਿੰਘ ਜੀ ਵਿਚ ਭਾਵੇਂ ਜੋਤਿ ਤੇ ਜੁਗਤਿ ਦਾ ਕੋਈ ਅੰਤਰ ਨਹੀਂ, ਪਰ ਦੋਹਾਂ ਗੁਰੂ ਸ਼ਖਸੀਅਤਾਂ ਦੇ ਸਮੇਂ, ਸਥਿਤੀਆਂ ਤੇ ਸਿਰਜਨਾ-ਤਮਿਕ-ਮੰਡਲ ਵਿਚ ਘਟੋ ਘਟ ਪੌਣੇ ਦੋ ਸੌ ਸਾਲਾਂ ਦਾ ਫ਼ਰਕ ਹੈ। ਸਿੱਖ ਲਹਿਰ ਦੇ ਸਿਰਜਨਾ-ਤਮਿਕ, ਮਾਨਵ-ਹਿਤਕਾਰੀ ਤੇ ਸ਼ਕਤੀਸ਼ਾਲੀ ਸਰੂਪ ਤੇ ਆਦਰਸ਼ ਦੀ ਸਮਰੱਥਾ ਤੇ ਸਾਰਥਿਕਤਾ ਨੂੰ ਸਥਿਰ ਤੇ ਪ੍ਰਗਟ ਕਰਨ ਵਾਸਤੇ ਗੁਰੂ ਅੰਗਦ ਦੇਵ ਜੀ ਤੋਂ ਲੈ ਕੇ ਗੁਰੂ ਹਰਿ ਕ੍ਰਿਸ਼ਨ ਜੀ ਤਕ, ਸੱਤ ਗੁਰੂ ਸਾਹਿਬਾਨਾਂ ਨੇ ਵੀ ਆਪਣਾ ਜੀਵਨ, ਅਨੁਭਵ, ਬੌਧਿਕਤਾ, ਕਰੱਤਵ, ਤਿਆਗ ਤੇ ਕੁਰਬਾਨੀ ਰਾਹੀਂ ਬੱਲ ਦਿੱਤਾ ਤੇ ਅਦੁੱਤੀ ਯੋਗਦਾਨ ਵੀ ਪਾਇਆ ਹੈ। ਗੁਰੂ ਤੇਗ ਬਹਾਦਰ ਜੀ ਵੇਲੇ ਤਾਂ ਸਿੱਖ ਲਹਿਰ ਆਪਣਾ ਜੱਥੇਬੰਦਕ ਰੂਪ ਵੀ ਨਿਸਚਿਤ ਕਰ ਲੈਂਦੀ ਹੈ ਤੇ ਆਪਣੇ 'ਆਦਰਸ਼ ਦੀ ਸ਼ਕਤੀ' ਦਾ ਪ੍ਰਗਟਾਵਾ ਵੀ ਕਰਨ ਲਗ ਪੈਂਦੀ ਹੈ। ਭਾਵੇਂ ਗੁਰੂ ਦੇ ਵੱਧ ਰਹੇ ਪ੍ਰਭਾਵ ਤੇ ਪ੍ਰਤਾਪ ਨੂੰ ਘਟਾਉਣ ਤੇ ਖਿੰਡਾਣ ਹਿੱਤ ਵਿਰੋਧੀਆਂ ਤੇ ਪਾਖੰਡੀਆਂ ਵਲੋਂ 22 ਗੁਰੂ-ਮੰਜੀਆਂ ਵੀ ਸਥਾਪਿਤ ਹੋ ਜਾਂਦੀਆਂ ਹਨ, ਪਰ 'ਤੇਗ ਬਹਾਦਰ' ਜੀ ਦੇ ਗੁਰੂ-ਪਦਵੀ ਪ੍ਰਾਪਤ ਕਰਨ ਪਿਛੋਂ, ਜਿਥੇ ਵਿਰੋਧੀਆਂ ਤੇ ਪਾਖੰਡੀਆਂ ਦੀ ਨਿਰਾਰਥਿਕਤਾ ਪ੍ਰਗਟ ਹੁੰਦੀ ਹੈ, ਉਥੇ ਗੁਰੂ-ਗਦੀ ਤੇ ਸਿੱਖ ਲਹਿਰ ਦੀ ਸਾਰਥਿਕਤਾ ਵੀ ਸਿੱਧ ਹੁੰਦੀ ਹੈ। ਤੇਗ ਬਹਾਦਰ ਜੀ ਨੇ 'ਗੁਰੂ-ਪਦਵੀ' ਗ੍ਰਹਿਣ ਕਰ ਕੇ, ਸਿੱਖ ਲਹਿਰ ਦੀ ਗਤੀ ਨੂੰ ਹੋਰ ਸਿਰਜਨਾਤਮਿਕ, ਮਾਨਵ-ਹਿੱਤਕਾਰੀ ਤੇ ਸ਼ਕਤੀਸ਼ਾਲੀ ਬਣਾਇਆ ਹੈ, ਬੰਧਨ-ਮੁਕਤ ਦੀ ਭਾਵਨਾ ਨੂੰ ਉਭਾਰ ਕੇ ਮਾਨਵ-ਸੁਰਤਿ ਨੂੰ ਉੱਚਾ ਤੇ ਬਲਵਾਨ ਕੀਤਾ ਹੈ। ਨਾ ਡਰੋ ਤੇ ਨਾ ਡਰਾਉ ਦਾ ਆਦੇਸ਼ ਦੇ ਕੇ ਸਪਸ਼ਟ ਰੂਪ ਵਿਚ ਜੁਰਅੱਤ, ਸ੍ਵੈ-ਮਾਣ ਤੇ ਮਰਦਾਨਗੀ ਦੀ ਬਿਰਤੀ ਨੂੰ ਪ੍ਰਚੰਡ ਕੀਤਾ ਹੈ, ਦ੍ਵੈਤ, ਦ੍ਵੰਦ ਤੇ ਦੁਨਿਆਵੀ ਕੀਮਤਾਂ ਤੇ ਕੀਮਤਾਂ ਤੋਂ ਉਪਜੀ ਨਿਰਾਸ਼ਾ ਦਾ ਸਥਾਈ ਮੁੱਲ ਦਸ ਕੇ, ਮਾਨਵ-ਵਿਗਾਸ ਤੇ ਗਤੀ-ਪ੍ਰਾਪਤੀ ਵਾਸਤੇ ਜੋ ਆਤਮਕ ਮੰਡਲ ਰਚਾਇਆ ਹੈ, ਉਸ ਦਾ ਫੱਲ ਇਹ ਹੋਇਆ ਹੈ, ਕਿ ਮਨੁਖ ਮੋਹ-ਮਾਇਆ ਦੀ ਪੱਕੜ ਢਿੱਲੀ ਕਰ ਕੇ, ਤਿਆਗ, ਭਗਤੀ ਤੇ ਕੁਰਬਾਨੀ ਦੇ ਉੱਚੇ ਮਾਰਗ ਵਲ ਟੁਰ ਪਿਆ ਹੈ, ਸਮਦ੍ਰਿਸ਼ਟੀ ਤੇ ਸਮਾਨਤਾ ਦੇ ਵਿਚਾਰ-ਸੰਕਲਪ ਦੀ ਪ੍ਰਪੂੱਤਾ ਕਰ ਕੇ ਗੁਰੂ ਤੇਗ ਬਹਾਦਰ ਜੀ ਨੇ ਸਿੱਖ ਲਹਿਰ ਨੂੰ ਹੋਰ ਸੰਗਠਤ ਰੂਪ ਦਿੱਤਾ ਹੈ। ਇਹੀ ਕਾਰਨ ਹੈ, ਕਿ ਜਦੋਂ ਵੇਲੇ ਦੇ ਬਾਦਸ਼ਾਹ ਔਰੰਗਜ਼ੇਬ ਵਲੋਂ ਭਾਰਤੀ ਬ੍ਰਾਹਮਣਾਂ ਨੂੰ ਮੁਸਲਮਾਨੀ ਰੂਪ ਗ੍ਰਹਿਣ ਕਰਨ ਦਾ ਹੁਕਮ ਸੁਣਾਇਆ ਗਿਆ, ਤਾਂ ਇਸ ਦਾ ਸਪਸ਼ਟ ਪ੍ਰਤੀਕਰਮ ਇਹ ਹੋਇਆ, ਕਿ ਬ੍ਰਾਹਮਣ-ਵਰਗ ਆਤਮਕ-ਬੱਲ-ਹੀਨਤਾ ਤੇ ਸੰਗਠਤ ਰੂਪ ਦੀ ਅਣਹੋਂਦ ਕਾਰਨ ਭਾਵੇਂ ਘਬਰਾ ਤੇ ਸਹਿਮ ਗਿਆ, ਪਰ ਗੁਰੂ ਤੇਗ ਬਹਾਦਰ ਜੀ ਇਸ ਵੇਲੇ ਵੀ, ਆਪਣੀ ਪੂਰਵ-ਗੁਰੂ-ਪਰੰਪਰਾ ਅਨੁਸਾਰ, ਭਰਪੂਰ ਸਾਹਸ ਤੇ ਨਿਡਰਤਾ ਵਿਚ ਵਿਚਰਦੇ ਤੇ ਜੀਉਂਦੇ ਰਹੇ, ਭਾਰਤੀ ਮਨੁੱਖ ਤੇ ਧਰਮ-ਹਿੱਤਾਂ ਦਾ ਆਸਰਾ ਬਣ ਕੇ, ਸਿੱਖ ਲਹਿਰ ਦੇ ਸ਼ਕਤੀ-ਸ਼ਾਲੀ ਹੋਣ ਦਾ ਪ੍ਰਗਟਾਵਾ ਵੀ ਕਰਦੇ ਰਹੇ। ਉਨ੍ਹਾਂ ਦਾ ਦ੍ਰਿੜ੍ਹ ਤੇ ਸਪਸ਼ਟ ਵਿਸ਼ਵਾਸ ਸੀ, ਕਿ ਮਨੁੱਖ ਨੂੰ ਆਪਣੇ ਧਰਮ ਤੇ ਜ਼ਮੀਰ ਦੀ ਅਜ਼ਾਦੀ ਹੋਣੀ ਚਾਹੀਦੀ ਹੈ ਕਿਉਂ ਕਿ ਸਭ ਧਰਮ

ਪਰਮਾਤਮਾ ਦੇ ਹੁਕਮ ਤੇ ਉਸ ਦੀ ਰਜ਼ਾ ਅੰਦਰ ਹੀ ਜਨਮਦੇ ਹਨ, ਪਲਰਦੇ ਹਨ ਤੇ ਖਤਮ ਹੋ ਜਾਂਦੇ ਹਨ। ਕਿਸੇ ਧਰਮ ਨੂੰ ਜ਼ੋਰ, ਜ਼ਬਰ ਤੇ ਰਾਜਸੀ ਤਾਕਤ ਨਾਲ ਖਤਮ ਕਰਨਾ ਅਨਿਆਂ ਹੈ। ਬਾਦਸ਼ਾਹ ਨੂੰ ਅਜਿਹਾ ਅਨਿਆਂ ਨਹੀਂ ਕਰਨਾ ਚਾਹੀਦਾ। ਇਸਲਾਮ ਦੇ 72 ਫਿਰਕਿਆਂ ਨੂੰ ਜੀਊਣ ਤੇ ਆਪਣੇ ਆਪਣੇ ਸਿਧਾਂਤਾਂ ਅਨੁਸਾਰ ਰਹਿਣ ਦਾ ਮਾਨਵ-ਅਧਿਕਾਰ ਹੈ। ਹਿੰਦੂਆਂ ਦੀਆਂ ਸਭ ਜ਼ਾਤੀਆਂ ਨੂੰ ਵੀ ਆਪਣੇ ਢੰਗ ਨਾਲ ਪੂਜਾ-ਪਾਠ ਕਰਨ ਤੇ ਆਪਣੀ ਸਭਿਅਤਾ ਤੇ ਸੰਸਕ੍ਰਿਤੀ ਅਨੁਸਾਰ ਜੀਊਣ ਦਾ ਪੂਰਾ ਅਧਿਕਾਰ ਹੈ। ਇਹੀ ਨਿਸ਼ਚਾ ਤੇ ਸਿਧਾਂਤ ਬਾਕੀ ਗੁਰੂਆਂ ਦਾ ਰਿਹਾ, ਇਸੇ ਨਿਸਚੇ ਤੇ ਸਿਧਾਂਤ ਦੀ ਸਥਿਰਤਾ ਲਈ ਗੁਰੂ ਤੇਗ ਬਹਾਦਰ ਜੀ ਤੇ ਸਿੱਖ ਲਹਿਰ ਨੇ ਨਿਰੰਤਰ ਸੰਘਰਸ਼ ਕਰਨ ਦਾ ਨਿਰਣਾ ਲਿਆ ਅਤੇ ਇਸੇ ਨਿਸ਼ਚੇ ਤੇ ਸਿਧਾਂਤ ਦੀ ਸੁਰਖਿਆ ਤੇ ਆਜ਼ਾਦੀ ਨਮਿੱਤ ਗੁਰੂ ਤੇਗ ਬਹਾਦਰ ਜੀ ਨੂੰ ਸ਼ਹਾਦਤ ਦੇਣੀ ਪਈ। ਸ਼ਹਾਦਤ ਨੇ ਸੱਚ ਮੁੱਚ ਹੀ 200 ਸਾਲਾਂ ਤੋਂ ਸਿਰਜੀ ਜਾਣ ਵਾਲੀ ਸਿਰਜਨਾਤਮਿਕ, ਮਾਨਵ-ਹਿੱਤਕਾਰੀ ਤੇ ਸ਼ਕਤੀਸ਼ਾਲੀ ਲਹਿਰ ਨੂੰ ਇਕ ਨਵਾਂ ਮੋੜ ਵੀ ਦਿੱਤਾ। ਇਕ ਨਵੀਂ ਕੌਮ ਦਾ ਸਰੂਪ ਵੀ ਦਿਤਾ, ਇਕ ਨਵਾਂ ਯੁੱਗ-ਚਿੰਤਨ ਵੀ ਦਿੱਤਾ, ਇਕ ਨਵਾਂ, ਮੌਤ ਤੇ ਮਰਦਾਨਗੀ ਦੇ ਵਰ ਨਾਲ ਸ਼ਿੰਗਾਰਿਆ ਸ਼ਹੀਦਾਂ ਦਾ ਇਤਿਹਾਸ ਵੀ ਦਿੱਤਾ ਤੇ ਅਖੀਰ ਪੰਜਾਬ ਦਾ ਸੁਤੰਤਰ ਰਾਜ ਵੀ ਦਿੱਤਾ।

2

'ਸਿੱਖ ਲਹਿਰ' ਮੂਲ ਰੂਪ ਵਿਚ ਧਾਰਮਿਕ ਲਹਿਰ ਸੀ। 'ਸਿਖ' ਦਾ ਆਧਾਰ 'ਬਾਣੀ' ਸੀ ਤੇ 'ਲਹਿਰ' ਦਾ ਆਧਾਰ 'ਸੰਗਤਿ' ਸੀ। ਗੁਰੂ ਨਾਨਕ-ਪਾਤਿਸ਼ਾਹ ਨੇ ਪਹਿਲਾਂ 'ਸਿੱਖ' ਦੀ ਸਿਰਜਨਾ ਕੀਤੀ ਤੇ ਫਿਰ 'ਸਿੱਖ' ਨੂੰ ਸੰਗਤਿ-ਸ਼ਕਤੀ ਦਾ ਅਹਿਸਾਸ ਕਰਵਾ ਕੇ, ਇਕ ਸਿਰਜਨਾ-ਤਮਿਕ, ਮਾਨਵ-ਹਿੱਤਕਾਰੀ ਤੇ ਸ਼ਕਤੀਸ਼ਾਲੀ ਲਹਿਰ ਦਾ ਪ੍ਰਾਰੰਭ ਕੀਤਾ। ਗੁਰੂ ਨਾਨਕ ਦੇਵ ਜੀ ਦਾ ਵਿਸ਼ਵਾਸ ਇਹ ਸੀ, ਕਿ ਸ਼ੁੱਧ ਰੂਪ ਵਿਚ, ਕੇਵਲ ਸਿੱਖ ਹੀ ਭਾਰਤੀ ਗਤੀ ਤੇ ਪ੍ਰਗਤੀ ਦਾ ਆਧਾਰ ਬਣ ਸਕਦਾ ਹੈ ਤੇ ਇਹੀ ਸਿੱਖ ਭਾਰਤੀ ਬੰਧਨਾਂ ਤੋਂ ਮੁਕਤ ਹੋ ਕੇ, ਪ੍ਰਬੁੱਧਤਾ (ਜਾਗ੍ਰਿਤੀ) ਤੇ ਬਿਬੇਕ ਦਾ ਜੀਵਨ ਜੀਊ ਸਕਦਾ ਹੈ। ਇਸੇ ਕਰ ਕੇ ਗੁਰੂ ਨਾਨਕ ਪਾਤਿਸ਼ਾਹ ਨੇ ਸਾਰੇ ਭਾਰਤ ਤੇ ਪਛਮੀ ਏਸ਼ੀਆ ਦਾ ਵਿਸ਼ਾਲ ਅਨੁਭਵ ਪ੍ਰਾਪਤ ਕਰ ਕੇ, ਪਿਛੋਂ ਸਾਰੀ ਕਮਾਈ ਇਸ ਸਿੱਖ ਦੀ ਸਿਖਲਾਈ ਤੇ ਆਚਰਨ ਦੀ ਉਸਾਰੀ ਉਤੇ ਖਰਚ ਕਰ ਦਿਤੀ, ਤਾਂ ਕਿ ਸਿਖ ਸੁਤੰਤਰ ਰੂਪ ਵਿਚ ਅਗਾਹਾਂ ਕੂ ਤ੍ਰਾਂਘਦਾ ਰਹੇ। ਗੁਰੂ ਨਾਨਕ ਦੇਵ ਜੀ ਦੇ ਸਮੇਂ ਤੇ ਸਮਾਜ ਦੀ ਵੱਡੀ ਅਧੋਗਤੀ ਇਹੀ ਸੀ, ਕਿ ਧਰਮ, ਜਿਸ ਨੇ ਸਿਖ ਦੀ ਸਹੀ ਤੇ ਪੂਰਨ ਸ਼ਖਸੀਅਤ ਦੀ ਸਿਰਜਨਾ ਕਰਨੀ ਸੀ, ਉਹ ਆਪਣਾ ਮੂਲ ਤੱਤ 'ਪ੍ਰੇਮ' ਤਿਆਗ ਚੁਕਾ ਸੀ, ਤੇ 'ਧਰਮੀ' ਜਿਸ ਨੇ ਸੰਗਤਿ-ਸ਼ਕਤੀ ਰਾਹੀਂ ਮਰਦਾਨਗੀ ਨਾਲ ਜੀਊਣਾ ਸੀ, ਉਹ ਪ੍ਰਾਧੀਨਤਾ ਨੂੰ ਸਵੀਕਾਰ ਕਰ ਚੁਕਾ ਸੀ। ਦਸਵੀਂ ਸਦੀ ਤੋਂ 15 ਵੀਂ ਸਦੀ ਤਕ, ਭਾਰਤੀ ਧਰਮਾਂ ਤੇ ਧਰਮੀਆਂ ਦਾ ਇਹੀ ਹਾਲ ਰਿਹਾ। ਨਾ ਉਨ੍ਹਾਂ ਕੋਲ ਭਾਉ-ਭਗਤੀ ਸੀ, ਨਾ ਨਿੰਮ੍ਰਤਾ ਤੇ ਮਿਠਾਸ ਸੀ, ਨਾ ਏਕਤਾ ਤੇ ਸੰਗਤੀ ਜੀਵਨ ਜੀਉਣ ਦੀ ਉਤੇਜਨਾ ਸੀ ਅਤੇ ਨਾ ਹੀ ਪ੍ਰਾਧੀਨਤਾ ਵਿਰੁਧ ਡੱਟਣ ਦਾ ਸਾਹਸ ਤੇ ਨਿਡਰਤਾ ਸੀ। ਗੁਰੂ ਨਾਨਕ ਦੇਵ ਜੀ ਨੂੰ ਭਾਰਤੀ ਜੀਵਨ, ਸਭਿਅਤਾ, ਸੰਸਕ੍ਰਿਤੀ ਤੇ ਗੌਰਵ ਦੇ ਉਜਾੜੇ ਦਾ ਕਾਰਨ ਪ੍ਰੇਮ ਤੇ ਸੰਗਤੀ-ਬਿਰਤੀ ਤੋਂ ਸਖਣੇ ਇਹ ਭਾਰਤੀ ਧਰਮ ਹੀ ਦਿੱਸੇ, ਤੇ ਇਹਨਾਂ ਧਰਮਾਂ ਨੂੰ ਮੰਨਣ ਵਾਲੇ ਧਰਮੀਆਂ ਕਾਰਨ ਹੀ ਭਾਰਤ ਮੁਗਲਾਂ ਹਥੋਂ ਹਾਰਦਾ ਮਹਿਸੂਸ ਹੋਇਆ, ਇਸੇ ਕਰਕੇ ਗੁਰੂ ਨਾਨਕ ਸਾਹਿਬ ਨੇ ਆਪਣਾ ਬਹੁਤਾ ਬਲ ਭਾਵੇਂ ਭਾਰਤੀਆਂ ਨੂੰ ਧਰਮ, ਧਰਮ-ਵਿਧੀ ਤੇ ਜੀਵਨ ਵਿਚ ਧਰਮ ਦੇ ਉੱਤਮ ਤੇ ਪ੍ਰਭਾਵਸ਼ਾਲੀ ਸਥਾਨ ਦਾ ਅਹਿਸਾਸ ਕਰਵਾਉਣ ਉਤੇ ਖਰਚਿਆ, ਪਰ ਭਾਰਤੀ ਧਰਮਾਂ ਤੇ ਧਰਮੀਆਂ ਦੀ ਅਧੋਗਤੀ ਦਾ ਵੀ ਉਹਨਾਂ ਨੇ ਭਰਪੂਰ ਨਿਡਰਤਾ ਤੇ ਨਿਧੜਕਤਾ ਨਾਲ ਖੰਡਨ ਕੀਤਾ :

(ੳ) ਗ੍ਰਿਹ ਧਰਮੁ ਗਵਾਏ ਸਤਿਗੁਰੁ ਨ ਭੇਟੈ ਦੁਰਮਤਿ ਘੂਮਨ ਘੇਰੈ ॥ (ਮਾਰੂ ਮ.੧)

(ਅ) ਅੰਤਰਿ ਜੂਠਾ ਕਿਉ ਸੁਚਿ ਹੋਇ ॥ ਸਬਦੀ ਧੋਵੈ ਵਿਰਲਾ ਕੋਇ ॥ (ਪ੍ਰਭਾਤੀ ਮ.੧)
(ੲ) ਖਤਰੀਆਂ ਤਾ ਧਰਮ ਛੋਡਿਆ ਮਲੇਛ ਭਾਖਿਆ ਗਹੀ । (ਧਨਾਸਰੀ ਮ. ੧)
(ਸ) ਸ੍ਰਿਸਟਿ ਸਭ ਇਕ ਵਰਨ ਹੋਈ, ਧਰਮ ਕੀ ਗਤਿ ਰਹੀ ॥ (ਧਨਾਸਰੀ ਮ.੧)

ਖੰਡਨ ਦਾ ਵੱਡਾ ਮੰਤਵ ਇਹ ਸੀ, ਕਿ ਆਚਰਣ-ਹੀਣ ਤੇ ਪਾਖੰਡੀ ਧਾਰਮਿਕ ਆਗੂਆਂ ਦੇ ਅਸਰ ਹੇਠੋਂ ਪੰਜਾਬ-ਭਾਰਤ ਦੀ ਜਨਤਾ ਨੂੰ ਆਜ਼ਾਦ ਕਰਵਾ ਕੇ, ਸੰਗਤੀ ਤੇ ਸਾਂਝੀ ਕੌਮੀਅਤ ਲਈ ਉਹਨਾਂ ਨੂੰ ਤਿਆਰ ਕੀਤਾ ਜਾਏ । ਉਹਨਾਂ ਦਾ ਮੁਖ ਆਸ਼ਾ ਸਾਰੇ ਭਾਰਤ-ਵਾਸੀਆਂ ਨੂੰ ਸਿੱਖ (ਧਰਮ-ਮਾਰਗੀ) ਸਿਰਜਨ ਦਾ ਸੀ । ਇਸੇ ਕਰ ਕੇ ਉਹਨਾਂ ਨੇ ਜੀਵਨ, ਅਨੁਭਵ, ਦ੍ਰਿਸ਼ਟੀ ਤੇ ਬਾਣੀ ਵਿਚ ਅੱਲਾਹ ਤੇ ਰਾਮ ਦਾ, ਵੇਦ ਤੇ ਕਤੇਬ ਦਾ, ਹਿੰਦੂ ਤੇ ਮੁਸਲਮਾਨ ਦਾ, ਮੰਦਰ ਤੇ ਮਸੀਤ ਦਾ, ਆਰਤੀ ਤੇ ਨਿਮਾਜ਼ ਦਾ, ਸੰਸਕ੍ਰਿਤ ਤੇ ਅਰਬੀ ਦਾ ਕੋਈ ਅੰਤਰ ਨਹੀਂ ਕੀਤਾ । ਉਨ੍ਹਾਂ ਨੇ ਧਰਮ-ਗ੍ਰੰਥਾਂ, ਧਰਮ-ਵਿਧੀਆਂ, ਧਰਮ-ਸਿਧਾਂਤਾਂ, ਧਰਮ-ਵਿਸ਼ਵਾਸਾਂ ਤੇ ਧਰਮ-ਬੋਲੀਆਂ ਦਾ ਸਤਿਕਾਰ ਕੀਤਾ । ਖਾਸ ਕਰਕੇ ਹਿੰਦੂ ਅਤੇ ਮੁਸਲਮਾਣਾਂ ਦੇ ਗਤੀ-ਹੀਣ ਭਾਵਕ ਤੇ ਬੌਧਿਕ-ਸੰਸਕਾਰਾਂ ਨੂੰ ਮੁੜ ਗਤੀਸ਼ੀਲ ਕਰ ਕੇ, ਸਮਾਜ ਵਿਚ ਇਕ ਮੌਲਿਕ, ਸਿਰਜਨਾਤਮਿਕ, ਮਾਨਵ-ਹਿਤੈਸ਼ੀ ਤੇ ਸ਼ਕਤੀਸ਼ਾਲੀ ਚਿੰਤਨ ਦਾ ਪ੍ਰਾਰੰਭ ਕੀਤਾ । ਕਿਰਤੀਆਂ ਤੇ ਗ੍ਰਿਹਸਤੀਆਂ ਦੀ ਨਿਗੂਣਤਾ ਤੇ ਸਨਮਾਨ-ਹੀਣਤਾ ਖਤਮ ਕਰਕੇ, ਸ੍ਵੈਮਾਨ ਦਾ ਭਾਵ ਉਤਪੰਨ ਕੀਤਾ । ਸਮਾਜ ਵਿਚ 'ਕੀਰੇ ਕਿਰਮ' ਸਮਝੇ ਜਾਣ ਵਾਲੇ ਮਨੁੱਖਾਂ ਵਿਚ ਸ਼ੇਖ, ਪੀਰ, ਪਾਤਿਸ਼ਾਹ, ਬਣ ਸਕਣ ਦਾ ਸੰਕਲਪ ਜਗਾਇਆ । ਵਰਨ ਤੇ ਵਰਗ-ਵੰਡ ਦੀ ਨਿਰਾਰਥਿਕਤਾ ਨੂੰ ਰੱਦ ਕੇ, ਇਕ ਅਜਿਹੀ 'ਸਿੱਖ-ਸ਼ਖਸੀਅਤ' ਸਿਰਜੀ, ਜਿਹੜੀ ਆਪਣੇ ਆਪ ਵਿਚ ਆਤਮ ਤੇ ਗਿਆਨ-ਮਾਰਗੀ ਵੀ ਸੀ, ਸਚਿਆਰਤਾ ਤੇ ਸੂਰਮਗਤੀ ਨਾਲ ਵੀ ਸ਼ਿੰਗਾਰੀ ਹੋਈ ਸੀ, ਕਿਰਤ ਤੇ ਗ੍ਰਿਹਸਤ ਦੀ ਵੀ ਪੁਜਾਰੀ ਸੀ ਤੇ ਸੇਵਾ ਤੇ ਸੇਵਕਾਂ ਦੀ ਹਿੱਤਕਾਰੀ ਵੀ ਸੀ । ਸਹੀ ਅਰਥਾਂ ਵਿਚ ਅਜਿਹੀ ਸਰਬ-ਪੱਖੀ ਸ਼ਖਸੀਅਤ ਹੀ 'ਸਿੱਖ' ਬਣ ਸਕਦੀ ਸੀ । ਗੁਰੂ ਨਾਨਕ-ਪਾਤਿਸ਼ਾਹ ਨੇ ਅਜਿਹੀ ਸ਼ਖਸੀਅਤ ਨੂੰ ਹੀ ਪੂਰਨ, ਪ੍ਰਭਾਵਸ਼ਾਲੀ ਤੇ ਸ਼ਕਤੀਸ਼ਾਲੀ ਸਵੀਕਾਰ ਕੀਤਾ ਹੈ । ਇਸੇ ਕਰ ਕੇ ਉਹਨਾਂ ਨੇ ਆਪਣਾ ਸਾਰਾ ਬੱਲ ਅਜਿਹੀ 'ਸਿੱਖ-ਸ਼ਖਸੀਅਤ' ਨੂੰ ਸਿਰਜਨ ਉਤੇ ਲਾਇਆ ਹੈ ।

3

'ਸਿੱਖ' ਦੀ ਸ਼ਖਸੀਅਤ ਇਕ ਸਾਧਾਰਨ ਵਿਅਕਤੀ ਜਾਂ ਸਾਧੂ ਦੀ ਸ਼ਖਸੀਅਤ ਨਹੀਂ ਸੀ । ਉਹ ਪੰਜਾਬ ਦੇ ਇਤਿਹਾਸ ਦੀ ਮਹਾਨ, ਮੌਲਿਕ ਤੇ ਬਲਵਾਨ ਸ਼ਖਸੀਅਤ ਸੀ । ਦੱਸਾਂ ਗੁਰੂ-ਸ਼ਖਸੀਅਤਾਂ ਵਿਚੋਂ ਕੇਵਲ ਗੁਰੂ ਨਾਨਕ ਦੇਵ ਜੀ ਦੀ ਸ਼ਖਸੀਅਤ ਸੀ, ਜਿਹੜੀ ਆਪਣੇ ਜਨਮ ਤੋਂ ਹੀ, ਪਹਿਲਾਂ ਗੁਰੂ ਪੱਦ-ਪਦਵੀ ਦੀ ਅਧਿਕਾਰੀ ਬਣਦੀ ਹੈ, ਤੇ ਪਿਛੋਂ ਸਿੱਖ ਬਣਦੀ ਹੈ । ਗੁਰੂ ਅੰਗਦ ਦੇਵ ਜੀ ਤੋਂ ਲੈ ਕੇ ਗੁਰੂ ਗੋਬਿੰਦ ਸਿੰਘ ਜੀ ਤਕ, ਨਵਾਂ ਗੁਰੂ-ਸ਼ਖਸੀਅਤਾਂ ਨੂੰ ਪਹਿਲਾਂ ਸਿੱਖ ਦੀ ਸ਼ਖਸੀਅਤ ਸਿਰਜਣੀ ਪਈ, ਤੇ ਫਿਰ ਆਪਣੀ ਆਤਮਕ ਘਾਲ ਤੇ ਕਮਾਈ ਸਦਕਾ, ਵਾਰੋ ਵਾਰੀ ਉਹਨਾਂ ਨੂੰ ਗੁਰੂ-ਪੱਦਵੀ ਵੀ ਪ੍ਰਾਪਤ ਹੋਈ । ਇਸੇ ਕਰ ਕੇ ਭਾਈ ਗੁਰਦਾਸ ਨੇ ਗੁਰੂ ਅੰਗਦ ਦੇਵ ਜੀ ਤੋਂ ਗੁਰੂ ਹਰਿ ਗੋਬਿੰਦ ਜੀ ਤਕ, ਸਰਬ ਗੁਰੂ-ਸ਼ਖਸੀਅਤਾਂ ਨੂੰ 'ਗੁਰੂ ਸਿੱਖ' ਦੇ ਰੂਪ ਵਿਚ ਵੀ ਮੂਰਤੀਮਾਨ ਕੀਤਾ ਹੈ :

ਸਤਿਗੁਰ ਨਾਨਕ ਦੇਉ ਆਪ ਉਪਾਇਆ ॥
ਗੁਰ ਅੰਗਦ ਗੁਰਸਿੱਖ ਬਬਾਣੈ ਆਇਆ ॥
ਗੁਰ ਸਿੱਖ ਹੈ ਗੁਰ ਅਮਰ ਸਤਿਗੁਰ ਭਾਇਆ ॥
ਰਾਮ ਦਾਸ ਗੁਰ ਸਿੱਖ ਗੁਰ ਸਦਵਾਇਆ ॥
ਗੁਰ ਅਰਜਨ ਗੁਰ ਸਿੱਖ ਪ੍ਰਗਟੀ ਆਇਆ ॥

ਗੁਰ ਸਿੱਖ ਹਰਿਗੋਬਿੰਦ ਲੁਕੈ ਲੁਕਾਇਆ ॥

(ਭਾਈ ਗੁਰਦਾਸ, ਵਾਰ ੨੦, ਪਉੜੀ ੧)

'ਗੁਰੂ' ਤੇ 'ਸਿੱਖ' ਵਿਚ ਆਤਮਕ ਸਾਂਝ ਵੀ ਹੈ ਤੇ ਸਮਾਨਤਾ ਵੀ ਹੈ। 'ਗੁਰੂ' ਸਿੱਖ ਵਿਚ ਜੀਉਂਦਾ ਹੈ ਤੇ ਸਿੱਖ ਗੁਰੂ ਵਿਚ ਜੀਉਂਦਾ ਹੈ। ਇਹੀ ਕਾਰਣ ਹੈ, ਕਿ 'ਸਿੱਖ—ਸ਼ਖਸੀਅਤ' ਦਾ ਰੂਪ ਸੰਗਤਿ ਵਾਲਾ ਵੀ ਹੈ ਤੇ ਜੱਥੇਬੰਦਕ ਵੀ ਹੈ। ਇਸ ਰੂਪ ਵਿਚ ਵਿਅਕਤੀਗਤ ਸ਼ੋਭਾ ਤੇ ਸ਼ਕਤੀ ਦੀ ਕੋਈ ਥਾਂ ਨਹੀਂ। ਸਰਬ ਗੁਰੂ-ਸ਼ਖਸੀਅਤਾਂ ਨੇ 'ਸਿੱਖ-ਸ਼ਖਸੀਅਤ' ਦਾ ਇਹੀ ਜੱਥੇਬੰਦਕ ਰੂਪ ਪਰਵਾਨ ਕੀਤਾ ਹੈ। ਵਿਸ਼ੇਸ਼ ਤੌਰ ਤੇ ਗੁਰੂ ਗੋਬਿੰਦ ਸਿੰਘ ਜੀ ਨੇ 'ਸਿੱਖ' ਨੂੰ ਸੰਗਤਿ-ਮੰਡਲ ਵਿਚ ਬਿਠਾ ਕੇ, ਅੰਮ੍ਰਿਤ ਛਕਾ ਕੇ, ਸਿੰਘ ਸਜਾ ਕੇ, ਖਾਲਸਾ—ਪੰਥ ਦਾ ਮੈਂਬਰ ਬਣਾ ਕੇ, ਜੋ ਹੁਕਮ ਤੇ ਆਦੇਸ਼ ਦਿਤਾ, ਉਹ ਇਹੀ ਸੀ, ਕਿ ਹਰ ਸਿੱਖ ਜਾਂ ਸਿੰਘ ਨੇ ਸਿੱਖ ਧਰਮ ਤੇ ਸਿੱਖ ਲਹਿਰ ਦੇ ਜੱਥੇਬੰਦਕ ਰੂਪ, 'ਖਾਲਸਾ' ਦੀ ਸ਼ੋਭਾ, ਸ਼ਕਤੀ ਤੇ ਸਾਰਥਿਕਤਾ ਵਾਸਤੇ ਸੋਚਣਾ ਵੀ ਹੈ ਤੇ ਜੂਝਣਾ ਵੀ ਹੈ। ਇਸੇ ਕਰਕੇ 'ਸਿੱਖ-ਸ਼ਖਸੀਅਤ' ਜਿਥੇ ਧਾਰਮਿਕ ਜੀਵਨ ਜੀਉਂਦੀ ਸੀ, ਸਮੂਹਕ ਚੇਤੰਨਤਾ ਵਾਸਤੇ ਆਪਣਾ 'ਆਪਾ' ਸਮਰਪਣ ਕਰਦੀ ਸੀ ਤੇ ਰਾਜਸੀ ਸੁਤੰਤਰਤਾ ਵਾਸਤੇ ਵਾਯੂ-ਮੰਡਲ ਵੀ ਤਿਆਰ ਕਰਦੀ ਸੀ, ਉਥੇ ਉਹ ਆਦਰਸ਼ ਦੀ ਸਾਂਝ, ਪੰਥ ਦੀ ਸਾਂਝ, ਤੇ ਸਰੂਪ ਦੀ ਸਾਂਝ ਦਾ ਅਹਿਸਾਸ ਕਰਵਾ ਕੇ, ਸਿਰਜਨਾਤਮਿਕ, ਮਾਨਵ-ਹਿੱਤਕਾਰੀ ਤੇ ਸ਼ਕਤੀਸ਼ਾਲੀ ਲਹਿਰ ਦਾ ਰੂਪ ਵੀ ਧਾਰਨ ਕਰ ਜਾਂਦੀ ਹੈ।

4

'ਸਿੱਖ-ਸ਼ਖਸੀਅਤ' ਦੇ ਸਿਰਜਨਾਤਮਿਕ, ਮਾਨਵ-ਹਿੱਤਕਾਰੀ ਤੇ ਸ਼ਕਤੀਸ਼ਾਲੀ 'ਕਰਮ' ਦਾ ਮੁੱਲ ਤੇ ਮਹੱਤਵ ਸਮੁੱਚੀ ਸਿੱਖ ਲਹਿਰ ਵਿਚੋਂ ਉਜਾਗਰ ਹੁੰਦਾ ਹੈ। ਗੁਰੂ ਨਾਨਕ-ਪਾਤਿਸ਼ਾਹ ਵੇਲੇ ਹੀ 'ਸਿੱਖ ਲਹਿਰ' ਨੇ ਇਕ ਪਾਸੇ 'ਗੁਰੂ ਸੰਸਥਾ' ਦਾ ਸਨਮਾਨ ਵਧਾ ਕੇ ਸਮਾਜਿਕ ਅਗਵਾਈ ਕੀਤੀ, ਤੇ ਦੂਸਰੇ ਪਾਸੇ ਸਿੱਖ ਜਾਂ ਗੁਰਮੁਖਿ ਦਾ ਜੱਸ ਤੇ ਵਡਿਆਈ ਕਰ ਕੇ, ਇਹ ਅਗਵਾਈ ਗੁਰੂਆਂ ਹਥੋਂ ਜਾਗ੍ਰਿਤ ਗੁਰਸਿਖਾਂ ਨੇ ਸੰਭਾਲ ਲਈ। 'ਭਾਈ ਲਹਿਣਾ' ਇਕ ਜਾਗ੍ਰਿਤ ਗੁਰਸਿੱਖ ਹੀ ਸੀ। ਇਸ ਤੱਥ ਵਿਚ ਇਤਿਹਾਸਕ ਸੱਚ ਹੈ, ਕਿ ਗੁਰੂ ਨਾਨਕ ਦੇਵ ਜੀ ਨੇ ਨਿਤਾਣਤਾ ਦੇ ਭਾਵਾਂ ਵਿਚ ਜੀਉਂਦੇ ਭਾਰਤੀ ਮਨੁੱਖ ਨੂੰ ਪਹਿਲਾਂ ਤਾਣ ਵਾਲਾ 'ਸਿੱਖ' ਬਣਾਇਆ, ਫਿਰ ਉਸ ਦੇ ਆਤਮ-ਬੋਧ ਨੂੰ ਜਗਾਇਆ, ਤੇ ਅਖੀਰ ਉਸ ਨੂੰ ਜ਼ਿੰਮੇਵਾਰੀ ਦਾ ਅਹਿਸਾਸ ਕਰਾਕੇ ਇਹ ਸਮਝਾਇਆ, ਕਿ ਸਿੱਖ ਜਾਂ ਸਿੱਖ ਲਹਿਰ ਦੀ ਉਨਤੀ, ਵਡਿਆਈ ਅਤੇ ਗੌਰਵਸ਼ੀਲਤਾ ਤਦ ਹੀ ਸੰਭਵ ਹੋ ਸਕਦੀ ਹੈ, ਜਦੋਂ ਉਹ ਗੁਰੂ ਦੀ ਸਿਖਿਆ ਅਤੇ ਗੁਰੂ ਦੀ ਦਰਸਾਈ ਹੋਈ ਰਹੁ ਰੀਤੀ ਨੂੰ ਦ੍ਰਿੜ੍ਹਤਾ ਨਾਲ ਅਪਣਾਉਂਦਾ ਹੈ। ਇਹੀ ਕਾਰਨ ਹੈ, ਕਿ ਗੁਰੂ ਨਾਨਕ ਪਾਤਿਸ਼ਾਹ ਨੇ ਸਿਖਿਆ ਤੇ ਰਹੁ-ਰੀਤੀ ਦੇ ਅਮਲ ਰੂਪ ਨੂੰ ਪ੍ਰਗਟ ਕਰਨ ਵਾਸਤੇ, ਜਦੋਂ 'ਕਰਤਾਰਪੁਰ' ਵਸਾ ਕੇ, ਆਤਮ-ਸਨਮਾਨ ਤੇ ਸਿੱਖੀ-ਸ੍ਵੈਮਾਨ ਦਾ ਨੀਸਾਣ ਲਹਿਰਾਇਆ, ਤਾਂ ਸਾਰਾ ਸਿੱਖ ਜਗਤ ਕਰਤਾਰਪੁਰ ਨਾਲ ਜੁੜ ਗਿਆ; ਜਦੋਂ ਕਰਤਾਰਪੁਰ ਦੀ ਸ਼ਬਦ ਹੱਟੀ 'ਖਡੂਰ ਸਾਹਿਬ' ਵਿਖੇ ਆਈ, ਤਾਂ ਸਾਰਾ ਸਿੱਖ ਮੰਡਲ ਖਡੂਰ ਸਾਹਿਬ ਵਲ ਮੁੜ ਪਿਆ, ਜਦੋਂ ਖਡੂਰ ਸਾਹਿਬ ਤੋਂ ਗੁਰੂ ਜੋਤਿ ਦਾ ਇਹ ਪ੍ਰਕਾਸ਼ ਗੋਇੰਦਵਾਲ ਵਿਖੇ ਪ੍ਰਗਟ ਹੋਇਆ, ਤਾਂ ਸਾਰਾ 'ਸਿੱਖ ਸੰਸਾਰ' ਗੋਇੰਦਵਾਲ ਵਲ ਝੁਕ ਗਿਆ। ਜਦੋਂ ਗੁਰੂ ਜੋਤਿ ਦੇ ਪ੍ਰਕਾਸ਼ ਨੇ ਅੰਮ੍ਰਿਤਸਰ ਵਿਚ ਵਾਸ ਕੀਤਾ, ਤਾਂ ਸਾਰਾ 'ਸਿੱਖ ਪੰਥ' ਅੰਮ੍ਰਿਤਸਰ ਵਲ ਟੁਰ ਪਿਆ। ਗੁਰੂ ਜੋਤਿ ਦੇ ਗੱਦੀ ਪਰਿਵਰਤਨ ਤੇ ਸਥਾਨ ਸੀਮਾ ਦੀ ਬਦਲੀ ਤੋਂ ਛੇ ਤੱਥ ਸਪਸ਼ਟ ਹੋ ਗਏ।

1. ਗੁਰੂ ਗੱਦੀ ਕਿਸੇ ਦੀ ਵਿਰਾਸਤ ਨਹੀਂ।
2. ਗੁਰੂ-ਗੱਦੀ ਸਥਾਨ ਦੀ ਸੀਮਾ ਨੂੰ ਸਵੀਕਾਰ ਨਹੀਂ ਕਰਦੀ।

3. ਗੁਰੂ-ਗੱਦੀ ਕਿਸੇ ਸਰੀਰ ਜਾਂ ਦੇਹ ਨਾਲ ਵੀ ਬੱਧੀ ਹੋਈ ਨਹੀਂ।
4. ਗੁਰੂ-ਗੱਦੀ ਦਾ ਅਧਿਕਾਰੀ ਕੇਵਲ ਸੁੱਚਾ ਤੇ ਪੂਰਨ ਗੁਰਸਿੱਖ ਹੀ ਹੈ।
5. ਗੁਰੂ, ਗੁਰ-ਗੱਦੀ ਤੇ ਬਾਣੀ ਦਾ ਕਰਤੱਵ ਸਮੂਹਕ ਪੱਧਰ ਉਤੇ ਤੇ ਸਾਰੇ ਜਗਤ ਵਿਚ 'ਸਿਖ ਸ਼ਕਤੀ' ਦਾ ਅਹਿਸਾਸ ਕਰਵਾਣਾ ਵੀ ਹੈ ਤੇ ਸਿੱਖ ਲਹਿਰ ਦੇ ਸਿਧਾਂਤਕ ਰੂਪ ਨੂੰ ਸਪਸ਼ਟ ਕਰਕੇ, ਉਸ ਦੀ ਸਾਰਥਿਕਤਾ ਨੂੰ ਪ੍ਰਗਟਾਉਣਾ ਵੀ ਹੈ।
6. ਗੁਰੂ-ਮੰਜੀ ਤੇ ਸ਼ਬਦ ਹੱਟੀ ਦੀਆਂ ਸੰਸਥਾਵਾਂ ਚਲਾ ਕੇ, ਰੱਬ ਨੂੰ ਸ਼ਕਤੀ-ਸਰੂਪ ਪਾਤਿਸ਼ਾਹ ਦੇ ਰੂਪ ਵਿਚ ਪ੍ਰਗਟ ਕਰ ਕੇ, ਸਿੱਖ ਕੋਲੋਂ ਪੂਰਨ ਅਧੀਨਗੀ ਮੰਗੀ।

ਇਹੀ ਕਾਰਣ ਹੈ ਕਿ ਗੁਰੂ ਨਾਨਕ ਪਾਤਿਸ਼ਾਹ ਪਿਛੋਂ ਭਾਵੇਂ ਗੁਰੂ ਕਾਇਆ ਬਦਲਦੀ ਰਹੀ, ਗੁਰੂ-ਗੱਦੀ ਦਾ ਕੇਂਦਰ ਵੀ ਬਦਲਦਾ ਰਿਹਾ, ਪਰ 'ਗੁਰੂ ਜੋਤਿ' ਵਿਚ ਆਚਰਣ ਦੀ ਏਕਤਾ ਰਹੀ, ਦ੍ਰਿਸ਼ਟ ਤੇ ਦਰਸ਼ਨ ਦੀ ਸਮਾਨਤਾ ਰਹੀ, ਉਦੇਸ਼ ਤੇ ਆਦਰਸ਼ ਵਾਸਤੇ ਆਪਾ ਸਮਰਪਣ ਕਰਨ ਦੀ ਸਮਰੱਥਾ ਵੀ ਸੀ। ਵਿਸ਼ੇਸ਼ ਤੌਰ ਤੇ ਗੁਰੂ ਜੋਤਿ ਦੇ ਇਸ ਸੁਨੇਹੇ ਨੂੰ ਜੀਉਂਦਾ ਰਖਣ ਲਈ, ਮਾਨਸਿਕ ਤੇ ਭਾਵਾਤਮਿਕ ਤੌਰ ਤੇ, ਗੁਰੂ ਨਾਨਕ ਦੇਵ ਜੀ ਦੀ ਬਲਵਾਨ ਸ਼ਖਸੀਅਤ ਵਲ ਲੋਕਾਂ ਨੂੰ ਖਿਚਣਾ ਜਿਥੇ ਜ਼ਰੂਰੀ ਸੀ, ਉਥੇ ਸਿੱਖ ਲਹਿਰ ਦੇ ਸਿਰਜਨਾਤਮਿਕ, ਮਾਨਵ-ਹਿੱਤਕਾਰੀ ਤੇ ਸ਼ਕਤੀਸ਼ਾਲੀ ਸਰੂਪ ਦੀ ਸਥਾਪਨਾ ਕਰਨਾ ਵੀ ਬੜਾ ਜ਼ਰੂਰੀ ਸੀ। ਗੁਰੂ ਅੰਗਦ ਦੇਵ ਜੀ ਤੋਂ ਗੁਰੂ ਅਰਜਨ ਤਕ, ਚਾਰੇ ਗੁਰੂਆਂ ਨੇ ਸਿੱਖ ਲਹਿਰ ਦੀ ਉਸਾਰੀ ਵਿਚ ਬੜਾ ਵੱਡਾ ਹਿੱਸਾ ਅਦਾ ਕੀਤਾ। ਲੱਗ ਭੱਗ ਸਾਰੇ ਇਤਿਹਾਸਕਾਰ ਸੰਮਤੀ ਪ੍ਰਗਟ ਕਰਦੇ ਹਨ, ਕਿ ਗੁਰੂ ਅਰਜਨ ਦੇਵ ਜੀ ਵੇਲੇ 'ਸਿੱਖ ਲਹਿਰ' ਆਪਣੇ ਸਿਧਾਂਤਕ ਤੇ ਇਤਿਹਾਸਕ ਰੋਲ ਨੂੰ ਸਪਸ਼ਟ ਵੀ ਕਰਨ ਲਗ ਪਈ, ਪੰਜਾਬ ਦੇ ਲੋਕ ਇਸ ਦੇ ਪ੍ਰਭਾਵ ਨੂੰ ਵੀ ਕਬੂਲਣ ਲਗ ਪਏ, ਤੇ ਜੱਥੇਬੰਦਕ ਰੂਪ ਧਾਰਨ ਕਰਕੇ ਇਸ ਲਹਿਰ ਨੇ ਪੰਜਾਬ ਦੇ ਇਤਿਹਾਸ ਵਿਚ ਇਕ ਇਨਕਲਾਬੀ ਚੰਗਿਆੜੀ ਨੂੰ ਵੀ ਬਾਲ ਦਿਤਾ। ਵਿਸ਼ੇਸ਼ ਤੌਰ ਤੇ ਸਿੱਖ ਲਹਿਰ ਨੇ ਪੰਜਾਬ ਦੇ ਲੋਕਾਂ ਦੇ ਹੱਥਾਂ ਵਿਚ ਮਨੁੱਖੀ ਆਚਰਣ ਨੂੰ ਪਰਖਣ ਦਾ ਇਕ ਨਿਸ਼ਚਿਤ ਪੈਮਾਨਾ ਵੀ ਦੇ ਦਿਤਾ, ਜਿਸ ਨਾਲ ਸਚਿਆਰ ਤੇ ਕੂੜਿਆਰ ਦਾ, ਹੁਕਮ ਤੇ ਹਉਮੈ ਦਾ, ਮਾਨਵ ਤੇ ਜ਼ਾਲਮ ਦਾ, ਤਿਆਗ ਤੇ ਲੋਭ ਲਾਲਚ ਦਾ ਅੰਤਰ ਵੀ ਨਿਖਰਣ ਲਗ ਪਿਆ। ਇਹ ਸੁਭਾਵਕ ਹੁੰਦਾ ਹੈ, ਕਿ ਜਦੋਂ ਸਿਧਾਂਤ ਤੇ ਅਮਲ ਦੋਵੇਂ ਸਹਿਜਾਤਮਿਕ ਕਿਰਿਆ ਵਿਚੋਂ ਮੂਰਤੀਮਾਨ ਹੋਣ ਤਾਂ ਇਹਨਾਂ ਵਿਚ ਲੋਕ-ਜ਼ਿੰਦਗੀ ਤੇ ਹਾਕਮ-ਸ਼ਾਹੀ ਨੂੰ ਬਦਲਣ ਦੀ ਸ਼ਕਤੀ ਤੇ ਸਮਰੱਥਾ ਆ ਜਾਂਦੀ ਹੈ। ਸਿੱਖ ਲਹਿਰ ਦਾ ਸਾਰਾ ਇਤਿਹਾਸ ਤੇ ਜ਼ਿੰਮੇਵਾਰੀ ਦਾ ਅਹਿਸਾਹ ਸਿਧਾਂਤ ਤੇ ਅਮਲ ਦੀ ਸਿਰਜਨਾਤਮਕ ਕਿਰਿਆ ਵਿਚੋਂ ਹੀ ਮੂਰਤੀਮਾਨ ਹੁੰਦਾ ਹੈ। ਇਹ ਇਤਿਹਾਸਕ ਸੱਚ ਹੈ, ਕਿ ਗੁਰੂ ਨਾਨਕ ਪਾਤਿਸ਼ਾਹ ਦੇ ਪ੍ਰਗਟ ਹੋਣ ਨਾਲ ਭਾਵੇਂ ਪੰਜਾਬ ਨੂੰ ਇਕ ਧਰਮ ਮਿਲਿਆ, ਜੀਊਣ ਦਾ ਹੱਕ ਮਿਲਿਆ, ਸਹੀ ਤੇ ਸਮੁੱਚੀ ਸ਼ਖਸੀਅਤ ਨਿਖਰੀ, ਗੁਲਾਮੀ ਦੀ ਛੱਟ ਵਿਰੁਧ ਸੰਘਰਸ਼ ਦਾ ਪ੍ਰਾਰੰਭ ਹੋਇਆ ਤੇ ਅਖੀਰ ਸੁਤੰਤਰ ਰਾਜ ਦੀ ਸਿਰਜਨਾ ਵੀ ਹੋਈ। ਪਰ 'ਸਿੱਖ ਲਹਿਰ' ਦੇ ਇਹਨਾਂ ਧਾਰਮਿਕ ਇਨਕਲਾਬੀ ਉਦੇਸ਼ਾਂ ਦੀ ਪੂਰਤੀ ਤੇ ਸਫਲਤਾ ਹਿੱਤ ਬਾਕੀ ਗੁਰੂਆਂ ਨੇ ਵੀ ਬੇਅੰਤ ਯੋਗਦਾਨ ਪਾਇਆ ਹੈ।

5

ਗੁਰੂ ਨਾਨਕ-ਪਾਤਿਸ਼ਾਹ ਦੀ ਜੀਵਨ-ਪਾਲਣਾ ਦਾ ਜੋ ਸਪੱਸ਼ਟ ਪ੍ਰਭਾਵ ਉਜਾਗਰ ਹੋਇਆ, ਉਹ ਇਹ ਸੀ, ਕਿ ਸੱਚ ਨੂੰ ਹਰ ਸਮੇਂ ਤੇ ਸਥਿਤੀ ਵਿਚ ਸਥਿਰ ਤੇ ਸੁਰੱਖਿਅਤ ਰਖਿਆ ਜਾਵੇ। ਕਰਤਾਰ ਪੁਰ ਦੀ 'ਗੁਰੂ-ਮੰਜੀ' ਤੇ 'ਸ਼ਬਦ-ਹੱਟੀ' ਸੰਸਥਾਵਾਂ ਦਾ ਵੀ ਮੁਖ ਉਦੇਸ਼ ਇਹੀ ਸੀ। ਲੰਗਰ, ਪੰਗਤ ਤੇ ਸੰਗਤ,— ਸੰਸਥਾਵਾਂ ਦਾ ਵੀ ਮੁਖ ਉਦੇਸ਼ ਸੱਚ, ਪਰੇਮ ਤੇ ਏਕਤਾ ਦੀਆਂ ਕੀਮਤਾਂ ਨੂੰ ਹੀ ਸਥਿਰ ਕਰਨਾ ਸੀ। ਭਾਈ ਲਹਿਣੇ ਨੂੰ ਗੁਰੂ ਅੰਗਦ ਦੇਵ ਜੀ ਦੇ ਰੂਪ ਵਿਚ ਢਾਲ

ਕੇ, ਸਿਖ ਲਹਿਰ ਦਾ ਆਗੂ ਵੀ ਨਿਯੁਕਤ ਕਰ ਕੇ, ਉਹਨਾਂ ਜੋ ਉਪਦੇਸ਼ ਦਿੱਤਾ ਸੀ, ਉਹ ਇਹੀ ਸੀ, ਕਿ ਗੁਰੂ-ਮੰਜੀ ਤੇ ਸ਼ਬਦ-ਹੱਟੀ ਦੇ 'ਪੰਥ' ਦੀ ਸੁਰਖਿਆ ਤੇ ਸਾਰਥਿਕਤਾ ਵਾਸਤੇ ਸਦਾ ਯਤਨਸ਼ੀਲ ਰਹਿਣਾ ਹੈ । ਗੁਰੂ ਅੰਗਦ ਦੇਵ ਜੀ ਨੇ ਗੁਰੂ-ਮੰਜੀ ਤੇ ਸ਼ਬਦ-ਹੱਟੀ ਦੇ 'ਪੰਥ' ਨੂੰ ਆਪਣੀ ਜੀਵਨ-ਹੋਂਦ ਵਿਚ ਕਾਇਮ ਵੀ ਰਖਿਆ, ਉਸ ਦਾ ਪ੍ਰਚਾਰ ਵੀ ਕੀਤਾ ਤੇ ਅਖੀਰ ਇਹਨਾਂ ਸੰਸਥਾਈ ਰੂਪਾਂ ਨੂੰ ਹੋਰ ਪਕਿਆਈ ਤੇ ਸਾਰਥਿਕਤਾ ਵੀ ਬਖਸ਼ੀ । ਗੁਰੂ ਅੰਗਦ-ਪਾਤਿਸ਼ਾਹ ਵੇਲੇ 'ਸਿੱਖ-ਸ਼ਖਸੀਅਤ' ਸਿਰਜਨ ਵਲ ਵੀ ਉਚੇਚਾ ਧਿਆਨ ਦਿੱਤਾ ਗਿਆ । ਸਿੱਖਾਂ ਦੀ ਗਿਣਤੀ ਵੀ ਵਧੀ, ਲੰਗਰ ਸੰਸਥਾ ਵੀ ਬਹੁਤ ਵਧੀ, ਨਿਰਧਨ ਤੇ ਬੇ-ਆਸਰੇ ਲੋਕਾਂ ਨੂੰ ਗੁਰੂ-ਲਹਿਰ ਵਲੋਂ ਆਸਰਾ ਤੇ ਓਟ ਵੀ ਮਿਲੇ । ਗੁਰੂ-ਸੇਵਾ, ਲੰਗਰ-ਸੇਵਾ ਤੇ ਮਾਨਵ-ਸੇਵਾ ਦੀ ਉਤਮਤਾਂ ਤੇ ਸਮਾਨਤਾ ਉਤੇ ਵਧੇਰੇ ਬੱਲ ਦੇ ਕੇ, ਇਕ ਪਾਸੇ ਗੁਰੂ ਅੰਗਦ ਦੇਵ ਜੀ ਨੇ ਸਿੱਖ ਲਹਿਰ' ਨੂੰ ਹੋਰ ਜੱਥੇਬੰਦ ਕਰ ਲਿਆ, ਦੂਜਾ 'ਹੰਕਾਰ' ਵਿਰੁਧ ਜੂਝਣ ਦਾ ਜਜ਼ਬਾ ਪੈਦਾ ਕਰ ਕੇ, ਨਿਸ਼ਕਾਮ ਤੇ ਸਚਿਆਰੁ 'ਸਿੱਖਾਂ' ਦੀ ਸ਼ਖਸੀਅਤ ਵਲ ਸਰਬ ਭਾਰਤੀਆਂ ਦਾ ਧਿਆਨ ਖਿਚ ਲਿਆ । ਵਿਸ਼ੇਸ਼ ਤੌਰ ਤੇ ਗੁਰੂ ਅੰਗਦ ਦੇਵ ਜੀ ਦਾ 'ਗੁਰੂ ਨਾਨਕ-ਬਾਣੀ' ਨੂੰ ਇਕੱਠਿਆਂ ਕਰਨਾ, ਉਸ ਦੇ ਸ਼ੁਧ ਸਰੂਪ ਨੂੰ ਸਹੀ ਤੇ ਕਾਇਮ ਰਖਣਾ, ਧਰਮ ਪ੍ਰਚਾਰ-ਹਿਤ ਉਸ ਨੂੰ ਸਾਂਭ-ਸੰਭਾਲ ਕੇ ਵਰਤਣਾ, ਫਿਰ ਉਸ ਨੂੰ ਸੰਸਥਾਈ ਰੂਪ—ਬੀੜ—ਰੂਪ ਵਿਚ ਸਾਬਤ ਕਰ ਦੇਣਾ ਇਹ ਸਿੱਖ ਲਹਿਰ ਦੀ ਲੋੜ ਵੀ ਸੀ, ਤੇ ਇਸ ਲੋੜ ਦੀ ਪੂਰਤੀ ਦਾ ਵੱਡਾ ਸਿੱਟਾ ਇਹ ਨਿਕਲਿਆ, ਕਿ 'ਗੁਰ-ਸਿੱਖ' ਬਾਣੀ ਦੀ ਤਾਬਿਆ ਵਿਚ ਜੁੜ ਬੈਠ ਕੇ, ਗੁਰੂ-ਧਰਮ ਤੇ ਸਿੱਖ ਲਹਿਰ ਦੇ ਪ੍ਰਚਾਰ ਤੇ ਪਾਸਾਰ ਵਾਸਤੇ ਬੜੀ ਤੀਬਰਤਾ ਤੇ ਤੀਖਣਤਾ ਨਾਲ ਸੋਚਣ ਲਗ ਪਏ । ਗੁਰੂ ਅਮਰਦਾਸ ਜੀ ਨੇ ਵੀ 'ਸਿੱਖੀ' ਦੇ ਸਿਧਾਂਤ ਤੇ ਅਮਲ ਦੀ ਇੰਨੇ ਸਰਲ, ਸਪੱਸ਼ਟ ਤੇ ਸਾਰਥਿਕ ਢੰਗ ਨਾਲ ਕਾਵਿਕ ਵਿਆਖਿਆ ਕੀਤੀ, ਕਿ 'ਸਿੱਖ ਲਹਿਰ' ਆਪਣੇ ਪਾਸਾਰ ਤੇ ਪਕਿਆਈ ਵਿਚ ਹੋਰ ਸ਼ਕਤੀਸ਼ਾਲੀ ਬਣੀ । 'ਮੰਜੀ (ਧਰਮ-ਕੇਂਦਰ) ਮਹੱਤਤਾ ਤਾਂ ਸਿੱਖ ਜਗਤ ਵਿਚ ਆਦਿ ਗੁਰੂ ਵੇਲੇ ਹੀ ਪ੍ਰਵਾਨ ਹੋ ਚੁਕੀ ਸੀ । ਗੁਰੂ ਅਮਰ ਦਾਸ ਜੀ ਨੇ ਸਿੱਖੀ-ਪ੍ਰਚਾਰ ਤੇ ਸਿੱਖ ਲਹਿਰ ਦੇ ਜੱਥੇਬੰਦਕ ਰੂਪ ਨੂੰ ਸੁਰਖਿਅਤ ਸਾਰਥਿਕ ਤੇ ਉਜਾਗਰ ਕਰਣ ਵਾਸਤੇ ਸਾਰੇ ਸਿੱਖ ਜਗਤ ਨੂੰ 22 ਮੰਜੀਆਂ (ਸਿੱਖੀ-ਕੇਂਦਰਾ) ਤੇ 92 ਪੀੜ੍ਹੀਆਂ ਵਿਚ ਵੰਡ ਦਿੱਤਾ । ਹਰ 'ਮੰਜੀ' ਦੀ ਅਗਵਾਈ ਤੇ ਕਰੱਤਵ ਨੂੰ ਨਿਬਾਹੁਣ ਵਾਸਤੇ ਇਕ 'ਗੁਰ ਸਿੱਖ' ਨੂੰ ਇਹ ਜ਼ਿਮੇਵਾਰੀ ਤੇ ਸੇਵਾ ਸੌਂਪੀ ਗਈ । ਇਹ ਗੁਰਸਿੱਖ ਜਿਥੇ ਆਪਣੇ ਗੁਰੂ ਨਾਲ ਆਤਮਕ-ਸੁਰਤਿ ਜੋੜੀ ਰਖਦਾ ਸੀ, ਉਥੇ ਇਸ ਨੇ ਗੁਰੂ ਕਰੱਤਵਾਂ ਤੇ ਮੰਤਵਾਂ ਦੀ ਪੂਰਤੀ ਵਾਸਤੇ ਆਪਣੇ ਗੁਰੂ ਨਾਲ ਆਰਥਿਕ ਸਬੰਧ ਵੀ ਜੋੜ ਲਏ । ਆਤਮਕ ਤੇ ਆਰਥਿਕ-ਸਾਂਝ ਦਾ ਸਿੱਟਾ ਇਹ ਨਿਕਲਿਆ, ਕਿ ਸਿੱਖ ਲਹਿਰ ਜਿਥੇ ਸਾਰੇ ਭਾਰਤ ਵਿਚ ਆਪਣਾ ਪ੍ਰਤਾਪੀ-ਰੂਪ ਸਥਿਤ ਕਰਨ ਲਗ ਪਈ, ਉਥੇ ਇਹ ਆਰਥਿਕ-ਮੁਸ਼ਕਲਾਂ ਤੋਂ ਵੀ ਆਜ਼ਾਦ ਹੋਣ ਲਗ ਪਈ । ਗੁਰੂ ਨਾਨਕ-ਪਾਤਿਸ਼ਾਹ ਵੇਲੇ ਵੀ ਸਿੱਖ ਇਸਤ੍ਰੀਆਂ, ਸਿੱਖੀ-ਪ੍ਰਚਾਰ, ਪਾਸਾਰ ਤੇ ਸੇਵਾ ਵਿਚ ਹਿੱਸਾ ਪਾ ਰਹੀਆਂ ਸਨ, ਪਰ ਗੁਰੂ ਅਮਰ ਦਾਸ ਜੀ ਨੇ 92 ਪੀੜ੍ਹੀਆਂ ਸਥਾਪਿਤ ਕਰ ਕੇ ਸਿੱਖ ਇਸਤ੍ਰੀਆਂ ਨੂੰ ਵੀ ਧਰਮ ਤੇ ਕੌਮੀ-ਕਰਤੱਵਾਂ ਵਿਚ ਹਿੱਸੇਦਾਰ ਬਣਾ ਲਿਆ । ਜਿਸ ਕੌਮ ਦੇ ਦੋਵੇਂ ਆਧਾਰ-ਅੰਗ—ਇਸਤਰੀ ਤੇ ਮਰਦ—ਆਪਣੀ ਜ਼ਿੰਮੇਵਾਰੀ ਤੋਂ ਚੇਤੰਨ ਹੋ ਜਾਣ, ਉਸ ਕੌਮ ਦੀ ਮਹੱਤਤਾ ਤੇ ਸ਼ਕਤੀ ਦਾ ਵਧ ਜਾਣਾ ਕੁਦਰਤੀ ਹੁੰਦਾ ਹੈ । ਸਿੱਖ ਲਹਿਰ ਦੀ ਵਧ ਰਹੀ ਇਸ ਮਹੱਤਤਾ ਤੇ ਸ਼ਕਤੀ ਦਾ ਹੀ ਸਿੱਟਾ ਸੀ, ਕਿ ਵੇਲੇ ਦਾ ਬਾਦਸ਼ਾਹ 'ਅਕਬਰ' ਵੀ ਗੁਰੂ ਅਮਰ ਦਾਸ ਜੀ ਦੇ ਦਰਬਾਰ ਵਿਚ ਆਇਆ । ਵਿਸ਼ੇਸ਼ ਤੌਰ ਤੇ ਗੁਰੂ-ਘਰੋਂ ਆਤਮਕ ਤੇ ਆਰਥਿਕ ਤ੍ਰਿਪਤੀ ਮਿਲਣ ਦਾ ਇਕ ਫੱਲ ਇਹ ਵੀ ਹੋਇਆ, ਕਿ ਬ੍ਰਾਹਮਣੀ ਸਮਾਜ ਦੇ ਦੁਰਕਾਰਿਆਂ ਤੇ ਧ੍ਰਿਤਕਾਰੀਆਂ ਨੇ ਵੀ ਗੁਰੂ-ਸ਼ਰਨ ਲੈ ਲਈ । ਗੁਰੂ ਤਾਂ ਬਿਨਾਂ ਜਾਤਿ, ਪੈਸੇ ਤੇ ਪੱਦਵੀ-ਵਿਤਕਰੇ ਦੇ, ਹਰ ਕਿਸੇ ਨੂੰ ਆਪਣੀ ਹਿੱਕ

ਨਾਲ ਲਾਉਂਦਾ ਸੀ । ਇਸੇ ਕਰ ਕੇ ਗੁਰੂ ਅਮਰਦਾਸ ਜੀ ਦੀ ਉਪਮਾ ਵੀ ਸਰਬ ਪਾਸੇ ਹੋਣ ਲੱਗੀ :

(ੳ) ਗੁਰੂ ਅਮਰ ਦਾਸੁ ਨਿਜ ਭਗਤੁ ਹੈ ਦੇਖਿ ਦਰਸ ਪਾਵਉ ਮੁਕਤਿ ॥ (ਜਾਲਪ ਭੱਟ)

(ਅ) ਭਲੇ ਅਮਰ ਦਾਸ ਗੁਣ ਤੇਰੇ ਤੇਰੀ ਉਪਮਾ ਤੋਹਿ ਬਨਿ ਆਵੈ । (ਕਲ੍ਹ ਭੱਟ)

(ੲ) ਗੁਰ ਅਮਰ ਦਾਸ ਸਚੁ ਸਲ੍ਯ ਭਣਿ ਤੈ ਦਲ੍ਯ ਜਿਤਉ ਇਵ ਜੁਧੁ ਕਰਿ ॥ (ਸਲ੍ਯ ਭੱਟ)

ਗੁਰੂ ਰਾਮ ਦਾਸ ਜੀ ਨੇ ਤਾਂ 'ਅੰਮ੍ਰਿਤਸਰ' ਸਿਰਜ ਕੇ, ਇਸ ਨੂੰ ਆਤਮਕ ਤੇ ਆਰਥਿਕ ਤ੍ਰਿਪਤੀ ਦਾ ਅਜੇਹਾ ਕੇਂਦਰੀ ਸੋਮਾ ਬਣਾਇਆ, ਕਿ ਸਾਰਾ ਸ਼ਰਧਾਲੂ ਸਿੱਖ ਸਮਾਜ ਆਪਣੀ ਸ਼ਾਂਤੀ, ਵਿਗਾਸ, ਤੇ ਚੜ੍ਹਦੀ-ਕਲਾ ਵਾਸਤੇ, ਸਮੇਂ ਸਮੇਂ ਅਨੁਸਾਰ ਇਥੇ ਜੁੜਨ ਲਗ ਪਿਆ । ਜਦੋਂ ਗੁਰੂ ਅਰਜਨ-ਪਾਤਿਸ਼ਾਹ ਨੇ ਅੰਮ੍ਰਿਤਸਰ ਦੀ ਉਸਾਰੀ ਵਿਚ 'ਸ੍ਰੀ ਹਰਿਮੰਦਰ ਸਾਹਿਬ' ਸਿਰਜ ਕੇ ਸਰਬ ਜਾਤੀਆਂ ਦੇ ਧਰਮੀਆਂ ਨੂੰ ਆਤਮਕ ਰੰਗ-ਰਸ ਭੁੰਚਣ ਦੀ ਆਜ਼ਾਦੀ ਦੇ ਦਿਤੀ, ਤਾਂ ਨਿਸ਼ਚੇ ਹੀ ਇਸ ਅਮਲ ਨੇ 'ਧਰਮ-ਘਰ' ਵਿਚੋਂ ਸ਼ਕਤੀ-ਪਰੰਪਰਾ ਨੂੰ ਪ੍ਰਚੰਡ ਕਰਨਾ ਸੀ । ਇਹ ਇਤਿਹਾਸਕ ਸੱਚ ਹੈ, ਕਿ ਗੁਰੂ ਨਾਨਕ ਵੇਲੇ ਉੱਚੀ ਮਨੁੱਖਤਾ ਨੂੰ ਛੋਹਣ ਵਾਲੀਆਂ ਸ਼ਖਸੀਅਤਾਂ ਤਾਂ ਕਾਫੀ ਗਿਣਤੀ ਵਿਚ ਪੈਦਾ ਹੋਣੀਆਂ ਸ਼ੁਰੂ ਹੋ ਗਈਆਂ ਸਨ, ਪਰ 'ਸਿੱਖ ਲਹਿਰ' ਵਿਚ ਸਮੂਹਕ ਸ਼ਕਤੀ ਦਾ ਅਹਿਸਾਸ ਗੁਰੂ ਅਰਜਨ ਦੇਵ ਜੀ ਦੇ ਸਮੇਂ ਹੀ ਪੈਦਾ ਹੋਇਆ ਨਹੀਂ ਹੁੰਦਾ ਹੈ । ਵਿਸ਼ੇਸ਼ ਤੌਰ ਤੇ ਗੁਰੂ ਅਰਜਨ-ਪਾਤਿਸ਼ਾਹ ਨੇ ਸਰਬ ਭਾਰਤੀ ਸੰਤ ਤੇ ਆਤਮ-ਸੱਤਾ ਦੇ ਮੰਡਲ ਵਿਚ ਜੀਉਂਦੀਆਂ ਸ਼ਖਸੀਅਤਾਂ ਦੀ 'ਬਾਣੀ' ਨੂੰ ਇਕੋ ਜਿਹਾ ਸਨਮਾਨ ਦੇ ਕੇ ਜਦੋਂ ਇਕੋ 'ਗ੍ਰੰਥ' ਵਿਚ, ਬਿਨਾਂ ਕਿਸੇ ਵਿਤਕਰੇ ਦੇ, ਸੰਪਾਦਿਤ ਕਰ ਦਿਤਾ, ਤਾਂ ਨਿਸਚੇ ਹੀ ਗੁਰੂ-ਘਰ ਦਾ ਪ੍ਰਭਾਵ ਤੇ ਪ੍ਰਤਾਪ ਵੱਧਣ ਲੱਗਾ । 'ਸ਼ਬਦ-ਬਾਣੀ' ਨੂੰ ਸ਼ੁੱਧ ਤੇ 'ਗ੍ਰੰਥ' ਰੂਪ ਵਿਚ ਸਥਾਪਿਤ ਕਰ ਕੇ, ਸ੍ਰੀ ਹਰਿ ਮੰਦਰ ਸਾਹਿਬ ਵਿਚ ਪ੍ਰਕਾਸ਼ ਕਰ ਦੇਣ ਤੋਂ ਦੋ ਗੱਲਾਂ ਸਪਸ਼ਟ ਹੋ ਗਈਆਂ । ਇਕ ਤਾਂ ਅੰਮ੍ਰਿਤਸਰ ਸ੍ਰੀ ਹਰਿ ਮੰਦਰ ਸਾਹਿਬ ਦੀ ਸਿਰਜਨਾ ਤੇ ਆਦਿ ਬੀੜ ਦੀ ਪ੍ਰਕਾਸ਼-ਪ੍ਰੰਪਰਾ ਕਾਰਨ 'ਸਿੱਖ' ਦਾ ਕੇਂਦਰੀ ਸਥਾਨ ਬਣ ਗਿਆ । ਸ਼ਰਧਾਲੂ ਸਿੱਖ ਆਉਂਦੇ, ਨਾਲੇ ਗੁਰੂ-ਸਤਿਗੁਰੂ ਨੂੰ ਪਾਤਿਸ਼ਾਹ ਦੇ ਰੂਪ ਵਿਚ ਸਿਰ ਝੁਕਾਂਦੇ, ਨਾਲੇ ਛੱਤਰ ਸਿੰਘਾਸਨ ਪ੍ਰਿਥਮੀ ਦੇ ਮਾਲਕ ਦੀਆਂ ਖੁਸ਼ੀਆਂ ਤੇ ਸਿਖਿਆਵਾਂ ਪ੍ਰਾਪਤ ਕਰਦੇ । ਦੂਜਾ 'ਸਿੱਖ ਲਹਿਰ' ਦਾ 'ਸੱਚ' ਸੰਸਥਾਵਾਂ ਤੇ ਜੱਥੇਬੰਦਕ ਰੂਪ ਵਿਚ ਪ੍ਰਗਟ ਹੋਣ ਲਗ ਪਿਆ । ਆਰਥਿਕ ਸੁਤੰਤਰਤਾ ਤੇ ਆਰਥਿਕ-ਮਜਬੂਤੀ ਵਾਸਤੇ ਜਿਥੇ ਗੁਰੂ ਅਰਜਨ ਦੇਵ ਜੀ ਨੇ ਅਨੇਕਾਂ 'ਕਿਰਤੀ-ਵਪਾਰੀਆਂ' ਨੂੰ ਅੰਮ੍ਰਿਤਸਰ ਵਿਚ ਕਿਰਤ-ਵਪਾਰ ਕਰਨ ਲਈ ਉਕਸਾਇਆ, ਉਥੇ ਉਹਨਾਂ ਨੇ ਗੁਰੂ ਅਮਰ ਦਾਸ ਵਾਂਗ ਮੰਜੀਆਂ ਦੀ ਥਾਂ 'ਮਸੰਦ' ਨਿਯੁਕਤ ਕਰ ਕੇ, ਸਿੱਖ ਲਹਿਰ ਦੇ ਸਿੱਖੀ-ਪਾਸਾਰ ਲਈ ਨਵਾਂ ਉਤਸ਼ਾਹ ਜਗਾਇਆ । ਸ਼ਰਧਾ ਦੀ ਭੇਟਾਂ 'ਦਸਵੰਧ' ਨੂੰ ਕੌਮੀ ਜੀਵਨ ਦਾ ਪੱਕਾ ਨਿਯਮ ਬਣਾ ਦਿਤਾ ਗਿਆ । ਵਿਸਾਖੀ ਤੇ ਹੋਰ ਕਈ ਪੁਰਬ ਦਿਵਸਾਂ ਉਤੇ ਸਾਰਾ ਸਿੱਖ ਜਗਤ ਅੰਮ੍ਰਿਤਸਰ ਵਿਖੇ ਜੁੜਨ ਵੀ ਲਗ ਪਿਆ । ਗੁਰੂ ਅਰਜਨ ਦੇਵ ਜੀ ਨੇ ਸਮੇਂ ਦੀ ਲੋੜ ਨੂੰ ਅਨੁਭਵ ਕਰਦਿਆਂ ਆਪਣੇ ਸਿੱਖਾਂ ਨੂੰ ਘੋੜ-ਸਵਾਰੀ ਕਰਨਾ ਤੇ ਤੁਰਕਿਸਤਾਨ ਤੋਂ ਵਧੀਆ ਘੋੜੇ ਖਰੀਦਣ ਦਾ ਵੀ ਹੁਕਮ ਕਰ ਦਿੱਤਾ । ਗੁਰੂ ਅਰਜਨ-ਪਾਤਿਸ਼ਾਹ ਦੀਆਂ ਉਪ੍ਰੋਕਤ ਯੋਜਨਾਵਾਂ ਤੇ ਦੇਣਾਂ ਦਾ ਵੱਡਾ ਫੱਲ ਇਹ ਹੋਇਆ, ਕਿ ਗੁਰੂ ਅਰਜਨ ਦੇਵ ਜੀ ਵੇਲੇ ਸਿੱਖ ਲਹਿਰ ਵਿਚੋਂ ਫੌਜੀ ਤੇ ਰਾਜਸੀ-ਰੰਗ ਉਜਾਗਰ ਹੋਣ ਲਗ ਪਿਆ । ਡਾਕਟਰ ਗੋਕਲ ਚੰਦ ਨਾਰੰਗ ਠੀਕ ਆਖਦਾ ਹੈ, 'ਗੁਰੂ ਅਰਜਨ ਉਹਨਾਂ ਬੰਦਿਆਂ ਵਿਚੋਂ ਸਨ, ਜੋ ਰਾਜਾਂ ਦੀਆਂ ਨੀਹਾਂ ਰਖਦੇ ਹਨ ।' ਸ਼ਾਇਦ ਇਹੀ ਕਾਰਨ ਹੈ, ਕਿ ਉਹ ਕਹਿੰਦਾ ਹੈ, ਕਿ 'ਗੁਰੂ ਅਰਜਨ ਵੇਲੇ ਲਹਿਰ 'ਸਟੇਟ' ਦਾ ਰੂਪ ਧਾਰਨ ਕਰਨ ਲਗ ਪਈ' । ਤੇ 'ਸਿੱਖ ਲਹਿਰ' ਨੂੰ ਮੁਗੱਲੀਆ (ਰਾਜ-ਪ੍ਰਬੰਧ) ਸਟੇਟ-ਵਿਰੋਧੀ ਲਹਿਰ ਵੀ ਸਵੀਕਾਰਿਆ ਜਾਣ ਲਗ ਪਿਆ । 'ਗੁਰੂ ਅਰਜਨ-ਪਾਤਿਸ਼ਾਹ ਵੇਲੇ ਤਾਂ ਸਪਸ਼ਟ ਰੂਪ ਵਿਚ 'ਗੁਰੂ-ਘਰ' ਲੋਕ ਤੇ

ਪਰਲੋਕ ਦੋਹਾਂ ਵਿਚ ਅੰਤਿਮ ਓਟ ਤੇ ਆਸਰੇ ਤੇ ਸਮਕਾਲੀ ਰਾਜ-ਪ੍ਰਬੰਧ ਦਾ ਸ਼ਰੀਕ ਹੋ ਗਿਆ ਸੀ। ਇਹ ਕੁਦਰਤੀ ਸੀ, ਕਿ ਜਿਵੇਂ ਸਿੱਖ ਜੱਥੇਬੰਦੀ ਸਿਰ ਕਢ ਰਹੀ ਸੀ, ਅੰਤ ਹਕੂਮਤ ਨੂੰ ਰੜਕਣਾ ਇਸ ਦਾ ਜ਼ਰੂਰੀ ਸੀ। ਹੋਇਆ ਵੀ ਕੁਝ ਇਸੇ ਤਰ੍ਹਾਂ ਹੀ। ਜਹਾਂਗੀਰ ਨੇ ਆਪਣੀ ਰੜਕ ਕੱਢਣ ਤੇ ਵੱਧ ਰਹੇ ਸਿੱਖ ਲਹਿਰ ਦੇ ਪ੍ਰਭਾਵ ਤੇ ਪ੍ਰਤਾਪ ਨੂੰ ਘਟਾਣ ਵਾਸਤੇ ਹੀ ਗੁਰੂ ਅਰਜਨ ਦੇਵ ਜੀ ਨੂੰ ਸ਼ਹਾਦਤ ਦੀ ਵੇਦੀ ਉਤੇ ਚੜ੍ਹਾਇਆ ਸੀ। ਸਹਿਜ਼ਾਦਾ ਖੁਸਰੋ ਦੀ ਸਹਾਇਤਾ ਐਵੇਂ ਇਕ ਬਹਾਨਾ ਸੀ।

6

ਸਿੱਖ ਲਹਿਰ ਆਪਣੇ ਗੁਰੂ ਦੀ ਸ਼ਹਾਦਤ ਕਰਵਾ ਕੇ ਨਿਰਾਸ਼ ਨਹੀਂ ਹੋਈ, ਬਲਕਿ ਗੁਰੂ ਹਰਿ ਗੋਬਿੰਦ ਜੀ ਦੇ ਰੂਪ ਵਿਚ ਪੀਰੀ ਤੇ ਮੀਰੀ ਦੀਆਂ ਦੋ ਤਲਵਾਰਾਂ ਪਹਿਨ ਕੇ, ਸ਼ਾਂਤੀ ਤੇ ਸ਼ਕਤੀ, ਭਗਤੀ ਤੇ ਭਗਉਤੀ, ਸ਼ਾਸਤਰ ਤੇ ਸ਼ੱਸਤਰ ਦੇ ਸਹਿਜਾਤਮਿਕ ਤੇ ਸੰਜੋਗਾਤਮਿਕ ਰੂਪ ਦੀ ਸਿਰਜਨਾ ਵਾਸਤੇ ਚੇਤਨ ਹੋ ਗਈ। ਦੋ ਤਲਵਾਰਾਂ ਸਿੱਖ ਲਹਿਰ ਵਿਚ ਰਹੱਸਵਾਦੀ ਤੇ ਸਮਾਜਕ ਪੱਖਾਂ ਦੀ ਸਮਾਨ ਮਹੱਤਤਾ ਦਾ ਚਿੰਨ੍ਹ ਸਨ। ਉਹਨਾਂ ਦੀ 'ਮੀਰੀ' ਕਿਸੇ ਇਕ-ਪੁਰਖੀ ਰਾਜ ਦਾ ਸੰਕਲਪ ਨਹੀਂ ਸੀ, ਬਲਕਿ ਮੁੱਗਲਾਂ ਦੀ ਤਾਕਤ ਨੂੰ ਪੰਜਾਬ ਦੇ ਸੁਸਿਖਿਅਤ ਲੋਕਾਂ ਵਿਚ ਵੰਡ ਦੇਣ ਦਾ ਸੁਪਨਾ ਸੀ। ਉਹਨਾਂ ਦੀ 'ਪੀਰੀ' ਲੋਕ-ਰਾਜ ਤੋਂ ਵੀ ਅੱਗੇ ਲੋਕਾਂ ਲਈ ਵਿਸ਼ਵਾਰਥੀ ਜੀਵਨ ਦੀ ਪ੍ਰਾਪਤੀ ਦਾ ਸੰਕਲਪ ਸੀ। ਸਿੱਖ ਲਹਿਰ ਦੀ ਵਿਸ਼ਿਸ਼ਤਾ ਕੇਵਲ ਇਨਕਲਾਬੀ ਪ੍ਰੋਗਰਾਮ ਨੂੰ ਇਸ ਲਹਿਰ ਦੇ ਮਨੋਰਥਾਂ ਵਿਚ ਸ਼ਾਮਲ ਕਰਨਾ ਹੀ ਨਹੀਂ ਸੀ, ਬਲਕਿ ਇਹ ਸਿੱਧ ਕਰਨਾ ਵੀ ਸੀ, ਕਿ 'ਰਹੱਸਵਾਦੀ ਜੀਵਨ' ਇਨਕਲਾਬੀ ਜ਼ਹਿਨੀਅਤ ਤੇ ਸੰਤੁਸ਼ਟ ਸਮਾਜ ਪੈਦਾ ਕਰਨ ਦੀ ਸਮਰੱਥਾ ਵੀ ਰਖਦਾ ਹੈ। ਗੁਰੂ ਹਰਿਗੋਬਿੰਦ ਜੀ ਵੇਲੇ ਭਾਵੇਂ ਸਿੱਖ ਲਹਿਰ ਹਕੂਮਤ ਦਾ ਸਿੱਧਾ ਟਾਕਰਾ ਕਰਨ ਦੇ ਸਮਰੱਥ ਨਹੀਂ ਸੀ ਹੋਈ, ਪਰ 'ਸਿੱਖ ਲਹਿਰ' ਨੂੰ ਸ਼ੱਸਤਰ ਧਾਰੀ ਰੂਪ ਪ੍ਰਦਾਨ ਕਰ ਕੇ, ਘੋੜਿਆਂ ਤੇ ਸ਼ਸਤਰਾਂ ਦੀ ਹੀ ਭੇਟਾ ਪਿਆਰੀ ਮੰਨ ਤੇ ਮੰਗ ਕੇ, ਸੈਨਿਕਾਂ ਦੀ ਖੁਲ੍ਹੀ ਭਰਤੀ ਕਰ ਕੇ, ਗੁਰੂ ਹਰਿ ਗੋਬਿੰਦ ਜੀ ਨੇ ਇਹ ਜ਼ਰੂਰ ਸਪਸ਼ਟ ਕਰ ਦਿੱਤਾ, ਕਿ 'ਸਿੱਖ ਲਹਿਰ' ਹੁਣ ਭੈ ਤੋਂ ਸੁਤੰਤਰ ਹੋ ਗਈ ਹੈ। ਗੁਰੂ ਹਰਿਗੋਬਿੰਦ ਜੀ ਦੀ 'ਗ੍ਰਿਫਤਾਰੀ' ਤੇ 'ਰਾਜੇ' ਛੁਡਾਣ ਦੀ ਨੀਤੀ ਨਾਲ ਵੀ, ਗੁਰੂ ਤੇ ਸਿੱਖ ਲਹਿਰ ਵਾਸਤੇ ਲੋਕ-ਹਮਦਰਦੀ ਉਪਜੀ। ਗੁਰੂ ਦੀ ਚੜ੍ਹਤ, ਦਰਬਾਰ ਦਾ ਸ਼ਹਾਨਾ ਠਾਠ, ਸਿੱਖ ਲਹਿਰ ਦੇ ਵੱਧ ਰਹੇ ਪ੍ਰਤਾਪ ਪ੍ਰਤੀ ਭਾਵੇਂ ਜਹਾਂਗੀਰ ਗੰਭੀਰ ਸੀ, ਪਰ ਮੀਆਂ ਮੀਰ ਦੀ ਨੇੜਤਾ ਕਾਰਨ ਉਹ ਗੁਰੂ ਹਰਿਗੋਬਿੰਦ ਜੀ ਦੀ 'ਭੈ' ਬਿਰਤੀ ਦੇ ਪ੍ਰਚੰਡ ਹੋਣ ਵਿਚ ਰੁਕਾਵਟ ਨਾ ਬਣ ਸਕਿਆ। ਸ਼ਾਹ ਜਹਾਨ ਭਾਵੇਂ ਜਹਾਂਗੀਰ ਤੇ ਔਰੰਗਜ਼ੇਬ ਵਾਂਗ ਜ਼ਾਲਮ ਨਹੀਂ ਸੀ, ਪਰ ਉਹ 'ਗੁਰੂ-ਘਰ' ਤੇ ਸਿੱਖ ਲਹਿਰ' ਦੀ ਗਤੀ ਨੂੰ ਰਾਜਸੀ ਜਾਂ ਇਨਕਲਾਬੀ ਰੰਗ ਵਿਚ ਬਦਲਦੀ ਤੇ ਪ੍ਰਫੁੱਲਤ ਹੁੰਦੀ ਵੇਖਣ ਲਈ ਤਿਆਰ ਨਹੀਂ ਸੀ। ਇਹੀ ਕਾਰਨ ਹੈ, ਕਿ ਉਸ ਦੇ ਰਾਜ ਸਮੇਂ ਜਹਾਂਗੀਰ ਤੇ ਗੁਰੂ ਹਰਿ ਗੋਬਿੰਦ ਜੀ ਵਿਚਕਾਰ ਪਈ ਨੇੜਤਾ ਮੁਕ ਗਈ, ਤੇ ਸੰਘਰਸ਼ ਅਤੇ ਟਾਕਰੇ ਲਈ ਤਿਆਰੀਆਂ ਪ੍ਰਾਰੰਭ ਹੋ ਗਈਆਂ। ਸ਼ਾਹ ਜਹਾਨ ਦੇ ਚਾਰ ਹਮਲਿਆਂ ਨੂੰ ਗੁਰੂ-ਪਾਤਿਸ਼ਾਹ ਨੇ ਬੜੀ ਬਹਾਦਰੀ ਨਾਲ ਪਛਾੜਿਆ ਵੀ। ਜਦੋਂ ਗੁਰੂ ਹਰਿ ਗੋਬਿੰਦ ਜੀ ਦੇ ਸੈਨਿਕਾਂ ਨੇ ਸ਼ਾਹ ਜਹਾਨ ਦੇ ਬਾਜ਼ ਨੂੰ ਹੱਥ ਪਾ ਲਿਆ, ਤਾਂ ਸਾਰੇ ਪੰਜਾਬ-ਭਾਰਤ ਵਿਚ ਸਪੱਸ਼ਟ ਹੋ ਗਿਆ, ਕਿ 'ਗੁਰੂ ਫੌਜਾਂ' ਵਿਚ ਬੱਲ ਆ ਗਿਆ ਹੈ ਤੇ ਹਕੂਮਤ ਦਾ ਭੈ ਜਾਂ ਡਰ ਨਿਕਲ ਗਿਆ ਹੈ। ਗੁਰੂ ਹਰਿ ਰਾਇ ਜੀ ਭਾਵੇਂ ਕੋਮਲਤਾ ਦੀ ਮੂਰਤਿ ਸਨ, ਪਰ ਅੰਤਰ-ਆਤਮੇ ਉਹ ਜੁਝਾਰ-ਬਿਰਤੀ ਦੇ ਧਾਰਨੀ ਸਨ। ਉਹਨਾਂ ਦੀ ਨਿਰਭੈ-ਪਰੰਪਰਾ, ਜੁਝਾਰ ਬਿਰਤੀ ਤੇ ਮਾਨਵ-ਹਿਤੈਸ਼ੀ ਰੁਚੀ ਦਾ ਹੀ ਇਹ ਸਿੱਟਾ ਸੀ, ਕਿ 'ਖੁਸਰੋ' ਵਾਂਗ 'ਦਾਰਾ ਸ਼ਿਕੋਹ' ਵੀ ਔਰੰਗਜ਼ੇਬ ਦੇ ਜ਼ੁਲਮ ਤੇ ਜ਼ਿਆਦਤੀ ਵਿਰੁਧ ਗੁਰੂ ਹਰਿ ਰਾਇ ਜੀ ਪਾਸੋਂ 'ਸਹਾਇਤਾ-ਵਰਦਾਨ' ਪ੍ਰਾਪਤ ਕਰਨ ਲਈ ਹਾਜ਼ਰ ਹੋਇਆ। ਗੁਰੂ

ਹਰਿ ਰਾਇ ਜੀ ਨੇ ਆਪਣੀ ਗੱਦੀ-ਪਰੰਪਰਾ ਅਨੁਸਾਰ ਉਸ ਦੀ ਸਹਾਇਤਾ ਕੀਤੀ ਵੀ ਤੇ ਜਿਸ ਦੇ ਸਿੱਟੇ ਵਜੋਂ ਹੀ ਉਹਨਾਂ ਨੂੰ ਦਿੱਲੀ ਦਰਬਾਰ ਦੀ ਕਚਹਿਰੀ ਵਿਚ ਆਪਣਾ ਪੱਖ ਸਪੱਸ਼ਟ ਕਰਨ ਵਾਸਤੇ ਰਾਮ ਰਾਇ ਨੂੰ ਭੇਜਣਾ ਵੀ ਪਿਆ । ਪਰ ਕਮਾਲ ਦੀਆਂ ਨਿਰਭੈ ਸ਼ਖਸੀਅਤਾਂ ਹਨ ਗੁਰੂ ਹਰਿ ਰਾਇ ਜੀ ਤੇ ਗੁਰੂ ਹਰਿ ਕ੍ਰਿਸ਼ਨ ਜੀ ਦੀਆਂ । ਉਹਨਾਂ ਨਾ ਆਪਣੀ ਨਿਰਭੈ ਤੇ ਬੱਲ-ਪਰੰਪਰਾ ਛੱਡੀ, ਨਾ ਦਿੱਲੀ-ਦਰਬਾਰ ਦੀ ਹਕੂਮਤ ਮੰਨੀ ਅਤੇ ਨਾ ਹੀ ਆਪਣੀ ਅੜ ਜਾਂ ਆਨ ਭੰਨੀ । ਗੁਰੂ ਹਰਿ ਕ੍ਰਿਸ਼ਨ ਜੀ ਭਾਵੇਂ ਆਪ 'ਦਿੱਲੀ' ਚਲੇ ਗਏ ਪਰ ਨਾ ਔਰੰਗਜ਼ੇਬ ਦੇ ਦਰਸ਼ਨ ਕੀਤੇ ਅਤੇ ਨਾ ਹੀ 'ਸ਼ਾਹੀ ਦਰਬਾਰ' ਦੀ ਹਾਜ਼ਰੀ ਭਰੀ, ਸਪਸ਼ਟ ਸੀ, ਕਿ ਸੁਲਾਹ ਦੀ ਗਲ ਖਤਮ ਹੋ ਗਈ ਤੇ ਗੁਰੂ ਅਤੇ ਸਿੱਖ ਲਹਿਰ ਮੁਗਲੀਆ ਸਰਕਾਰ ਤੇ ਉਸ ਦੇ ਨੀਤੀ ਪ੍ਰਬੰਧ ਵਿਰੁਧ ਜੂਝਣ ਲਈ ਤਿਆਰ ਬਰ ਤਿਆਰ ਹੋ ਗਈ ।

7

ਗੁਰ-ਗੱਦੀ ਤੇ ਸਿੱਖ ਲਹਿਰ ਦਾ ਵਿਰੋਧ ਗੁਰੂ ਅੰਗਦ ਦੇਵ ਜੀ ਦੇ ਵੇਲੇ ਤੋਂ ਹੀ ਉਭਰ ਰਿਹਾ ਸੀ । ਭਾਵੇਂ ਵਿਰੋਧੀ ਧਿਰ ਦੀ ਪ੍ਰਤੀਨਿੱਧਤਾ ਗੁਰੂ-ਸਪੁੱਤਰ ਤੇ ਗੁਰੂ-ਰਿਸ਼ਤੇਦਾਰ ਹੀ ਕਰ ਰਹੇ ਸਨ, ਤੇ ਇਹ ਗੁਰੂ ਦੀ ਸਥਾਪਨਾ ਤੇ ਚੋਣ ਉਤੇ ਕਿੰਤੂ ਸ੍ਵੈ-ਅਧਿਕਾਰ ਤੇ ਸਰਕਾਰ-ਵਿਰੋਧ ਦਾ ਸ਼ੱਕ ਉਭਾਰ ਕੇ, ਵੇਲੇ ਦੀ ਹਕੂਮਤ ਨੂੰ ਭੜਕਾ ਰਹੇ ਸਨ । ਹਰ ਹਕੂਮਤ ਅਜਿਹੇ ਵਿਰੋਧੀਆਂ ਨੂੰ ਸ਼ਹਿ ਤੇ ਸਹਿਯੋਗ ਦਿਆ ਕਰਦੀ ਹੈ । ਹੈਰਾਨੀ ਦੀ ਗੱਲ ਇਹ ਹੈ, ਕਿ ਜਿਸ ਸਿੱਖੀ ਦੇ ਕੇਂਦਰ—ਸ੍ਰੀ ਦਰਬਾਰ ਸਾਹਿਬ—ਦੀ ਸਿਰਜਨਾ ਸ਼ੋਭਾ ਤੇ ਸ਼ਕਤੀ ਨੂੰ ਵਧਾਉਣ ਵਿਚ 'ਗੁਰੂ-ਜੋਤਿ' ਨੇ ਆਪਣਾ ਅਦੁੱਤੀ ਯੋਗਦਾਨ ਪਾਇਆ ਉਸ ਪਾਵਨ ਸਥਾਨ ਵਿਚ ਸੰਨ 1606 ਤੋਂ ਸੰਨ 1717 ਤਕ, ਗੁਰੂ-ਖਾਲਸੇ ਨੂੰ ਦਾਖਲ ਨਹੀਂ ਹੋਣ ਦਿੱਤਾ ਗਿਆ । ਲੱਗ ਭੱਗ 70-72 ਸਾਲ ਤਾਂ ਧੀਰ ਮੱਲੀਆਂ ਦਾ ਹੀ ਇਥੇ ਕਬਜ਼ਾ ਰਿਹਾ । ਜਦੋਂ ਧਰਮ ਤੇ ਹਿੰਦ ਦੀ ਚਾਦਰ ਗੁਰੂ ਤੇਗ ਬਹਾਦਰ ਜੀ ਆਪਣ ਦਾਦੇ—ਗੁਰੂ ਅਰਜਨ ਦੇਵ ਜੀ ਦੇ ਸਿਰਜੇ 'ਰੱਬੀ-ਦਰਬਾਰ' ਦੇ ਦਰਸ਼ਨ ਕਰਨ ਲਈ ਅੰਮ੍ਰਿਤਸਰ ਆਏ, ਤਾਂ ਉਸ ਵਕਤ ਵੀ ਧੀਰ ਮੱਲੀਆਂ ਦੇ ਗੁਰੂ 'ਹਰ ਜੀ' ਦਾ ਇਥੇ ਕਬਜ਼ਾ ਸੀ । ਸਿੱਖਾਂ ਕੋਲੋਂ ਕਾਰ-ਭੇਟ ਉਗਰਾਹੁਣ ਲਈ ਵੀ, ਕਾਬਲ ਤੋਂ ਦਿੱਲੀ ਤਕ, ਇਹ ਆਪਣੇ ਮਸੰਦ ਹੀ ਭੇਜਦਾ ਸੀ । ਇਸ ਦੇ ਢਾਡੀ ਸਾਰੇ ਦੇਸ਼ ਵਿਚ ਗਾਉਂਦੇ ਫਿਰਦੇ ਸਨ ।

'ਤੂੰ, ਹਾਂ ਕਿ ਹਰ ਜੀ ਹਾਂ, ਮੈਂ ਦਰਸਣ ਅੰਮ੍ਰਿਤਸਰ ਦੇ,
ਜਾਂ ਮੇਰਾ ਮਨ ਲੋਚਦਾ ।'

ਧੀਰ ਮੱਲੀਆ ਦੀ ਜੈ-ਜੈ-ਕਾਰ ਤੇ ਸ਼ਕਤੀ ਨੂੰ ਬਣਾਉਣ ਵਿਚ ਨਿਸਚੇ ਹੀ ਹਕੂਮਤ ਦਾ ਹੱਥ ਸੀ । ਇਸੇ ਕਰ ਕੇ ਗੁਰੂ ਤੇਗ ਬਹਾਦਰ ਜੀ ਨੂੰ ਸ੍ਰੀ ਹਰਿ ਮੰਦਰ ਸਾਹਿਬ ਵਿਚ ਵੜਨ ਨਹੀਂ ਸੀ ਦਿੱਤਾ ਗਿਆ । ਵਿਸ਼ੇਸ਼ ਤੌਰ ਤੇ ਜਦੋਂ ਗੁਰੂ ਹਰਿ ਕ੍ਰਿਸ਼ਨ ਪਾਤਿਸ਼ਾਹ ਨੇ 'ਬਾਬਾ ਬਕਾਲੇ' ਦਾ ਗੁਰੂ-ਸੰਕੇਤ ਕੀਤਾ ਸੀ, ਤਾਂ ਉਸ ਵਕਤ ਵੀ 'ਬਕਾਲੇ' ਵਿਚ ਲੱਗੀਆਂ 22 ਮੰਜੀਆਂ ਭਾਵੇਂ 'ਗੁਰੂ' ਬਣਨ ਦੀ ਲਾਲਸਾ ਦਾ ਵੀ ਉੱਘਾ ਪ੍ਰਮਾਣ ਹਨ, ਪਰ ਇਹ ਧੀਰ ਮਲੀਆਂ ਤੇ ਹੋਰ ਵਿਰੋਧੀਆਂ ਦੀ ਪਾਖੰਡ-ਬਿਰਤੀ ਦਾ ਵੀ ਇਤਿਹਾਸਕ ਪ੍ਰਗਟਾ ਹਨ । ਗੁਰੂ ਤੇਗ ਬਹਾਦਰ ਜੀ ਨੂੰ ਇਹਨਾਂ ਵਿਰੋਧੀਆਂ ਦੀ 'ਕੁਮਤਿ' ਤੇ 'ਪਾਖੰਡ-ਬਿਰਤੀ' ਦਾ ਪੂਰੀ ਤਰ੍ਹਾਂ ਗਿਆਨ ਸੀ । ਔਰੰਗਜ਼ੇਬ ਦੀ ਨੀਤੀ ਨੂੰ ਵੀ ਉਹ ਵਾਚ ਰਹੇ ਸਨ । ਇਹੀ ਕਾਰਨ ਹੈ, ਕਿ ਬੰਧਨ-ਮੁਕਤ, ਗਿਆਨ-ਸ਼ੀਲ ਤੇ ਅਜ਼ਾਦੀ ਦੇ ਮੰਡਲ ਵਿਚ ਜੀਉਣ ਵਾਲੇ ਗੁਰੂ ਤੇਗ ਬਹਾਦਰ ਜੀ ਨੇ ਨਾ ਔਰੰਗਜ਼ੇਬ ਦੀ ਨੀਤੀ ਦੀ ਪਰਵਾਹ ਕੀਤੀ ਨਾ ਧੀਰਮੱਲੀਆਂ ਤੇ ਹੋਰ ਵਿਰੋਧੀਆਂ ਦੀ ਕੁਮਤਿ ਸਵੀਕਾਰ ਕੀਤੀ ਅਤੇ ਨਾ ਹੀ ਪਾਖੰਡ-ਬਿਰਤੀ ਨੂੰ ਸਵੀਕ੍ਰਿਤੀ ਦਿਤੀ । ਉਹਨਾਂ 'ਬਕਾਲੇ' ਦੇ ਇਕ ਨਿੱਕੇ ਜਿਹੇ ਭੋਰੇ ਵਿਚ ਬੈਠ ਕੇ, ਲਗਾਤਾਰ ਜਿਹੜੀ 20 ਸਾਲ ਦੀ ਭਗਤੀ-ਸਾਧਨਾ ਕੀਤੀ ਸੀ, ਉਸ ਦਾ ਵੱਡਾ ਮੰਤਵ ਆਪਣੇ ਆਪ ਨੂੰ

'ਸਿਖ' ਦੀ ਸ਼ਖਸੀਅਤ ਵਿਚ ਪੂਰੀ ਤਰ੍ਹਾਂ ਢਾਲਣਾ ਹੀ ਸੀ। ਗੁਰੂ ਦਾ ਸੱਚਾ ਤੇ ਸਿਰਜਨਾਤਮਿਕ 'ਸਿੱਖ' ਬਣ ਕੇ ਹੀ, 'ਗੁਰੂ-ਜੋਤਿ' ਦੇ ਦਿੱਬ-ਅਨੁਭਵ, ਸੁਤੰਤਰ ਤੇ ਸਹਿਜ ਗਿਆਨ, ਅਦੁੱਤੀ ਕਿਰਿਆ ਕਰਨ ਦੀ ਸਮਰਥਾ ਤੇ ਸ਼ਕਤੀ ਨੂੰ ਪ੍ਰਾਪਤ ਕੀਤਾ ਜਾ ਸਕਦਾ ਹੈ।

8

(ਗੁਰੂ) ਤੇਗ ਬਹਾਦਰ ਜੀ ਦਾ ਜਨਮ 1 ਅਪ੍ਰੈਲ ਸੰਨ 1621 ਈ: ਵਿਚ, ਪਿਤਾ ਗੁਰੂ ਹਰਿ ਗੋਬਿੰਦ ਜੀ ਤੇ ਮਾਤਾ ਨਾਨਕੀ ਜੀ ਦੀ ਕੁੱਖੋਂ, ਅੰਮ੍ਰਿਤਸਰ ਦੀ ਪਾਵਨ ਧਰਤੀ ਉਤੇ ਹੋਇਆ ਸੀ। ਗੁਰੂ-ਦਰਬਾਰ ਦੀ ਤਾਬਿਆ ਵਿਚ ਹੀ ਉਹਨਾਂ ਨੇ ਗਿਆਨ ਤੇ ਸ਼ੱਸਤਰ ਦੀ ਵਿਦਿਆ ਪ੍ਰਾਪਤ ਕੀਤੀ ਸੀ। ਬਾਬਾ ਬੁੱਢਾ ਜੀ ਤੇ ਭਾਈ ਗੁਰਦਾਸ ਜੀ ਦੀ ਸੇਵਾ-ਲਗਨ ਦੀ ਛੋਹ ਵੀ ਉਹਨਾਂ ਨੇ ਪ੍ਰਾਪਤ ਕੀਤੀ ਸੀ। ਗੁਰੂ-ਦਰਬਾਰ ਦੇ ਆਤਮਕ ਤੇ ਇਨਕਲਾਬੀ ਵਾਤਾਵਰਣ ਦਾ ਰਸ-ਰੰਗ ਵੀ ਰੱਜ ਕੇ ਮਾਣਿਆ ਸੀ। ਸਭ ਤੋਂ ਛੋਟੇ ਸਪੁੱਤਰ ਹੋਣ ਦੇ ਨਾਤੇ ਉਹਨਾਂ ਨੂੰ ਪਿਤ-ਮਾਤਾ ਦੀ ਪਿਆਰ-ਨਿੱਘ ਵੀ ਬਹੁਤ ਪਾਪਤ ਹੋਈ। ਉਹਨਾਂ ਦੀ ਆਪਣੀ ਬਿਰਤੀ ਵੀ ਬੜੀ ਪ੍ਰਚੰਡ ਤੇ ਪ੍ਰਬੁੱਧਤਾ ਵਾਲੀ ਸੀ। ਇਹੀ ਕਾਰਨ ਹੈ, ਕਿ ਬਚਪਨ ਵਿਚ ਉਹਨਾਂ ਨੇ ਡਰ, ਚੰਚਲਤਾ ਤੇ ਮੋਹ-ਮਾਇਆ ਦੀ ਪਕੜ ਦਾ ਤਿਆਗ ਕਰ ਦਿੱਤਾ। ਗੰਭੀਰਤਾ, ਗਿਆਨ, ਨਿਡਰਤਾ, ਰਸ-ਮੰਡਲ ਤੇ ਸਹਿਜ ਦਾ ਲੜ ਫੜ ਲਿਆ। ਬਿਰਤੀ ਦੀ ਸੰਤੁਸ਼ਟਤਾ ਤੇ ਦ੍ਰਿਸ਼ਟੀ ਦੀ ਸਾਰਥਿਕਤਾ ਵੀ ਕਈ ਵਾਰੀ ਮਨੁੱਖ ਦੀ ਹੋਣੀ ਨੂੰ ਬਦਲਣ ਦੇ ਸਮਰੱਥ-ਸਿਧ ਹੁੰਦੀ ਹੈ। ਗੁਰੂ ਤੇਗ ਬਹਾਦਰ ਜੀ ਦੇ ਬਚਪਨ ਦੀ ਬਾਹਰਮੁਖੀ ਬਿਰਤੀ ਤੇ ਦ੍ਰਿਸ਼ਟੀ ਸੱਚ-ਮੁੱਚ ਹੀ ਤਿਆਗ ਵਾਲੀ ਹੈ। ਇਸੇ ਕਰ ਕੇ ਘਰ ਵਿਚ ਉਹਨਾਂ ਦਾ ਪ੍ਰਚਲਤ ਨਾਮ 'ਤਿਆਗ ਮੱਲ' ਹੀ ਪੈ ਗਿਆ, ਪਰ ਜਦੋਂ ਕਰਤਾਰ ਪੁਰ ਦੇ ਧਰਮ-ਯੁੱਧ ਵਿਚ ਉਹਨਾਂ ਦੀ ਅੰਤਰ-ਬਿਰਤੀ ਤੇ ਦ੍ਰਿਸ਼ਟੀ ਧਰਮ ਤੇ ਤੇਗ ਦੇ ਰੂਪ ਵਿਚ ਪ੍ਰਚੰਡ ਹੋਈ, ਤਾਂ ਨਿਸ਼ਚੇ ਹੀ 'ਤਿਆਗ ਮੱਲ' ਦੀ ਹੋਣੀ 'ਤੇਗ ਬਹਾਦਰ' ਦੀ ਹੋਣੀ ਦੇ ਰੂਪ ਵਿਚ ਬਦਲ ਜਾਂਦੀ ਹੈ। ਤੇਗ ਬਹਾਦਰ ਦੀ ਹੋਣੀ ਦਾ ਪਰਵਾਨਗੀ ਤੇ ਪ੍ਰਮਾਣਿਕ ਰੂਪ ਸਹੀ ਅਰਥਾਂ ਵਿਚ ਉਹਨਾਂ ਦੀ 'ਸ਼ਹਾਦਤ' ਹੈ। ਇਹੀ 'ਸ਼ਹਾਦਤ' ਉਹਨਾਂ ਦੀ ਜੀਵਨ-ਬਹਾਦਰੀ ਦਾ ਸਿਖਰ ਹੈ ਤੇ ਇਹੀ 'ਸਿੱਖ' ਦੀ ਸ਼ਖਸੀਅਤ ਦਾ ਸਿਰਜਨਾਤਮਿਕ ਤੇ ਸਿਖਰ ਦਾ ਕਰਤੱਵ ਹੈ।

9

ਗੁਰੂ ਤੇਗ ਬਹਾਦਰ ਜੀ ਦਾ ਸਮੁੱਚਾ ਜੀਵਨ 'ਸਿੱਖ' ਦਾ ਜੀਵਨ ਹੈ। ਸਿੱਖ ਦਾ ਜੀਵਨ ਸਿਰਜਨਾਤਮਿਕ, ਮਾਨਵ-ਹਿੱਤਕਾਰੀ ਤੇ ਸ਼ਕਤੀਸ਼ਾਲੀ ਜੀਵਨ ਹੁੰਦਾ ਹੈ। ਅਜਿਹੇ ਜੀਵਨ ਦੀ ਘਾੜਤ ਵਾਸਤੇ ਜਿਥੇ ਪਿਤਾ ਗੁਰੂ ਹਰਿਗੋਬਿੰਦ ਜੀ ਤੇ ਮਾਤਾ ਨਾਨਕੀ ਜੀ ਨੇ ਉਚੇਰਾ ਯੋਗਦਾਨ ਪਾਇਆ ਹੈ, ਉਥੇ ਕਈ ਗੁਰੂ ਸਿਖਾਂ ਦੀ ਛੋਹ ਤੇ ਸਿਖਿਆ ਵੀ ਪ੍ਰੇਰਨਾ-ਸਰੋਤ ਬਣਦੀ ਹੈ। ਗੁਰੂ ਹਰਿ ਗੋਬਿੰਦ ਜੀ ਤੇ ਗੁਰੂ ਹਰਿ ਰਾਇ ਜੀ ਦਾ ਤੇਗ ਬਹਾਦਰ ਜੀ ਨੂੰ ਗੁਰ-ਪਦਵੀ ਲਈ ਅਧਿਕਾਰੀ ਨਾ ਸਮਝਣ ਵਿਚ ਸਪਸ਼ਟ ਤੱਤ ਇਹੀ ਦਿਸ ਰਿਹਾ ਹੈ, ਕਿ ਤੇਗ ਬਹਾਦਰ ਹਾਲਾਂ ਗੁਰੂ-ਪਦਵੀ ਦੀ ਪ੍ਰਾਪਤੀ ਯੋਗ ਨਹੀਂ ਹੋਏ। ਸ਼ਾਇਦ ਇਹੀ ਕਾਰਨ ਹੈ, ਕਿ ਪਿਤਾ ਗੁਰੂ ਹਰਿ ਗੋਬਿੰਦ ਜੀ ਦੇ ਜੋਤੀ ਜੋਤੀ ਸਮਾ ਜਾਣ ਪਿਛੋਂ, ਤੇਗ ਬਹਾਦਰ ਜੀ ਨੇ ਆਪਣਾ ਨਿਵਾਸ ਨਾਨਕੇ ਪਿੰਡ ਬਕਾਲਾ ਵਿਖੇ ਕਰ ਲਿਆ। ਗੁਜਰੀ ਜੀ ਵੀ ਆਪ ਜੀ ਦੇ ਨਾਲ ਸਨ। 'ਬਕਾਲਾ' ਵਿਖੇ ਹੀ ਆਪ ਜੀ ਨੇ ਜਿੱਥੇ ਆਪਣੇ ਜੀਵਨ ਦਾ ਬਹੁਤਾ ਸਮਾ ਸਮਾਧੀ-ਸਥਿਤ ਹੋ ਕੇ 'ਪ੍ਰਭੂ-ਭਗਤੀ' ਵਿਚ ਬਿਤਾਣਾ ਸ਼ੁਰੂ ਕਰ ਦਿੱਤਾ, ਉਥੇ ਕੁਝ ਸਮਾਂ ਸਿਖ ਲਹਿਰ ਦੀ ਗਤੀ ਨੂੰ ਵੀ ਵੇਖਣ ਤੇ ਵਾਚਣ ਵਾਸਤੇ ਖਰਚ ਕਰਨਾ ਸ਼ੁਰੂ ਕਰ ਦਿੱਤਾ। ਇਸ ਇਤਿਹਾਸਕ ਤੱਥ ਉਤੇ ਕੋਈ ਸ਼ੱਕ ਜਾਂ ਕਿੰਤੂ ਨਹੀਂ ਕੀਤਾ ਜਾ ਸਕਦਾ, ਕਿ 'ਤੇਗ ਬਹਾਦਰ' ਜੀ ਨੇ ਲੱਗ ਭੱਗ ਤੇ ਲਗਾਤਾਰ 20 ਕੁ ਸਾਲ ਪ੍ਰਭੂ-ਭਗਤੀ-ਸਾਧਨਾ ਕੀਤੀ ਹੈ, ਨਾ ਇਸ ਸਾਖੀ ਉਤੇ ਕਿੰਤੂ ਜਾਂ ਸ਼ੱਕ ਕੀਤਾ ਜਾ ਸਕਦਾ ਹੈ, ਕਿ ਉਹ ਲਗਾਤਾਰ 20 ਸਾਲ ਸਿੱਖ ਲਹਿਰ ਦੀ ਗਤੀ ਤੇ ਪ੍ਰਗਤੀ ਤੋਂ ਅਣਜਾਣ ਰਹੇ। ਬਕਾਲਾ ਦੇ ਇਕਾਂਤ ਭੋਰੇ ਵਿਚ ਬੈਠ ਕੇ

'ਪ੍ਰਭੂ ਭਗਤੀ' ਨੇ ਜਿੱਥੇ ਉਹਨਾਂ ਦੇ 'ਸਿੱਖ-ਚਰਿਤਰ' ਨੂੰ ਹੋਰ ਪਕਿਆਈ ਤੇ ਬਲ ਪ੍ਰਦਾਨ ਕੀਤਾ, ਉਥੇ ਸਿੱਖ ਲਹਿਰ ਦੀ ਅਗਵਾਈ ਸੰਭਾਲਣ ਦੇ ਵੀ ਉਨ੍ਹਾਂ ਨੂੰ ਯੋਗ ਸਿੱਧ ਕੀਤਾ। ਗੁਰੂ ਤੇਗ ਬਹਾਦਰ ਜੀ ਨੂੰ ਗੁਰੂ ਪਦਵੀ ਜਾਂ ਗੱਦੀ ਪ੍ਰਾਪਤੀ ਦਾ ਨਾ ਸੋਢੀਆਂ ਜਾਂ ਧੀਰ ਮੱਲੀਆਂ ਵਰਗਾ ਮੋਹ ਸੀ ਅਤੇ ਨਾ ਲੋਭ ਸੀ। ਇਸੇ ਕਰਕੇ ਗੁਰੂ ਹਰਿ ਗੋਬਿੰਦ ਜੀ ਤੇ ਗੁਰੂ ਹਰਿ ਰਾਇ ਜੀ ਨੇ ਉਹਨਾਂ ਨੂੰ ਜੋ ਗੁਰੂ-ਗੱਦੀ ਨਹੀਂ ਦਿੱਤੀ, ਤਾਂ ਉਹਨਾਂ ਨੇ ਕਿਸੇ ਤਰ੍ਹਾਂ ਦਾ ਰੋਸ-ਪ੍ਰਗਟਾਵਾ ਜਾਂ ਸ਼ੋਰ-ਸ਼ਰਾਬਾ ਨਹੀਂ ਪਾਇਆ। ਉਹਨਾਂ ਦਾ ਦ੍ਰਿੜ੍ਹ ਨਿਸਚਾ ਸੀ, ਕਿ ਗੁਰੂ-ਪਦਵੀ ਜਾਂ ਗੱਦੀ-ਪ੍ਰਾਪਤੀ ਤਾਂ 'ਪ੍ਰਸਾਦਿ' ਹੈ, ਕੀਤੀ 'ਘਾਲਣਾ' ਦਾ ਫੱਲ ਹੈ। ਇਸੇ ਕਰਕੇ ਬਕਾਲੇ ਵਿਖੇ ਗੁਜ਼ਾਰੀ ਜ਼ਿੰਦਗੀ ਦਾ ਬਹੁਤਾ ਸਮਾਂ ਉਹਨਾਂ ਨੇ 'ਭਗਤੀ-ਘਾਲਣਾ' ਦੀ 'ਪ੍ਰਸਾਦਿ-ਪ੍ਰਾਪਤੀ' ਵਲ ਖਰਚ ਕੀਤਾ। ਜਦੋਂ ਮਾਰਚ 1664 ਈ. ਵਿਚ ਗੁਰੂ ਹਰਿਕ੍ਰਿਸ਼ਨ ਜੀ ਨੇ ਆਪਣੀ ਜੋਤਿ ਦੇ ਅਧਿਕਾਰੀ ਤੇ ਸਿੱਖ ਲਹਿਰ ਦੇ ਆਗੂ ਦਾ ਸੰਕੇਤ 'ਬਾਬਾ—'ਬਕਾਲਾ ਆਖ ਕੇ ਕੀਤਾ, ਤਾਂ ਨਿਸ਼ਚੇ ਵੀ ਸੀ ਤੇ ਸਪੱਸ਼ਟ ਵੀ ਸੀ, ਕਿ ਗੁਰੂ-ਜੋਤਿ ਦਾ ਅਧਿਕਾਰੀ ਤੇ ਸਿੱਖ ਲਹਿਰ ਦਾ ਆਗੂ 'ਬਾਬੇ' ਦੇ ਰੂਪ ਵਿਚ, ਬਕਾਲੇ ਵਿਖੇ ਹੀ ਸਥਿਤ ਹੈ। ਇਸ ਸੰਕੇਤ ਦਾ ਹੀ ਸਿੱਟਾ ਸੀ, ਕਿ ਕੁਝ ਸਰਕਾਰ ਦੀ ਸ਼ਹਿ ਉਤੇ ਤੇ ਕੁਝ ਆਪੋ ਆਪਣੇ ਅਧਿਕਾਰਾਂ ਦੇ ਅਧਾਰ ਉਤੇ, ਘਟੋ ਘਟ 22 ਵਿਅਕਤੀਆਂ ਨੇ ਤਾਂ ਆਪਣੇ 'ਗੁਰੂ' ਹੋਣ ਦਾ ਵਾਹਦਾ ਕੀਤਾ। ਪਰ ਸਿੱਖ ਲਹਿਰ ਦੇ ਅਨੁਸਾਰੀ ਤਾਂ ਜਾਣਦੇ ਸਨ, ਕਿ ਇਹ ਕੁਮਤਿ ਵਾਲੇ ਤੇ ਪਾਖੰਡੀ ਗੁਰੂ-ਆਗੂ ਹਨ। ਇਸੇ ਕਰ ਕੇ 22 ਗੁਰੂਆਂ ਵਿਚੋਂ ਕਿਸੇ ਇਕ ਨੂੰ ਵੀ ਸਿੱਖ ਲਹਿਰ ਨੇ ਪਰਵਾਨ ਨਾ ਕੀਤਾ। 'ਮੱਖਣ ਸ਼ਾਹ ਲੁਬਾਣਾ' ਗੁਰੂਤੱਵ ਨੂੰ ਪਹਿਚਾਨਣ ਵਾਲਾ ਸਿੱਖ ਵੀ ਸੀ ਤੇ ਦਰਸ਼ਨ-ਦੀਦਾਰ ਦਾ ਅਭਿਲਾਖੀ ਵੀ ਸੀ। ਜਦੋਂ ਉਸ ਨੇ ਹੱਟੀ ਪਾਈ ਪਾਖੰਡੀਆਂ ਦੇ ਗੁਰੂਤੱਵ ਨੂੰ ਦੇਖਿਆ ਤੇ ਪੇਖਿਆ, ਤਾਂ ਉਸ ਨੂੰ ਇਕ ਵੀ ਅਗਵਾਈ ਕਰਨ ਦੇ ਸਮਰੱਥ ਨਾ ਦਿਸਿਆ। ਗੁਰੂ-ਭਾਲ ਵਿਚ ਹੀ ਉਹ 'ਤੇਗ ਬਹਾਦਰ' ਜੀ ਵਲ ਗਿਆ। ਗੁਰੂ ਪਰਿਵਾਰ ਵਾਸਤੇ ਸ਼ਰਧਾ ਨਾਲ ਭਿੱਜਾ ਅਭਿਨੰਦਨ ਵੀ ਉਸ ਦੇ ਹਿਰਦੇ ਵਿਚ ਸੀ ਤੇ 'ਗੁਰੂ' ਦੀ ਨਿਡਰ, ਨਿਸ਼ਕਾਮ, ਨਿੰਮ੍ਰਤਾ ਨਿਰੰਤਰ-ਇਕਸੁਰਤਾ ਦੀ ਬਿਰਤੀ ਤੇ ਦ੍ਰਿਸ਼ਟੀ ਵੀ ਉਸ ਨੂੰ ਇਥੋਂ ਹੀ ਦਿਸ ਪਈ। ਮੱਖਣ ਸ਼ਾਹ ਲੁਬਾਣਾ ਤਾਂ ਪਹਿਲੀ ਨਦਰ ਵਿਚ ਹੀ ਨਿਹਾਲ ਹੋ ਗਿਆ। ਬਸ ਫੇਰ ਕੀ ਸੀ ? ਉਸ ਨੇ ਭਰਪੂਰ ਸਾਹਸ ਤੇ ਵਿਗਾਸ ਨਾਲ 'ਗੁਰੂ ਲਾਧੋ ਰੇ, ਗੁਰੂ ਲਾਧੋ ਰੇ' ਦਾ ਉੱਚਾ ਨਾਹਰਾ ਮਾਰਿਆ। ਤੇਗ ਬਹਾਦਰ ਜੀ ਦੇ 'ਗੁਰੂ ਰੂਪ ਪ੍ਰਗਟ' ਹੋ ਜਾਣ ਦਾ ਇਕ ਪ੍ਰਤੀਕਰਮ ਇਹ ਹੋਇਆ, ਕਿ ਸ਼ਰਧਾ ਤੇ ਗਿਆਨ ਨਾਲ ਭਿੱਜੇ 'ਸਿੱਖ' ਆਪਣੇ 'ਗੁਰੂ' ਦੀ ਤਾਬਿਆ ਵਿਚ ਜੁੜ ਬੈਠਣ ਲਗੇ, ਦੂਜਾ ਫੱਲ ਇਹ ਹੋਇਆ, ਕਿ ਪਾਖੰਡੀ ਗੁਰੂਆਂ ਦੀ ਨਿਰਾਰਥਿਕਤਾ ਹੋਰ ਸਪਸ਼ਟ ਹੋ ਗਈ, ਤੇ ਤੀਜਾ ਫੱਲ ਇਹ ਹੋਇਆ, ਕਿ ਸਿੱਖ ਲਹਿਰ ਦੀ ਅਗਵਾਈ ਪ੍ਰਤੀ ਵਿਰੋਧੀਆਂ ਵਲੋਂ ਜੋ ਭਰਮ ਤੇ ਭੁਲੇਖੇ ਉਪਜਣੇ ਆਰੰਭ ਹੋਏ ਸਨ, ਗੁਰੂ ਤੇਗ ਬਹਾਦਰ ਜੀ ਦੀ ਅਗਵਾਈ ਨਾਲ ਉਹਨਾਂ ਭਰਮਾਂ ਤੇ ਭੁਲੇਖਿਆਂ ਦੀ ਨਵਿਰਤੀ ਵੀ ਹੋਣ ਲਗ ਪਈ ਤੇ ਸਿੱਖ ਲਹਿਰ ਦੀ ਸ਼ਕਤੀ ਤੇ ਸਾਰਥਿਕਤਾ ਵੀ ਵਧਣ ਲਗ ਪਈ।

10

ਗੁਰੂ ਤੇਗ ਬਹਾਦਰ ਜੀ ਨੇ 'ਗੁਰੂ-ਜੋਤਿ' ਦਾ ਅਧਿਕਾਰੀ ਬਣ ਕੇ, ਜਿਥੇ ਬੜੀ ਨਿਡਰਤਾ ਤੇ ਦ੍ਰਿੜ੍ਹਤਾ ਨਾਲ ਗੁਰੂ ਕਰਤਵ ਨਿਭਾਹਿਆ, ਉਥੇ ਸਿੱਖ ਲਹਿਰ ਦੀਆਂ ਬੁਨਿਆਦਾਂ ਤੇ ਸਿਖਰ ਨੂੰ ਪੱਕਾ ਤੇ ਸਪੱਸ਼ਟ ਕਰਨ ਵਾਸਤੇ ਅਦੁੱਤੀ ਯੋਗਦਾਨ ਵੀ ਪਾਇਆ ਹੈ। ਇਹ ਇਤਿਹਾਸਕ ਸੱਚ ਹੈ ਕਿ ਗੁਰੂ ਤੇਗ ਬਹਾਦਰ ਜੀ ਨੇ ਪਹਿਲਾਂ ਆਪਣੀ ਤੇ ਆਪਣੇ ਗੁਰੂਆਂ ਦੀ ਜਨਮ-ਭੂਮੀ ਪੰਜਾਬ ਦਾ ਰੱਟਣ ਕੀਤਾ, ਫਿਰ ਉਤਰੀ ਭਾਰਤ ਦੇ ਅਨੇਕ ਮਹੱਤਵ ਪੂਰਨ ਸ਼ਹਿਰਾਂ ਦਾ ਰਮਣ ਕੀਤਾ ਤੇ ਅਖੀਰ ਆਸਾਮ ਤਕ ਵੀ ਗਏ। ਇਸ ਸਾਰੇ ਰਟਣ ਤੇ ਰਮਣ ਦਾ ਉਦੇਸ਼ ਭਾਰਤੀਆਂ ਦੀ ਮਾਨਸਿਕ, ਧਾਰਮਿਕ, ਸਮਾਜਕ, ਤੇ ਰਾਜਨੀਤਕ ਦਸ਼ਾ ਨੂੰ ਵੇਖਣਾ ਤੇ ਵਾਚਨਾ ਹੀ ਸੀ।

ਭਾਰਤੀਆਂ ਦੀ ਨਿਰਾਦਰ ਨਾਲ ਭਰੀ ਜੋ ਮਾਨਸਿਕ ਦਸ਼ਾ, ਗੁਰੂ ਤੇਗ ਬਹਾਦਰ ਜੀ ਨੇ ਵੇਖੀ ਉਸ ਦਾ ਬੜੀ ਖੂਬਸੂਰਤੀ ਤੇ ਮਨੋਵਿਗਿਆਨਿਕ ਵਿਧੀ ਨਾਲ, ਉਹਨਾਂ ਨੇ ਆਪਣੀ ਬਾਣੀ ਵਿਚ ਚਿਤਰ ਉਲੀਕਿਆ ਹੈ :

(ੳ) ਸੁਖ ਕੇ ਹੇਤਿ ਬਹੁਤੁ ਦੁਖੁ ਪਾਵਤ ਸੇਵ ਕਰਤ ਜਨ ਜਨ ਕੀ ॥
ਦੁਆਰਹਿ ਦੁਆਰਿ ਸੁਆਨ ਜਿਉ ਡੋਲਤ ਨਹ ਸੁਧ ਰਾਮ ਭਜਨ ਕੀ ॥
(ਆਸਾ ਮ. ੯)

ਭਾਰਤੀਆਂ ਦੀ ਧਾਰਮਿਕ ਤੇ ਸਮਾਜਿਕ-ਦਸ਼ਾ ਤਾਂ ਉਹਨਾਂ ਨੂੰ ਨਿਰੋਲ ਮੋਹ-ਮਾਇਆ ਤੇ ਲੋਭ-ਲਾਲਚ ਨਾਲ ਲਿਬੜੀ, ਗਿਰਾਵਟ ਤੇ ਪਾਖੰਡ ਨਾਲ ਭਰੀ ਹੋਈ ਦਿਸਦੀ ਹੈ :

(ੳ) ਨਾਹਨ ਗੁਨੁ ਨਾਹਨਿ ਕਛੁ ਬਿਦਿਆ ਧਰਮੁ ਕਉਨੁ ਗਜਿ ਕੀਨਾ ॥
ਨਾਨਕ ਬਿਰਦੁ ਰਾਮ ਕਾ ਦੇਖਹੁ ਅਭੈ ਦਾਨੁ ਤਿਹ ਦੀਨਾ । (ਰਾਮਕਲੀ ਮ, ੯)

(ਅ) ਤੀਰਥ ਬਰਤ ਅਰੁ ਦਾਨ ਕਰਿ ਮਨ ਮੈ ਧਰੈ ਗੁਮਾਨੁ ॥
ਨਾਨਕ ਨਿਹਫਲ ਜਾਤ ਤਿਹ ਜਿਉ ਕੁੰਚਰ ਇਸਨਾਨ ॥ (ਸਲੋਕ ਮ. ੯)

(ੲ) ਭੂਲਿਓ ਮਨੁ ਮਾਇਆ ਉਰਝਾਇਓ ॥ ਜੋ ਜੋ ਕਰਮ ਕੀਓ ਲਾਲਚ ਲਗਿ
ਤਿਹ ਤਿਹ ਆਪੁ ਬੰਧਾਇਓ ॥ (ਜੈਤਸਰੀ ਮ. ੯)

ਰਾਜਨੀਤਕ ਪ੍ਰਾਧੀਨਤਾ ਦਾ ਵੀ ਗੁਰੂ ਤੇਗ਼ ਬਹਾਦਰ ਜੀ ਨੇ ਪਹਿਲਾਂ ਬੜੀ ਦੀਰਘਤਾ ਨਾਲ ਅਨੁਭਵ ਕੀਤਾ, ਤੇ ਫਿਰ ਪ੍ਰਾਧੀਨਤਾ ਦੇ ਕਾਰਨਾਂ ਤੋਂ ਵੀ ਭਾਰਤੀਆਂ ਨੂੰ ਬੜੀ ਦਲੇਰੀ ਤੇ ਬਹਾਦਰੀ ਨਾਲ ਅਹਿਸਾਸ ਕਰਵਾਇਆ । ਗੁਰੂ ਤੇਗ ਬਹਾਦਰ ਜੀ ਦੀ ਪ੍ਰਾਧੀਨਤਾ ਪ੍ਰਤੀ ਸਪੱਸ਼ਟ ਰਾਏ ਸੀ, ਕਿ ਭਾਰਤੀ ਬੰਧਨਾਂ ਵਿਚ ਪੈ ਜਾਣ ਕਾਰਣ ਬੱਲਹੀਣ ਹੋ ਗਏ ਹਨ ਤੇ ਬੱਲਹੀਣ ਹੋ ਜਾਣ ਕਾਰਨ ਹੀ ਨਾ ਮਾਨਸਿਕ ਆਜ਼ਾਦੀ ਰਹੀ ਹੈ, ਨਾ ਧਾਰਮਿਕ ਦ੍ਰਿੜ੍ਹਤਾ, ਨਾ ਸਮਾਜਕ ਨਿਡਰਤਾ ਤੇ ਨਾ ਹੀ ਰਾਜਨੀਤਕ ਪ੍ਰਬੁੱਧਤਾ (ਜਾਗ੍ਰਿਤੀ), ਭਾਰਤੀ ਜ਼ਿੰਦਗੀ ਦੇ ਸਰਬ ਪਾਸਿਉਂ ਡਰ, ਲਾਲਚ ਤੇ ਪ੍ਰਾਧੀਨਤਾ ਦੀ ਜ਼ਿੰਦਗੀ ਬਤੀਤ ਕਰ ਰਹੇ ਸਨ । ਇਸੇ ਕਰ ਕੇ ਗੁਰੂ ਤੇਗ ਬਹਾਦਰ ਜੀ ਜਿੱਥੇ ਵੀ ਗਏ, ਜਿਸ ਨੂੰ ਵੀ ਮਿਲੇ, ਉਹਨਾਂ ਨੇ ਇਹੀ ਸਿਖਿਆ-ਸੰਦੇਸ਼ ਦਿੱਤਾ ਕਿ ਪ੍ਰਭੂ-ਜਸ ਨੂੰ ਗਾਉ ਤੇ ਪ੍ਰਭੂ-ਸਰਨ ਵਿਚ ਆਉ । ਕਿਉਂਕਿ ਪ੍ਰਭੂ ਜਸ ਦੀ ਸਿਮਰਤੀ ਨਾਲ ਦੈਵੀ-ਕੀਮਤਾਂ ਦੀ ਉੱਤਮਤਾ ਤੇ ਉਚਤਾ ਵੀ ਉਜਾਗਰ ਹੁੰਦੀ ਸੀ ਤੇ ਮੋਹ-ਮਾਇਆ ਅਤੇ ਲੋਭ-ਲਾਲਚ ਵਰਗੀਆਂ ਦੁਨਿਆਵੀ ਕੀਮਤਾਂ ਦਾ ਕੂੜ ਤੇ ਮਿਥਿਆ ਰੂਪ ਵੀ ਉਘੜਦਾ ਸੀ :

(ੳ) ਬਲੁ ਛੁਟਕਿਉ ਬੰਧਨ ਪਰੇ ਕਛੂ ਨ ਹੋਤ ਉਪਾਇ ॥
ਕਹੁ ਨਾਨਕ ਅਬ ਓਟ ਹਰਿ ਗਜਿ ਜਿਉ ਹੋਹੁ ਸਹਾਇ ॥ (ਸਲੋਕ ਮ. ੯)

(ਅ) ਮਨੁ ਮਾਇਆ ਮੈ ਫਧਿ ਰਹਿਓ ਬਿਸਰਿਓ ਗੋਬਿੰਦ ਨਾਮ ॥
ਕਹੁ ਨਾਨਕ ਬਿਨੁ ਹਰਿ ਭਜਨ ਜੀਵਨ ਕਉਨੇ ਕਾਮ ॥ (ਸਲੋਕ ਮ. ੯)

(ੲ) ਭੈ ਨਾਸਨ ਦੁਰਮਤਿ ਹਰਨ ਕਲਿ ਮੈ ਹਰਿ ਕੋ ਨਾਮ ॥
ਨਿਸ ਦਿਨਿ ਜੋ ਨਾਨਕ ਭਜੈ ਸਫਲ ਹੋਹਿ ਤਿਹ ਕਾਮ ॥ (ਸਲੋਕ ਮ. ੯)

(ਸ) ਮ੍ਰਿਗ ਤ੍ਰਿਸਨਾ ਜਿਉ ਜਗ ਰਚਨਾ ਯਹ ਦੇਖਹੁ ਰਿਦੈ ਬਿਚਾਰਿ ॥
ਕਹੁ ਨਾਨਕ ਭਜੁ ਰਾਮ ਨਾਮ ਨਿਤ ਜਾ ਤੇ ਹੋਤ ਉਧਾਰ । (ਦੇਵ ਗੰਧਾਰੀ ਮ. ੯)

ਗੁਰੂ ਤੇਗ ਬਹਾਦਰ ਜੀ ਦੀ ਸਮੁੱਚੀ 'ਬਾਣੀ' ਦੀ ਪ੍ਰਥੱਮ ਤੇ ਪ੍ਰਮੁਖ ਸੁਰ ਵੀ ਇਹੀ ਹੈ, ਕਿ ਮਾਨਸਿਕ ਤੌਰ ਤੇ ਜਾਗੋ; ਪ੍ਰਭੂ-ਜਸ ਕਰਨ ਜਾਂ ਪ੍ਰਭੂ-ਸਰਨ ਵਿਚ ਆ ਜਾਣ ਨਾਲ ਹੀ ਭਾਰਤੀ ਮਨ ਜਾਗ ਸਕਦਾ ਸੀ । ਗੁਰੂ ਤੇਗ ਬਹਾਦਰ ਜੀ ਨੇ ਭਾਰਤੀ ਮਨ ਨੂੰ ਆਤਮਕ ਦ੍ਰਿਸ਼ਟੀ ਤੋਂ ਜਗਾ ਕੇ ਮਿਥਿਆ-ਵਸਤਾਂ ਦੀ ਝੂਠੀ ਪ੍ਰੀਤ ਨਾਲ ਜੁੜੇ ਸਬੰਧਾਂ ਨੂੰ ਤੁੜਵਾ ਕੇ, ਸਮਾਜਕ ਤੇ ਰਾਜਨੀਤਕ-ਸੱਤਾ

ਉੱਤੇ, ਇਕ ਅਜਿਹਾ ਸਿਰਜਨਾਤਮਿਕ, ਮਾਨਵ-ਹਿੱਤਕਾਰੀ ਤੇ ਸੁਤੰਤਰ ਜਜ਼ਬਾ ਪ੍ਰਦਾਨ ਕੀਤਾ, ਕਿ ਭਾਰਤੀ ਮਨ ਤੇ ਮਨੁੱਖ ਸਹਿਜੇ ਹੀ ਰਾਜਸੀ-ਡਰਾਵੇ ਤੇ ਮੌਤ ਦੇ ਡਰ ਨੂੰ ਤੁਛ ਸਮਝਣ ਲਗ ਪਿਆ। ਜ਼ਿੰਦਗੀ ਵਿਚ ਸਭ ਤੋਂ ਵੱਡਾ ਡਰਾਵਾ ਹਕੂਮਤ ਦਾ ਹੁੰਦਾ ਹੈ ਤੇ ਸਭ ਤੋਂ ਵੱਡਾ ਡਰ ਮੌਤ ਦਾ ਹੁੰਦਾ ਹੈ। ਗੁਰੂ ਤੇਗ ਬਹਾਦਰ ਜੀ ਜਿਥੇ ਆਪ ਆਪਣੀ ਜ਼ਿੰਦਗੀ ਵਿਚ ਇਹਨਾਂ ਡਰ-ਡਰਾਵਿਆਂ ਤੋਂ ਆਜ਼ਾਦ ਸਨ, ਉਥੇ ਉਹਨਾਂ ਦੀ ਇਹ ਵੀ ਪ੍ਰਬੱਲ ਇੱਛਾ ਸੀ ਕਿ ਭਾਰਤੀ ਮਨ ਤੇ ਮਨੁੱਖਤਾ ਵੀ ਇਹਨਾਂ ਡਰ-ਡਰਾਵਿਆਂ ਤੋਂ ਸੁਤੰਤਰ ਹੋਵੇ। ਇਹੀ ਸਿੱਖੀ-ਸੰਦੇਸ਼ ਉਹ ਸਮੁਚੀ ਸਿੱਖ ਲਹਿਰ ਨੂੰ ਦੇ ਰਹੇ ਸਨ :

(ੳ) ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨਿ ॥
ਕਹੁ ਨਾਨਕ ਸੁਨਿ ਰੇ ਮਨਾ ਗਿਆਨੀ ਤਾਹਿ ਬਖਾਨਿ। (ਸਲੋਕ ਮ. ੯)

(ਅ) ਬਲੁ ਹੋਆ ਬੰਧਨ ਛੁਟੇ ਸਭ ਕਿਛੁ ਹੋਤ ਉਪਾਇ।
ਨਾਨਕ ਸਭ ਕਿਛੁ ਤੁਮਰੇ ਹਾਥ ਮੈ ਤੁਮ ਹੀ ਹੋਤਿ ਸਹਾਇ ॥ (ਸਲੋਕ ਮ. ੯)

ਇਸ ਆਸ਼ੇ ਤੇ ਉਦੇਸ਼ ਦੀ ਪੂਰਤੀ ਵਾਸਤੇ ਹੀ ਉਹ ਜਿਥੇ ਵੀ ਜਾਂਦੇ ਸਨ, ਉਥੇ ਕੱਚਾ, ਪੱਕਾ ਥੜ੍ਹਾ, ਹਜ਼ੂਰੀ ਤੇ ਕਰਤਾਰੀ ਸੰਗਤਾਂ ਸਿਰਜ ਲੈਂਦੇ ਸਨ। 'ਸੰਗਤਾਂ' ਸਿਰਜਨ ਦਾ ਭਾਵ-ਸੰਦੇਸ਼ ਇਹੀ ਸੀ ਕਿ ਭਾਰਤੀ ਜੱਥੇਬੰਦ ਹੋਣ ਤੇ ਸਿੱਖ ਲਹਿਰ ਵੀ ਹੋਰ ਜੱਥੇਬੰਦ ਤੇ ਸ਼ਕਤੀਸ਼ਾਲੀ ਹੋਵੇ। ਗੁਰੂ ਤੇਗ ਬਹਾਦਰ ਜੀ ਦੀ ਪ੍ਰਚਾਰ-ਫੇਰੀ ਦਾ ਵੱਡਾ ਫੱਲ ਵੀ ਇਹੀ ਮੂਰਤੀਮਾਨ ਹੋਇਆ, ਕਿ 'ਭਾਰਤੀ' ਵੀ ਮੋਹ-ਮਾਇਆ ਦੇ ਬੰਧਨਾਂ ਨੂੰ ਤਿਆਗ ਕੇ, ਪਤਿ ਤੇ ਬੱਲ-ਸੇਤੀ ਜੀਊਣ ਲਈ ਤਿਆਰ ਹੋਣ ਲਗ ਪਏ ਤੇ ਸਿੱਖ ਲਹਿਰ ਵੀ ਨਿਆਕਾਰੀ, ਅਗਾਹਵਧੂ, ਬਰਾਬਰੀ, ਬਹੁ-ਭਲਾਈ ਤੇ ਸੁਤੰਤਰਤਾ ਦਾ ਵਾਤਾਵਰਣ ਸਿਰਜਨ ਵਾਸਤੇ ਲੋਕ-ਹਿੱਤਾਂ ਨਾਲ ਪ੍ਰਤਗਿਆ ਕਰਨ ਲਗ ਪਈ।

11

ਹਰ ਬਾਦਸ਼ਾਹ ਦਾ ਹਿੱਤ ਆਪਣੇ ਰਾਜ ਨੂੰ ਮਜ਼ਬੂਤ ਕਰਨਾ ਹੀ ਹੁੰਦਾ ਹੈ। ਔਰੰਗਜ਼ੇਬ ਨੇ ਵੀ ਤਖਤ ਉਤੇ ਬੈਠ ਕੇ, ਆਪਣੇ ਰਾਜ ਦੀ ਮਜ਼ਬੂਤੀ ਲਈ, ਇਕ ਨਵੀਂ ਤੇ ਤੁਅੱਸਬ ਨਾਲ ਭਰੀ ਨੀਤੀ ਦਾ ਐਲਾਨ ਕੀਤਾ। ਉਹ ਆਪ ਚੂੰਕਿ ਕੱਟੜ ਮੁਸਲਮਾਨ ਸੀ, ਇਸ ਲਈ ਉਹ ਸਾਰੇ ਭਾਰਤ ਵਾਸੀਆਂ ਨੂੰ ਮੁਸਲਮਾਨੀ ਰੂਪ ਧਾਰਨ ਕਰਾਉਣ ਵਿਚ ਹੀ ਆਪਣੇ ਰਾਜ ਦੀ ਮਜ਼ਬੂਤੀ ਸਮਝਦਾ ਸੀ। ਨਾਲੇ ਇਹ ਸੁਭਾਵਕ ਹੁੰਦਾ ਹੈ ਕਿ ਤਖਤ ਉਤੇ ਬੈਠੇ ਬਾਦਸ਼ਾਹ ਦਾ ਦੂਜੀਆਂ ਧਰਮ ਸੰਸਥਾਵਾਂ ਪ੍ਰਤੀ ਰੱਵਈਆਂ ਜਾਂ ਵਿਹਾਰ ਬਹੁਤਾ ਆਪਣੇ ਜਾਤੀ ਸੁਭਾ ਤੇ ਰੁਚੀਆਂ ਉਤੇ ਹੀ ਆਧਾਰਤ ਹੁੰਦਾ ਹੈ। ਔਰੰਗਜ਼ੇਬ ਚੂੰਕਿ ਭਾਰਤੀਆਂ ਨੂੰ ਇਸਲਾਮੀ ਸ਼ਕਲ ਵਿਚ ਦੇਖਣ ਦਾ ਮਾਨਸਿਕ ਨਿਰਣਾ ਕਰ ਚੁਕਾ ਸੀ, ਇਸ ਕਰਕੇ ਉਸ ਨੇ ਹਰ ਉਸ ਹਥਿਆਰ ਦੀ ਵਰਤੋਂ ਕਰਨੀ ਆਰੰਭ ਕਰ ਦਿੱਤੀ ਜਿਸ ਨਾਲ ਮੁਸਲਮਾਨੀ ਧਰਮ ਦਾ ਪਾਸਾਰ ਹੋ ਸਕਦਾ ਸੀ। ਉਸ ਨੇ ਪਹਿਲਾ ਹਮਲਾ ਬ੍ਰਾਹਮਣ ਸ਼੍ਰੇਣੀ ਉਤੇ ਕੀਤਾ। ਕਿਉਂਕਿ ਬ੍ਰਾਹਮਣ ਹੀ ਪਿਛਲੀਆਂ ਕਈ ਸੱਦੀਆਂ ਤੋਂ 'ਧਰਮ' ਦਾ ਠੇਕੇਦਾਰ ਬਣੀ ਬੈਠਾ ਸੀ। ਔਰੰਗਜ਼ੇਬ ਦਾ ਨਿਸਚਾ ਸੀ, ਕਿ ਬ੍ਰਾਹਮਣ ਸ਼੍ਰੇਣੀ ਜੇ ਮੁਸਲਮਾਨ ਹੋ ਜਾਵੇ ਤਾਂ ਬਾਕੀ ਭਾਰਤ-ਵਾਸੀਆਂ ਦਾ ਇਸਲਾਮ ਨੂੰ ਸਵੀਕਾਰ ਕਰ ਲੈਣਾ ਅਸਾਨ ਹੋ ਜਾਵੇਗਾ। ਇਸੇ ਕਰ ਕੇ ਉਸ ਨੇ ਪਹਿਲਾਂ ਬ੍ਰਾਹਮਣ ਸ਼੍ਰੇਣੀ ਨੂੰ ਜਮੀਨਾਂ ਤੇ ਪੱਦ-ਪਦਵੀਆਂ ਦਾ ਲਾਲਚ ਦਿੱਤਾ, ਪਰ ਭਾਰਤ-ਵਾਸੀ 'ਲਾਲਚ' ਤਿਆਗਣ ਦੀ ਤਿਆਰੀ ਕਰ ਚੁਕੇ ਸਨ। ਜਦੋਂ ਲਾਲਚ-ਵਸ ਨਾ ਹੋ ਕੇ, ਬ੍ਰਾਹਮਣ ਸ਼੍ਰੇਣੀ ਨੇ ਇਸਲਾਮ ਤੇ ਇਸਲਾਮੀ ਸਭਿਅਤਾ ਨੂੰ ਸਵੀਕਾਰ ਨਾ ਕੀਤਾ, ਤਾਂ ਫਿਰ ਔਰੰਗਜ਼ੇਬ ਕੀ, ਸਾਰਾ ਉਸਦਾ ਰਾਜ-ਪ੍ਰਬੰਧ ਵੀ ਸਖਤੀ ਉਤੇ ਉਤਰ ਆਇਆ। ਉਹਨਾਂ ਨੇ ਪਹਿਲਾਂ ਧਰਮ-ਕੇਂਦਰ 'ਮੰਦਰਾਂ' ਤੇ ਵਿਦਿਆ-ਕੇਂਦਰ 'ਪਾਠਸ਼ਾਲਾਵਾਂ' ਨੂੰ ਢਾਹਿਆ, ਫਿਰ ਇਸਲਾਮੀ ਧਰਮ ਨਾ ਸਵੀਕਾਰ ਕਰਨ ਵਾਲਿਆਂ ਨੂੰ 'ਮੌਤ' ਅਤੇ ਹੋਰ ਕਈ ਤਰ੍ਹਾਂ ਦੀਆਂ ਸਜ਼ਾਵਾਂ ਦਾ ਡਰ-ਡਰਾਵਾ

ਦਿੱਤਾ। ਸਾਰੇ ਭਾਰਤ ਵਿਚ ਸਹਿਮ ਤੇ ਦਹਿਸ਼ਤ ਇਥੋਂ ਤਕ ਸੀ ਕਿ 'ਭੈ ਕਾਹੂ ਕੋ ਦੇਤਿ ਨਹਿ, ਨਹਿ ਭੈ ਮਾਨਤ ਆਨਿ' ਦੀ ਬਿਰਤੀ ਦਾ ਪ੍ਰਚਾਰ ਕਰਨ ਵਾਲੇ ਮਸੰਦ ਵੀ ਗੁਰੂ ਤੇਗ ਬਹਾਦਰ ਜੀ ਨੂੰ ਮਿਲਣ ਤੋਂ ਕੰਨੀ ਕਤਰਾਣ ਲਗ ਪਏ। ਪਰ ਕਮਾਲ ਸੀ– ਗੁਰੂ ਤੇਗ ਬਹਾਦਰ ਜੀ ਦੀ ਨਿਰਭੈ ਸ਼ਖਸੀਅਤ। ਉਹਨਾਂ ਨੇ ਇਸ ਸਹਿਮ ਦੇ ਦਹਿਸ਼ਤ ਦੀ ਸਥਿਤੀ ਵਿਚ ਵੀ 'ਅਨੰਦਪੁਰ' ਦੀ ਯੁੱਧ-ਭੂਮੀ ਦੀ ਸਿਰਜਨਾ ਕੀਤੀ, ਅਨੇਕਾਂ ਸ਼ਰਧਾਵਾਨਾਂ ਨੂੰ ਸੁਰੱਖਿਅਤ ਪ੍ਰਬੰਧ ਦਿੱਤਾ, ਆਪਣੇ ਸਪੁੱਤਰ ਤੇ ਸਿੱਖਾਂ ਦੀ ਸੈਨਿਕ ਵਿਦਿਆ ਦਾ ਸਿੱਛਾ-ਪ੍ਰਬੰਧ ਵੀ ਕੀਤਾ, ਫਿਰ ਨਿਤ ਉੱਚੀ ਸੁਰ ਵਿਚ ਬੁਲੰਦ ਕੀਤਾ, ਕਿ 'ਡਰਨ ਵਾਲਾ ਕਾਇਰ ਹੈ ਤੇ ਡਰਾਉਣ ਵਾਲਾ ਜ਼ਾਲਮ ਹੈ।" ਕਾਇਰ ਤੇ ਜ਼ਾਲਮ ਦੋਵੇਂ ਹੀ ਲੋਕ-ਹਿੱਤਾਂ ਤੇ ਭਾਰਤੀ ਧਰਮ ਦੇ ਦੁਸ਼ਮਣ ਹਨ। ਸਹਿਮ ਤੇ ਦਹਿਸ਼ਤ ਦੇ ਯੁੱਗ ਵਿਚ ਅਜਿਹੀ 'ਸੁਰ' ਨੂੰ ਪੂਰੇ ਸਾਹਸ ਤੇ ਬੱਲ ਨਾਲ ਅਲਾਪਣਾ ਇਕ ਤਾਂ ਆਪਣੇ ਆਪ ਵਿਚ ਇਹ ਭਾਰਤੀ ਇਤਿਹਾਸ ਵਿਚ ਅਦੁੱਤੀ ਜੁਅਰਤ ਦਾ ਪ੍ਰਮਾਣ ਹੈ, ਦੂਜਾ ਸਿੱਖ ਲਹਿਰ ਵਿਚ ਵੀ ਇਹ 'ਸੁਰ' ਆਪਣਾ ਵਿਸ਼ੇਸ਼, ਮੌਲਿਕ ਤੇ ਨਿਵੇਕਲਾ ਸਥਾਨ ਰਖਦੀ ਹੈ। ਭਾਰਤੀ ਕੰਨਾਂ ਨੇ ਅਜਿਹੀ ਨਿਰਭੈ ਤੇ ਬਲਵਾਨ ਸੁਰ ਸ਼ਾਇਦ ਪਹਿਲੀ ਵਾਰੀ ਸੁਣੀ ਸੀ। ਇਹੀ ਕਾਰਨ ਹੈ ਕਿ ਜਦੋਂ ਔਰੰਗ-ਜ਼ੇਬੀ ਰਾਜ-ਪ੍ਰਬੰਧ ਨੇ ਕਸ਼ਮੀਰੀ ਬ੍ਰਾਹਮਣਾਂ ਨੂੰ ਮੁਸਲਮਾਨੀ ਰੂਪ ਧਾਰਨ ਕਰਨ ਦਾ ਆਦੇਸ਼ ਦਿੱਤਾ, ਤਾਂ ਉਹਨਾਂ ਨੇ ਜ਼ਿਆਦਤੀ ਤੇ ਜ਼ੁਲਮ ਦਾ ਟਾਕਰਾ ਕਟਨ ਵਾਲੇ ਗੁਰੂ ਤੇਗ ਬਹਾਦਰ ਜੀ ਦੀ ਸ਼ਰਨ ਲਈ। ਔਰੰਗਜ਼ੇਬ ਦਾ ਰਾਜ-ਪ੍ਰਬੰਧ ਜੋ ਸਖਤੀ ਤੇ ਸਿਤਮ ਕਰ ਰਿਹਾ ਸੀ, ਗੁਰੂ ਤੇਗ ਬਹਾਦਰ ਜੀ ਨੂੰ ਉਸ ਦਾ ਵੀ ਪੂਰੀ ਤਰ੍ਹਾਂ ਅਨੁਭਵ ਸੀ ਤੇ ਉਹਨਾਂ ਦਾ ਦ੍ਰਿੜ੍ਹ ਵਿਸ਼ਵਾਸ ਵੀ ਸੀ, ਕਿ ਅਜਿਹੀ ਜ਼ੁਲਮ-ਸਥਿਤੀ ਵਿਚ ਲੋਕ-ਹਿੱਤਾਂ ਤੇ ਸਿੱਖ ਲਹਿਰ ਨੂੰ ਕੇਵਲ 'ਸ਼ਹਾਦਤ' ਹੀ ਸਾਵਧਾਨ ਤੇ ਸੁਰਖਿਅਤ ਰੱਖਣ ਦਾ ਜਜ਼ਬਾ ਪ੍ਰਦਾਨ ਕਰ ਸਕਦੀ ਹੈ। ਇਸੇ ਕਰ ਕੇ ਗੁਰੂ ਤੇਗ ਬਹਾਦਰ ਜੀ ਨੇ ਧਰਮ-ਰਖਿਆ ਤੇ ਧਾਰਮਿਕ-ਆਜ਼ਾਦੀ ਲਈ 'ਸ਼ਹਾਦਤ' ਦੇ ਕੇ, ਇਕ ਤਾਂ ਭਾਰਤ ਵਾਸੀਆਂ ਨੂੰ ਸਮੇਂ ਦੀ ਕਮਜ਼ੋਰ ਤੇ ਗੁਲਾਮੀ ਨਾਲ ਭਰੀ ਦਸ਼ਾ ਤੋਂ ਮੁਕਤ ਕਰ ਲਿਆ, ਦੂਜਾ ਤੁਅੱਸਬ ਬਿਰਤੀ ਅਧੀਨ ਕੀਤੇ ਜਾ ਰਹੇ ਜ਼ੁਲਮ ਤੇ ਤਸ਼ੱਦਦ ਤੋਂ ਸੁਰੱਖਿਅਤ ਕਰ ਲਿਆ, ਤੀਜਾ ਗੁਰੂ-ਪਰੰਪਰਾ ਦੇ ਗੌਰਵ ਨੂੰ ਫਿਰ ਇਕ ਵਾਰੀ ਪ੍ਰਗਟ ਕਰ ਦਿੱਤਾ, ਚੌਥਾ ਸਿੱਖ ਲਹਿਰ ਨੂੰ ਹੋਰ ਜੱਥੇਬੰਦ ਤੇ ਸ਼ਕਤੀ-ਸ਼ਾਲੀ ਕਰ ਲਿਆ। ਪੰਜਵਾਂ ਸਾਰਾ ਭਾਰਤਵਰਸ਼ ਧਰਮ-ਆਜ਼ਾਦੀ ਦੇ ਰਸਰੰਗ ਨੂੰ ਮਾਣਨ ਲਗ ਪਿਆ, ਛੇਵਾਂ ਜੁਰਅੱਤ ਤੇ ਜੁਝਾਰ ਦਾ ਜਜ਼ਬਾ ਪ੍ਰਚੰਡ ਹੋਣ ਲਗ ਪਿਆ। ਗੁਰੂ ਤੇਗ ਬਹਾਦਰ ਜੀ "ਸ਼ਹਾਦਤ" ਦਾ ਮੰਤਵ ਵੀ ਇਹੀ ਸੀ, ਕਿ ਅਜਿਹੇ ਸਿਰਜਨਾਤਮਿਕ, ਮਾਨਵ-ਹਿੱਤਕਾਰੀ ਤੇ ਸ਼ਕਤੀਸ਼ਾਲੀ 'ਖਾਲਸਾ-ਮਰਦ' ਦੀ ਸਿਰਜਨਾ ਕੀਤੀ ਜਾਵੇ, ਜਿਹੜਾ ਹਰ ਤਰ੍ਹਾਂ ਦੇ ਭੈ ਤੋਂ ਆਜ਼ਾਦ ਹੋਵੈ, ਮੌਤ ਨੂੰ ਮਖੌਲ ਕਰ ਸਕੇ, ਜਿਹੜਾ ਜਥੇਬੰਦਕ ਰੂਪ ਵਿਚ ਜੀਉ ਸਕੇ, ਜਿਹੜਾ 'ਬੰਸ' ਕੁਰਬਾਨ ਕਰਵਾ ਕੇ ਵੀ ਆਦਰਸ਼ ਦੀ ਸ਼ਕਤੀ, ਦੇਸ਼ ਦੀ ਅਖੰਡਤਾ ਤੇ ਇਸ ਦੀ ਰਖਿਆ ਵਾਸਤੇ ਮੁਦੱਈ ਬਣ ਸਕੇ, ਜਿਹੜਾ ਲੋਹ-ਪੁਰਸ਼ ਦਾ ਰੂਪ ਧਾਰਨ ਕਰ ਸਕੇ। ਇਹੀ ਕਾਰਨ ਹੈ, ਕਿ ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਤੋਂ ਪਿਛੋਂ ਗੁਰੂ ਗੋਬਿੰਦ ਸਿੰਘ ਜੀ ਘੱਟੋ ਘਟ 23 ਸਾਲ, ਕੇਵਲ ਆਪਣੇ ਪਿਤਾ ਦੀ ਮੰਤਵ-ਪੂਰਤੀ ਵਾਸਤੇ ਗੰਭੀਰ ਚਿੰਤਨ ਵੀ ਕਰਦੇ ਰਹੇ, ਸਿਖ ਲਹਿਰ ਦੀ ਸੁਰਖਿਆ ਤੇ ਸਾਰਥਿਕਤਾ ਨੂੰ ਨਵਾਂ ਤੇ ਪੂਰਨ ਰੂਪ ਪ੍ਰਦਾਨ ਕਰਨ ਵਾਸਤੇ ਵੀ ਸੋਚਦੇ ਰਹੇ। 1699 ਈਸਵੀ ਦੀ ਵੈਸਾਖੀ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ 'ਸਿੱਖ' ਨੂੰ ਅੰਮ੍ਰਿਤ ਛਕਾ ਕੇ, ਜੋ 'ਸਿੰਘ' ਦਾ ਰੂਪ ਦਿੱਤਾ, ਤੇ 'ਸੰਗਤ' ਨੂੰ ਅੰਮ੍ਰਿਤ ਛਕਾ ਕੇ 'ਖਾਲਸੇ' ਦਾ ਜੋ ਸਰੂਪ ਦਿੱਤਾ, ਉਸ ਦਾ ਵਡਾ ਫਲ ਇਹ ਹੋਇਆ, ਕਿ 'ਸਿੰਘ' ਖਾਲਸਾ-ਮਰਦ ਦੇ ਆਦਰਸ਼ ਦਾ ਸ਼ੈਦਾਈ ਬਣ ਗਿਆ। ਕੇਵਲ ਗੁਰੂ ਤੇਗ ਬਹਾਦਰ ਜੀ ਦੀ ਸ਼ਖਸੀਅਤ ਤੇ ਸ਼ਹਾਦਤ ਹੀ ਹੈ, ਜਿਸ ਨੇ 'ਸਿੱਖ ਲਹਿਰ' ਦੀ ਗਤੀ ਨੂੰ ਇਹ ਸ਼ਹਾਦਤਾਂ ਦੇਣ ਵਾਲਾ ਪਹਿਰੇਦਾਰ ਵੀ ਦਿੱਤਾ ਹੈ ਤੇ ਭਾਰਤੀ ਇਤਿਹਾਸ ਦੇ ਮੂੰਹ-ਮਥੇ ਨੂੰ ਬਦਲਣ ਵਾਲਾ ਮਰਦਾਨਗੀ ਰੂਪ ਵੀ ਦਿੱਤਾ ਹੈ।

# ਗੁਰੂ ਤੇਗ ਬਹਾਦਰ ਜੀ ਦੇ ਸ਼ਰਧਾਲੂ ਸਿਖ ਤੇ ਸਨੇਹੀ

ਪ੍ਰੋ. ਪਿਆਰਾ ਸਿੰਘ ਪਦਮ

ਗੁਰੂ ਤੇਗ ਬਹਾਦਰ ਸਾਹਿਬ (1664-1675 ਈ.) ਲਗਭਗ ਸਾਢੇ ਦਸ ਵਰ੍ਹੇ ਗੁਰਿਆਈ ਦੀ ਗੱਦੀ ਤੇ ਰਹੇ ਅਤੇ ਸਤਲੁਜ ਬਿਆਸ ਤੋਂ ਲੈ ਕੇ ਬ੍ਰਹਮਪੁਤਰ ਦੇ ਕੰਢਿਆਂ ਤਕ ਲੋਕਾਂ ਨੂੰ ਭਗਤੀ, ਵੈਰਾਗ, ਸੁਤੰਤ੍ਰਤਾ ਤੇ ਸਵੈਮਾਨ ਦੀ ਸਿਖਿਆ ਸੁਣਾਉਂਦੇ ਰਹੇ ਜਿਸ ਦਾ ਬਹੁਤ ਡੂੰਘਾ ਪ੍ਰਭਾਵ ਪਿਆ ਤੇ ਹਜ਼ਾਰਾਂ ਸ਼ਰਧਾਲੂ ਆਪਦੇ ਸਿਖ ਤੇ ਸਨੇਹੀ ਬਣੇ। ਇਨ੍ਹਾਂ ਵਿਚੋਂ ਚੋਣਵੇਂ ਵਿਅਕਤੀਆਂ ਦੇ ਜੀਵਨ ਦਿਤੇ ਜਾਂਦੇ ਹਨ।

(1) ਭਾਈ ਦਿਆਲਾ : ਭਾਈ ਦਿਆਲਦਾਸ ਦਾ ਜਨਮ ਪਿੰਡ ਅਲੀਪੁਰ ਤਸੀਲ ਤੇ ਜ਼ਿਲਾ ਮੁਜ਼ੱਫ਼ਰ ਗੜ੍ਹ ਇਕ ਰਾਜਪੂਤ ਘਰਾਣੇ ਵਿਚ ਮਾਈਦਾਸ ਦੇ ਘਰ ਮਧੁਰੀ ਬਾਈ ਦੀ ਕੁੱਖੋਂ ਹੋਇਆ। ਮਾਈਦਾਸ,ਸ਼ਾਹਜਹਾਂ ਦੇ ਜ਼ਮਾਨੇ ਕਿਤੇ ਸਰਕਾਰੀ ਅਹੁਦੇ ਤੇ ਸੀ ਤੇ ਚੰਗੀ ਮਾਨਤਾ ਰਖਦਾ ਸੀ। ਇਸ ਦੇ ਦੋ ਵਿਆਹ ਸਨ-ਮਧੁਰੀਬਾਈ ਤੇ ਲਡਿਕੀ-ਮਧੁਰੀ ਬਾਈ ਤੋਂ ਜੇਠਾ, ਦਯਾਲ ਦਾਸ, ਮਨੀਰਾਮ, ਦੁਨੀਆਂ, ਮਾਨਾ ਅਮਰਚੰਦ, ਰੂਪਾ ਤੇ ਲਡਿਕੀ ਦੇ ਪੇਟੋਂ ਜਗਤੂ, ਸੋਹਣਾ, ਲਹਿਣਾ, ਰਾਇ, ਹਰੀਚੰਦ-ਕੁਲ 12 ਪੁਤਰ ਪੈਦਾ ਹੋਏ। ਇਨ੍ਹਾਂ 12 ਵਿਚੋਂ ਸਿਵਾਇ ਅਮਰ ਚੰਦ ਦੇ ਬਾਕੀ ਗਿਆਰਾਂ ਸਿਖੀ ਖਾਤਰ ਸ਼ਹੀਦ ਹੋਏ। ਭਾਈ ਦਿਆਲਾ, ਭਾਈ ਮਨੀ ਸਿੰਘ ਦੇ ਵੱਡੇ ਭਾਈ ਸਨ ਜੋ ਉਮਰ ਭਰ ਗੁਰੂ ਤੇਗ ਬਹਾਦਰ ਜੀ ਨਾਲ ਰਹੇ। ਜਦੋਂ 1713 ਬਿ. ਮੁਤਾਬਿਕ 1656 ਈ. ਵਿਚ ਬਾਬਾ ਤੇਗ ਬਹਾਦਰ ਤੀਰਥ ਯਾਤ੍ਰਾ ਲਈ ਨਿਕਲੇ ਤੇ ਬਨਾਰਸ ਅਤੇ ਪਟਨੇ ਵਲ ਕਈ ਸਾਲ ਰਹੇ ਤਾਂ ਭਾਈ ਦਿਆਲਾ ਗੁਰੂ ਜੀ ਦੇ ਸਾਰੇ ਕਾਰੋਬਾਰ ਦਾ ਮੁਖ ਪ੍ਰਬੰਧਕ ਸੀ। ਪਟਨੇ ਦੀ ਸੰਗਤ ਦੇ ਨਾਂ ਗੁਰੂ ਜੀ ਦੇ ਜਿਤਨੇ ਹੁਕਮਨਾਮੇ ਮਿਲਦੇ ਹਨ, ਇਨ੍ਹਾਂ ਵਿਚ ਸਭ ਤੋਂ ਪਹਿਲਾ ਭਾਈ ਦਿਆਲਾ ਜੀ ਨੂੰ ਹੀ ਸੰਬੋਧਨ ਕੀਤਾ ਗਿਆ ਹੈ। ਬਜ਼ੁਰਗ ਸਿਖ ਹੋਣ ਦੇ ਨਾਤੇ ਆਪ ਦਾ ਸਦਾ ਸਤਿਕਾਰ ਰਿਹਾ। ਇਕ ਹੁਕਮਨਾਮੇ ਵਿਚ ਅੰਕਿਤ ਹੈ—

'ਭਾਈ ਦਿਆਲ ਦਾਸ ਕਹੇ, ਸੰਗਤਿ ਗੁਰੂ ਕਾ ਹੁਕਮ ਕਰਿ ਮੰਨਣਾ'।

1722 ਬਿ. ਕੱਤਕ ਸੁਦੀ ਏਕਾਦਸੀ ਨੂੰ ਜਦੋਂ ਔਰੰਗਜ਼ੇਬ ਨੇ ਆਲਮ ਖ਼ਾਂ ਰੁਹੇਲੇ ਨੂੰ ਭੇਜ ਕੇ ਗੁਰੂ ਤੇਗ ਬਹਾਦਰ ਜੀ ਨੂੰ ਧਮਧਾਨ ਤੋਂ ਗ੍ਰਿਫ਼ਤਾਰ ਕੀਤਾ ਤਾਂ ਆਪ ਆਪਣੇ ਵੱਡੇ ਭਾਈ ਜੇਠੇ ਸਮੇਤ ਗੁਰੂ ਜੀ ਨਾਲ ਪਕੜ ਗਏ। ਫਿਰ ਜਦੋਂ ਦੂਜੀ ਵਾਰ 1732 ਬਿ. ਸਾਵਣ 12 ਨੂੰ ਗੁਰੂ ਜੀ ਦੀ ਗ੍ਰਿਫ਼ਤਾਰੀ ਰੋਪੜ ਲਾਗੇ ਮਲਕਪੁਰ ਦੀ ਜੂਹ ਵਿਚ ਹੋਈ ਤਾਂ ਵੀ ਭਾਈ ਦਿਆਲਾ ਨਾਲ ਸੀ। ਆਪਨੂੰ ਪਕੜ ਕੇ ਗੁਰੂ ਜੀ ਨਾਲ ਸਰਹੰਦ ਕੈਦ ਰਖਿਆ ਗਿਆ ਤੇ ਫਿਰ ਦਿਲੀ ਲਿਆ ਕੇ 1732 ਬਿ. ਮੱਘਰ ਸੁਦੀ ਪੰਚਮੀ ਨੂੰ ਦੇਗ ਵਿਚ ਉਬਾਲ ਕੇ ਸ਼ਹੀਦ ਕੀਤਾ ਗਿਆ। ਬੋਹਥ ਦੇ ਪੁਤਰ ਦੇਸੂ ਭੱਟ (4 ਚੇਤ, 1750 ਬਿ.) ਦਾ ਕਥਨ ਹੈ :

'ਧੰਨ ਧੰਨ ਮਾਤਾ ਮਧਰੀ ਬਾਈ, ਤਉ ਜਾਇਆ ਮਨੀਰਾਮ ਪੂਤ ਸੁਪੁੱਤਾ।
ਸੁਪੂਤ ਬੇਟਾ ਤਉ ਗਾਊਂ ਦਯਾਲਦਾਸ, ਜੀਤੇ ਜੀ ਦੇਗੇ ਉਬਲਿੱਤਾ।'

ਇਸੇ ਤਰ੍ਹਾਂ ਦੇਸਾ ਸਿੰਘ ਦੇ ਪੁੱਤਰ ਭੀਮ ਸਿੰਘ ਭੱਟ ਨੇ ਕਿਹਾ ਹੈ :

ਧੰਨ ਧੰਨ ਦਯਾਲ ਦਾਸ ਜਸ ਤਉ ਕਾ, ਰਿੱਧ ਚੁਗੱਤੇ ਦੇਗੇ ਭੀਤਰ ਧਰਿਆ,
ਧੰਨ ਧੰਨ ਮਨੀ ਸਿੰਘ ਜਸ ਤਉ ਕਾ, ਬੰਦ ਬੰਦ ਕੱਟਿ ਪੋਸ਼ ਉਖਰਿਆ।
(ਭੱਟ ਵਹੀ ਮੁਲਤਾਨੀ ਸਿੰਧੀ)

ਭਾਈ ਦਿਆਲੇ ਦਾ ਪੁੱਤਰ ਕਲਿਆਣਾ 29 ਭਾਦੋਂ 1757 ਬਿ. ਨੂੰ ਤਾਰਾਗੜ੍ਹ ਪਾਸ ਅਨੰਦਪੁਰ ਪਹਾੜੀ ਰਾਜਿਆਂ ਨਾਲ ਲੜਦਾ ਸ਼ਹੀਦ ਹੋਇਆ ਸੀ ਤੇ ਦੂਜਾ ਪੁੱਤਰ ਮਥਰਾ ਸਿੰਘ 7 ਕੱਤਕ 1757 ਬਿ. ਨੂੰ ਨਿਰਮੋਹਗੜ੍ਹ ਜੂਝਦਾ ਸ਼ਹੀਦੀ ਪਾ ਗਿਆ ਸੀ।

(2) **ਭਾਈ ਮਤੀਦਾਸ :** ਸਿਖ ਇਤਿਹਾਸ ਵਿਚ ਛਿਬੱਰ ਘਰਾਣਾ ਕਾਫੀ ਪ੍ਰਸਿਧ ਹੈ। ਇਨ੍ਹਾਂ ਦਾ ਵਡੇਰਾ ਗੌਤਮ, ਧਹਿਲੇ ਪਹਿਲ ਸਿਖੀ ਵਿਚ ਆਇਆ। ਗੌਤਮ ਦਾ ਪੁੱਤਰ ਪ੍ਰਾਗਾ ਗੁਰੂ ਹਰਿ-ਗੋਬਿੰਦ ਦਾ ਨਾਮੀ ਸੂਰਬੀਰ ਸਿਖ ਸੀ ਤੇ ਪ੍ਰਾਗੇ ਦਾ ਪੁੱਤਰ ਦੁਆਰਕਾ ਦਾਸ, ਦੁਆਰਕਾ ਦਾਸ ਦੇ ਪੁੱਤਰ ਦਰਗਹ ਮੱਲ ਤੇ ਹੀਰਾਮੱਲ ਸਨ। ਦਰਗਹ ਮੱਲ ਗੁਰੂ ਹਰਿ ਰਾਇ ਤੇ ਗੁਰੂ ਹਰਿ ਕ੍ਰਿਸ਼ਣ ਜੀ ਦਾ ਦੀਵਾਨ ਰਿਹਾ ਸੀ ਤੇ ਦਿਲੀ ਤੋਂ ਗੁਰੂ ਤੇਗ ਬਹਾਦਰ ਲਈ ਗੁਰਿਆਈ ਦਾ ਤਿਲਕ ਬਕਾਲੇ ਇਹੋ ਲੈ ਕੇ ਆਇਆ ਸੀ। ਬਜ਼ੁਰਗ ਉਮਰ ਹੋਣ ਨਾਤੇ ਗੁਰਿਆਈ ਦੀ ਰਸਮ ਬਾਦ ਇਸ ਛੁੱਟੀ ਲਈ ਤੇ ਆਪਣੇ ਭਤੀਜਿਆਂ ਭਾਈ ਮਤੀ ਦਾਸ ਤੇ ਸਤੀਦਾਸ ਨੂੰ ਦੀਵਾਨੀ ਦਾ ਕਾਰੋਬਾਰ ਸੌਂਪਿਆ। ਇਹ ਦੋਵੇਂ ਭਾਈ ਹੀਰਾ ਮੱਲ ਦੇ ਸਪੁੱਤਰ ਸਨ। ਕਰਤਾ 'ਮਹਿਮਾ ਪ੍ਰਕਾਸ਼' ਲਿਖਦਾ ਹੈ :

'ਮਤੀਦਾਸ ਗੁਰ ਕੇ ਦੀਵਾਨ। ਸਿਖੀ ਮੈਂ ਪੂਰਨ ਪ੍ਰਮਾਣ।'

ਦੋਵੇਂ ਵਾਰੀ ਗ੍ਰਿਫਤਾਰੀ ਸਮੇਂ ਭਾਈ ਮਤੀ ਦਾਸ ਗੁਰੂ ਜੀ ਨਾਲ ਗ੍ਰਿਫ਼ਤਾਰ ਕੀਤਾ ਗਿਆ ਤੇ ਮੱਘਰ ਸੁਦੀ ਪੰਚਮੀ 1732 ਬਿ. ਨੂੰ ਦਿਲੀ ਆਰੇ ਨਾਲ ਦੁਫਾੜ ਕਰਕੇ ਸ਼ਹੀਦ ਕੀਤਾ ਗਿਆ। ਜਦੋਂ ਤੁਰਕਾਂ ਗੁਰੂ ਸਾਹਿਬ ਉਤੇ ਅਤਿਆਚਾਰ ਕੀਤੇ ਤਾਂ ਭਾਈ ਮਤੀ ਦਾਸ ਰੋਹ ਵਿਚ ਆ ਗਏ ਤੇ ਇਨ੍ਹਾਂ ਦਿਲੀ ਦੀ ਇੱਟ ਨਾਲ ਇੱਟ ਖੜਕਾਉਣ ਦੀ ਠਾਣੀ। ਲੇਕਿਨ ਗੁਰੂ ਜੀ ਨੇ ਸਿਖ ਨੂੰ ਜ਼ਿੰਦਗੀ ਦਾ ਰਾਜ਼ ਸਮਝਾਇਆ ਕਿ ਅਸਾਂ ਇਸੇ ਕਰਾਮਾਤ ਕਹਰ ਤੋਂ ਤਾਂ ਆਪਣਾ ਆਪ ਬਚਾਉਣਾ ਤੇ ਭਾਣੇ ਵਿਚ ਜੀਵਨ ਬਿਤਾਉਣਾ ਹੈ। ਭਾਈ ਮਤੀ ਦਾਸ ਦੇ ਤਿੰਨ ਪੁੱਤਰ ਸਨ-ਸਾਹਿਬ ਸਿੰਘ, ਮੁਕੰਦ ਸਿੰਘ ਤੇ ਚਰਨ ਸਿੰਘ। ਸਾਹਿਬ ਸਿੰਘ ਗੁਰੂ ਗੋਬਿੰਦ ਸਿੰਘ ਜੀ ਦਾ ਘਰਬਾਰੀ ਦੀਵਾਨ ਰਿਹਾ ਜੋ 7 ਕੱਤਕ 1757 ਬਿ. ਨੂੰ ਨਿਰਮੋਹਗੜ ਦੀ ਜੰਗ ਵਿਚ ਸ਼ਹੀਦ ਹੋਇਆ। ਭਾਈ ਮੁਕੰਦ ਸਿੰਘ ਚਮਕੌਰ ਸ਼ਹੀਦੀ ਪਾ ਗਿਆ ਸੀ।

(3) **ਭਾਈ ਸਤੀਦਾਸ :** ਭਾਈ ਸਤੀਦਾਸ, ਬਾਬਾ ਹੀਰਾਮੱਲ ਦੇ ਸਪੁੱਤਰ ਤੇ ਭਾਈ ਮਤੀਦਾਸ ਦੇ ਛੋਟੇ ਭਾਈ ਸਨ। ਜਿਥੇ ਮਤੀਦਾਸ ਦਰਬਾਰੀ ਦੀਵਾਨ ਸੀ ਤੇ ਸਤੀਦਾਸ ਘਰਬਾਰੀ ਦੀਵਾਨ। ਇਹ ਫਾਰਸੀ ਦਾ ਅੱਛਾ ਵਿਦਵਾਨ ਸੀ ਤੇ ਗੁਰੂ ਜੀ ਦੀ ਬਾਣੀ ਫਾਰਸੀ ਅੱਖਰਾਂ ਵਿਚ ਲਿਖਕੇ ਸੰਭਾਲ ਲਿਆ ਕਰਦਾ ਸੀ :

'ਬਾਣੀ ਜੋ ਸਾਹਿਬ ਕਰਨ ਉਚਾਰ।
ਸੋ ਸਤੀਦਾਸ ਨਿਤ ਕਰੇ ਫਾਰਸੀ ਅੱਖਰਾਂ ਵਿਚ ਉਤਾਰ।'
(ਬੰਸਾਵਲੀਨਾਮਾ, ਨੌਵਾਂ ਚਰਣ)

ਇਹ ਸਦਾ ਗੁਰਿਆਈ ਦੇ ਦਸ ਵਰ੍ਹਿਆਂ ਸਮੇਂ ਗੁਰੂ ਜੀ ਦੇ ਅੰਗ ਸੰਗ ਰਿਹਾ। ਦੋ ਵਾਰ ਗੁਰੂ ਜੀ ਨਾਲ ਗ੍ਰਿਫ਼ਤਾਰ ਵੀ ਹੋਇਆ। ਅੰਤ ਮੱਘਰ ਸੁਦੀ ਪੰਚਮੀ 1732 ਬਿ. ਨੂੰ ਦਿਲੀ ਇਸਨੂੰ ਰੂੰ ਵਿਚ ਲਪੇਟ ਕੇ ਜੀਉਂਦਿਆਂ ਸਾੜ ਦਿਤਾ ਗਿਆ। ਆਮ ਇਤਿਹਾਸਾਂ ਵਿਚ ਭਾਈ ਮਤੀਦਾਸ ਜੀ ਦੀ ਸ਼ਹੀਦੀ ਦਾ ਹੀ ਜ਼ਿਕਰ ਮਿਲਦਾ ਹੈ ਪਰੰਤੂ ਭੱਟ ਵਹੀਆਂ ਵਿਚ ਸਾਫ ਲਿਖਿਆ ਹੈ ਕਿ ਭਾਈ ਸਤੀਦਾਸ ਨੂੰ ਰੂੰ ਵਿਚ ਲਪੇਟ ਕੇ ਅੱਗ ਲਾ ਕੇ ਸ਼ਹੀਦ ਕੀਤਾ ਗਿਆ ਸੀ।

(4) **ਮੱਖਣ ਸ਼ਾਹ ਲੁਬਾਣਾ :** ਮੱਖਣ ਸ਼ਾਹ ਪਿੰਡ ਮੋਟਾ ਟਾਂਡਾ ਪਰਗਣਾ ਮੁਜ਼ੱਫਰਾਬਾਦ (ਕਸ਼ਮੀਰ) ਦਾ ਵਸਨੀਕ ਸੀ। ਇਸ ਦਾ ਪਿਤਾ ਦਾਸਸ਼ਾਹ, ਦਾਦਾ ਅਰਬਾ ਤੇ ਪੜਦਾਦਾ ਬੰਨਾ ਵੀ ਚੰਗੇ ਸ਼ਰਧਾ ਵਾਲੇ ਸਿਖ ਸਨ। ਮੱਖਣਸ਼ਾਹ ਦਾ ਜਨਮ 1646 ਬਿ. ਵਿਸਾਖ ਵਦੀ ਪੰਚਮੀ ਨੂੰ ਮਾਤਾ ਸਭਰਾਈ ਦੇ ਪੇਟੋਂ ਪਿਸ਼ਾਵਰ ਵਿਚ ਹੋਇਆ। ਜਦ ਗੁਰੂ ਹਰਿਗੋਬਿੰਦ ਸਾਹਿਬ ਕਸ਼ਮੀਰ

ਆਏ ਤਾਂ ਇਹ ਆਪ ਦਾ ਸਿਖ ਬਣਿਆ, ਫਿਰ 1717 ਬਿ. ਜੇਠ ਦੀ ਪੰਚਮੀ ਨੂੰ ਗੁਰੂ ਹਰਿ ਰਾਇ ਸਾਹਿਬ ਪੁਰਮੰਡਲ ਕਸ਼ਮੀਰ ਗਏ ਤਾਂ ਤਿੰਨ ਚਾਰ ਮਹੀਨੇ ਇਸੇ ਦੇ ਟਾਂਡੇ (ਕੈਂਪ) ਵਿਚ ਰਹੇ ਸਨ ।

ਵਣਜਾਰਿਆਂ ਦੀਆਂ ਸੋਲਾਂ ਸ਼ਾਖਾਂ ਹਨ, ਜੋ ਹਿੰਦ ਭਰ ਵਿਚ ਮਾਲ ਦੀ ਢੋ ਢੁਆਈ ਤੇ ਮੁਗਲ ਜ਼ਮਾਨੇ ਵਿਚ ਸਰਕਾਰੀ ਠੇਕੇਦਾਰੀ ਦਾ ਕੰਮ ਵੀ ਨਿਭਾਉਂਦੇ ਰਹੇ ਹਨ । ਔਰੰਗਜ਼ੇਬ ਦੀਆਂ ਮੁਹਿੰਮਾਂ ਸਮੇਂ ਇਹ ਲੋਕ ਦੱਖਣੀ ਹਿੰਦ ਵਿਚ ਕਈ ਥਾਂ ਜਾ ਵਸੇ ਸਨ । ਇਨ੍ਹਾਂ 16 ਸ਼ਾਖਾਵਾਂ ਵਿਚੋਂ ਪੰਜ ਰਾਜਪੂਤ—ਚੌਹਾਨ, ਰਠੌਰ, ਪ੍ਰਮਾਰ, ਤੂਰ ਤੇ ਜਾਦੋ ਬੰਸੀ ਹਨ ਤੇ 11 ਲੁਬਾਣਿਆਂ ਦੀਆਂ ਸ਼ਾਖਾਂ ਹਨ-ਜਿਵੇਂ ਪੋਲੀਆ, ਘੇਖੜਾ, ਚਪਾਰਨੀਆ, ਮਠਾਣਾ, ਭੁਗਤਾਣਾ ਆਦਿ ਤੇ ਮੱਖਣ ਸ਼ਾਹ ਇਨ੍ਹਾਂ ਦਾ ਮੋਹਰੀ ਆਗੂ ਮੰਨਿਆ ਜਾਂਦਾ ਰਿਹਾ ਹੈ ਜੋ ਕਿ ਪੈਲੀਆ ਗੋਤ ਦਾ ਸੀ । 1721 ਬਿ. ਦੀ ਦੀਵਾਲੀ ਨੂੰ ਮੱਖਣ ਸ਼ਾਹ ਪਰਿਵਾਰ ਸਮੇਤ ਬਕਾਲੇ ਸੀ ਤੇ ਇਸਨੇ ਗੁਰੂ ਤੇਗ ਬਹਾਦਰ ਜੀ ਨੂੰ ਪ੍ਰਗਟ ਕਰਨ ਵਿਚ ਸਭ ਤੋਂ ਵਧ ਮੋਹਰੀ ਹਿਸਾ ਪਾਇਆ ਸੀ । ਇਸਦੇ ਪੁਤਰ ਲਾਲ ਚੰਦ, ਤੇ ਖੁਸ਼ਾਲਚੰਦ ਵੀ ਨਾਲ ਸਨ । ਇਨ੍ਹਾਂ ਦਾ ਤ੍ਰਿਮੂ ਦੇ ਮੁਕਾਮ ਤੇ ਗੁਰੂ ਜੀ ਦੀ ਕ੍ਰਿਪਾ ਨਾਲ ਬੇੜਾ ਪਾਰ ਲਗ ਜਾਣ ਤੇ, ਬਕਾਲੇ ਸੋ ਮੋਹਰ ਭੇਟਾ ਕਰਕੇ ਆਪਣੀ ਕ੍ਰਿਤੱਗਤਾ ਪ੍ਰਗਟ ਕੀਤੀ ਸੀ । ਲੁਬਾਣਿਆਂ ਵਿਚ ਹੁਣ ਤਕ ਉਹ ਗੀਤ ਪ੍ਰਸਿਧ ਹੈ, ਜੋ ਮੱਖਣ ਸ਼ਾਹ ਦੀਆਂ ਭਾਵਨਾਵਾਂ ਨੂੰ ਪਰਗਟ ਕਰਦਾ ਹੈ ।

'ਤੂ ਲੇ ਲੇ ਗੁਰੂ ਕਾ ਨਾਮ ਕੀਰਤਪੁਰ ਵਾਲੇ ਕਾ
ਗੁਰੂ ਅੰਬਰਸਰ ਵਾਲੇ ਕਾ ਤੂ ਤੋਂ ਲੈ ਲੈ ਗੁਰੂ ਕਾ ਨਾਮ ।
ਨੰਗਾ ਕਬੀ ਨਾ ਰਹੇਗਾ, ਭੁਖਾ ਕਬੀ ਨ ਰਹੇਗਾਂ
ਭੂਖੇ ਕੋ ਦੇਵੇ ਗੁਰੂ ਭੋਜਨ ਪਿਆਸੇ ਕੋ ਦੇਵੇ ਗੁਰੂ ਪਾਣੀ
ਤੂ ਤੋਂ ਲੈ ਲੈ ਗੁਰੂ ਕਾ ਨਾਮ ।
ਮੇਰੀ ਤੋਂ ਜਹਾਜ਼ ਅਟਕੀ, ਤ੍ਰਿਮੂ ਕੀ ਕਾਲੀ ਦਾਹ ਮੈਂ
ਗੁਰੂ ਕੀਰਤਪੁਰ ਵਾਲਾ, ਲੰਘਾਏ ਪੈਲੀ ਪਾਰਿ ।
ਤੂ ਤੋ ਲੇ ਲੇ ਗੁਰੂ ਕਾ ਨਾਮ, ਤੂ ਤੋਂ ਲੇ ਲੇ ਗੁਰੂ ਕਾ ਨਾਮ ।'

ਮੱਖਣ ਸ਼ਾਹ ਦੇ ਪੁੱਤਰ ਕੁਸ਼ਾਲ ਸਿੰਘ ਨੇ 2 ਅੱਸੂ 1757 ਬਿ. ਨੂੰ ਅਨੰਦਪੁਰ ਪਹਾੜੀ ਰਾਜਿਆਂ ਨਾਲ ਜੂਝਕੇ ਲੋਹਗਢ ਲਾਗੇ ਸ਼ਹੀਦੀ ਪਾਈ ਸੀ ।

(5) ਲੱਖੀਸ਼ਾਹ ਵਣਜਾਰਾ—ਭਾਈ ਲੱਖੀਸ਼ਾਹ, ਪਿੰਡ ਖੈਰਪੁਰ ਸੱਦਾਤ ਤਸੀਲ ਅਲੀਪੁਰ ਜ਼ਿ. ਮੁਜ਼ਫਰ ਗੜ੍ਹ ਦਾ ਰਹਿਣ ਵਾਲਾ ਭਾਈ ਗੋਧੂ ਦਾ ਪੁੱਤਰ ਤੇ ਬਾਬੇ ਠਾਕਰ ਦਾ ਪੋਤਾ ਸੀ । ਇਹ ਇਕ ਚੰਗਾ ਧਨਪਤਿ ਸੀ ਜੋ ਰਾਇ ਸੀਨਾ ਦਿੱਲੀ ਵਿਚ ਨਿਵਾਸ ਰੱਖਦਾ ਸੀ । ਇਸਦੇ ਅੱਠੇ ਪੁੱਤਰ-ਨਗਾਹੀਆਂ, ਹੇਮਾ, ਹਾੜੀ, ਸੀਤੂ, ਪੰਡਾਰਾ, ਬਖਸ਼ੀ, ਬਾਲਾ, ਜਬਾਹਰ-ਚੰਗੇ ਤਕੜੇ ਸਿਖ ਸਨ । ਲੱਖੀਸ਼ਾਹ ਦੀ ਸਪੁੱਤਰੀ ਸੀਤੋਬਾਈ, ਭਾਈ ਮਨੀ ਸਿੰਘ ਨੂੰ ਵਿਆਹੀ ਹੋਈ ਸੀ ਜਿਸਦੇ ਬੀਰ ਸਪੁੱਤਰ ਗੁਰੂ ਜੀ ਲਈ ਕੁਰਬਾਨ ਹੋਏ । ਸੋ ਲੱਖੀਸ਼ਾਹ ਦਾ ਘਰਾਣਾ ਸਿਖੀ ਸਿਦਕ ਤੇ ਧਨ ਦੌਲਤ ਦੋਹਾਂ ਨਾਲ ਭਰਪੂਰ ਸੀ । ਲੱਖੀਸ਼ਾਹ ਦੇ ਵੱਡੇ ਸਪੁਤ੍ਰ ਨਗਾਹੀਏ ਦਾ ਹੀ ਕੰਮ ਸੀ ਕਿ ਉਸ ਨੇ ਦਿਲਵਾਲੀ ਮਹੱਲੇ ਵਾਲੇ ਸਿਖਾਂ ਨਾਲ ਵਿਉਂਤ ਕਰਕੇ ਗੁਰੂ ਤੇਗ ਬਹਾਦਰ ਜੀ ਦਾ ਧੜ, ਰੂੰ ਦੇ ਗਡੇ ਵਿਚ ਪਾ ਕੇ ਰਾਤ ਨੂੰ ਆਪਣੀ ਵਸਤੀ ਰਾਇ ਸੀਨਾ (ਰਕਾਬਗੰਜ) ਲਿਆ ਕੇ ਆਪਣੀ ਛਪਰੀ ਨੂੰ ਅੱਗ ਲਾ ਸਸਕਾਰਿਆ ਸੀ । ਨਗਾਹੀਆ (ਅਪ੍ਰੈਲ 1709 ਈ.) 15 ਵਿਸਾਖ 1766 ਬਿ. ਨੂੰ ਗੁਰੂ ਕੇ ਚੱਕ ਅੰਮ੍ਰਿਤਸਰ ਜੂਝ ਕੇ ਸ਼ਹੀਦ ਹੋਇਆ ਸੀ ਜਦੋਂ ਕਿ ਦਸਮ ਗੁਰੂ ਪਿਛੋਂ ਤੇ ਬੰਦਾ ਬਹਾਦਰ ਦੇ ਆਉਣ ਤੋਂ ਪਹਿਲਾਂ ਸਿਖਾਂ ਨੂੰ ਲਾਹੌਰੀ ਮੁਗਲ ਸੈਨਾ ਨਾਲ ਟੱਕਰ ਲੈਣੀ ਪਈ ਸੀ ਤੇ ਇਸਦਾ

ਦੂਜਾ ਭਰਾ ਹੇਮਾ, ਮੱਘਰਵਦੀ ਪੰਚਮੀ 1760 ਬਿ. ਨੂੰ ਪਹਿਲੇ ਹੀ ਅਨੰਦਪੁਰ ਦੀ ਜੰਗ ਵਿਚ ਸ਼ਹੀਦੀ ਪਾ ਗਿਆ ਸੀ।

ਵਣਜਾਰੇ ਸਿਖ, ਸਦਾ ਤੋਂ ਸਿਖੀ ਲਹਿਰ ਦੇ ਮੁਖੀ ਸਹਾਇਕ ਰਹੇ ਹਨ। ਭਾਈ ਮਨੀ ਸਿੰਘ ਦੇ ਚਾਚੇ ਰੂਪੀਏ ਦਾ ਪੁੱਤਰ ਨਠੀਆ ਸੀ, ਨਠੀਏ ਦੇ ਪੁੱਤਰ ਸਨ ਬਾਜੂ, ਭਾਗੂ ਕਉਰੀਆ, ਸੁਖੂ, ਰਣੂਆ, ਸਾਮਾ, ਸੰਗਤੀਆਂ। ਇਹੋ ਅੰਮ੍ਰਿਤ ਪਾਨ ਕਰਕੇ-ਬਾਜ਼ ਸਿੰਘ ਭਗਵੰਤ ਸਿੰਘ, ਕੌਰ ਸਿੰਘ ਆਦਿ ਕਹਾਏ। ਭਗਵੰਤ ਸਿੰਘ ਨਾਇਕ ਤਕੜਾ ਧੜੱਲੇਦਾਰ ਆਦਮੀ ਸੀ ਜੋ ਦੱਖਣ ਵਲ ਔਰੰਗਜ਼ੇਬ ਦੇ ਲਸ਼ਕਰਾਂ ਨੂੰ ਰਸਦ ਭੇਜਣ ਦਾ ਠੇਕਾ ਲੈਂਦਾ ਸੀ। ਇਹ ਪੰਜ ਹਜ਼ਾਰੀ ਸੀ। ਇਹ ਲੋਕ ਭੇਤੀ ਸਨ, ਇਨ੍ਹਾਂ ਹੀ ਬੰਦਾ ਬਹਾਦਰ ਨੂੰ ਆਪਣੀ ਇਮਦਾਦ ਨਾਲ ਪੰਜਾਬ ਲਿਆਂਦਾ ਸੀ।

ਲੱਖੀਸ਼ਾਹ ਦਾ ਦੇਹਾਂਤ ਜੇਠ ਸੁਦੀ ਇਕਾਦਸ਼ੀ, 30 ਜੇਠ 1737 ਬਿ. ਨੂੰ ਹੋਇਆ। ਉਸ ਸਮੇਂ ਕੇਸੋ ਭੱਟ ਨੇ ਇਸ ਦੀ ਤੇ ਇਸ ਦੇ ਬੰਸ ਦੀ ਮਹਿਮਾ ਕਰਦਿਆਂ ਲਿਖਿਆ ਸੀ :—

ਚਲਾ ਚਲਾਈ ਹੋ ਰਹੀ ਗਢ ਗਢ ਉਖਰੇ ਮੇਖ
ਲੱਖੀ ਨਗਾਹੀਆ ਲੈ ਚਲੈ, ਤੂ ਖੜਾ ਤਮਾਸ਼ਾ ਦੇਖ ।੧।
ਲੱਖੀ ਨਗਾਹੀਆ ਲਖ ਗਏ, ਹੇਮ ਹੜਾਊ ਆਠ
ਸਖਾ ਸਰੀਖਾ ਲਖ ਗਏ, ਬਹੁਰ ਨ ਆਏ ਇਸ ਬਾਟ ।੨।
ਸਿਮਰ ਭਟ ਤਉ ਸਤਿਗੁਰੂ ਆਪਣਾ, ਧੰਨ ਧਉਲਾ ਗੜ੍ਹ ਧਾਰਾ
ਹੁਕਮ ਹੂਆ ਸੱਚੇ ਸਾਹਿਬ ਕਾ, ਲੱਖੀ ਬੜਤੀਆ ਸੁਰਗ ਸਿਧਾਰਾ
ਆਠੋਂ ਬੇਟੇ ਹੋਇ ਇਕੱਠੇ, ਕਾਜ ਕਰਨ ਦੀ ਬਾਰਾ
ਨਗਾਹੀਆਂ, ਹੇਮਾ, ਹਾੜੀ ਆਏ, ਆਇਆ ਸੇਤੂ ਤੇ ਪੰਡਾਰਾ
ਬਖਸ਼ੀ, ਬਾਲਾ, ਜਬਾਹਰ ਆਏ, ਬੰਧੇ ਬਰਛੀ ਕਮਰ ਕਟਾਰਾ
ਮਹਿੰਗੇ ਮੋਲ ਊਠ ਮੰਗਾਏ, ਚੜਨੇ ਕੋ ਘੋੜੇ ਕਾਨੋਂ ਮੈਂ ਬਾਰਾ
ਨਗਾਹੀਏ ਕੈ ਸਿਰਿ ਪਾਗ ਬੰਧਾਈ, ਬੰਸ ਠਾਕੁਰ ਕਾ ਉਜਯਾਰਾ
ਜਸੁ ਜੋੜਿ ਕੇਸੋ ਭੱਟ ਭਣਿਆ, ਸਾਲ ਸਤ੍ਰਾਂ ਸੈ ਸੈਂਤੀਆ ਹੋਈ ਜੈ ਜੈ ਕਾਰਾ।
(ਭੱਟ ਵਹੀ ਜਾਦੋਬੰਸੀ ਬੜਤੀਆਂ ਕੀ

ਭਾਈ ਨਗਾਹੀਏ ਬਾਰੇ ਵੀ ਇਸ ਭੱਟ ਨੇ ਇਕ ਛੰਦ ਲਿਖਿਆ ਹੈ :

'ਸਿਮਰ ਸੁਲਤਾਨ ਹਿਰਦੇ ਦੇ ਗਿਆਨ,
ਸਾਹਿਬ ਕਰੂੰ ਯਾਦ ਸਤਿਗੁਰ ਕਰੋ ਸਹਾਇ
ਨਗਾਹੀਏ : ਤਉ ਲੱਖੀ ਕੇ ਜਨਮ ਲੀਆ ਰਉਂਤ ਰਾਣੇ ਵਾਏ
ਰਣੈ ਛੋਰਾ ਨਹੀਂ ਦਾਨਾ, ਜਾਲਾਪੁਰ ਕੇ ਆਂਬ ਕਟਾਇ
ਧੰਨ ਪਾਰਾਂ ਦੇਈ ਗ੍ਰਾਂਬਨੀ ਪੂਤ ਜਨਮਿਆ, ਨਗਾਹੀਆ,
ਪਾਂਚ ਸੈ ਹੇੜੀ ਮਾਰਿ ਭਗਾਇ
ਗੁਰੂ ਕੀ ਲੋਥ ਉਠਾਇ ਲਿਆਨੀ,
ਜਸ ਜਗ ਮੈ ਪਾਇਆ ਪਿਤਾ ਪੂਤ ਰੋਸ਼ਨ ਭਏ ਆਇ
ਜਸੁ ਗਾਊਂ ਤਉ ਲਖੀਸੋ ਗੋਧੂ ਠਾਕੁਰ ਕਾ,
ਤਾਜੀ ਬੰਧੇ ਬਾਰਿ ਊਠੋਂ ਬੈਲੋ ਕੀ ਸੋਹੇ ਲਾਰ
ਬ੍ਰਾਹਮਣ ਭੱਟੋਂ ਕੋ ਦੀਆ ਦਾਨ ਬੇਲ ਤੇਰੀ ਕੋ ਗੁਰੂ ਬਧਾਇ।
ਜਸੁ ਜੋੜਿ ਕੇਸੋ ਭੱਟ ਭਣਿਆ, ਸਾਲ ਸਤ੍ਰਾਂ ਸੈ ਅਠੱਤੀਆ
ਰਕਾਬ ਗੰਜ ਕੇ ਮਲ੍ਹਾਨ ਕੰਗਨੋਂ ਕੀ ਜੋੜੀ,

ਮੁਹਰੈਂ ਕੀ ਮਾਲਾ ਭੱਟੈਂ ਕੀ ਪਹਿਨਾਇ ।'

(6) ਭਾਈ ਨਾਨੂਰਾਇ-ਭਾਈ ਨਾਨੂ, ਦਿੱਲੀ ਦੇ ਦਿਲਵਾਲੀ ਮਹੱਲੇ ਵਿਚ ਰਹਿਣ ਵਾਲਾ ਦਰਜ਼ੀ ਸਿੱਖ ਸੀ ਜਿਸ ਭਾਈ ਜੈਤੇ ਨੂੰ ਨਾਲ ਲੈ ਕੇ ਗੁਰੂ ਤੇਗ ਬਹਾਦਰ ਦਾ ਸੀਸ, ਅਨੰਦਪੁਰ ਪਹੁੰਚਾਇਆ । ਭਾਈ ਨਾਨੂ ਦੇ ਵਡੇ ਵਡੇਰੇ ਸਿਖੀ ਨਾਲ ਜੁੜੇ ਹੋਏ ਸਨ । ਇਨ੍ਹਾਂ ਦਾ ਬਜ਼ੁਰਗ ਬਿੱਨਾ ਛੀਪਾ ਸੀ ਜਿਸਦਾ ਪੁਤਰ ਕਲਿਆਣਾ ਹੋਇਆ, ਕਲਿਆਣੇ ਦੇ ਪੁਤਰ ਉਮੈਦਾ ਤੇ ਜੈਦਾ ਸਨ । ਉਮੈਦੇ ਦੇ ਅੱਗੇ—ਬਾਘਾ, ਈਸ਼ਰ ਤੇ ਕੀਰਤ ਤਿੰਨ ਬੇਟੇ ਸਨ । ਬਾਘੇ ਦੇ ਪੁੱਤਰ ਸਨ—ਗੁਰਬਖਸ਼ ਰਾਇ, ਤੁਲਸੀ ਰਾਇ, ਨਾਨੂ ਰਾਇ ਤੇ ਸੈਣਾ । ਗੁਰਬਖਸ਼, ਬਾਬਾ ਰਾਮ ਰਾਇ ਨਾਲ ਡੇਹਰਾਦੂਨ ਚਲਿਆ ਗਿਆ ਸੀ ਤੇ ਰਾਮ ਰਾਇ ਦੇ ਦੇਹਾਂਤ (1744 ਬਿ. ਭਾਦੋਂ ਵਦੀ 8) ਪਿਛੋਂ ਇਹੋ ਰਾਮ ਰਾਈਆਂ ਦਾ ਆਗੂ ਬਣਿਆ ਜੋ ਵਧੇਰੇ ਸਮਾਂ ਸ੍ਰੀ ਨਗਰ ਗੜ੍ਹਵਾਲ ਰਿਹਾ ਤੇ ਉਥੇ ਹੀ ਇਸਦਾ ਵਿਸਾਖ ਸੁਦੀ ਸੱਤਵੀਂ, 1799 ਬਿ. ਨੂੰ ਦੇਹਾਂਤ ਹੋਇਆ ।

ਭਾਈ ਨਾਨੂ ਰਾਇ ਦਿੱਲੀ ਦਾ ਇਕ ਮੋਹਰੀ ਸਿਖ ਸੀ, ਦਿਲਵਾਲੀ ਮਹੱਲੇ ਵਿਚ ਇਸੇ ਦੇ ਬਜ਼ੁਰਗ ਭਾਈ ਕਲਿਆਣੇ ਦੇ ਨਾਮ ਤੇ 'ਭਾਈ ਕਲਿਆਣੇ ਦੀ ਧਰਮਸਾਲਾ' ਬਣੀ ਹੋਈ ਸੀ ਜੋ ਸਿਖਾਂ ਦਾ ਗੜ੍ਹ ਸੀ । ਗੁਰੂ ਤੇਗ ਬਹਾਦਰ ਆਉਂਦੇ ਜਾਂਦੇ ਇਥੇ ਹੀ ਠਹਿਰਦੇ । ਭਾਈ ਨਾਨੂੰ ਸਦਾ ਸੇਵਕਾਂ ਦੀ ਮੋਹਰਲੀ ਕਤਾਰ ਵਿਚ ਰਹਿੰਦਾ । ਜਦ ਅੱਠਵੇਂ ਸਤਿਗੁਰਾਂ ਦਾ ਸਸਕਾਰ ਦਿਲੀ ਹੋਇਆ ਤਾਂ ਭਸਮ ਸਤਲੁਜ ਵਿਚ ਪ੍ਰਵਾਹ ਕਰਨ ਲਈ ਭਾ. ਨਾਨੂ ਹੀ ਕੀਰਤਪੁਰ ਲੈ ਕੇ ਆਇਆ ਸੀ । ਫਿਰ ਗੁਰੂ ਤੇਗ ਬਹਾਦਰ ਦੀ ਸ਼ਹੀਦੀ ਦਾ ਸਾਕਾ ਹੋਇਆ ਤਾਂ ਇਸੇ ਬਹਾਦਰ ਸਿੱਖ ਨੇ ਦਲੇਰੀ ਕਰਕੇ ਰਾਤ ਨੂੰ ਗੁਰੂ ਜੀ ਦਾ ਸੀਸ ਚਾਂਦਨੀ ਚੌਕ ਤੋਂ ਚੁਕ ਕੇ ਲਿਆਂਦਾ । ਦੂਜੇ ਦਿਨ ਇਸ ਭਾਈ ਜੈਤੇ ਨੂੰ ਨਾਲ ਲਿਆ ਤੇ ਸੀਸ ਦੋਹਣੀ ਵਿਚ ਵਿਚ ਪਾ ਕੇ ਉਤੇ ਤੂੜੀ ਪਾਕੇ ਡਾਂਡੇ ਮੀਡੇ ਚਲਦੇ, ਤੀਜੇ ਦਿਨ ਅਨੰਦਪੁਰ ਪੁਜਣ ਵਿਚ ਸਫਲ ਹੋ ਗਏ । ਭਾਈ ਨਾਨੂ ਨੇ, ਸਾਰਾ ਸਾਕਾ ਗੁਰੂ ਜੀ ਨੂੰ ਸੁਣਾਇਆ ਤੇ ਸੀਸਗੰਜ ਵਾਲੀ ਥਾਂ ਤੇ ਸੀਸ ਦਾ ਸੰਸਕਾਰ ਕੀਤਾ ਗਿਆ ।

ਇਸਤੋਂ ਪਿਛੋਂ ਭਾਈ ਨਾਨੂ ਸਿੰਘ ਬਹੁਤਾ ਸਮਾਂ ਅਨੰਦਪੁਰ ਹੀ ਰਿਹਾ ਇਸ ਦੇ ਦੋ ਪੁੱਤਰ ਸਨ—ਘਰਬਾਰਾ ਸਿੰਘ ਤੇ ਦਰਬਾਰਾ ਸਿੰਘ । ਘਰਬਾਰਾ ਸਿੰਘ 31 ਭਾਦ੍ਰੋਂ 1757 ਬਿ. ਨੂੰ ਅਨੰਦਪੁਰ ਅਗੰਮਪੁਰੇ ਵਿਚ ਪਹਾੜੀ ਰਾਜਿਆਂ ਨਾਲ ਲੜਦਾ ਸ਼ਹੀਦੀ ਪਾ ਗਿਆ ਸੀ । ਖੁਦ ਭਾਈ ਨਾਨੂ ਸਿੰਘ 8 ਪੋਹ 1762 ਬਿ. ਨੂੰ ਚਮਕੌਰ ਦੀ ਜੰਗ ਵਿਚ ਆਪਣਾ ਸਰੀਰ, ਗੁਰੂ ਲੇਖੇ ਲਾ ਗਿਆ ਸੀ । ਅੱਜ ਤੋਂ ਦੋ ਸੌ ਵਰ੍ਹੇ ਪਹਿਲਾਂ ਭਾਈ ਕੇਸਰ ਸਿੰਘ ਛਿਬਰ ਨੇ ਲਿਖਿਆ ਹੈ—

'ਦੋ ਸੈ ਆਦਮੀ ਲਾਸ਼ ਦਾ ਰਾਖਾ ਬਹਾਇਆ
ਰੈਨ ਭਈ ਤਬ ਨਾਨੇ ਛੀਂਬੇ ਨੂੰ ਸੁਪਨਾ ਆਇਆ ।
ਬਚਨ ਕੀਤਾ ਤਿਸਨੂੰ ਆਪ ਸੱਚੇ ਪਾਤਸ਼ਾਹ—
'ਭਾਈ ਸਿਖਾ : ਲਾਸ਼ ਅਸਾਡੀ ਮਾਖੋਵਾਲ ਲੈ ਜਾਹੁ ।੧੩੨।
ਸੋ ਚੁਕੀ ਨਾ ਜਾਹਿ ਦੇਹ ਆਹੀ ਭਾਰੀ
ਏਹ ਸੀਸ ਲੈ ਗਇਆ, ਚਉਂਕੀ ਸੁੱਤੀ ਰਹੀ ਸਾਰੀ । ੧੩੯
ਅਤੇ ਸੀਸ ਭਾਈ ਨਾਨੋ ਸਿਖ ਲੈ, ਰੰਘਰੇਟੇ ਨੂੰ ਕਹਿਆ
ਕਿਵੇਂ ਮਾਖੋਵਾਲ ਪਹੁੰਚੇ, ਰੰਘਰੇਟਾ ਸੁਣਕੇ ਹੈਰਾਨ ਹੋਇ ਰਹਿਆ ।
ਪੁਨਿ ਤਿਨ ਕਹਿਆ, 'ਮੈਂ ਦਉਣੀ ਵਿਚ ਲੈਸਾਂ ਪਾਇ
ਸੋ ਖਾਰੇ ਵਿਚ ਪਾਇ, ਸਿਰਿ ਲੈਸਾਂ ਉਠਾਇ ।੧੪੫।
ਸੱਦ ਕੇ ਸਿਖ, ਸਾਹਿਬ ਪੁੱਛੀ ਹਕੀਕਤ ਸਾਰੀ
ਕਹੁ ਕਿਸ ਜੁਗਤਿ ਸਾਹਿਬ ਕੀਤੀ ਸਵਾਰੀ ?

ਕੋਈ ਸਿਖ ਟਹਿਲ ਸੇਵਾ ਵਿਚਿ ਕੰਮੁ ਆਇਆ
ਕੋਈ ਦੁਇ ਚਾਰ ਸਿਖ ਭੀ ਨਾਲ ਸਿਧਾਇਆ ? ੧੫੨
ਭਾਈ ਨਾਨੋ ਸਭ ਹਕੀਕਤਿ ਕਹਿ ਸੁਣਾਈ ।
ਜਿਉਂ ਜਿਉਂ ਸਾਹਿਬ ਉਪਰਿ ਬੀਤੀ ਆਹੀ ।'
(ਬੰਸਾਵਲੀਨਾਮਾ, ਨੌਵਾਂ ਚਰਣ)

(7) **ਭਾਈ ਜੈਤਾ :** ਭਾਈ ਜੈਤਾ ਰੰਘਰੇਟਾ ਆਗਿਆ ਰਾਮ ਦਾ ਪੁਤਰ ਦਿਲਵਾਲੀ ਮਹੱਲੇ ਵਿਚ ਰਹਿਣ ਵਾਲਾ ਕਿਰਤੀ ਨੌਜੁਆਨ ਸਿਖ ਸੀ । ਜਦੋਂ ਦਿੱਲੀ ਵਿਚ ਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ ਦਾ ਸਾਕਾ ਹੋਇਆ ਤਾਂ ਵਿਉਂਤ ਅਨੁਸਾਰ ਇਹ ਭਾਈ ਨਾਨੂੰ ਨਾਲ ਰਲ ਕੇ ਗੁਰੂ ਜੀ ਦਾ ਸੀਸ ਅਨੰਦਪੁਰ ਲੈ ਕੇ ਗਿਆ ਸੀ ਤੇ ਸਤਿਗੁਰਾਂ, 'ਰੰਘਰੇਟੇ ਗੁਰ ਕੇ ਬੇਟੇ' ਕਹਿ ਕੇ ਇਸਦਾ ਸਤਿਕਾਰ ਕੀਤਾ ਸੀ ।

ਭੱਟ ਵਹੀ ਮੁਲਤਾਨੀ ਸਿੰਧੀ ਵਿਚ ਟੂਕ ਹੈ ।
'ਜੈਤਾ, ਬੇਟਾ ਆਗਿਆ ਕਾ, ਨਾਨੂੰ ਬੇਟਾ ਬਾਘੇ ਕਾ... ... ...
ਊਦਾ ਬੇਟਾ ਖੇਮੇ ਕਾ, ਗੁਰੂ ਕਾ ਸੀਸ ਪਾਇ ਕੀਰਤਪੁਰ, ਪਰਗਣਾ ਕਹਿਲੂਰ ਆਏ, ਸਾਲ 1732 ਮੱਗਸਰ ਸੁਦੀ ਦਸ਼ਮੀ ਕੇ ਦਿਹੁੰ, ਗਿਆਰਸ ਕੋ ਦਾਗ ਦੀਆ ਮਾਖੋਆਲ ਮੇਂ । ਆਗੇ ਗੁਰੂ ਕੀ ਗਤਿ ਗੁਰੂ ਜਾਣੈ, ਗੁਰੂ ਆਪ ਭਾਣੇ ਕਾ ਖਾਵਿੰਦ ਹੈ ।'

ਇਹੋ ਭਾਈ ਜੈਤਾ, ਪਿਛੋਂ ਅੰਮ੍ਰਿਤਪਾਨ ਕਰਕੇ ਜੀਵਨ ਸਿੰਘ ਕਹਿਲਾਇਆ ਤੇ ਸਰਸੇ ਕੰਢੇ ਗੁਰੂ ਪਰਿਵਾਰ ਦੀ ਰੱਖਿਆ ਕਰਦਾ ਹੋਇਆ ਸੋ ਸਾਥੀ ਸਿੰਘਾਂ ਸਮੇਤ ਪੋਹ ਸੁਦੀ ਦੂਜ, 1762 ਬਿ. ਨੂੰ ਸ਼ਹੀਦੀ ਪਾ ਗਿਆ । ਕੁਝ ਇਤਿਹਾਸਕਾਰਾਂ ਭਾਈ ਜੀਵਨ ਸਿੰਘ ਦੀ ਸ਼ਹੀਦੀ ਚਮਕੌਰ ਹੋਈ ਲਿਖੀ ਹੈ ਪਰੰਤੂ ਭੱਟ ਵਹੀਆਂ ਦਾ ਰਿਕਾਰਡ ਇਨ੍ਹਾਂ ਤੋਂ ਪੁਰਾਣਾ ਹੈ, ਇਨ੍ਹਾਂ ਵਿਚ ਸਰਸੇ ਕੰਢੇ ਸ਼ਹੀਦੀ ਪਾਉਣ ਦਾ ਹੀ ਸੰਕੇਤ ਹੈ ।

'ਜੀਵਨ ਸਿੰਘ ਬੇਟਾ ਆਗਿਆ ਕਾ, ਪੋਤਾ ਦੁੱਲੂ ਕਾ, ਬਾਸੀ ਦਿਲੀ, ਮਹੱਲਾ ਦਿਲਵਾਲੀ ਸੌ ਸਿਖੋਂ ਕੇ ਗੈਲ ਲੇ ਸੰਬਤ ਸਤ੍ਰਾਂ ਸੈ ਬਾਸਠ ਪੋਖ ਮਾਸੈ ਸੁਦੀ ਦੂਜ, ਬੀਰਵਾਰ ਕੇ ਦਿਹੁੰ ਸਰਸਾ ਨਦੀ ਕੇ ਤੀਰ, ਰਾਜਾ ਅਜਮੇਰ ਚੰਦ ਬੇਟਾ ਭੀਮ ਚੰਦ ਕਾ ਪੋਤਾ ਦੀਪਚੰਦ ਕਾ, ਪੜਪੋਤਾ ਤਾਰਾ ਚੰਦ ਕਾ, ਬੰਸ ਕਲਿਆਣ ਚੰਦ ਚੰਦੇਲ ਗੋਤਰ ਰਾਣੇ ਕੀ ਫੌਜ ਗੈਲ, ਦਸ, ਘਰੀਆਂ ਜੂਝ ਕੇ ਸਾਮ੍ਹੇ ਮਾਥੇ ਸ਼ਹਾਦਤ ਪਾਈ । ਆਗੇ ਗੁਰੂ ਭਾਣੇ ਕਾ ਖਾਵਿੰਦ, ਗੁਰੂ ਕੀ ਗਤਿ ਗੁਰੂ ਜਾਣੇ, ਗੁਰੂ ਗੁਰੂ ਜਪਣਾ ਜਨਮ ਸਉਰੇਗਾ ।'

(8) **ਭਾਈ ਊਦਾ :** ਭਾਈ ਊਦਾ ਰਠੌਰ, ਭਾਈ ਖੇਮ ਚੰਦ ਚੰਦਨੀਏ ਦਾ ਪੁਤਰ ਤੇ ਬਾਬੇ ਧਰਮੇ ਦਾ ਪੋਤਾ ਲਾਡਵਾ ਜ਼ਿ. ਕਰਨਾਲ ਦਾ ਰਹਿਣ ਵਾਲਾ ਸੀ । ਜਿਸ ਸਮੇਂ ਨੌਂਵੇ ਗੁਰਾਂ ਦੀ ਸ਼ਹੀਦੀ ਹੋਈ ਤਾਂ ਇਹ ਦਿਲਵਾਲੀ ਮਹੱਲੇ ਵਿਚ ਦਿਲੀ ਠਹਿਰਿਆ ਹੋਇਆ ਸੀ ਤੇ ਭਾਈ ਨਾਨੂੰ ਤੇ ਜੈਤੇ ਨਾਲ ਸੀਸ ਲੈ ਕੇ ਅਨੰਦਪੁਰ ਗਿਆ ਸੀ । ਇਹ ਸੂਰਬੀਰ ਸਿਖ, ਭੰਗਾਣੀ ਦੇ ਜੁਧ ਵਿਚ 18 ਅੱਸੂ 1745 ਬਿ. ਨੂੰ ਸ਼ਹੀਦੀ ਪਾ ਗਿਆ ਸੀ । ਭੱਟ ਵਹੀ ਭਾਦਸੋਂ ਵਾਲੀ ਵਿਚ ਲੇਖ ਹੈ—
'ਉਦੀਆ ਖੇਮੇ ਚੰਦਨੀਏ ਕਾ, ਪੋਤਾ ਧਰਮੇ ਕਾ ਸੂਰਜਬੰਸੀ ਗੋਤ੍ਰ ਰਮਾਨਾ ਗੁਰੂ ਕੀ ਬੂਆ ਕੇ ਬੇਟੇ ਸੰਗਸ਼ਾਹ ਜੀਤਮੱਲ ਬੇਟੇ ਸਾਧੂ ਕੇ ਪੋਤੇ ਧਰਮੇ ਕੇ ਖੱਸਲੇ ਖਤ੍ਰੀਆਂ ਗੈਲ ਅਸੂਨ ਮਿਤੀ 18 ਸੰਬਤ 1745 ਕੋ ਭੰਗਾਣੀ ਕੇ ਮਲ੍ਹਾਨ ਜਮਨਾ ਗਿਰੀ ਕੇ ਮਧਿਆਨ—ਰਾਜ ਨਾਹਣ ਏਕ ਘੜੀ ਦਿਨ ਖੜੇ ਰਣ ਜੂੰਝਤੇ ਸੂਰਿਓਂ ਗੈਲ ਸਾਮ੍ਹੇ ਮਾਥੇ ਜੂਝਿ ਕਰਿ ਮਰਾ ।'

(ਭੱਟ ਵਹੀ ਭਾਦਸੋਂ ਵਾਲੀ))

(9) **ਭਾਈ ਗੁਰਦਿਤਾ :** ਭਾਈ ਗੁਰਦਿਤਾ, ਬਾਬੇ ਬੁੱਢੇ ਰੰਧਾਵੇ ਦੇ ਪੋਤੇ ਸਰਵਣ ਦਾਸ ਦਾ ਪੁੱਤਰ ਸੀ

ਜਿਸਦਾ ਜਨਮ 1682 ਬਿ. ਨੂੰ ਹੋਇਆ। ਇਹ ਇਕ ਚੰਗਾ ਕਰਣੀ ਵਾਲਾ ਪੁਰਸ਼ ਸੀ ਤੇ ਬਾਬੇ ਬੁੱਢੇ ਪਿਛੋਂ ਇਸੇ ਹੱਥੋਂ ਗੁਰੂਆਂ ਨੂੰ ਗੁਰਿਆਈ ਦਾ ਤਿਲਕ ਲਾਇਆ ਜਾਂਦਾ ਰਿਹਾ। ਜਦ ਗੁਰੂ ਤੇਗ ਬਹਾਦਰ ਜੀ ਨੇ 1722 ਬਿ. 21 ਹਾੜ (19 ਜੂਨ, 1665 ਈ.) ਨੂੰ ਚੱਕ ਨਾਨਕੀ (ਅਨੰਦਪੁਰ) ਵਸਾਇਆ ਤਾਂ ਇਸਦੀ ਮੋੜ੍ਹੀ ਭਾਈ ਗੁਰਦਿਤੇ ਦੇ ਹੱਥੋਂ ਗਡਾਈ ਗਈ ਸੀ। ਫਿਰ ਜਦ ਗੁਰੂ ਜੀ ਦਾ ਸ਼ਹੀਦੀ ਸਾਕਾ ਹੋਣ ਵਾਲਾ ਸੀ ਤਾਂ ਭਾਈ ਗੁਰਦਿਤਾ ਦਿਲਵਾਲੀ ਮਹੱਲੇ ਭਾਈ ਕਲਿਆਣੇ ਦੀ ਧਰਮਸਾਲਾ ਠਹਿਰਿਆ ਹੋਇਆ ਸੀ। ਇਸਨੂੰ ਪਤਾ ਲਗਾ ਕਿ ਮੁਗ਼ਲ ਸਰਕਾਰ ਨੇ ਬੜੀ ਬੇਦਰਦੀ ਨਾਲ ਬੇਗੁਨਾਹ ਤੇ ਵੈਰਾਗ ਮੂਰਤਿ ਗੁਰੂ ਤੇਗ ਬਹਾਦਰ ਸਾਹਿਬ ਨੂੰ ਤਲਵਾਰ ਦੇ ਘਾਟ ਉਤਾਰ ਦਿਤਾ ਹੈ ਤਾਂ ਇਹ ਵਿਛੋੜੇ ਦੀ ਤਾਬ ਨ ਝੱਲਦਾ ਹੋਇਆ, ਉਥੇ ਹੀ ਪ੍ਰਾਣ ਤਿਆਗ ਗਿਆ। ਸੰਸਕਾਰ ਜਮਨਾ ਕਿਨਾਰੇ ਭੋਗਲਪੁਰ ਲਿਜਾਕੇ ਕੀਤਾ ਗਿਆ। ਸਮਕਾਲੀ ਭੱਟ ਲਿਖਦਾ ਹੈ—

'ਬਾਬਾ ਗੁਰਦਿਤਾ ਬੇਟਾ ਸਰਵਣਦਾਸ ਕਾ, ਪੋਤਾ ਭਾਨੇ ਕਾ, ਪੜਪੋਤਾ ਬਾਬੇ ਬੁੱਢੇ ਕਾ, ਬੰਸ ਸੁੱਘੇ ਰੰਧਾਵੇ ਕੀ, ਸੰਮਤ ਸਤ੍ਰਾਂ ਸੈ ਬਤੀਸ ਮੰਗਹਰ ਸੁਦੀ ਪੰਚਮੀ ਬੀਰਵਾਰ ਕੇ ਦਿਹੁੰ ਤੀਜੇ ਪਹਰ ਦਿਲੀ, ਮਹੱਲਾ ਦਿਲਵਾਲੀ ਸਿਖਾਂ ਮੈਂ ਭਾਈ ਕਲਿਆਣੇ ਕੀ ਧਰਮਸਾਲ ਗੁਰਪੁਰੀ ਪਧਾਰੇ ਗਿਆ। ਅਗਲੇ ਦਿਵਸ, ਸਵਾ ਪਹਰ ਦਿਹੁ ਚੜ੍ਹੇ ਭੋਗਲਪੁਰ ਗਾਮ ਕੇ ਪਾਸ ਨਦੀ ਜਮਨਾ ਕੇ ਤੀਰ ਦਾਹ ਸੰਸਕਾਰ ਕੀਆ।'

(ਭੱਟ ਵਹੀ ਪੂਰਬੀ ਦੱਖਣੀ)

(10) ਭਾਈ ਚਉਪਾ ਸਿੰਘ—ਭਾਈ ਚਉਪਾ ਸਿੰਘ (ਚਉਪਤਿਰਾਇ) ਕੜਿਆਲਾ ਜ਼ਿਲ੍ਹਾ ਜੇਹਲਮ ਦਾ ਰਹਿਣ ਵਾਲਾ ਛਿਬਰ ਬ੍ਰਾਹਮਣ ਸੀ। ਇਸ ਦਾ ਬਾਬਾ ਗੌਤਮ, ਗੁਰੂ ਦਾ ਸਿਦਕੀ ਸਿਖ ਸੀ ਤੇ ਪਿਤਾ ਭਾਈ ਪੈੜਾ ਪ੍ਰਾਗੇ ਦਾ ਵੱਡਾ ਭਾਈ ਸੀ। ਭਾਈ ਪੈੜੇ ਨੇ ਆਪਣੇ ਨਿਕੇ ਪੁਤ੍ਰ ਚਉਪਤਿ ਨੂੰ ਬਚਪਨ ਵਿਚ ਹੀ ਗੁਰੂ ਹਰਿ ਰਾਇ ਜੀ ਦੇ ਚਰਨਾਂ ਵਿਚ ਚੜ੍ਹਾ ਦਿਤਾ ਸੀ ਤੇ ਇਉਂ ਇਸਨੂੰ ਗੁਰੂ ਹਰਿ ਰਾਇ, ਗੁਰੂ ਹਰਿ ਕ੍ਰਿਸ਼ਨ, ਗੁਰੂ ਤੇਗ ਬਹਾਦਰ ਤੇ ਗੁਰੂ ਗੋਬਿੰਦ ਸਿੰਘ ਚਾਰ ਗੁਰੂਆਂ ਦੀ ਸੰਗਤ ਵਿਚ ਰਹਿਣ ਦਾ ਸੁਭਾਗ ਮਿਲਿਆ। ਜਦ ਸ੍ਰੀ ਤੇਗ ਬਹਾਦਰ, ਪੂਰਬ ਦੀ ਯਾਤ੍ਰਾ ਲਈ ਪਟਨੇ ਵਲ ਨਿਕਲੇ ਤਾਂ ਇਹ ਵੀ ਨਾਲ ਸੀ। ਪਟਨੇ ਗੁਰੂ ਗੋਬਿੰਦ ਸਿੰਘ ਜੀ ਨੂੰ ਇਹ ਖਿਡਾਂਦਾ ਰਿਹਾ, ਇਸੇ ਕਰਕੇ ਇਤਿਹਾਸ ਵਿਚ ਇਸਦਾ ਨਾਮ 'ਚੋਪਾ ਸਿੰਘ ਖਿਡਾਵਾ' ਕਰਕੇ ਪ੍ਰਸਿਧ ਹੈ।

'ਚਉਪਤਿ ਰਾਇ ਸੀ ਸਿਖ ਖਿਡਾਵਾ। ਸੱਤਵੀਂ ਪਾਤਸ਼ਾਹੀ ਮਾਪਿਆਂ ਸੀ,
ਗੋਲਕ ਵਿਚ ਚੜ੍ਹਾਵਾ। ਸੋ ਸਾਹਿਬ ਨੂੰ ਖਿਡਾਂਦਾ ਫਿਰੈ।
ਪੱਟੀ ਲਿਖਾਇ ਦੇਵੈ, ਘੋਟਿ ਧੋਇ ਅੱਗੇ ਆਣਿ ਧਰੈ।

(ਬੰਸਾਵਲੀਨਾਮਾ, ਦਸਵਾਂ ਚਰਣ)

ਗੁਰੂ ਜੀ ਦੀ ਆਗਿਆ ਤੇ ਚੋਪਾ ਸਿੰਘ ਨੇ ਰਹਿਤਨਾਮਾ ਲਿਖਿਆ ਜੋ-'ਰਹਿਤਨਾਮਾ ਹਜ਼ੂਰੀ' ਕਰਕੇ ਮਸ਼ਹੂਰ ਹੈ। ਇਸ ਵਿਚ ਨਾਲ ਨਾਲ ਗੁਰਬਾਣੀ ਦੇ ਪ੍ਰਮਾਣ ਵੀ ਦਿਤੇ ਗਏ ਹਨ। ਆਖਰੀ ਦਿਨਾਂ ਵਿਚ ਭਾਈ ਚਉਪਾ ਸਿੰਘ ਦਿਲੀ ਮਾਤਾ ਸੁੰਦ੍ਰੀ ਜੀ ਦੀ ਸੇਵਾ ਵਿਚ ਰਹਿੰਦਾ ਸੀ। ਇਥੇ ਪਾਲਿਤ ਪੁੱਤ੍ਰ ਅਜੀਤ ਸਿੰਘ ਦਾ ਕਿਸੇ ਮੁਸਲਮ ਫਕੀਰ ਨਾਲ ਝਗੜਾ ਹੋ ਗਿਆ ਤੇ ਉਸਨੂੰ 60 ਸਿਦਕੀ ਸਿਖਾਂ ਸਮੇਤ ਮਾਘ ਸੁਦੀ ਚੌਥ 1780 ਬਿਕ੍ਰਮੀ ਨੂੰ ਗ੍ਰਿਫਤਾਰ ਕਰਕੇ ਮੁਗਲ ਬਾਦਸ਼ਾਹ ਦੇ ਹੁਕਮ ਨਾਲ ਦਿਲੀ ਸ਼ਹੀਦ ਕੀਤਾ ਗਿਆ। ਬਜ਼ੁਰਗ ਭਾਈ ਚਉਪਾ ਸਿੰਘ ਵੀ ਇਨ੍ਹਾਂ ਵਿਚ ਹੀ ਕਤਲ ਕਰ ਦਿਤਾ ਗਿਆ ਸੀ।

11. ਮਾਮਾ ਭਾਈ ਕ੍ਰਿਪਾਲਚੰਦ

ਭਾਈ ਕ੍ਰਿਪਾਲ ਚੰਦ, ਲਾਲ ਚੰਦ ਸੁਭਿਖੀ ਖਤ੍ਰੀ ਨਿਵਾਸੀ ਕਰਤਾਰਪੁਰ ਦਾ ਸਪੁੱਤਰ ਸੀ

ਤੇ ਮਾਤਾ ਗੁਜਰੀ ਜੀ ਦਾ ਸਕਾ ਭਾਈ। ਇਸ ਦਾ ਵੱਡਾ ਭਾਈ ਮਿਹਰਚੰਦ ਵੀ ਚੰਗਾ ਗੁਰ ਸਿਖ ਸੀ ਜੋ ਕਰਤਾਰਪੁਰ ਤੋਂ ਲਖਨੌਰ ਜ਼ਿਲਾ ਅੰਬਾਲਾ ਵਿਚ ਆ ਵਸਿਆ ਸੀ। ਮਾਮਾ ਕ੍ਰਿਪਾਲਚੰਦ ਗੁਰੂ ਤੇਗ ਬਹਾਦਰ ਜੀ ਨਾਲ ਤੀਰਥਯਾਤ੍ਰਾ, ਸਮੇਂ ਨਾਲ ਸਨ ਤੇ ਪਟਨੇ ਸਾਹਿਬ ਬਾਲਕ ਗੋਬਿੰਦ ਦਾਸ ਦੀ ਪ੍ਰਤਿਪਾਲਣਾ ਇਨ੍ਹਾਂ ਦੇ ਹੀ ਜ਼ਿੰਮੇ ਸੀ। ਜਦ ਅਨੰਦਪੁਰ ਪਰਤੇ ਤਾਂ ਇਹ ਅੱਗੇ ਹੋ ਕੇ ਸਾਰਾ ਕਾਰੋਬਾਰ ਚਲਾਉਂਦੇ। ਦਸਮੇਸ ਜੀ ਦੇ ਜ਼ਮਾਨੇ ਭੰਗਾਣੀ ਜੁੱਧ ਵਿਚ ਇਨ੍ਹਾਂ ਮੋਹਰੇ ਹੋਕੇ ਜੁੱਧ ਲੜਿਆ। ਅਨੰਦਪੁਰ ਤਿਆਗ ਸਮੇਂ ਜਦ ਮਾਤਾ ਸੁੰਦ੍ਰੀ ਤੇ ਮਾਤਾ ਸਾਹਿਬ ਦੇਵਾਂ ਦਿਲੀ ਆਏ ਤਾਂ ਮਾਮਾ ਕ੍ਰਿਪਾਲਚੰਦ ਨਾਲ ਸਨ। ਜਦੋਂ ਪਾਲਿਤ ਪੁਤਰ ਅਜੀਤ ਸਿੰਘ ਬਾਦਸ਼ਾਹ ਦੇ ਹੁਕਮ ਨਾਲ ਦਿਲੀ ਮਾਘ ਸੁਦੀ ਚੌਥ 1780 ਬਿ. ਨੂੰ ਸ਼ਹੀਦ ਕੀਤਾ ਗਿਆ ਤਾਂ 60 ਸਿਦਕੀ ਬਜ਼ੁਰਗ ਸਿਖ ਵੀ ਨਾਲ ਹੀ ਕਤਲ ਕਰ ਦਿਤੇ ਗਏ ਤੇ ਮਾਮਾ ਕ੍ਰਿਪਾਲਚੰਦ ਵੀ ਇਨ੍ਹਾਂ ਵਿਚ ਹੀ ਸੀ।

12. ਭਾਈ ਕਨ੍ਹਈਆ

ਭਾਈ ਕਨ੍ਹਈਏ ਦਾ ਜਨਮ ਵਦਾਵਣ ਖਤ੍ਰੀਆਂ ਦ ਘਰ ਨਗਰ ਸੋਧਰੇ ਜ਼ਿਲਾ ਵਜ਼ੀਰਾਬਾਦ ਵਿਚੋਂ 1700 ਬਿ. ਦੇ ਲਾਗੇ ਚਾਗੇ ਹੋਇਆ। ਇਨ੍ਹਾਂ ਦੇ ਪਿਤਾ ਸਰਕਾਰੀ ਮੁਨਸ਼ੀ ਸਨ ਤੇ ਭਾਈ ਕਨ੍ਹਈਆ ਵੀ ਕੁਝ ਕੁ ਸਮਾਂ ਇਹੋ ਕੰਮ ਕਰਦੇ ਰਹੇ। ਸਾਧੂਆਂ ਦੀ ਸੰਗਤ ਨਾਲ ਵੈਰਾਗ ਪੈਦਾ ਹੋ ਗਿਆ ਤੇ ਨੌਕਰੀ ਛਡ ਕੇ ਇਧਰ ਉਧਰ ਭ੍ਰਮਣ ਕਰਨ ਲਗੇ। ਅਨੰਦਪੁਰ ਗੁਰੂ ਤੇਗ ਬਹਾਦਰ ਜੀ ਦੇ ਦਰਸ਼ਨ ਕੀਤੇ ਤੇ ਕੁਝ ਸਮਾਂ ਭਾਈ ਕੀ ਡਰੋਲੀ ਜਾ ਕੇ ਗੁਰੂ ਸਾਹਿਬ ਦੇ ਘੋੜਿਆਂ ਦੀ ਸੇਵਾ ਕਰਦੇ ਰਹੇ। ਸਤਿਗੁਰਾਂ ਦੀ ਕ੍ਰਿਪਾ ਨਾਲ ਸਮਦ੍ਰਿਸ਼ਟੀ ਵਾਲੇ ਬਣ ਗਏ ਤੇ ਸਰਬਤ ਦਾ ਭਲਾ ਹੀ ਆਦਰਸ਼ ਬਣਾ ਲਿਆ। ਅਨੰਦਪੁਰ ਜੰਗ ਸਮੇਂ ਗੁਰੂ ਸਾਹਿਬ ਪਾਸ ਆਏ ਤਾਂ ਰਣਭੂਮੀ ਵਿਚ ਸਭ ਵੈਰੀ ਤੇ ਮਿਤ੍ਰ ਸੈਨਾ ਦੇ ਜ਼ਖਮੀਆਂ ਨੂੰ ਪਾਣੀ ਪਿਲਾਂਦੇ ਰਹੇ। ਦੇਹਾਂਤ 1765 ਬਿ. ਵਿਚ ਹੋਇਆ

13. ਭਾਈ ਰਾਮ ਰਾਇ

ਪਟਨੇ ਸਾਹਿਬ ਦੇ ਸਿਖਾਂ ਵਲ ਲਿਖੇ ਹੁਕਮਨਾਮਿਆਂ ਵਿਚ ਭਾਈ ਰਾਮ ਰਾਇ ਦਾ ਨਾਂ ਭਾਈ ਦਿਆਲੇ ਤੋਂ ਬਾਦ ਹਰ ਥਾਂ ਮਿਲਦਾ ਹੈ। ਇਕ ਦਸਵੇਂ ਪਾਤਸ਼ਾਹ ਦਾ ਹੁਕਮਨਾਮਾ ਵੀ ਇਸ ਦੇ ਨਾਂ ਗੁਰਦੁਆਰਾ ਮੈਣੀ ਸੰਗਤ ਪਟਨੇ ਸਾਂਭਿਆ ਪਿਆ ਹੈ। ਇਹ ਸੁਨਿਆਰ ਜਾਤੀ ਵਿਚੋਂ ਭਾਈ ਉਤਮ ਚੰਦ ਦਾ ਸਪੁੱਤਰ ਸੀ ਤੇ ਬੜਾ ਵਧੀਆ ਲਿਖਾਰੀ ਸੀ। 1749 ਬਿ. ਦੀ ਲਿਖੀ ਬੀੜ ਪਟਨਾ ਸਾਹਿਬ ਤਖਤ ਤੇ ਸੁਰੱਖਿਅਤ ਹੈ ਜੋ ਕਿ ਇਸੇ ਦੀ ਲਿਖੀ ਹੋਈ ਹੈ। ਬੀੜ ਦੇ ਅੰਤ ਤੇ ਨੋਟ ਹੈ :—

'ਲਿਖਤੰ ਗੁਲਾਮ ਖ਼ਾਨੇਜ਼ਾਦ ਸੰਗਤ ਕਾ ਕੀਟ ਜੰਤ, ਉਤਮ ਚੰਦ ਸੁਨਿਆਰ ਕਾ ਬੇਟਾ ਰਾਮ ਰਾਇ ਸਿਖ ਫ਼ਕੀਰ, ਗੁਰੂ ਪੂਰੇ ਕਾ; ਭੁੱਲੇ ਚੁੱਕੇ ਬਖਸ਼ਣਾ, ਸੰਗਤਿ ਗੁਰੂ ਕਾ ਸਦਕਾ।'

14. ਭਾਈ ਰਘੁਪਤਿ ਰਾਇ ਨਿਬਰ

ਰਘੁਪਤਿ ਰਾਇ ਨਿਬਰ, ਖੇਮ ਕਰਨ ਜ਼ਿਲਾ ਅੰਮ੍ਰਿਤਸਰ ਦਾ ਰਹਿਣ ਵਾਲਾ ਅਮੀਰ ਜ਼ਿਮੀਦਾਰ ਸੀ। ਜਦੋਂ ਗੁਰੂ ਜੀ ਗੁਰਗੱਦੀ ਬਿਰਾਜਣ ਉਪਰੰਤ ਅੰਮ੍ਰਿਤਸਰ ਬਾਦ ਪੋਹ ਦੀ ਮੱਸਿਆ ਨੂੰ ਗੋਇੰਦਵਾਲ ਗਏ ਤਾਂ ਇਹ ਇਥੇ ਮਿਲ ਗਿਆ ਤੇ ਸ਼ਰਧਾ ਪ੍ਰੇਮ ਕਰਕੇ ਆਪ ਨੂੰ ਆਪਣੇ ਨਗਰ ਖੇਮਕਰਨ ਲੈ ਆਇਆ ਜਿਥੇ ਕਿ ਆਪ ਦੋ ਹਫਤੇ ਰਹੇ। ਇਸ ਨੇ ਬਹੁਤ ਸੇਵਾ ਕੀਤੀ ਤੇ ਇਲਾਕੇ ਨੂੰ ਗੁਰਾਂ ਦੀ ਚਰਨੀਂ ਲਾਇਆ। ਵਿਦਾਇਗੀ ਸਮੇਂ ਸਪ੍ਰੇਮ, ਇਸ ਇਕ ਵਧੀਆ ਘੋੜੀ ਸਤਿਗੁਰਾਂ ਦੀ ਭੇਟ ਕੀਤੀ।

(15) **ਭਾਈ ਕ੍ਰਿਪਾਰਾਮ :** ਭਾਈ ਕ੍ਰਿਪਾਰਾਮ ਦੱਤ ਬ੍ਰਾਹਮਣ ਮਟਨ (ਕਸ਼ਮੀਰ) ਦਾ ਰਹਿਣ ਵਾਲਾ ਸੀ, ਜੋ ਕਿ ਪਰਾਗੇ ਦੀ ਭੈਣ ਸਰਸੁਤੀ ਦਾ ਪੁੱਤਰ ਸੀ। ਇਸ ਦਾ ਪਿਤਾ ਅੜੂ ਰਾਮ, ਦਾਦਾ

ਨਾਰਾਇਣ ਦਾਸ ਤੇ ਪੜਦਾਦਾ ਬ੍ਰਹਿਮਦਾਸ ਖਾਨਦਾਨੀ ਸਿਖ ਸਨ। ਇਸਦੇ ਹੋਰ ਭਾਈ ਸਨ ਸ਼ਿਵਦਾਸ, ਸਨਮੁਖ ਤੇ ਚੇਲਾਰਾਮ। ਸ਼ਿਵਦਾਸ 1723 ਬਿ. ਵਿਚ ਆਪਣੀ ਮਾਤਾਂ ਦੇ ਫੁਲ ਗੰਗਾ ਲੈ ਕੇ ਆਇਆ ਸੀ। ਕ੍ਰਿਪਾਰਾਮ ਗੁਰੂ ਗੋਬਿੰਦ ਸਿੰਘ ਜੀ ਦਾ ਅਧਿਆਪਕ ਵੀ ਰਿਹਾ ਤੇ ਪਿਛੋਂ ਮੋਹਰੀ ਹਜ਼ੂਰੀ ਸਿਖਾਂ ਵਿਚ ਹੋ ਕੇ, ਮਹੱਤਵ-ਪੂਰਣ ਯੋਗਦਾਨ ਦੇਂਦਾ ਰਿਹਾ।

ਜਦੋਂ ਔਰੰਗਜ਼ੇਬ ਦੇ ਹੁਕਮ ਅਨੁਸਾਰ ਇਫਤਖ਼ਾਰ ਖ਼ਾਂ ਸੂਬਾ ਕਸ਼ਮੀਰ ਨੇ ਜਬਰੀ ਤਬਲੀਗ਼ ਦਾ ਚੱਕ੍ਰ ਚਲਾਇਆ ਤਾ ਵਿਦਵਾਨ ਬ੍ਰਾਹਮਣ ਬਹੁਤ ਘਬਰਾਏ ਤੇ ਕ੍ਰਿਪਾਰਾਮ ਦੀ ਅਗਵਾਈ ਵਿਚ ਇਹ 16 ਪੰਡਿਤ ਅਨੰਦਪੁਰ ਆਏ। ਇਨ੍ਹਾਂ ਵਿਚ ਕੁਝ ਕਸ਼ਮੀਰ ਦੇ ਸਨ ਤੇ ਕੁਝ ਕੁਰਖੇਤਰ, ਕਾਂਸ਼ੀ ਮਥਰਾ ਆਦਿ ਦੇ। ਮੁਆਸਰਿ ਆਲਮਗੀਰੀ ਅਨੁਸਾਰ ਇਫਤਖ਼ਾਰ ਖ਼ਾਂ 1671 ਤੋਂ ਅਪ੍ਰੈਲ 1676 ਤਕ ਕਸ਼ਮੀਰ ਦਾ ਸੂਬੇਦਾਰ ਰਿਹਾ ਸੀ।

ਗੁਰੂ ਤੇਗ ਬਹਾਦਰ ਜੀ ਨੇ ਬ੍ਰਾਹਮਣਾਂ ਨੂੰ ਧੀਰਜ ਦਿਤੀ ਪਰ ਨਾਲ ਹੀ ਇਹ ਗੱਲ ਸਮਝਾ ਦਿਤੀ ਕਿ ਬਿਨਾ ਕੁਰਬਾਨੀ ਦੇ ਇਸ ਜ਼ੁਲਮ ਦੇ ਹੜ੍ਹ ਨੂੰ ਰੋਕਣਾ ਔਖਾ ਹੈ। ਕਈ ਸੰਪ੍ਰਦਾਇਕ ਬਿਰਤੀ ਵਾਲੇ ਅਕ੍ਰਿਤਘਣ ਲੋਕ ਇਹ ਕਹਿੰਦੇ ਸੁਣੀਂਦੇ ਹਨ ਕਿ ਕੋਈ ਬ੍ਰਾਹਮਣ ਫਰਿਆਦੀ ਹੋ ਕੇ ਅਨੰਦਪੁਰ ਨਹੀਂ ਸੀ ਗਿਆ। ਪਰ ਸਮਕਾਲੀ ਭੱਟ ਸਾਫ ਲਿਖਦਾ ਹੈ :

'ਭਾਈ ਕ੍ਰਿਪਾਰਾਮ ਬੇਟਾ ਅੜੂ ਰਾਮ ਕਾ, ਪੋਤਾ ਨਾਰਾਇਣ ਦਾਸ ਕਾ, ਪੜਪੋਤਾ ਬ੍ਰਹਮ ਦਾਸ ਕਾ, ਬੰਸ ਠਾਕਰਦਾਸ ਕੀ, ਦੱਤ ਗੋਤ੍ਰ ਬ੍ਰਾਹਮਣ ਵਾਸੀ ਮਟਨ, ਦੇਸ਼ ਕਸ਼ਮੀਰ, ਸੰਮਤ ਸਤ੍ਹਾਂ ਸੈ ਬਤੀਸ, ਜੇਠ ਮਾਸ ਸੁਦੀ ਇਕਾਦਸੀ ਕੇ ਦਿਹੁੰ, ਖੋੜਸ ਬ੍ਰਾਹਮਣੋਂ ਕੇ ਗੈਲ ਚੱਕ ਨਾਨਕੀ ਪਰਗਣਾ ਕਹਲੂਰ ਗੁਰੂ ਤੇਗ ਬਹਾਦਰ ਜੀ ਮਹਲ ਨਾਵਾਂ ਦਰਬਾਰ ਆਏ, ਫਰਆਦੀ ਹੂਆ, ਗੁਰੂ ਜੀ ਨੇ ਇਨੇ ਧੀਰਜ ਦਈ। ਬਚਨ ਹੋਆ, 'ਤੁਸਾਂ ਕੀ ਰੱਖਿਆ ਬਾਬਾ ਨਾਨਕ ਕਰੇਗਾ।'

(ਭੱਟ ਵਹੀ ਮੁਲਤਾਨੀ ਸਿੰਧੀ

ਇਹੋ ਕ੍ਰਿਪਾਰਾਮ ਅੰਮ੍ਰਿਤ ਪਾਨ ਕਰਕੇ ਕ੍ਰਿਪਾ ਸਿੰਘ ਹੋਇਆ ਤੇ ਅੰਤ ਚਮਕੌਰ ਦੀ ਜੰਗ ਵਿਚ 8 ਪੋਹ 1762 ਬਿ. ਨੂੰ ਸ਼ਹੀਦ ਹੋਇਆ।

(16) ਭਾਈ ਸਾਧੂ ਰਾਮ : ਸਾਧੂ ਰਾਮ, ਮਾਲਵੇ ਦੇ ਪਿੰਡ ਮੱਲ੍ਹਾ ਦਾ ਵਸਨੀਕ ਧਰਮ ਚੰਦ ਖੋਸਲੇ ਦਾ ਪੁੱਤਰ ਸੀ ਜਿਸਨੂੰ ਗੁਰੂ ਹਰਿ ਗੋਬਿਦ ਸਾਹਿਬ ਦੀ ਸਪੁੱਤਰੀ, ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਭੈਣ-ਬੀਬੀ ਵੀਰੋ ਵਿਆਹੀ ਹੋਈ ਸੀ ਤੇ ਇਹ ਵਿਆਹ 1629 ਈ. ਵਿਚ ਝੁਬਾਲ ਕੀਤਾ ਗਿਆ ਸੀ।

ਜਦੋਂ ਬਾਬਾ ਤੇਗ ਬਹਾਦਰ 1656 ਵਿਚ ਪਰਿਵਾਰ ਸਮੇਤ ਪੂਰਬ ਦੀ ਯਾਤ੍ਰਾ ਤੇ ਪਧਾਰੇ ਤਾਂ ਭਾਈ ਸਾਧੂ ਰਾਮ ਵੀ ਨਾਲ ਸੀ। ਇਹ ਕਾਫੀ ਅਰਸਾ ਆਪ ਨਾਲ ਰਿਹਾ। ਇਹ ਬਹੁਤ ਉੱਚੇ ਦਰਜੇ ਦਾ ਅਧਿਆਤਮਕ ਕਵੀ ਸੀ ਜਿਸਦੀ ਰਚਨਾ ਅਜੇ ਪ੍ਰਕਾਸ਼ਤ ਹੋ ਕੇ ਲੋਕਾਂ ਸਾਮ੍ਹਣੇ ਨਹੀਂ ਆਈ।

ਭਾਈ ਸਾਧੂ ਰਾਮ ਦੇ ਪੰਜ ਪੁੱਤਰ ਸਨ—ਸੰਗੋਸ਼ਾਹ, ਜੀਤ ਮੱਲ, ਗੁਲਾਬ ਚੰਦ, ਮਾਹਰੀ ਚੰਦ ਤੇ ਗੰਗਾਰਾਮ। ਇਹ ਸਾਰੇ ਹੀ ਗੁਰੂ ਗੋਬਿੰਦ ਸਿੰਘ ਜੀ ਦੇ ਸੰਗੀ ਸਾਥੀ ਰਹੇ। ਸੰਗੋਸ਼ਾਹ ਤੇ ਜੀਤ ਮੱਲ ਤਾ ਭੰਗਾਣੀ ਦੇ ਯੁੱਧ ਵਿਚ ਜੂਝਦੇ ਸ਼ਹੀਦੀ ਪਾ ਗਏ ਸਨ। ਭੱਟ ਵਹੀ ਵਿਚ ਲਿਖਿਆ ਹੈ :-

'ਸੰਗੋਸ਼ਾਹ, ਜੀਤ ਮੱਲ ਬੇਟੇ ਸਾਧੂ ਰਾਮ ਕੇ ਪੋਤੇ ਧਰਮ ਚੰਦ ਕੇ ਖੋਸਲਾ ਗੋਤ੍ਰੇ ਖਤ੍ਰੀ ਸੰਬਤ ਸਤ੍ਹਾਂ ਸੈ; ਪੰਤਾਲੀ ਅਸੂਵ ਮਾਸ ਕੀ ਅਠਾਰਮੀ, ਮੰਗਲਵਾਰ ਕੇ ਦਿਹੁੰ, ਭੰਗਾਣੀ, ਪਰਗਣਾ ਪਾਂਵਟਾ ਕੇ ਮਲਹਾਨ ਤੀਜੇ ਪਹਰ ਨਜਾਬਤ ਖ਼ਾਂ ਆਦਿ ਕੋ ਮਾਰ ਕੇ ਸਾਮ੍ਹੇ ਮਾਥੇ ਸ਼ਹਾਦਤਾਂ ਪਾਈਆਂ।

(ਭੱਟ ਵਹੀ ਮੁਲਤਾਨੀ ਸਿੰਧੀ)

(17) ਸੰਤ ਮਲੂਕ ਦਾਸ— ਮਲੂਕ ਦਾਸ ਦਾ ਜਨਮ ਵਿਸਾਖ ਵਦੀ ਪੰਚਮੀ 1631 ਬਿਕ੍ਰਮੀ ਨੂੰ

ਲਾਲਾ ਸੁੰਦਰ ਦਾਸ ਕੱਕੜ ਖਤ੍ਰੀ ਦੇ ਘਰ, ਕੜਾ ਮਾਣਕਪੁਰ (ਯੂ. ਪੀ.) ਵਿਚ ਹੋਇਆ ਇਹ ਮੁੱਢ ਤੋਂ ਹੀ ਜਗਿਆਸੂ ਬਿਰਤੀ ਦਾ ਸੀ ਗੁਰੂ ਹਰਿ ਰਾਇ ਸਾਹਿਬ ਨੂੰ ਕੀਰਤਪੁਰ ਆ ਕੇ ਮਿਲਿਆ ਸੀ। ਇਹ ਵੈਸ਼ਣਵ ਸਾਧੂ ਹੋਣ ਕਰ ਕੇ ਮਾਸ ਨਹੀਂ ਸੀ ਖਾਂਦਾ। ਇਹ ਗੱਲ 1722 ਬਿਕ੍ਰਮੀ ਦੇ ਅਖੀਰ ਦੀ ਹੈ। ਜਦ ਗੁਰੂ ਤੇਗ ਬਹਾਦਰ ਜੀ ਇਥੇ ਆਏ ਤਾਂ ਬਿਰਧ ਸੰਤ ਮਲੂਕ ਦਾਸ ਨੂੰ ਆਪ ਨੇ ਆਦਰ ਨਾਲ ਪਾਲਕੀ ਭੇਜ ਕੇ ਮੰਗਵਾਇਆ। ਇਸ ਨੇ ਦੇਖਿਆ, ਗੁਰੂ ਜੀ ਪਰਮਾਰਥ ਪਾਸੇ ਦੇ ਹੁੰਦੇ ਹੋਏ ਵੀ ਸ਼ਿਕਾਰ ਖੇਲਦੇ ਤੇ ਕਈ ਜਾਨਵਰਾਂ ਨੂੰ ਨਾਲ ਬੰਨ੍ਹੀ ਫਿਰਦੇ ਹਨ। ਇਸਤੇ ਇਸ ਨੇ ਸ਼ੰਕਾ ਵੀ ਕੀਤਾ ਪਰੰਤੂ ਗੁਰੂ ਜੀ ਨੇ ਇਸਨੂੰ ਸੰਤੁਸ਼ਟ ਕਰ ਦਿੱਤਾ। ਪੰਜ ਦਿਨ ਸਤਿਗੁਰੂ ਇਸ ਪਾਸ ਟਿਕੇ ਰਹੇ। ਨਿਰਮਾਣਤਾ ਪ੍ਰਗਟਾਉਂਦਿਆਂ ਮਲੂਕ ਦਾਸ ਨੇ ਕਿਹਾ—

ਮਲੂਕ ਦਾਸ— ਮਲੂਕਾ ਪਾਪੀ ਪੇਡ ਤੌ, ਭਗਤਿ ਨ ਜਾਨਿ ਤੌਹਿ
ਭਗਤਿ ਲਿਖੀ ਥੀ ਅਵਰ ਕਉ, ਪ੍ਰਭ ਧੋਖੇ ਦੀਨੀ ਮੋਹਿ।੧੩।

ਗੁਰੂ ਜੀ— ਸੁਨ ਮਲੂਕ : ਹਰਿ ਕੇ ਭਗਤ, ਨਹੀ ਰਾਖਉ ਮਨ ਦੋਹ
ਭਗਤਿ ਲਿਖੀ ਥੀ ਅਉਰ ਕੇ, ਕਰਿ ਕ੍ਰਿਪਾ ਦਈ ਤੋਹਿ।੨੪।
ਗੁਰਦਰਸ਼ਨ ਦੇਖਿ ਮਲੂਕ ਦਾਸ, ਭਏ ਮਨ ਮਗਨ ਪ੍ਰਸੰਨ
ਬੀਰ ਬੇਸ ਰਾਜੇਸ਼ਵਰਹ, ਹੀਏ ਅਕਾਸ਼ ਵਤ ਸੁੰਨ।੨੬।

(ਮਹਿਮਾ ਪ੍ਰਕਾਸ਼, ੧੯ ਸਾਖੀ)

ਕਹਿੰਦੇ ਹਨ, ਇਕ ਵਾਰ ਔਰੰਗਜ਼ੇਬ ਨੇ ਵੀ ਸੰਤ ਮਲੂਕ ਦਾਸ ਨੂੰ ਦਿਲੀ ਬੁਲਾਇਆ ਤੇ ਇਨ੍ਹਾਂ ਦੇ ਸਾਧੂ ਸੁਭਾ ਤੋਂ ਪ੍ਰਭਾਵਿਤ ਹੋ ਕੇ ਕੜਾ ਮਾਣਕਪੁਰ ਤੇ ਲਾਇਆ ਜਜ਼ੀਆ ਮਾਫ ਕਰ ਦਿਤਾ ਸੀ। ਇਸੇ ਤਰ੍ਹਾਂ ਇਕ ਮੁਗਲ ਸਰਕਾਰ ਦਾ ਹਾਕਮ ਫਤਿਹ ਖਾਂ ਨੌਕਰੀ ਤਿਆਗ ਕੇ ਇਨ੍ਹਾਂ ਦਾ ਸੇਵਕ ਹੋ ਗਿਆ ਤੇ ਨਾਂ 'ਮੀਰਮਾਧਵ' ਰੱਖ ਲਿਆ। ਸੰਤ ਮਲੂਕ ਦਾਸ ਦੀਆਂ 8-10 ਰਚਨਾਵਾਂ ਮਿਲਦੀਆਂ ਹਨ ਜਿਵੇਂ ਕਿ ਅਲਖ ਬਾਵਨੀ, ਗੁਰੂ ਪ੍ਰਤਾਪ, ਗਿਆਨ ਬੋਧ ਪੁਰਸ਼ ਬਿਲਾਸ, ਭਗਤ ਬਿਰਦਾਵਲੀ, ਭਗਤ ਬੱਛਾਬਲੀ, ਰਤਨ ਖ਼ਾਨ, ਸ਼ਬਦ ਤੇ ਸਲੋਕ। ਇਨ੍ਹਾਂ ਦੇ ਨਾਂ ਤੇ ਮਲੂਕ ਪੰਥ ਵੀ ਚਲਿਆ ਸੀ ਪਰ ਹੁਣ ਇਹ ਕੇਵਲ ਨਾਮ ਮਾਤਰ ਹੀ ਹੈ।

(18) ਰਾਜਾ ਜੈ ਸਿੰਘ ਅੰਬੇਰ— ਇਤਿਹਾਸ ਤੋਂ ਪਰਗਟ ਹੈ ਕਿ ਅੰਬੇਰ ਦੇ ਕਛਵਾਹੇ ਰਾਜਪੂਤ ਮੁਗਲ ਸਰਕਾਰ ਨਾਲ ਮਿਲਵਰਤਨ ਕਰਨ ਵਾਲੇ ਸਨ ਤੇ ਉਦੈ ਪੁਰ ਵਾਲੇ ਨਮਿਲਵਰਤ-ਨੀਏ। ਅੰਬੇਰਪਤਿ ਰਾਜਾ ਬਿਹਾਰੀ ਮੱਲ ਨੇ ਬਾਦਸ਼ਾਹ ਅਕਬਰ ਨੂੰ ਧੀ ਦਾ ਡੋਲਾ ਦਿਤਾ। ਬਿਹਾਰੀ ਮੱਲ ਦਾ ਪੁਤਰ ਭਗਵਾਨ ਦਾਸ ਚੰਗੇ ਅਸਰ ਰਸੂਖ ਵਾਲਾ ਸੀ। ਇਸੇ ਭਗਵਾਨ ਦਾਸ ਦਾ ਭਤੀਜਾ ਸੀ ਰਾਜਾ ਮਾਨ ਸਿੰਘ ਜੋ ਅਕਬਰ ਸਮੇਂ ਦਾ ਪ੍ਰਸਿੱਧ ਜਰਨੈਲ ਹੋਇਆ। ਖੁਸਰੋ ਰਾਜਾ ਮਾਨ ਸਿੰਘ ਦਾ ਭਾਣਜਾ ਲਗਦਾ ਸੀ ਜਿਸਦੀ ਰਾਜਪੂਤਾਂ ਹਿਮੈਤ ਕੀਤੀ। ਮਾਨ ਸਿੰਘ ਦਾ ਪੁੱਤਰ ਭਾਊ ਸਿੰਘ, ਭਾਊ ਸਿੰਘ ਦਾ ਪੁਤਰ ਮਹਾਂ ਸਿੰਘ। ਮਹਾ ਸਿੰਘ ਦਾ ਪੁੱਤਰ ਜੈ ਸਿੰਘ (1611-1667 ਈ.) ਜਿਸ ਨੇ ਮੁਗਲ ਰਾਜ ਲਈ ਬੇਅੰਤ ਘਾਲੀਆਂ। ਇਹ ਤੇ ਇਸਦੀ ਰਾਣੀ ਪੁਸ਼ਪਾ ਦੇਵੀ ਗੁਰੂ ਘਰ ਦੇ ਸ਼ਰਧਾਲੂ ਇਸ ਲਈ ਸਨ ਕਿ ਗੁਰੂ ਹਰਿ ਗੋਬਿੰਦ ਸਾਹਿਬ ਦੀ ਕ੍ਰਿਪਾ ਨਾਲ ਇਨ੍ਹਾਂ ਦੇ ਵਡੇਰੇ ਦੀ ਗੁਆਲੀਅਰ ਤੋਂ ਬੰਦ ਖਲਾਸ ਹੋਈ ਸੀ। ਜੈ ਸਿੰਘ ਜਹਾਂਗੀਰ ਦੇ ਜ਼ਮਾਨੇ ਦੋ ਹਜ਼ਾਰੀ ਮਨਸਬ ਤੇ ਸੀ, ਸ਼ਾਹਜਹਾਂਨ ਨੇ ਚਾਰ ਹਜ਼ਾਰੀ ਮਨਸਬ ਦਿਤਾ। ਜਦੋਂ ਸ਼ਹਿਜ਼ਾਦਾ ਔਰੰਗਜੇਬ ਦੀ ਡਿਊਟੀ ਬਲਖ ਜਿੱਤਣ ਲਈ ਲਗੀ ਤਾ ਰਾਜਾ ਜੈ ਸਿੰਘ ਨਾਲ ਸੀ। ਇਸ ਪਿਛੋਂ ਕੋਈ ਐਸੀ ਮੁਹਿਮ ਨਹੀਂ ਸੀ ਜਿਸ ਵਿਚ ਇਹ ਸ਼ਾਮਲ ਨ ਹੋਵੇ। 1664 ਈ. ਵਿਚ ਔਰੰਗਜ਼ੇਬ ਨੇ ਇਸ ਨੂੰ ਦੱਖਣ ਦਾ ਸੂਬੇਦਾਰ ਥਾਪਿਆ ਤੇ ਇਹ ਸ਼ਿਵਾ ਜੀ ਨਾਲ ਭਿੜਦਾ ਰਿਹਾ। ਅਖੀਰ ਇਹ ਸ਼ਿਵਾ ਜੀ ਨੂੰ ਸ਼ੰਭਾ ਜੀ ਸਮੇਤ ਆਗਰੇ ਲਿਆਉਣ ਵਿਚ ਸਫਲ ਹੋ ਗਿਆ ਤੇ ਇਸਨੂੰ ਸੱਤ

ਹਜ਼ਾਰੀ ਦਾ ਮਨਸਬ ਮਿਲਿਆ। 1667 ਵਿਚ ਇਸ ਨੂੰ ਸੂਬੇਦਾਰੀ ਤੋਂ ਹਟਾ ਦਿਤਾ ਗਿਆ ਤੇ 28 ਅਗਸਤ, 1667 ਈ. ਨੂੰ ਬੁਰਹਾਨ ਪੁਰ ਆਉਂਦਿਆਂ ਦੇਹਾਂਤ ਪਾ ਗਿਆ।

ਔਰੰਗਜ਼ੇਬ ਦਾ ਗੁਰੂ ਘਰ ਵਲ ਸਖਤ ਰਵਈਆ ਸੀ ਪਰ ਰਾਜਾ ਜੈ ਸਿੰਘ ਸਦਾ ਇਸਨੂੰ ਨਰਮ ਕਰਦਾ ਰਿਹਾ। ਗੁਰੂ ਹਰਿ ਰਾਇ ਦੇ ਭੇਜਣ ਤੇ ਰਾਮ ਰਾਇ ਆਇਆ ਤਾਂ ਇਨ੍ਹਾਂ ਪਾਸ ਹੀ ਠਹਰਿਆ, ਫਿਰ ਗੁਰੂ ਹਰਿ ਕ੍ਰਿਸ਼ਨ ਸਾਹਿਬ ਵੀ ਮਿਰਜ਼ਾ ਜੈ ਸਿੰਘ ਦੇ ਬੰਗਲੇ ਹੀ ਨਿਵਾਸ ਕਰਦੇ ਰਹੇ ਜਿਥੇ ਬੰਗਲਾ ਸਾਹਿਬ ਗੁਰਦੁਆਰਾ ਹੈ। ਜੈ ਸਿੰਘ ਦਾ ਦੀਵਾਨ ਪਰਸਰਾਮ ਹੀ ਉਨ੍ਹਾਂ ਨੂੰ ਕੀਰਤ ਪੁਰ ਤੋਂ ਲੈ ਕੇ ਆਇਆ ਸੀ। ਤੇ ਪਹਿਲਾਂ ਰਾਮ ਰਾਇ ਨੂੰ ਦੀਵਾਨ ਭਵਾਨੀਦਾਸ ਲਿਆਇਆ ਸੀ, ਗਰੂ ਤੇਗ ਬਹਾਦਰ ਸਾਹਿਬ ਪ੍ਰਤੀ ਰਾਜਾ ਜੈ ਸਿੰਘ ਦੀ ਰਾਣੀ ਪੁਸ਼ਪਾ ਦੇਵੀ ਦੀ ਬਹੁਤ ਸ਼ਰਧਾ ਸੀ ਤੇ ਸਤਿਗੁਰੂ ਜਦ ਵੀ ਦਿੱਲੀ ਆਏ ਸਦਾ ਇਨ੍ਹਾਂ ਨੂੰ ਮਿਲਦੇ ਰਹਿੰਦੇ ਸਨ। ਅਸਾਮ ਦੇ ਦੌਰੇ ਤੋਂ ਮੁੜਦੇ ਹੋਏ 1670 ਵਿਚ ਉਚੇਚਾ ਗੁਰੂ ਤੇਗ ਬਹਾਦਰ, ਰਾਣੀ ਨੂੰ ਮਿਲੇ ਤੇ ਉਸਦੇ ਪਤੀ ਰਾਜਾ ਜੈ ਸਿੰਘ ਦੇ ਚਲਾਣੇ ਤੇ ਸ਼ੋਕ ਪਰਗਟ ਕੀਤਾ ਤੇ ਉਸਦੇ ਸਪੁੱਤਰ ਰਾਜਾ ਰਾਮ ਸਿੰਘ ਦਾ ਸੁਖ ਸਨੇਹਾ ਦਿਤਾ।

(19) ਰਾਜਾ ਰਾਮ ਸਿੰਘ—ਰਾਜਾ ਰਾਮ ਸਿੰਘ, ਮਿਰਜ਼ਾ ਰਾਜਾ ਜੈ ਸਿੰਘ ਅੰਬੇਰ ਦਾ ਪੁੱਤਰ ਸੀ, ਜੋ ਅਸਾਮ ਦੀ ਮੁਹਿੰਮ ਤੇ 1668 ਵਿਚ ਗਿਆ ਤੇ ਪਟਨੇ ਤੋਂ ਗੁਰੂ ਤੇਗ ਬਹਾਦਰ ਜੀ ਨੂੰ ਇਸ ਲਈ ਨਾਲ ਲੈਂਦਾ ਗਿਆ ਤਾਂ ਕਿ ਉਸਦੀ ਫੌਜ ਕਾਮਰੂਪ ਦੇ ਕਾਲੇ ਜਾਦੂ ਜਾਂ ਟੂਣੇ ਕਾਮਣ ਕਾਰਣ ਸੰਕਟਾਂ ਦਾ ਸਿਕਾਰ ਨਾ ਹੋਵੇ। ਰਾਜਾ ਰਾਮ ਸਿੰਘ ਦਾ ਪੁੱਤਰ ਬਿਸ਼ਨ ਸਿੰਘ ਸੀ ਤੇ ਰਾਜਾ ਬਿਸ਼ਨ ਸਿੰਘ ਦਾ ਪੁਤਰ ਰਾਜਾ ਜੈ ਸਿੰਘ ਸਵਾਈ (1699-1743) ਸੀ। ਇਸ ਭੁਲੇਖੇ ਕਾਰਣ ਸਿਖ ਇਤਿਹਾਸਕਾਰਾਂ ਆਸਾਮ ਦੀ ਮੁਹਿੰਮ ਤੇ ਜਾਣ ਵਾਲੇ ਦਾ ਨਾਮ ਕਿਸੇ ਰਾਜਾ ਮਾਨ ਸਿੰਘ, ਕਿਸੇ ਬਿਸ਼ਨ ਸਿੰਘ ਵੀ ਲਿਖਿਆ ਹੈ ਜੋ ਭੁਲ ਹੈ। ਦਰਅਸਲ ਇਹ ਰਾਮ ਸਿੰਘ ਹੀ ਸੀ।

ਕੰਵਰ ਰਾਮ ਸਿੰਘ 1664 ਈ. ਵਿਚ ਮੁਗਲ ਸਰਕਾਰ ਦੀ ਨੌਕਰੀ ਵਿਚ ਆਇਆ ਤੇ 1666 ਵਿਚ ਇਸਨੂੰ 'ਰਾਜਾ' ਦਾ ਖਿਤਾਬ ਮਿਲਿਆ। 1665 ਵਿਚ ਗੁਰੂ ਜੀ ਨੂੰ ਧਮਧਾਣ ਤੋਂ ਗ੍ਰਿਫਤਾਰ ਕਰਕੇ ਲਿਆਂਦਾ ਸੀ ਤਾਂ ਰਾਜਾ ਰਾਮ ਸਿੰਘ ਨੇ ਇਹ ਕਹਿਕੇ 'ਇਹ ਕੋਈ ਰਾਜਾ ਰਾਣਾ ਨਹੀਂ, ਇਹ ਬਾਬਾ ਨਾਨਕ ਦੀ ਗੱਦੀ ਦਾ ਫਕੀਰ ਹੈ ਇਸਤੋਂ ਤੁਸੀਂ ਕਿਉਂ ਡਰਦੇ ਹੋ, ਮੈਂ ਜ਼ਿੰਮੇਂਵਾਰ ਹਾਂ', ਆਪਨੂੰ ਰਿਹਾ ਕਰਾਇਆ। ਜਦੋਂ ਬੜੀ ਕੂਟ ਨੀਤੀ ਨਾਲ ਸ਼ਿਵਾ ਜੀ ਤੇ ਸੰਭਾ ਜੀ ਨੂੰ ਮਈ 1666 ਵਿਚ ਆਗਰੇ ਲਿਆ ਕੇ ਕੈਦ ਕੀਤਾ ਗਿਆ ਤਾਂ ਰਾਜਾ ਰਾਮ ਸਿੰਘ ਨੂੰ ਇਨ੍ਹਾਂ ਦਾ ਨਿਗਰਾਨ ਥਾਪਿਆ। ਇਹ ਦੋਵੇਂ ਅਗਸਤ 1666 ਵਿਚ ਫਲਾਂ ਦਿਆਂ ਟੋਕਰਿਆਂ ਵਿਚ ਬੈਠ ਕੇ ਖਿਸਕ ਗਏ। ਇਸ ਗੱਲ ਲਈ ਔਰੰਗਜੇਬ ਨੇ ਰਾਮ ਸਿੰਘ ਨੂੰ ਦੋਸ਼ੀ ਠਹਿਰਾਇਆ। ਬਾਦਸ਼ਾਹ ਨੇ ਇਸਦੇ ਸਾਰੇ ਮਨਸਬ ਖੋਹ ਲਏ ਤੇ ਦਰਬਾਰ ਵਿਚ ਆਉਣਾ ਜਾਣਾ ਬੰਦ ਕਰ ਦਿਤਾ। ਜਦ ਅਗਸਤ 1667 ਵਿਚ ਰਾਜਾ ਜੈ ਸਿੰਘ ਦਾ ਦੇਹਾਂਤ ਹੋ ਗਿਆ ਤਾਂ ਫਿਰ ਔਰੰਗਜੇਬ ਨੂੰ ਇਸ ਨੂੰ ਬਹਾਲ ਕਰਨਾ ਪਿਆ। ਕਾਰਣ ਇਹ ਸੀ ਕਿ ਇਸ ਮੌਕੇ ਰਾਜਪੂਤ ਰਾਜਿਆਂ ਨੂੰ ਆਪਣੇ ਨਾਲ ਰੱਖਣਾ ਜ਼ਰੂਰੀ ਸੀ। ਉਧਰ ਅਸਾਮ ਤੋਂ ਖਬਰ ਆਈ ਕਿ ਮੁਗਲ ਹਾਕਮ ਕਤਲ ਕਰ ਦਿਤਾ ਗਿਆ ਹੈ ਤੇ ਬਗਾਵਤ ਵਧ ਰਹੀ ਹੈ। 'ਮੁਆਸਰਿ ਆਲਮਗੀਰੀ' ਅਨੁਸਾਰ 27 ਦਸੰਬਰ 1667 ਨੂੰ ਰਾਜਾ ਰਾਮ ਸਿੰਘ ਨੂੰ ਹੁਕਮ ਹੋਇਆ ਕਿ ਆਸਾਮ ਦੀ ਮੁਹਿੰਮ ਤੇ ਜਾਵੇ ਤੇ 1668 ਦੇ ਸ਼ੁਰੂ ਵਿਚ ਉਹ ਫੌਜ ਲੈ ਕੇ ਤੁਰ ਪਿਆ। ਮਾਤਾ ਪੁਸ਼ਪਾ ਦੇਵੀ ਦੀ ਹਦਾਇਤ ਅਨੁਸਾਰ ਇਸਨੇ ਪਟਨੇ ਤੋਂ ਗੁਰੂ ਤੇਗ ਬਹਾਦਰ ਜੀ ਨੂੰ ਨਾਲ ਲਿਆ। ਢਾਕੇ ਪਹੁੰਚੇ ਤਾਂ ਬੰਗਾਲ ਦੇ ਸੂਬੇਦਾਰ ਨਵਾਬ ਸ਼ਾਇਸਤਾ ਖ਼ਾਂ ਨੇ ਰਾਜਾ ਰਾਮ ਸਿੰਘ ਦਾ ਬਹੁਤ ਨਿਘਾ ਸੁਆਗਤ ਕੀਤਾ। ਇਥੋਂ ਫਿਰ ਫੌਜ ਰੰਗਾ ਮਾਟੀ ਵਲ ਚਲੀ ਗਈ ਤੇ ਗੁਰੂ ਤੇਗ ਬਹਾਦਰ ਜੀ ਦੀ ਸ਼ਾਂਤਿ-ਪੂਰਣ ਸ਼ਖਸੀਅਤ ਦੇ ਸਦਕੇ—ਦੋਹਾਂ ਹਿੰਦੂ ਰਾਜਿਆਂ ਦਾ ਸਮਝੌਤਾ ਹੋ ਗਿਆ ਤੇ ਲੜਾਈ ਖਤਮ ਹੋ ਗਈ। ਔਰੰਗਜ਼ੇਬ ਦੀ ਕੂਟ ਨੀਤੀ ਇਹ

ਸੀ ਕਿ ਜੇ ਰਾਜਾ ਰਾਮ ਸਿੰਘ ਅਸਾਮ ਦੀ ਮੁਹਿੰਮ ਤੇ ਮਾਰਿਆ ਗਿਆ ਤਾਂ ਵੀ ਚੰਗਾ ਹੈ ਜੇ ਇਹ ਜਿੱਤ ਕੇ ਆਇਆ ਤਾ ਮੁਗਲ ਸਰਕਾਰ ਲਈ ਲਾਭ ਹੋਵੇਗਾ। ਪਰ ਗੁਰੂ ਜੀ ਦੀ ਮੌਜੂਦਗੀ ਨੇ ਸਾਰੇ ਹਾਲਾਤ ਬਦਲ ਦਿਤੇ ਤੇ ਉਹ ਜਲਦੀ ਪੰਜਾਬ ਪਰਤ ਆਏ। ਰਾਜਾ ਰਾਮ ਸਿੰਘ 1676 ਵਿਚ ਰੰਗਾ ਮਾਟੀ ਤੋਂ ਮੁੜ ਸਕਿਆ। ਇਸ ਸਮੇਂ ਤਕ 1675 ਦੇ ਅੰਤ ਗੁਰੂ ਤੇਗ ਬਹਾਦਰ ਜੀ ਨੂੰ ਸ਼ਹੀਦ ਕੀਤਾ ਜਾ ਚੁਕਿਆ ਸੀ। ਜੇ ਕਰ ਰਾਜਾ ਰਾਮ ਸਿੰਘ ਜਾਂ ਨਵਾਬ ਸੈਫ ਖ਼ਾਂ ਵਰਗਾ ਕੋਈ ਨੇਕ ਪੁਰਸ਼ ਦਿਲੀ ਹੁੰਦਾ ਤਾਂ ਸ਼ਾਇਦ ਇਹ ਜ਼ੁਲਮ ਰੁਕ ਜਾਦਾ। ਰਾਮ ਸਿੰਘ ਦਾ ਦੇਹਾਂਤ 1687 ਵਿਚ ਕਾਬਲ ਹੋਇਆ।

(20) **ਨਵਾਬ ਸੈਫ ਖ਼ਾਂ**—ਨਵਾਬ ਸੈਫੁਦੀਨ ਮੁਹੰਮਦ ਖਾਂ, ਬਖਸ਼ੀ ਤਰਬੀਅਤ ਖ਼ਾਂ ਸ਼ਾਹ ਜਹਾਨ ਦਾ ਪੁਤਰ ਸੀ ਤੇ ਇਸਦਾ ਭਾਈ ਨਵਾਬ ਫਦਾਈ ਖਾਂ, ਔਰੰਗਜੇਬ ਦਾ ਮਤ੍ਰੇਆ ਭਰਾ ਲਗਦਾ ਸੀ। ਸੈਫ ਖ਼ਾਂ ਧਾਰਮਿਕ ਬਿਰਤੀ ਵਾਲਾ ਨੇਕ ਪੁਰਸ਼ ਸੀ। ਇਸਨੂੰ ਫਾਰਸੀ ਤ੍ਵਾਰੀਖਦਾਨਾਂ, 'ਫਕੀਰੁੱਲਾ' ਕਰਕੇ ਲਿਖਿਆ ਹੈ।

ਔਰੰਗਜ਼ੇਬ ਵੀ ਇਸ ਦਾ ਚੰਗਾ ਆਦਰ ਕਰਦਾ ਸੀ ਤੇ ਇਸਦੀਆ ਬੇਪ੍ਰਵਾਹੀਆਂ ਦਾ ਖਿਆਲ ਨਹੀਂ ਸੀ ਕਰਦਾ। 1654 ਈ. ਵਿਚ ਆਗਰੇ ਦਾ ਸੂਬੇਦਾਰ ਲਾਇਆ ਗਿਆ, 1666 ਤੋਂ 1671 ਈ. ਤਕ ਕਸ਼ਮੀਰ ਦਾ ਸੂਬੇਦਾਰ ਰਿਹਾ। 1671 ਵਿਚ ਕਸ਼ਮੀਰ ਇਫਤਖਾਰ ਖ਼ਾਂ ਨੂੰ ਹਾਕਮ ਬਣਾਕੇ ਇਸ ਲਈ ਭੇਜਿਆ ਗਿਆ ਕਿਉਂਕਿ ਨਵਾਬ ਸੈਫ਼ਖ਼ਾਂ ਔਰੰਗਜ਼ੇਬ ਦੀ ਜਬਰੀ ਤਬਲੀਗ਼ ਵਾਲੀ ਨੀਤੀ ਨਾਲ ਸਹਿਮਤ ਨਹੀਂ ਸੀ। ਇਹ ਸਭ ਕੁਝ ਛਡ ਛਡਾਕੇ ਆ ਗਿਆ, ਮੁੜ 167 ਵਿਚ ਬੁਲਾਇਆ ਗਿਆ ਤੇ 1683 ਤਕ ਕੰਮ ਕਰਦਾ ਰਿਹਾ।

1668 ਈ. ਵਿਚ ਇਸਨੇ ਕਿਲ੍ਹਾ ਬਹਾਦਰਗੜ ਵਾਲੀ ਥਾਂ ਤੇ 'ਸੈਫਾਬਾਦ' ਨਗਰ ਅਬਾਦ ਕੀਤਾ, ਜਿਥੇ ਇਕ ਕਿਲਾ ਤੇ ਮਸਜਿਦ ਬਣਵਾਈ ਕਿਲੇ ਦੇ ਅੰਦਰਲੇ ਦਰਵਾਜੇ ਤੇ ਇਕ ਲਿਖਤ ਮੌਜੂਦ ਹੈ ਜਿਸ ਤੋਂ ਅਬਜਦ ਦੇ ਹਿਸਾਬ ਨਾਲ 1077 ਹਿ. ਸਾਲ ਮੁਤਾਬਕ 1668 ਈ. ਨਿਕਲਦਾ ਹੈ। ਸ਼ਬਦ ਇਹ ਹਨ—

'ਮੀ ਖ਼ੁਵਾਸਤ ਖ਼ੁਦਾ ਕਿ ਫੈਜ਼ ਯਾਬੰਦ ਅਬਾਦ
ਬਾਸ਼ਦ ਹਮੇਸ਼ਾ ਸਾਕਨਾਇਸ਼ ਦਿਲ ਸ਼ਾਦ
ਦਰ ਅਹਦਿ ਸ਼ਹਿਨਸ਼ਾਹਿ ਜਹਾਂ ਆਲਮਗੀਰ
ਆਬਾਦ ਨਮੂਦ ਸੈਫ ਖਾਂ ਸੈਫ਼ਾਬਾਦ।'

ਜਦ ਗੁਰੂ ਤੇਗ ਬਹਾਦਰ ਇਧਰ ਆਏ ਤਾਂ ਨਵਾਬ ਪਾਸ ਸੈਫਾਬਾਦ ਕਾਫੀ ਅਰਸਾ ਰਹੇ, ਗੁਰੂ ਜੀ ਦੀ ਵੈਰਾਗ ਪੂਰਣ ਸ਼ਖਸ਼ੀਅਤ ਤੋਂ ਸੈਫ ਖ਼ਾਂ ਬਹੁਤ ਪ੍ਰਭਾਵਿਤ ਹੋਇਆ। 'ਸਾਖੀ ਪੋਥੀ' ਦੇ ਲੇਖਕ ਨੇ ਨਾਂ ਸਰਫਦੀਨ ਕਰਕੇ ਲਿਖਿਆ ਹੈ ਜੋ ਫਾਰਸੀ ਅੱਖਰਾਂ ਵਿਚੋਂ ਗ਼ਲਤ ਪੜ੍ਹਨ ਕਰਕੇ ਐਸਾ ਹੋਇਆ ਹੈ। ਜਦ ਗੁਰੂ ਜੀ ਆਸਾਮ ਤੋਂ ਪਰਤੇ ਤਾਂ ਨਵਾਬ ਸੈਫ ਖ਼ਾਂ ਨੇ ਹੀ ਬਾਦਸ਼ਾਹ ਨੂੰ ਸਮਝਾ ਬੁਝਾਕੇ ਜੂਨ 1670 ਈ. ਵਿਚ ਨਜ਼ਰਬੰਦੀ ਤੋਂ ਰਿਹਾਈ ਦਿਵਾਈ ਸੀ। ਨੌਵੇਂ ਸਤਿਗੁਰਾਂ ਦੇ ਹੁਕਮਨਾਮਿਆਂ ਵਿਚ ਵੀ ਸੈਫ ਖ਼ਾਂ ਦਾ ਹਵਾਲਾ ਮਿਲਦਾ ਹੈ, ਗੁਰੂ ਜੀ ਨੇ ਮਿਰਜ਼ਾਪੁਰ ਦੇ ਸਿਖਾਂ ਨੂੰ ਲਿਖਿਆ ਹੈ—'ਨਵਾਬ ਸੈਫ ਖ਼ਾਂ ਨੇ ਦੇਣੇ ਹਨ, ਹੱਛੇ ਬਾਸਣ ਭੇਜਣੇ।' ਨਵਾਬ ਸੈਫ ਖ਼ਾਂ ਦਾ ਦੇਹਾਂਤ ਸੈਫਾਬਾਦ ਹੀ ਹੋਇਆ। ਕਿਲਾ ਬਹਾਦਰਗੜ੍ਹ ਦੇ ਪਿਛਲੇ ਪਾਸੇ ਇਸਦਾ ਮਕਬਰਾ ਹੈ ਤੇ ਨਾਲ ਹੀ ਇਸਦੀਆਂ ਦੋ ਬੇਗਮਾਂ ਦੀ ਸਮਾਧ ਹੈ। ਮਲੂਮ ਹੁੰਦਾ ਹੈ ਰਾਜਾ ਅਮਰ ਸਿੰਘ ਨੇ 1774 ਈ. ਵਿਚ ਸੈਫ ਖ਼ਾਂ ਦੇ ਵਾਰਸਾਂ ਨੂੰ ਕੁਝ ਜਾਗੀਰ ਦੇ ਕੇ ਇਹ ਕਿਲਾ ਲੈ ਲਿਆ ਸੀ ਤੇ ਮੌਜੂਦਾ ਬਹਾਦਰਗੜ ਵਾਲਾ ਕਿਲਾ ਮਹਾਰਾਜਾ ਕਰਮ ਸਿੰਘ ਨੇ ਬਣਾਇਆ।

(21) **ਨਵਾਬ ਸ਼ਾਇਸਤਾ ਖ਼ਾਂ**— ਨਵਾਬ ਸ਼ਾਇਸਤਾ ਖ਼ਾਂ ਅਮੀਰੁਲ ਉਮਰਾ, ਸ਼ਾਹਜਹਾਂ ਦੇ ਵਜ਼ੀਰ

ਆਸਫ ਖ਼ਾਂ ਦਾ ਪੁਤਰ ਸੀ । ਇਹ ਰਿਸ਼ਤੇਦਾਰੀ ਵਿਚੋਂ ਬੇਗਮ ਨੂਰ ਜਹਾਂ ਦਾ ਭਤੀਜਾ, ਬੇਗਮ ਤਾਜਮਹਲ ਦਾ ਭਾਈ ਤੇ ਔਰੰਗਜ਼ੇਬ ਦਾ ਮਾਮਾ ਲਗਦਾ ਸੀ । 1648 ਵਿਚ ਬਰਾਰ ਦਾ ਤੇ 1652 ਵਿਚ ਗੁਜਰਾਤ ਦਾ ਹਾਕਮ ਨੀਅਤ ਹੋਇਆ । 1659 ਵਿਚ ਦੱਖਣ ਦਾ ਤੇ 1664 ਵਿਚ ਢਾਕੇ ਦਾ ਸੂਬੇਦਾਰ ਬਣਾਇਆ ਗਿਆ, ਉਮਰ ਭਰ ਇਹ ਢਾਕੇ ਹੀ ਰਿਹਾ, ਇਸਦਾ ਵਰਤਾਉ ਗ਼ੈਰ ਮੁਸਲਮਾਨਾਂ ਨਾਲ ਬੜਾ ਪ੍ਰੇਮ ਭਰਿਆ ਰਿਹਾ। ਔਰੰਗਜ਼ੇਬ ਦੀ ਨੀਤੀ ਹਿੰਦੂ ਵਿਰੋਧੀ ਸੀ। ਉਸ ਨੇ ਹਿੰਦੂ ਅਮਲਾ ਕੱਢ ਦੇਣ ਦੇ ਵੀ ਹੁਕਮ ਜਾਰੀ ਕੀਤੇ ਪਰ ਇਸ ਹਿੰਦੂਆਂ ਨੂੰ ਨੌਕਰੀ ਤੋਂ ਨਹੀਂ ਕੱਢਿਆ । ਰਾਜਾ ਰਾਮ ਸਿੰਘ ਨੂੰ ਇਹ ਬੜੇ ਆਦਰ ਨਾਲ ਮਿਲਿਆ ਤੇ ਉਸ ਨੂੰ ਪੂਰਾ ਸਹਿਯੋਗ ਦਿਤਾ। ਗੁਰੂ ਤੇਗ ਬਹਾਦਰ ਜੀ ਦੇ ਪਵਿਤਰ ਦਰਸ਼ਨਾਂ ਤੋਂ ਇਹ ਬਹੁਤ ਪ੍ਰਭਾਵਿਤ ਹੋਇਆ । ਇਸ ਦਾ ਅਹਿਲ-ਕਾਰ ਭਗਵਾਨ ਦਾਸ ਨਾਨਕ ਪੰਥੀ ਸੀ ਤੇ ਜਿਸ ਨੇ ਕਾਫੀ ਜਾਇਦਾਦ ਨਾਨਕ-ਪੰਥੀ ਅਖਾੜੇ ਦੇ ਨਾਂ ਲਾਈ ਹੋਈ ਸੀ । ਅਜ ਕੱਲ ਸਾਰੀ ਦੀ ਸਾਰੀ ਢਾਕਾ ਯੂਨੀਵਰਸਿਟੀ ਤੇ ਹਸਪਤਾਲ ਵਾਲੀ ਥਾਂ ਉਹੋ ਹੀ ਹੈ ਜੋ ਕਿ ਨਾਨਕ ਪੰਥੀ ਅਖਾੜੇ ਪਾਸ ਸੀ ।

ਨਵਾਬ ਸ਼ਾਇਸਤਾ ਖ਼ਾਂ ਦਾ ਦੇਹਾਂਤ 93 ਵਰ੍ਹੇ ਦੀ ਉਮਰ 31 ਮਈ 1694 ਈ. ਨੂੰ ਹੋਇਆ।

(22) ਭਾਈ ਦੱਗੋ— ਬਾਂਗਰ ਦੇ ਇਲਾਕੇ ਦਾ ਚੰਗੇ ਰੋਅਬ ਦਾਬ ਵਾਲਾ ਜ਼ਿਮੀਦਾਰ ਸੀ, ਜੋ ਧਮਧਾਣ ਦੇ ਅਸਥਾਨ ਦਾ ਪ੍ਰਬੰਧ ਕਰਦਾ ਸੀ । ਜਦੋਂ ਗੁਰੂ ਤੇਗ ਬਹਾਦਰ ਗਏ ਤਾਂ ਇਹ ਦੁਧ ਲੈ ਕੇ ਆਇਆ । ਗੁਰੂ ਸਾਹਿਬ ਨੇ ਕਿਹਾ, 'ਮੁੜ੍ਹੀ ਦੇ ਕੇ ਚੋਇਆ ਦੁਧ ਸਾਨੂੰ ਪਰਵਾਣ ਨਹੀਂ; ਹੋਰ ਸੁੱਚਾ ਦੁਧ ਲਿਆ ।' ਇਹ ਸੁਣ ਕੇ ਦੱਗੋ ਸ਼ਰਣੀ ਪੈ ਗਿਆ ਤੇ ਗੁਰੂ ਜੀ ਦਾ ਸੇਵਕ ਬਣ ਗਿਆ । ਜਦੋਂ ਗੁਰੂ ਜੀ ਦੀ 1722 ਬਿਕ੍ਰਮੀ ਵਿਚ ਧਮਧਾਣ ਤੋਂ ਗ੍ਰਿਫਤਾਰੀ ਹੋਈ ਤਾਂ ਇਹ ਵੀ ਪਕੜ ਕੇ ਦਿਲੀ ਲਿਆਂਦਾ ਗਿਆ । ਪਰ ਛੇਤੀ ਰਿਹਾਈ ਹੋ ਗਈ ਸੀ ।

(23) ਭਾਈ ਮੀਂਹਾਂ— ਗੁਰੂ ਹਰਿ ਗੋਬਿੰਦ ਸਾਹਿਬ ਦੇ ਸਿਖ ਭਾਈ ਨੰਦ ਲਾਲ ਸੋਹਣੇ ਦਾ ਪੁੱਤਰ ਰਾਮਦੇਵ ਬਹੁਤ ਭਗਤੀ ਭਾਵ ਵਾਲਾ ਸੀ। ਬਾਂਗਰ ਦੇ ਇਲਾਕੇ ਵਿਚ ਜਦ ਗੁਰੂ ਜੀ ਜਾਂਦੇ ਇਹ ਥਾਂ ਥਾਂ ਮਸ਼ਕ ਲੈ ਕੇ ਪਾਣੀ ਦੀ ਸੇਵਾ ਕਰਦਾ । ਸਿਰ ਤੇ ਇੰਨੂ ਬੰਨ੍ਹ ਕੇ ਗਾਗਰਾਂ ਢੋਈ ਜਾਣਾ ਇਸਦਾ ਸ਼ੌਕ ਸੀ, ਇੰਨੂ ਨਾਲ ਚੀਘਾਂ ਪੈ ਗਈਆਂ, ਸਿਰ ਤੇ ਜ਼ਖਮ ਵੀ ਆ ਗਏ ਪਰ ਇਸ ਨੇ ਸੇਵਾ ਨਾ ਛੱਡੀ । ਇਕ ਵਾਰ ਧਮਧਾਣ ਇਸਨੇ ਵਧੀਆ ਛਿੜਕਾਉ ਕਰਕੇ ਗਰਮੀ ਵਿਚ ਸੀਤਲਤਾ ਵਰਤਾ ਦਿਤੀ । ਗੁਰੂ ਜੀ ਨੇ ਇਸ ਨੂੰ 'ਮੀਂਹਾ ਸ਼ਾਹ' ਕਹਿਕੇ ਨਿਵਾਜਿਆ, ਫਿਰ ਪ੍ਰਸੰਨ ਹੋਕੇ ਲੋਹ, ਨਗਾਰਾ, ਝੰਡਾ ਬਖਸ਼ਿਆ ਤੇ ਨਾਲ ਦੱਖਣੀ ਬੈਲ ਦਿਤਾ । ਇਹ ਪਰਉਪਕਾਰੀ ਮਹਾਤਮਾ ਯੂ. ਪੀ. ਵਲ ਥਾਂ ਥਾਂ ਫਿਰ ਕੇ ਪ੍ਰਚਾਰ ਕਰਦਾ ਰਿਹਾ ਤੇ ਉਦਾਸੀ ਸਾਧੂਆਂ ਦੀ ਮੀਂਹਾਂ ਸ਼ਾਹੀ ਸੰਪ੍ਰਦਾ ਇਸਦੇ ਨਾਂ ਤੇ ਹੈ ਜੋ ਕਿ ਚੌਥੀ ਬਖਸ਼ਿਸ਼ ਹੈ । ਭਾਈ ਮੀਹਾਂ ਸ਼ਾਹ ਦਾ ਦੇਹਾਂਤ ਪਿੰਡ ਸੋਹੀਆਂ ਤਸੀਲ ਨਾਰੋਵਾਲ ਜ਼ਿਲਾ ਸਿਆਲਕੋਟ ਵਿਚ ਹੋਇਆ, ਉਥੇ ਸਮਾਧ ਬਣੀ ਹੋਈ ਹੈ ।

(24) ਭਾਈ ਸੰਗਤੀਆ ਇਸ ਦਾ ਜਨਮ ਪਿੰਡ ਅੰਬ ਮਾੜੀ ਪ੍ਰਗਣਾ ਮੀਏਂ ਕੇ ਮੌੜ ਵਿਚ ਬਿੰਨੇ ਉਪਲ ਦੇ ਘਰ 1619 ਬਿਕ੍ਰਮੀ ਨੂੰ ਹੋਇਆ । ਇਹ ਸਾਧੂ ਸੁਭਾ ਦਾ ਪ੍ਰੇਮੀ ਸੱਤਵੇਂ ਅੱਠਵੇਂ ਸਤਿਗੁਰਾਂ ਸਮੇਂ ਸੇਵਾ ਕਰਦਾ ਰਿਹਾ ਤੇ ਨੌਂਵੇਂ ਪਾਤਸ਼ਾਹ ਨਾਲ ਸਦਾ ਭ੍ਰਮਣ ਕਰਦਾ ਰਿਹਾ । ਜਦ ਗੁਰੂ ਜੀ ਪਹਿਲੀ ਵਾਰ ਪੂਰਬ ਯਾਤ੍ਰਾ ਲਈ ਨਿਕਲੇ ਤਾਂ ਸੰਗਤੀਆ ਨਾਲ ਸੀ। ਜਦ ਪਹਿਲੀ ਗ੍ਰਿਫਤਾਰੀ ਹੋਈ ਤਾਂ ਵੀ ਸੰਗਤੀਆਂ ਨਾਲ ਹੀ ਪਕੜਿਆ ਗਿਆ ਸੀ । ਸਤਿਗੁਰਾਂ ਇਸਦੀ ਸੇਵਾ ਦੇਖਕੇ ਇਸਨੂੰ 'ਸੰਗਤ ਸਾਹਿਬ' ਦਾ ਖਿਤਾਬ ਦਿਤਾ । ਉਦਾਸੀ ਸਾਧੂਆਂ ਦੀ 'ਸੰਗਤ ਸਾਹਿਬੀਏ' ਬਖਸ਼ਿਸ਼ ਇਸੇ ਦੇ ਨਾਂ ਤੇ ਹੈ ।

(25) ਚਾਚਾ ਫੱਗੋ ਸ਼ਾਹ : ਇਹ ਸ਼ੇਰ ਸ਼ਾਹ ਦੀ ਜਨਮ ਭੂਮੀ ਸਸਰਾਮ (ਯੂ. ਪੀ.) ਦੇ ਰਹਿਣ ਵਾਲਾ ਸੀ ਜੋ ਗੁਰੂ ਆਗਿਆ ਅਨੁਸਾਰ ਸਿਖੀ ਪ੍ਰਚਾਰ ਦੀ ਸੇਵਾ ਕਰਦਾ ਤੇ ਦਸਵੰਧ ਉਗਰਾਹ

ਕੇ ਸਤਿਗੁਰਾਂ ਨੂੰ ਬਾਕਾਇਦਾ ਘੱਲਦਾ ਰਹਿੰਦਾ ਸੀ। ਇਕ ਵਾਰ ਇਹ ਕਿਸੇ ਗਰੀਬ ਸਿਖ ਦੇ ਘਰ ਗਿਆ, ਉਸਦੀ ਘਰਵਾਲੀ ਨੇ ਕਿਹਾ, 'ਸਾਡੇ ਪਾਸ ਦੇਣ ਨੂੰ ਕੁਛ ਨਹੀਂ, ਇਹ ਘੂਰ ਲੈ ਜਾ'। ਇਸਨੇ ਹੱਸਕੇ ਇਹ ਕੂੜਾ ਹੀ ਪੱਲੇ ਪੁਆ ਲਿਆ। ਕੂੜੇ ਵਿਚ ਇਕ ਬੇਰ ਦੀ ਹਿੜਕ ਸੀ, ਜਿਸਨੂੰ ਇਸ ਆ ਕੇ ਘਰ ਬੀਜ ਦਿਤਾ। ਜਦ ਗੁਰੂ ਜੀ ਆਏ ਤਾਂ ਬੇਰੀ ਫੁਟੀ ਵੇਖਕੇ ਤੇ ਵਾਰਤਾ ਸੁਣਕੇ ਬਹੁਤ ਪ੍ਰਸੰਨ ਹੋਏ।

ਗੁਰੂ ਜੀ ਦੇ ਆਉਣ ਸਮੇਂ ਇਸਨੇ ਨਵਾਂ ਮਕਾਨ ਬਣਾਇਆ ਤੇ ਇਸ ਦਾ ਬਹੁਤ ਵੱਡਾ ਦਰਵਾਜ਼ਾ ਰਖਿਆ। ਲੋਕਾਂ ਪੁਛਿਆ ਕਿ ਅਜੇਹਾ ਕਿਉਂ ਕਰ ਰਿਹਾ ਹੈਂ ? ਤਾਂ ਇਸਦਾ ਜਵਾਬ ਸੀ ਕਿ ਮੇਰੀ ਤਾਂਘ ਹੈ ਕਿ ਸਤਿਗੁਰੂ ਘੋੜਸਵਾਰ ਹੋਏ ਹੋਏ ਹੀ ਘਰ ਵਿਚ ਪ੍ਰਵੇਸ਼ ਕਰਨ। ਐਸਾ ਹੀ ਹੋਇਆ।

(26) **ਭਾਈ ਬੁਲਾਕੀ ਦਾਸ** : ਇਹ ਢਾਕੇ ਦਾ ਮਸੰਦ ਸੀ ਜਿਸਨੇ ਗੁਰੂ ਘਰ ਲਈ ਉਜੇਰਾ ਪਲੰਘ ਤੇ ਬਸਤ੍ਰ ਤਿਆਰ ਕਰਾਏ ਸਨ। ਜਦੋਂ ਗੁਰੂ ਜੀ ਢਾਕੇ ਆਏ ਤਾਂ ਇਸਦੀ ਮਾਤਾ ਦੀਦਾਰ ਪਾ ਕੇ ਬਹੁਤ ਖੁਸ਼ ਹੋਈ ਤੇ ਇਸਨੇ ਇਛਾ ਪ੍ਰਗਟ ਕੀਤੀ ਕਿ ਮੁਸੱਵਰ ਬੁਲਾ ਕੇ ਸਤਿਗੁਰਾਂ ਦੀ ਤਸਵੀਰ ਉਤਾਰੀ ਜਾਵੇ। ਚੁਨਾਂਚਿ ਸ਼ਾਹੀ ਮੁਸੱਵਰ ਬੁਲਾਇਆ ਗਿਆ ਤੇ ਉਸਨੇ ਬੜੀ ਮਿਹਨਤ ਨਾਲ ਚਿਤ੍ਰ ਤਿਆਰ ਕੀਤਾ ਪਰ ਗੁਰੂ ਜੀ ਦੇ ਜਲਾਲੀ ਚੇਹਰੇ ਦੀ ਨਕਲ ਪੂਰੀ ਨ ਉਤਰ ਸਕੀ ਅੰਤ ਸਤਿਗੁਰਾਂ ਆਪ ਬੁਰਸ਼ ਫੜ ਕੇ ਉਸ ਤਸਵੀਰ ਨੂੰ ਅੰਤਮ ਛੋਹਾਂ ਦਿਤੀਆਂ। ਇਹ ਪੁਰਾਤਨ ਤਸਵੀਰ ਅਜੇ ਤਕ ਸੰਗਤ ਟੋਲਾ ਬੰਗਲਾ ਬਾਜ਼ਾਰ ਢਾਕਾ ਵਿਚ ਮੌਜੂਦ ਹੈ। ਕਰਤਾ 'ਮਹਿਮਾ ਪ੍ਰਕਾਸ਼' ਲਿਖਦਾ ਹੈ :

> ਬੜਾ ਲਿਖਾਰੀ ਲਿਆਈ ਮਾਈ। ਸਤਿਗੁਰ ਹਜੂਰ ਤਸਵੀਰ ਲਿਖਾਈ
> ਸਗਲ ਅੰਗ ਬਸਤ੍ਰ ਸੁਭ ਲਿਖਾ। ਮੁਖ ਕਮਲ ਪ੍ਰਭਾ ਨਹੀਂ ਲਿਖ ਸਕਾ।੧੭।
> ਦੇਖਿ ਦਿਆਲ ਕਲਮ ਹਾਥ ਲੀਨਾ। ਨਿਜ ਹਾਥ ਸੁਧਾਰ ਸੰਪੂਰਨ ਕੀਨਾ।
> ਤਬ ਮਾਈ ਕੋ ਮੂਰਤਿ ਪ੍ਰਭੁ ਦੀਨਾ। ਦ੍ਰਿੜ ਨਿਹਚੈ ਕਰਿ ਬਚਨ ਪ੍ਰਭੁ ਕੀਨਾ।੧੮।

ਬੁਲਾਕੀ ਦਾਸ, ਦਸਮ ਪਾਤਸ਼ਾਹ ਸਮੇਂ ਵੀ ਪ੍ਰਚਾਰ ਦੀ ਸੇਵਾ ਕਰਦਾ ਰਿਹਾ ਤੇ ਭਾਈ ਨੱਥਾ ਉਦਾਸੀ ਸਾਧੂ ਇਸਦੇ ਹੋਰ ਸਾਥੀ ਸੇਵਕ ਦਾਸ ਤੇ ਸਿਧ ਸੈਣ ਚੰਗਾ ਹੱਥ ਵਟਾਉਂਦੇ ਸਨ। ਗੁਰੂ ਜੀ ਵਲੋਂ ਲਿਖਿਆ ਹੁਕਮਨਾਮਾ ਵੀ ਉਥੇ ਸੁੱਰਖਿਅਤ ਹੈ, ਜੋ 'ਹੁਕਮਨਾਮੇ' ਪੁਸਤਕ ਵਿਚ ਸ਼ਾਮਲ ਨਹੀਂ ਹੋ ਸਕਿਆ, ਉਹ ਇਸ ਪਰਕਾਰ ਹੈ 'ਸਿਰੀ ਗੁਰੂ ਜੀਉ ਦੀ ਆਗਿਆ ਹੈ ਸਰਬਤ ਸੰਗਤ ਜਿਨ ਸਿਖ ਵਾਹੁ ਗੁਰੂ ਕੀਆ ਹੈ, ਕਹਿਆ ਹੈ, ਗੁਰੂ ਰਖੇਗਾ, ਸੰਗਤ ਗੁਰੂ ਗੁਰੂ ਜਪਣਾ ਜਨਮ ਸਉਰੇਗਾ। ਬੁਲਾਕੀਦਾਸ, ਸੇਵਕ ਦਾਸ, ਸਿਧ ਸੈਣ ਉਪਰਿ ਮੇਰੀ ਖੁਸ਼ੀ ਹੈ ਜੋ ਕੋਈ ਇਨਾਂ ਦਾ ਖਸਮਾਨਾ ਕਰੇਗਾ, ਉਸ ਦਾ ਖਸਮਾਨਾ ਦਰਗਾਹ ਵਿਚ ਹੋਵੇਗਾ। ਮੇਰਾ ਹੁਕਮ ਹੈ, ਸੰਗਤ ਨਿਹਾਲ ਹੋਈ। ਮਿਤੀ ਜੇਠ ਵਦੀ 11 ਸੰਮਤ 1751,'

(27) **ਭਾਈ ਬੱਠਾ** : ਇਹ ਪਟਣ ਸ਼ੇਖ ਫਰੀਦ ਅਰਥਾਤ ਪਾਕ ਪਟਨ ਦਾ ਮਸੰਦ ਸੀ ਜੋ ਪੱਛਮੀ ਪੰਜਾਬ ਵਿਚ ਸਿਖੀ ਪ੍ਰਚਾਰ ਦੀ ਸੇਵਾ ਕਰਦਾ ਸੀ। ਨੌਵੇਂ ਸਤਿਗੁਰਾਂ ਦੇ ਇਸਦੇ ਨਾਂ 4-5 ਹੁਕਮਨਾਮੇ ਮਿਲਦੇ ਹਨ, ਜਿਨ੍ਹਾਂ ਵਿਚ ਬਾਰ ਬਾਰ ਇਹ ਲਿਖਿਆ ਹੈ—

'ਬੱਠਾ ਸ੍ਰੀ ਗੁਰੂ ਜੀ ਦਾ ਪੁੱਤ ਹੈ।'

(28) **ਭਾਈ ਜੈਤਾ ਸੇਠ**—ਪਟਨੇ, ਆਲਮਗੰਜ ਦੇ ਇਲਾਕੇ ਵਿਚ ਰਹਿਣ ਵਾਲਾ ਜੈਤਾ ਸੇਠ ਗੁਰੂ ਹਰਿਗੋਬਿੰਦ ਜੀ ਦਾ ਸ਼ਰਧਾਲੂ ਸਿਖ ਸੀ। ਪਟਨੇ, ਨੌਵੇਂ ਸਤਿਗੁਰੂ ਪਾਹਿਲੇ ਪਹਿਲ ਇਸੇ ਪਾਸ ਜਾ ਕੇ ਠਹਿਰੇ ਸਨ। ਇਹ ਹਰ ਸਿਖ ਨੂੰ ਪੰਜ ਕਚੌਰੀਆਂ ਖਿਲਾਇਆ ਕਰਦਾ ਸੀ। ਇਸਦੀ ਹਵੇਲੀ ਗਊ ਘਾਟ ਮਹਲੇ ਵਿਚ ਸੀ, ਜਿਥੇ ਕਿ ਹੁਣ ਗੁਰਦੁਆਰਾ ਹੈ।

(29) ਭਾਈ ਗੁਆਲ ਦਾਸ—ਇਹ ਛਿੱਬਰਾਂ ਵਿਚੋਂ ਪੈੜੇ ਦਾ ਪੋਤਰਾ, ਛੁੱਟੇ ਮੱਲ ਦਾ ਪੁੱਤਰ ਤੇ ਭਾਈ ਚੌਪਾ ਸਿੰਘ ਦਾ ਭਤੀਜਾ ਲਗਦਾ ਸੀ। ਮੁੱਢ ਤੋਂ ਹੀ ਇਹ ਗੁਰੂ ਜੀ ਨਾਲ ਭ੍ਰਮਣ ਕਰਦਾ ਰਿਹਾ। ਇਸਦੇ ਪੁੱਤ ਪੋਤੇ ਹਰਿਜਸਰਾਇ ਤੇ ਦੇਵੀਦਾਸ ਆਦਿ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰ ਵਿਚ ਲਿਖਣ ਪੜ੍ਹਨ ਦੀ ਸੇਵਾ ਕਰਨ ਵਾਲੇ ਸਨ।

(30) ਭਾਈ ਜਵੇਹਰੀ ਮੱਲ—ਗੁਰੂ ਤੇਗ ਬਹਾਦਰ ਸਾਹਿਬ ਵਲੋਂ ਬਨਾਰਸ ਤੇ ਪਟਨੇ ਦੇ ਸਿਖਾਂ ਵਲ ਲਿਖੀਆਂ 25-30 ਚਿਠੀਆਂ ਮਿਲਦੀਆਂ ਹਨ। ਬਨਾਰਸ ਵਲ ਵਿਖੇ ਖ਼ਤਾਂ ਵਿਚ ਸਭ ਤੋਂ ਪਹਿਲੇ ਜਿਵੇਹਰ ਮੱਲ, ਜਵੇਹਰਦਾਸ ਜਾਂ ਜਵੇਹਰੀ ਨੂੰ ਸੰਬੋਧਨ ਕੀਤਾ ਗਿਆ ਹੈ ਤੇ ਪਟਨੇ ਭਾਈ ਦਿਆਲ ਦਾਸ ਨੂੰ। ਭਾਈ ਜਵੇਹਰ ਮੱਲ ਬਨਾਰਸ ਦਾ ਮੁਖੀ ਮਸੰਦ ਸੀ ਤੇ ਇਸੇ ਤਰ੍ਹਾਂ ਹੋਰ ਅਨੇਕਾਂ ਸਿਖ ਗੁਰੂ ਘਰ ਦੀ ਸੇਵਾ ਕਮਾਉਣ ਵਾਲੇ ਸਨ ਪਰ ਇਨ੍ਹਾਂ ਦੇ ਨਾਂ ਹੀ ਮਿਲਦੇ ਹਨ, ਬਹੁਤਾ ਵੇਰਵਾ ਨਹੀਂ। ਕਈ ਇਨ੍ਹਾਂ ਵਿਚ ਐਸੇ ਵੀ ਸਨ ਜੋ ਇਧਰੋਂ ਗੁਰੂ ਜੀ ਦੇ ਨਾਲ ਹੀ ਗਏ ਹੋਏ ਸਨ, ਹੁਕਮਨਾਮਿਆਂ ਅਨੁਸਾਰ ਮੁਖੀ ਸਿਖਾਂ ਦੀ ਸੂਚੀ ਇਸ ਪਰਕਾਰ ਹੈ।

(ੳ) ਬਨਾਰਸ ਦੇ ਸਿੱਖ-ਕਲਿਆਣ ਦਾਸ, ਕ੍ਰਿਪਾਲ ਦਾਸ, ਜਟ ਮੱਲ, ਰਾਮਾ, ਜਾਦੋ ਘਾਸੀ, ਭੋਤੀ ਸੇਠ, ਬਾਬੂ ਰਾਇ, ਭਿਖਾਰੀ ਦਾਸ, ਦਲਪਤਿ ਦਾਸ, ਹੀਰਾ ਮੱਲ, ਦੁਰਗਾ ਦਾਸ, ਗੰਗਾ ਰਾਮ, ਰਘੁਨਾਥ, ਮਹਾਂਨੰਦ, ਮਾਨ ਸਿੰਘ, ਮਾਨ ਜੀ, ਰਾਮਾਨੰਦ, ਮਹਾਰਾਜ, ਰੂਪਨਾਰਾਇਣ, ਕੋਕਾ ਮਾਨਾ, ਬਾਲ ਕਿਸ਼ਨ, ਸੁਖਦੇਉ, ਰੂਪਨਾਰਾਇਣ।

(ਅ) ਪਟਨੇ ਦੇ ਸਿੱਖ—ਦਰਬਾਰੀ, ਡੇਡ ਮੱਲ, ਚੈਨ ਸੁਖ, ਮਿਹਰਚੰਦ, ਸੋਭ ਚੰਦ, ਜੇਠ ਮੱਲ, ਪ੍ਰਹਿਲਾਦ ਦਾਸ, ਬੰਸੀ, ਮੁਰਲੀਧਰ, ਰਾਘੋਦਾਸ, ਦੀਨਾਨਾਥ, ਮੋਹਨ ਦਾਸ, ਨੰਦ ਕੁਆਰ, ਪ੍ਰਾਣ ਨਾਥ, ਸਿੰਘਾ, ਸਦਾਨੰਦ, ਕਵਲਨੈਨ, ਜਗਮੰਨ, ਲਾਲ ਮੰਨ, ਛਬੀਲ ਦਾਸ, ਬਾਲਗੋਬਿੰਦ, ਬੈਜਨਾਥ, ਸੰਗਤ ਦਾਸ, ਝੱਬਰ ਸਿੰਘ, ਰਾਮਚੰਦ, ਭਗਵਾਨ ਦਾਸ, ਗੁੱਜਰਮੱਲ, ਜਗਦੇਉ, ਭੋਜਰਾਇ, ਭਾਰਾ, ਦਰੀਆ, ਚਿੰਤਾ-ਬਿੰਦ੍ਰਾਬਨ, ਬਾਲਾ ਜਸੋਧਾਨੰਦਨ, ਬਲੀ-ਰਾਮ, ਅਣੀ ਰਾਇ, ਸ਼ੁਭਕਰਣ, ਕੇਵਲ ਰਾਮ, ਮਨਸੁਖ, ਬਸੰਤਰਾਇ, ਪ੍ਰਾਣਨਾਥ, ਦੀਨ ਦਿਆਲ, ਹੀਰਾਨੰਦ, ਹਰਕੇਸ਼, ਅਨੰਤ ਦਾਸ, ਸੁਫੇਰ ਚੰਦ, ਪ੍ਰੀਤਮ ਦਾਸ, ਰਾਘੋਦਾਸ, ਭੋਤੀ, ਨੈਨਸੁਖ, ਗੁਲਾਲ ਚੰਦ, ਭਗਤਾ, ਪਾਲਾ, ਫੇਰੂ, ਜੁੱਚਾ ਰਾਮ, ਪਰਸਰਾਮ ਮਿਤ੍ਰ ਸੈਣ, ਗਜਮੱਲ, ਜਗਦੇਉ, ਚੇਤਨ, ਲਡੂਆ, ਰਘੁਨਾਥ, ਫਤਿਹ ਚੰਦ, ਦੀਨਾ ਨਾਥ, ਜੈ ਸਿੰਘ ਚਿਮਨਾ, ਗੁਰਦਾਸ, ਸੂਜਾ ਰਾਮ ਤੇ ਬੇਬੇ ਪੋੜੇ ਬਾਈ ਆਦਿ।

### ਸਹਾਇਕ ਪੁਸਤਕ ਸੂਚੀ

1. ਭੱਟ ਵਹੀਆਂ
2, ਬੰਸਾਵਲੀਨਾਮਾ-ਕੇਸਰ ਸਿੰਘ ਛਿਬੱਰ
3. ਸ੍ਰੀਗੁਰਮਹਿਮਾ ਪ੍ਰਕਾਸ਼-ਬਾਬਾ ਸ੍ਵਰੂਪਦਾਸ ਭੱਲਾ
4. ਗੁਰੂ ਕੀਆਂ ਸਾਖੀਆਂ-ਸ੍ਵਰੂਪ ਸਿੰਘ ਕੌਸ਼ਿਸ਼
5. ਸ਼ਹੀਦ ਬਿਲਾਸ—ਸੇਵਾ ਸਿੰਘ
6. ਤ੍ਵਾਰੀਖ ਗੁਰੂ ਖਾਲਸਾ—ਗਿ. ਗਿਆਨ ਸਿੰਘ
7. ਮੁਆਸਰਿ ਆਲਮਗੀਰੀ—(ਫਾਰਸੀ)-ਮੁਹੰਮਦਸਾਕੀ ਮੁਸਤਇਦ ਖ਼ਾਨ (1709 ਈ.)

# ਗੁਰੂ ਤੇਗ ਬਹਾਦਰ ਜੀ ਦੇ ਮੁਖੀ ਸਿਖ

ਡਾ. ਗੁਰਚਰਨ ਸਿਘ

ਗੁਰੂ ਤੇਗ ਬਹਾਦਰ ਜੀ ਦਾ ਗੁਰਿਆਈ ਕਾਲ ਮਾਰਚ 30, 1664 ਤੋਂ ਨਵੰਬਰ 11, 1675 ਤਕ ਦਾ ਹੈ। ਇਹ ਲਗਭਗ ਬਾਰ੍ਹਾਂ ਕੁ ਸਾਲ ਦਾ ਸਮਾਂ ਹੈ। ਇਤਿਹਾਸਕ ਖੋਜ ਨੇ ਸਿੱਧ ਕਰ ਦਿੱਤਾ ਹੈ ਕਿ ਤਕਰੀਬਨ ਸਾਰਾ ਸਮਾਂ ਗੁਰੂ ਜੀ ਸਿਖੀ ਪ੍ਰਚਾਰ ਹਿਤ ਅੰਮ੍ਰਿਤਸਰ ਤੋਂ ਹਾਜੋ (ਅਸਾਮ) ਤਕ ਭ੍ਰਮਣ ਕਰਦੇ ਰਹੇ। ਇਸ ਦੇ ਫਲਸਰੂਪ ਥਾਂ ਪਰ ਥਾਂ ਸਿਖ ਸੰਗਤਾਂ ਕਾਇਮ ਹੋ ਗਈਆਂ। ਇਸ ਸਿਖੀ ਸੇਵਕੀ ਦੇ ਅੰਸ਼ ਹੁਣ ਤਕ ਮੌਜੂਦ ਹਨ। ਇਨ੍ਹਾਂ ਸਿਖਾਂ ਦੇ ਉਤਸ਼ਾਹ ਨਾਲ ਗੁਰਧਾਮ ਵਜੂਦ ਵਿਚ ਆਏ ਜੋ ਇਕ ਮਾਤਰ ਸਿਖੀ ਦਾ ਪ੍ਰਚਾਰ ਕੇਂਦਰ ਹਨ।

ਇਨ੍ਹਾਂ ਸਮਾਚਾਰਾਂ ਨੂੰ ਮੁਖ ਰਖਦੇ ਹੋਏ ਗੁਰੂ ਤੇਗ ਬਹਾਦਰ ਜੀ ਦੇ ਮੁਖੀ ਸਿਖਾਂ ਦਾ ਬਿਉਰਾ ਤਿਆਰ ਕਰਨਾ ਇਕ ਕਠਨ ਕਾਰਜ ਹੈ। ਫਿਰ ਵੀ ਇਤਿਹਾਸਕ ਪੱਤਰਿਆਂ ਵਿਚ ਕੁਝ ਨਾਵਾਂ ਦਾ ਉਲੇਖ ਹੈ। ਉਨ੍ਹਾਂ ਨੂੰ ਇਕਤਰ ਕਰਨਾ ਇਸ ਲੇਖ ਦਾ ਮੁਖ ਮਨੋਰਥ ਹੈ।

ਗੁਰੂ ਤੇਗ ਬਹਾਦਰ ਨੇ ਸਮੇਂ ਸਮੇਂ ਮੁਖੀ ਸਿਖਾਂ ਨੂੰ ਪਤਰ ਘਲੇ ਜਿਨ੍ਹਾਂ ਨੂੰ ਹੁਕਮਨਾਮੇ ਕਿਹਾ ਜਾਂਦਾ ਹੈ। ਇਹ ਹੁਕਮਨਾਮੇ ਕਈ ਥਾਵਾਂ ਪਰ ਉਪਲਬਧ ਹਨ। ਇਨ੍ਹਾਂ ਦੀ ਗਿਣਤੀ ਕਾਫ਼ੀ ਹੈ। ਡਾਕਟਰ ਗੰਡਾ ਸਿਘ ਜੀ ਨੇ ਬੜੀ ਛਾਨ ਬੀਨ ਕਰ ਕੇ "ਹੁਕਮਨਾਮੇ" ਨਾਉਂ ਦੀ ਪੁਸਤਕ ਤਿਆਰ ਕੀਤੀ ਹੈ ਜੋ ਪੰਜਾਬੀ ਯੂਨੀਵਰਸਿਟੀ ਵਲੋਂ 1967 ਈ. ਵਿਚ ਛਾਪੀ ਗਈ। ਇਸ ਵਿਚ ਗੁਰੂ ਤੇਗ ਬਹਾਦਰ ਜੀ ਦੇ ਹੁਕਮਨਾਮੇ ਸਫ਼ਾ 76 ਤੋਂ 119 ਤਕ ਵਿਦਮਾਨ ਹਨ। ਇਹ ਗਿਣਤੀ ਵਿਚ ਇੱਕੀ ਹਨ। ਇਨ੍ਹਾਂ ਹਕਮਨਾਮਿਆਂ ਵਿਚ ਆਏ ਨਾਉਂ ਉਨ੍ਹਾਂ ਮੁਖੀ ਸਿਖਾਂ ਦੇ ਹਨ ਜਿਨ੍ਹਾਂ ਦਾ ਸੰਬੰਧ ਗੁਰੂ ਸਾਹਿਬ ਨਾਲ ਅਤੇ ਸਥਾਨੀਜ ਸਿਖ ਸੰਗਤਾਂ ਨਾਲ ਸੀ।

ਹੁਕਮਨਾਮਿਆਂ ਨੂੰ ਵਾਚਣ ਤੋ ਇਹ ਪਤਾ ਲਗਦਾ ਹੈ ਕਿ ਸਭ ਤੋਂ ਵਧੇਰੇ ਨਾਉਂ ਪਟਨਾ ਦੀ ਸੰਗਤ ਦੇ ਹਨ। ਪੰਜਾਬੀ ਵਰਣਮਾਲਾ ਦੇ ਕ੍ਰਮ ਅਨੁਸਾਰ ਨਾਵਾਂ ਦਾ ਬਿਉਰਾ ਇਸ ਪ੍ਰਕਾਰ ਹੈ :—

1. ਭਾਈ ਅਨੀ ਰਾਇ
2. ਭਾਈ ਅਮਾਲੀਆ
3. ਭਾਈ ਅਨੰਤ ਦਾਸ
4. ਭਾਈ ਅੰਨਤਾ
5. ਭਾਈ ਸਰੰਦਰ ਜਸ
6. ਭਾਈ ਸਦਾ ਨੰਦ ਸਾਧੂ
7. ਭਾਈ ਸੁਖ ਦੇਉ
8. ਭਾਈ ਸੁਚ ਰਾਮ
9. ਭਾਈ ਸੁਫੇਰ ਚੰਦ
10. ਭਾਈ ਸੁਭ ਕਰਣ
11. ਭਾਈ ਸੁਭ ਚੰਦ
12. ਭਾਈ ਸੂਰਜ ਰਾਮੂ
13. ਭਾਈ ਸੇਠ
14. ਭਾਈ ਸੋਭ ਚੰਦ (ਸੋਭਾ ਚੰਦ)
15. ਭਾਈ ਸੰਕਰ ਦਾਸ
16. ਭਾਈ ਸੰਗਤਿ ਦਾਸ
17. ਭਾਈ ਸਿੰਘਾ
18. ਭਾਈ ਹਰ ਕੇਸ਼
19. ਭਾਈ ਹਰ ਜੀ ਮੱਲ
20. ਭਾਈ ਹੀਰਾਨੰਦ
21. ਭਾਈ ਕਵਲ ਨੈਨ
22. ਭਾਈ ਕਲਿਆਨ ਰਾਇ
23. ਭਾਈ ਕਿਰਪਾਲ
24. ਭਾਈ ਕਿਹਪਾਲਾ
25. ਭਾਈ ਕੇਵਲ ਰਾਮ
26. ਭਾਈ ਗਜਮਨ
27. ਭਾਈ ਗਜੂਆ
28. ਭਾਈ ਗੁਜਰਮਲ

29. ਭਾਈ ਗੁਰਦਾਸੁ
30. ਭਾਈ ਗੁਲਾਲ ਚੰਦ
31. ਭਾਈ ਘਨਿਸਿਆਮ
32. ਭਾਈ ਚਿਮਨਾ
33. ਭਾਈ ਚੇਤਨ ਜਾਦੋ
34. ਭਾਈ ਚੈਨ ਸੁਖ
35. ਭਾਈ ਚਿੰਤਾ ਬਿੰਦਰਾਬਨ
36. ਭਾਈ ਛਜੂ ਮਲ
37. ਭਾਈ ਛਬੀਲ ਦਾਸ (ਛਬੀਲਾ)
38. ਭਾਈ ਜਸੋਧਾ ਨੰਦਨ
39. ਭਾਈ ਜਗਦੇਉ
40. ਭਾਈ ਜਗਮੰਨ
41. ਭਾਈ ਜੇਠ ਮਲੁ
42. ਭਾਈ ਜੈ ਸਿੰਘ
43. ਭਾਈ ਝਬਰ ਸਿੰਘ
44. ਭਾਈ ਡੋਡ ਮਲ
45. ਭਾਈ ਦਰਬਾਰੀ
46. ਭਾਈ ਦਰੀਆ
47. ਭਾਈ ਦਲਪਤ ਦਾਸ
48. ਭਾਈ ਦਲਪਤ
49. ਭਾਈ ਦਿਆਲ ਦਾਸੁ
50. ਭਾਈ ਦੀਨ ਦਿਆਲ
51. ਭਾਈ ਦੀਨਾ ਨਾਥੁ
52. ਭਾਈ ਨੈਨ ਸੁਖ
53. ਭਾਈ ਨੰਦ ਕੁਆਰ
54. ਭਾਈ ਨੰਦ ਲਾਲ
55. ਭਾਈ ਪਹਲਾਦ ਦਾਸੁ
56. ਭਾਈ ਪਰਸ ਰਾਮ
57. ਭਾਈ ਪਰਾਮ ਨਾਥ
58. ਭਾਈ ਪਰੀਤਮ ਦਾਸੁ
59. ਭਾਈ ਪਾਲਾ
60. ਭਾਈ ਪੋੜੀ ਬਾਈ (ਬੇਬੇ)
61. ਭਾਈ ਫਤਹ ਚੰਦ
62. ਭਾਈ ਫੇਰੂ
63. ਭਾਈ ਬਸੰਤ ਰਾਇ
64. ਭਾਈ ਬਠਾ
65. ਭਾਈ ਬਲੀ ਰਾਮ
66. ਭਾਈ ਬਾਲ ਗੋਬਿੰਦ
67. ਭਾਈ ਬੈਜ ਨਾਥੁ
68. ਭਾਈ ਬੰਸੀ
69. ਭਾਈ ਬੰਸੀ ਧਰ
70. ਭਾਈ ਬਿੰਦਰਾਬਨ
71. ਭਾਈ ਭਗਤਾ
72. ਭਾਈ ਭਗਵਾਨ ਦਾਸੁ
73. ਭਾਈ ਭਾਗ
74. ਭਾਈ ਭਾਗੁ ਮਲ
75. ਭਾਈ ਭੋਜ ਰਾਇ
76. ਭਾਈ ਭੋਜ ਰਾਜ
77. ਭਾਈ ਮਨ ਸੁਖ
78. ਭਾਈ ਮਲੂਕ ਦਾਸੀਆ
79. ਭਾਈ ਮਲੂਕਾ
80. ਭਾਈ ਮਲੂ ਮਿਹਰਾ
81. ਭਾਈ ਮਾਛੀ
82. ਭਾਈ ਮਿਹਰ ਚੰਦ
83, ਭਾਈ ਮਿਤਰ ਸੈਣ
84. ਭਾਈ ਮੁਰਲੀ ਧਰ
85. ਭਾਈ ਮੂਲਾ
86. ਭਾਈ ਮੋਹਨ ਦਾਸ
87. ਭਾਈ ਰਘੂ ਨਾਥ
88. ਭਈ ਰਾਘੋ ਦਾਸੁ
89. ਭਾਈ ਰਾਮ ਚੰਦ
90. ਭਾਈ ਰਾਮ ਰਾਇ
91. ਭਾਈ ਰੂਪਨ
92. ਭਾਈ ਲਛੂਆ
93. ਭਾਈ ਲਾਲ ਮੰਨ

ਉਪਰ ਦਿਤੇ ਮੁਖੀ ਸਿਖਾਂ ਦੀ ਸੂਚੀ ਸੰਗਤ ਪਟਨਾ ਵੱਲ ਘਲੇ ਹੁਕਮਨਾਮਿਆਂ ਪੁਰ ਆਧਾਰਿਤ ਹੈ। ਇਸ ਵਿਚ "ਭਾਈ ਬਠਾ" ਦਾ ਨਾਉਂ ਆਇਆ ਹੈ। ਭਾਈ ਬਠਾ ਸੰਬੰਧੀ ਇਕ ਹੋਰ ਹੁਕਮਨਾਮੇ ਵਿਚ ਇਹ ਅਖਰ ਅੰਕਤ ਹਨ—"ਭਾਈ ਬਠਾ ਸ੍ਰੀ ਗੁਰੂ ਜੀ ਦਾ ਪੁਤ੍ਰ ਹੈ ਜੁ ਆਖੇ ਸੋ ਸੰਗਤਿ ਮਨਣਾ"। ਇਸੇ ਭਾਵ ਦੇ ਸ਼ਬਦ ਕਈ ਹੋਰ ਹੁਕਮਨਾਮਿਆਂ ਵਿਚ ਵੀ ਦਰਜ

ਹਨ। ਇਕ ਥਾਂ ਇਹ ਵੀ ਲਿਖਿਆ ਹੈ "ਭਾਈ ਬਠਾ—ਜੁ ਆਖੇ ਸੁ ਸੁਬਤਿ ਸੰਗਤਿ ਮੰਨਣਾ"। ਇਨ੍ਹਾਂ ਲਿਖਤਾਂ ਤੋਂ ਨਿਰਸੰਦੇਹ ਸਪੱਸ਼ਟ ਹੁੰਦਾ ਹੈ ਕਿ ਭਾਈ ਬਠਾ ਮੁਖੀ ਸਿਖਾਂ ਵਿਚੋਂ ਇਕ ਵਿਸ਼ੇਸ਼ ਤਥਾ ਸ੍ਰੇਸ਼ਟ ਗੁਰਸਿਖ ਸੀ। ਪਟਨਾ ਦੀ ਸੰਗਤ ਨੂੰ ਗੁਰੂ ਜੀ ਨੇ "ਗੁਰੂ ਜੀ ਕਾ ਖਾਲਸਾ" ਵੀ ਕਿਹਾ ਹੈ। ਪਟਨਾ ਦੀ ਸੰਗਤ ਨੂੰ ਲਿਖੇ ਹੁਕਮਨਾਮਿਆਂ ਵਿਚ ਆਮ ਤੌਰ ਤੇ ਪਹਿਲਾਂ ਨਾਉਂ ਭਾਈ ਦਿਆਲਦਾਸੁ ਜੀ ਦਾ ਹੈ ਫਿਰ ਭਾਈ ਰਾਮ ਰਾਇ, ਭਾਈ ਦਰਬਾਰੀ ਆਦਿ ਹਨ। ਉਪਰ ਦਿਤੀ ਸੂਚੀ ਦੀ ਤਰਤੀਬ ਹੁਕਮਨਾਮਿਆਂ ਅਨੁਸਾਰ ਨਹੀਂ ਹੈ, ਇਹ ਅਖਰ ਕ੍ਰਮਵਾਰ ਹੈ ਤਾਂ ਜੋ ਨਾਉਂ ਵੇਖਣ ਵਿਚ ਆਸਾਨੀ ਹੋ ਸਕੇ।

ਬਨਾਰਸ ਦੀ ਸੰਗਤ ਵਲ ਲਿਖੇ ਹੁਕਮਨਾਮਿਆਂ ਦੀ ਗਿਣਤੀ ਕਾਫੀ ਹੈ। ਵਿਦਵਾਨਾਂ ਨੇ ਅੱਠ ਹੁਕਮਨਾਮੇਂ ਦਰੁਸਤ ਮੰਨੇ ਹਨ ਜੋ ਡਾਕਟਰ ਗੰਡਾ ਸਿੰਘ ਨੇ ਆਪਣੀ ਪੁਸਤਕ ਵਿਚ ਛਾਪੇ ਹਨ। ਇਨ੍ਹਾਂ ਵਿਚ ਦਰਜ ਕੀਤੇ ਮੁਖੀ ਸਿਖਾਂ ਦੇ ਨਾਵਾਂ ਦਾ ਬਿਉਰਾ ਇਸ ਪ੍ਰਕਾਰ ਹੈ :

1. ਭਾਈ ਸਿਕੂ
2. ਭਾਈ ਸੁਖ ਦੇਉ
3. ਭਾਈ ਸੇਠ
4. ਭਾਈ ਹੀਰਾ ਮੰਨ
5. ਭਾਈ ਕਲਿਆਣ ਮਲ (ਕਲਿਆਨ ਮਲ)
6. ਭਾਈ ਕਲਿਆਣ ਦਾਸ (ਕਲਿਆਨ ਦਾਸ)
7. ਭਾਈ ਕਿਰਪਾਲ ਦਾਸ
8. ਭਾਈ ਕੋਕਾ ਮਾਨਾ
9. ਭਾਈ ਗੰਗਾ ਰਾਮ
10. ਭਾਈ ਛੁਟਮਲ (ਛੁਟਮਨ)
11. ਭਾਈ ਜਟਮਲੁ (ਜਟਮਲ)
12. ਭਾਈ ਜਵੇਹਰ ਦਾਸ
13. ਭਾਈ ਜਵੰਹਰਿ ਮਲ੍ਹ (ਜਵੇਹਰ ਮਲ ਮਸੰਦ)
14. ਭਾਈ ਜਵੇਂਹਰੀ
15. ਭਾਈ ਦਲਪਤਿ ਦਾਸ
16. ਭਾਈ ਦਿਆਲ ਦਾਸੁ
17. ਭਾਈ ਦੁਰਗਾ ਦਾਸ
18. ਭਾਈ ਫਾਗੂ ਸ਼ਾਹ
19. ਭਾਈ ਬਾਬੂ ਰਾਇ (ਬਾਬੂਮਨੀ)
20. ਭਾਈ ਬਾਲ ਕਿਸਨ
21. ਭਾਈ ਭਿਖਾਰੀ ਦਾਸ
22. ਭਾਈ ਭੇਤੀ ਸੇਠ
23. ਭਾਈ ਭੌਤੀ
24. ਭਾਈ ਮਹਾਂਨੰਦ (ਮਹਾਂਨੰਦੂ)
25. ਭਾਈ ਮਹਾਰਾਜ
26. ਭਾਈ ਮਨੀ ਰਾਮ
27. ਭਾਈ ਮਾਨ ਜੀ
28. ਭਾਈ ਮਾਨ ਸਿੰਘ
29. ਭਾਈ ਰਘੁ ਨਾਥ
30. ਭਾਈ ਰਾਮ ਰਾਇ
31. ਭਾਈ ਰਾਮਾ
32. ਭਾਈ ਰਾਮਾ (ਜਾਦੋਂ ਘਾਸੀ)
33. ਭਾਈ ਰਾਮਾ ਨੰਦ
34. ਭਾਈ ਰੂਪ ਨਰਾਇਣ
35. ਭਾਈ ਲਪਤਿ ਦਾਸ

ਬਨਾਰਸ ਦੀ ਸੰਗਤ ਵਲ ਲਿਖੇ ਹੁਕਮਨਾਮਿਆਂ ਵਿਚ ਭਾਈ ਕਲਿਆਣ ਦਾਸ ਅਤੇ ਭਾਈ ਦਿਆਲ ਦਾਸ ਬਾਰੇ ਇਹ ਵਿਸ਼ੇਸ਼ ਅਖਰ ਵੀ ਅੰਕਤ ਹਨ :

(1) ਭਾਈ ਕਲਿਆਨ ਦਾਸ ਦਾ ਹਰਿ ਭਾਂਤਿ ਖਸਮਾਨਾ ਕਰਣਾ।

(2) ਭਾਈ ਦਿਆਲ ਦਾਸ ਕਹੇ ਸੰਗਤਿ ਗੁਰੂ ਕਾ ਹੁਕਮ ਕਰ ਮਨਣਾ।

ਮਿਰਜ਼ਾਪੁਰ ਦੀ ਸੰਗਤ ਵਲ ਲਿਖੇ ਹੁਕਮਨਾਮੇ ਵਿਚ ਇਹ ਨਾਉਂ ਹਨ :-

(1) ਭਾਈ ਹਰਕਿਸਨ
(2) ਭਾਈ ਚਤਰ ਭੋਜ
(3) ਭਾਈ ਬਾਲ ਚੰਦੂ
(4) ਭਾਈ ਲਾਲੂ

ਇਸੇ ਹੁਕਮਨਾਮੇ ਵਿਚ ਲਿਖਿਆ ਹੈ, "ਕਾਰਬਾਰ ਕਰਿ ਕੇ ਸੰਗਤਿ ਭਾਈ ਦਿਆਲ ਪਾਸਿ ਭੇਜਣੀ ਹਜੂਰਿ ਪਹੁਚੈਗੀ"—ਇਸ ਲਿਖਤ ਤੋਂ ਸਪੱਸ਼ਟ ਹੈ ਕਿ ਬਨਾਰਸ ਦੇ ਇਲਾਕੇ ਦੇ ਮਸੰਦ ਭਾਈ ਦਿਆਲ ਦਾਸ ਜੀ ਸਨ।

ਗੁਰੂ ਤੇਗ਼ ਬਹਾਦਰ ਜੀ ਦੇ ਜੀਵਨ ਸਮਾਚਾਰ ਸਮੇਂ ਸਮੇਂ ਸ਼ਰਧਾਲੂ ਗੁਰਸਿਖਾਂ, ਵਿਦਵਾਨਾਂ, ਖੋਜੀਆਂ ਆਦਿ ਨੇ ਇਕਤਰ ਕਰਕੇ ਪੁਸਤਕਾਂ ਲਿਖੀਆਂ ਹਨ। ਇਹ ਸਾਰਾ ਸਾਹਿਤ ਗੁਰਮੁਖੀ ਅਤੇ ਫ਼ਾਰਸੀ ਵਿਚ ਹੈ। ਗੁਰਮੁਖੀ ਵਿਚ ਰਚਿਤ ਲਿਖਤਾਂ ਵਧੇਰੇ ਕਰਕੇ ਕਵਿਤਾ (ਪਦ) ਦੇ ਰੂਪ ਵਿਚ ਹਨ। ਇਨ੍ਹਾਂ ਤੋਂ ਇਲਾਵਾ ਭੱਟ ਵਹੀਆਂ ਵਿਚ ਵੀ ਕੁਝ ਕੁ ਟੂਕਾਂ ਹਨ। 'ਬੰਸਾਵਲੀ ਨਾਮਾ ਦਸਾਂ ਪਾਤਸ਼ਾਹੀਆਂ ਕਾ' ਕ੍ਰਿਤ ਕੇਸਰ ਸਿੰਘ ਛਿਬਰ ਸੰਨ 1769 ਈ. ਦੀ ਰਚਨਾ ਹੈ। ਗੁਰੂ ਜੀ ਦੀ ਜੀਵਨੀ ਸੰਖੇਪ ਤੌਰ ਤੇ ਚਰਨ ੭ ਵਿਚ ਅੰਕਿਤ ਕੀਤੀ ਗਈ ਹੈ। ਇਸ ਦੇ ਕੁਲ ਪਦੇ 166 ਹਨ। ਇਨ੍ਹਾਂ ਨੂੰ ਵਾਚਣ ਤੋਂ ਪਤਾ ਲਗਦਾ ਹੈ ਕਿ ਗੁਰੂ ਜੀ ਦੇ ਜੀਵਨ ਨਾਲ ਸੰਬੰਧਿਤ ਕੁਝ ਕੁ ਘਟਨਾਵਾਂ ਦਾ ਬਿਰਤਾਂਤਾਤਮਕ ਢੰਗ ਨਾਲ ਵਰਣਨ ਕੀਤਾ ਗਿਆ ਹੈ ਜੋ ਕਈ ਪਖਾਂ ਤੋਂ ਅਧੂਰਾ ਵੀ ਹੈ ਅਤੇ ਸੰਦਿਗਧ ਵੀ। ਸਾਰਾ ਬਲ 'ਬਿਪਰਨ ਕੀ ਰੀਤ' ਦਰਸਾਣ ਪੁਰ ਲਾਇਆ ਹੈ। ਮੁਖੀ ਸਿਖਾਂ ਵਿਚ ਦੀਵਾਨ ਦਰਘਾਮਲ ਛਿਬੱਰ, ਭਾਈ ਸਤੀ ਦਾਸ ਅਤੇ ਭਾਈ ਮਤੀ ਦਾਸ ਦਾ ਵਰਣਨ ਕੀਤਾ ਜੋ ਲੇਖਕ ਦੀ ਗੋਤ ਦੇ ਹਨ ਅਤੇ ਕਿਸੇ ਨਾ ਕਿਸੇ ਤਰ੍ਹਾਂ ਲੇਖਕ ਦੇ ਰਿਸ਼ਤੇਦਾਰ ਵੀ ਹਨ। ਕੇਵਲ ਇਕ ਥਾਂ ਨਾਨੌਂ ਰੰਘਰੇਟੇ ਦਾ ਜ਼ਿਕਰ ਹੈ ਜੋ ਸੀਸ ਮਾਖੋਵਾਲ ਲੈ ਕੇ ਜਾਂਦਾ ਹੈ। ਇਸ ਤਰ੍ਹਾਂ ਸਾਡੇ ਵਿਸ਼ੇ ਸੰਬੰਧੀ ਸਾਮਗਰੀ ਦੀ ਘਾਟ ਬਹੁਤ ਹੈ। ਫਿਰ ਲੁਤਫ ਦੀ ਗਲ ਇਹ ਹੈ ਕਿ ਸਭ ਲੇਖਕਾਂ ਨੇ ਵਧੇਰੇ ਕਰਕੇ "ਗੁਰੂ ਲਾਧੋ ਰੇ" ਅਤੇ 'ਸ਼ਹੀਦੀ ਸਾਕੇ' ਨਾਲ ਸੰਬੰਧਤ ਘਟਨਾਵਾਂ ਨੂੰ ਵਿਸਤਾਰ ਨਾਲ ਲਿਖਣ ਦਾ ਜਤਨ ਕੀਤਾ ਹੈ। ਬਾਰ ਬਾਰ ਇਨ੍ਹਾਂ ਘਟਨਾਵਾਂ ਦਾ ਹੀ ਵਰਣਨ ਤਕਰੀਬਨ ਸਭ ਲਿਖਤਾਂ ਦਾ ਮੂਲ ਵਿਸ਼ਾ ਹੈ।

ਭਾਈ ਸਰੂਪ ਦਾਸ ਭੱਲਾ ਆਪਣੇ ਸਮੇਂ ਦੇ ਸਿਦਕੀ ਅਤੇ ਚੰਗੇ ਉਦਮੀ ਸਿਖ ਵਿਦਵਾਨ ਹੋਏ ਹਨ। ਆਪ ਗੁਰੂ ਅਮਰਦਾਸ ਜੀ ਦੇ ਸਪੁਤਰ ਬਾਬਾ ਮੋਹਰੀ ਜੀ ਦੀ ਵੰਸ਼ ਵਿਚੋਂ ਸਨ। ਆਪ ਨੇ ਬੜੇ ਉਤਸ਼ਾਹ ਨਾਲ ਗੁਰੂ ਸਾਹਿਬਾਨ ਦੇ ਜੀਵਨ ਸਮਾਚਾਰ ਸੰਨ 1776 ਈ. ਵਿਚ ਲਿਖ ਕੇ ਸੰਪੂਰਨ ਕੀਤੇ ਜੋ ਹੁਣ ਛਾਪੇ ਦੇ ਜਾਮੇ ਵਿਚ ਉਪਲਬਧ ਹਨ। ਪੁਸਤਕ ਦਾ ਨਾਉਂ ਹੈ "ਮਹਿਮਾ ਪ੍ਰਕਾਸ਼"। ਇਸ ਦੇ ਦੋ ਭਾਗ ਹਨ, ਪਹਿਲਾ ਭਾਗ ਗੁਰੂ ਨਾਨਕ ਦੇਵ ਜੀ ਸੰਬੰਧੀ ਹੈ ਅਤੇ ਦੂਜੇ ਭਾਗ ਵਿਚ ਬਾਕੀ ਗੁਰੂ ਸਾਹਿਬਾਨ ਦੀਆਂ ਸੰਖੇਪ ਜੀਵਨੀਆਂ ਹਨ। ਸਾਰੀ ਰਚਨਾ ਪਦ ਵਿਚ ਹੈ। ਗੁਰੂ ਤੇਗ਼ ਬਹਾਦਰ ਜੀ ਦੀ ਜੀਵਨੀ (ਭਾਗ ਦੂਜਾ ਦੇ) ਸਫ਼ਾ 652 ਤੋਂ 748 ਪੁਰ ਵਿਦਮਾਨ ਹੈ। ਇਸ ਪੁਸਤਕ ਵਿਚ ਭਾਈ ਗੜੀਆ, ਭਾਈ ਗੁਰਬਖਸ਼, ਭਾਈ ਜੇਤਾ ਸੇਠ, ਭਾਈ ਦੁਆਰਕਾ ਦਾਸ, ਭਾਈ ਨੰਦ ਲਾਲ, ਭਾਈ ਫਗੂ, ਭਾਈ ਬੁਲਾਕੀਦਾਸ, ਭਾਈ ਮਖਣ ਸ਼ਾਹ, ਭਾਈ ਮਤੀ ਦਾਸ, ਭਾਈ ਮਲੂਕ ਦਾਸ, ਭਾਈ ਮੰਹੇ ਆਦਿ ਮੁਖੀ ਸਿਖਾਂ ਦੇ ਜੀਵਨ ਸੰਬੰਧੀ ਕੁਝ ਕੁ ਝਲਕ ਮਿਲਦੀ ਹੈ।

ਭਾਈ ਵੀਰ ਸਿੰਘ ਜੀ ਨੇ ਸੰਨ 1950 ਈ. ਵਿਚ "ਸਾਹਿਬ ਸ੍ਰੀ ਗੁਰੂ ਤੇਗ ਬਹਾਦਰ ਜੀ ਅਤੇ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਮਾਲਵਾ ਦੇਸ਼ ਰਟਨ ਦੀ ਸਾਖੀ ਪੋਥੀ" ਨੂੰ ਬੜੇ ਸੁਚਜੇ ਢੰਗ ਨਾਲ ਸੰਪਾਦਨ ਕੀਤਾ ਸੀ। ਇਸ ਰਚਨਾ ਦਾ ਅੰਗ੍ਰੇਜ਼ੀ ਅਨੁਵਾਦ ਸਰਦਾਰ ਅਤਰ ਸਿੰਘ ਜੀ ਭਦੌੜ ਵਾਲਿਆਂ ਨੇ 1876 ਈ. ਵਿਚ ਪ੍ਰਕਾਸ਼ਿਤ ਕੀਤਾ ਸੀ। ਭਾਈ ਸਾਹਿਬ ਦੇ ਵਿਚਾਰ ਹਨ ਕਿ ਇਹ ਪੋਥੀ ਕਵੀ ਸੰਤੋਖ ਸਿੰਘ ਜੀ ਪਾਸ 'ਸ੍ਰੀ ਗੁਰ ਪ੍ਰਤਾਪ ਸੂਰਜ ਗਰੰਥ' ਰਚਨ ਸਮੇਂ ਮੌਜੂਦ ਸੀ। ਇਸ ਪੋਥੀ ਦੇ ਮੂਲ ਲੇਖਕ ਦਾ ਅਤੇ ਰਚਨ ਕਾਲ ਸੰਬੰਧੀ ਕਿਤੇ ਭੀ ਜ਼ਿਕਰ ਨਹੀਂ ਮਿਲਦਾ। ਪਰ ਇਸ ਵਿਚ ਆਈਆਂ ਸਾਖੀਆਂ ਨੂੰ ਵਾਚਣ ਤੋਂ ਸਪਸ਼ਟ ਹੁੰਦਾ ਹੈ ਕਿ ਇਹ ਰਚਨਾ ਅਠਾਰਵੀਂ ਸਦੀ ਦੇ ਮਧ ਤੋਂ ਪਿਛੋਂ ਕੀਤੀ ਹੋਣੀ ਏ। ਇਹ ਪਹਿਲੀ ਮਹਤੱਵਪੂਰਣ ਖੋਜ ਸਾਮਗਰੀ ਹੈ ਜਿਸ ਵਿਚ

ਗੁਰੂ ਜੀ ਦੇ ਮਾਲਵੇ ਅਤੇ ਬਾਂਗਰ ਦੇਸ਼ ਦੀ ਧਰਮ ਪ੍ਰਚਾਰ ਹਿਤ ਕੀਤੀ ਗਈ ਯਾਤਰਾ ਦਾ ਵਰਣਨ ਮਿਲਦਾ ਹੈ। ਇਸ ਪੁਸਤਕ ਵਿਚ 118 ਸਾਖੀਆਂ ਹਨ। ਪਹਿਲੀਆਂ 38 ਸਾਖੀਆਂ ਗੁਰੂ ਤੇਗ ਬਹਾਦਰ ਜੀ ਦੇ ਜੀਵਨ ਨਾਲ ਸੰਬੰਧਤ ਹਨ। ਇਨ੍ਹਾਂ ਦੇ ਅਧਿਐਨ ਤੋਂ ਪਤਾਂ ਲਗਦਾ ਹੈ ਕਿ ਗੁਰੂ ਜੀ ਨੇ ਸੈਫਾਬਾਦ (ਬਹਾਦਰਗੜ੍ਹ, ਪਟਿਆਲਾ) ਤੋਂ ਚਲ ਕੇ ਸ੍ਰੀ ਦਮਦਮਾ (ਤਲਵੰਡੀ) ਸਾਹਿਬ ਤੋਂ ਹੁੰਦੇ ਹੋਏ ਕੁਰੂਕਸ਼ੇਤਰ (ਕੁਰਖੇਤਰ) ਤਕ ਦੇ ਇਲਾਕੇ ਵਿਚ ਥਾਂ ਪਰ ਥਾਂ ਜਾ ਕੇ ਭਰਮਾਂ, ਵਹਿਮਾਂ ਅਤੇ ਅੰਧ-ਵਿਸ਼ਵਾਸ ਵਿਚ ਗ੍ਰਸੀ ਲੋਕਾਈ ਨੂੰ ਗੁਰਮਤਿ ਆਦਰਸ਼ ਵਾਲਾ ਸੱਚਾ, ਸੁਚਾ ਅਤੇ ਅਧਿਆਤਮਿਕ ਜੀਵਨ ਜੀਣ ਦਾ ਸੰਦੇਸ਼ ਦਿਤਾ। ਕਈ ਥਾਈਂ ਹਥੀ ਕਾਰ ਕਰਕੇ ਇਸ ਦੀ ਮਹੱਤਤਾ ਨੂੰ ਦਰਸਾਇਆ। ਇਸ ਦਾ ਸਦਕਾ ਮੁਖੀ ਸਿਖਾਂ ਦੀ ਆਪ ਨੇ ਸਥਾਪਨਾ ਕੀਤੀ ਜਿਨ੍ਹਾਂ ਦੇ ਉਦਮ ਅਤੇ ਉਤਸ਼ਾਹ ਨਾਲ ਧਰਮ ਪ੍ਰਚਾਰ ਦੀ ਰੌ ਜਾਰੀ ਰਹੀ। ਇਸ ਪੋਥੀ ਵਿਚ ਉਨ੍ਹਾਂ ਮੁਖੀ ਸਿਖਾਂ ਦੇ ਨਾਵਾਂ ਦਾ ਬਿਉਰਾ ਤਾਂ ਨਹੀਂ ਮਿਲਦਾ ਪਰ ਇਹ ਸਪਸ਼ਟ ਹੁੰਦਾ ਹੈ ਕਿ ਹਰ ਥਾਂ ਸਿਖ ਸੰਗਤਾਂ ਮੁਖੀ ਸਿਖਾਂ ਦੀ ਸਰਪ੍ਰਸਤੀ ਹੇਠ ਗੁਰੂ ਜੀ ਦੀ ਯਾਦ ਨੂੰ ਕਾਇਮ ਰਖਣ ਲਈ ਗੁਰਧਾਮ ਸਥਾਪਤ ਕਰਦੀਆਂ ਰਹੀਆਂ ਜੋ ਅਜ ਤਕ ਇਕ ਮਾਤਰ ਗੁਰਮਤਿ ਆਦਰਸ਼ ਦੇ ਕੇਂਦਰ ਹਨ। ਇਨ੍ਹਾਂ ਮੁਖੀ ਸਿਖਾਂ ਨੇ ਸਿਖ ਧਰਮ ਵਲੋਂ ਸਮੇਂ ਸਮੇਂ ਚਲਾਈਆਂ ਲਹਿਰਾਂ ਵਿਚ ਵਧ ਚੜ ਕੇ ਹਿਸਾ ਪਾਇਆ ਹੈ। ਇਨ੍ਹਾਂ ਸਿਖਾਂ ਦੇ ਜਤਨਾਂ ਸਦਕਾ ਅਜ ਤਕ ਸਿਖੀ ਪ੍ਰਫੁਲਤ ਹੋ ਰਹੀ ਹੈ। ਇਸ ਪੋਥੀ ਵਿਚ ਕੇਵਲ ਭਾਈ ਦਗੋ, ਭਾਈ ਫੇਰੂ ਅਤੇ ਭਾਈ ਦਿਲ ਸੁਖ ਦੇ ਨਾਂਵਾਂ ਦਾ ਵਰਣਨ ਮਿਲਦਾ ਹੈ।

ਇਨ੍ਹਾਂ ਪੁਸਤਕਾਂ ਤੋਂ ਇਲਾਵਾ ਕੁਝ ਕੁ ਪੁਸਤਕਾਂ ਹੋਰ ਵੀ ਹਨ ਜਿਨ੍ਹਾਂ ਵਿਚ ਗੁਰੂ ਤੇਗ ਬਹਾਦਰ ਜੀ ਦੇ ਜੀਵਨ ਸਮਾਚਾਰ ਅੰਕਿਤ ਹਨ ਅਤੇ ਨਾਲ ਹੀ ਮੁਖੀ ਸਿਖਾਂ ਦਾ ਕਿਤੇ ਕਿਤੇ ਉਲੇਖ ਹੈ। ਜਿਤਨੀ ਕੁ ਸਾਮਗਰੀ ਹੁਣ ਤਕ ਪ੍ਰਾਪਤ ਹੋ ਸਕੀ ਹੈ ਉਸ ਦੇ ਆਧਾਰ ਉਤੇ ਕੁਝ ਕੁ ਮੁਖੀ ਸਿਖਾਂ ਦਾ ਸੰਖਿਪਤ ਵਰਣ ਇਸ ਪ੍ਰਕਾਰ ਹੈ :—

**ਉਧਾ (ਭਾਈ)**

ਭਾਈ ਉਧਾ, ਰਾਠੌਰ ਸਿਖ ਜੋ ਗੁਰੂ ਜੀ ਦਾ ਸੀਸ ਭਾਈ ਜੇਤਾ ਅਤੇ ਭਾਈ ਨਾਨੂ ਦੇ ਨਾਲ ਦਿਲੀ ਤੋਂ ਆਨੰਦਪੁਰ ਲਿਆਇਆ।

**ਸਤੀ ਦਾਸ (ਭਾਈ)**

ਕੇਸਰ ਸਿੰਘ ਛਿਬਰ ਨੇ ਬੜੇ ਗੌਰਵ ਨਾਲ ਦੀਵਾਨ ਸਤੀਦਾਸ ਅਤੇ ਮਤੀ ਦਾਸ ਦਾ ਜ਼ਿਕਰ ਕੀਤਾ ਹੈ। ਇਹ ਦੋਵੇਂ ਭਾਈ ਸਨ ਜਿਨ੍ਹਾਂ ਨੇ ਅੰਤਲੇ ਦਮ ਤਕ ਗੁਰੂ ਤੇਗ ਬਹਾਦਰ ਜੀ ਦੀ ਸੇਵਾ ਕੀਤੀ ਹੈ। ਆਪ ਦੇ ਪਿਤਾ ਦਾ ਨਾਉਂ ਹੀਰਾ ਮਲ ਛਿੱਬਰ ਸੀ। ਸਤੀ ਦਾਸ ਦੀ ਵਿਦਵਤਾ ਬਾਰੇ ਕੇਸਰ ਸਿੰਘ ਦਾ ਕਥਨ ਹੈ :

"ਬਾਣੀ ਜੋ ਸਾਹਿਬ ਕਰਨ ਉਚਾਰ
ਸੋ ਸਤੀਦਾਸ ਨਿਤ ਕਰੇ ਫਾਰਸੀ ਅਖਰਾਂ ਵਿਚ ਉਤਾਰ"।

(ਬੰਸਾਵਲੀ ਨਾਮਾ, ਚਰਨ, 9)

'ਭੱਟੋ ਵਹੀ ਮੁਲਤਾਨੀ ਸਿੰਧੀ' ਵਿਚ ਲਿਖਿਆ ਹੈ :-

ਗੁਰੂ ਤੇਗ ਬਹਾਦਰ ਜੀ ਮਹਲ ਨਾਮਾਂ—ਕੋ ਨੂਰ ਮੁਹਮੱਦ ਮਿਰਜਾ ਚਉਕੀ ਰੋਪੜ ਵਾਲੇ ਨੇ ਸਾਲ ਸਤਰਾਂ ਸੌ ਬਤੀਸ ਸਾਵਣ ਪਰਵਿਸ਼ਟੇ ਬਾਰਾਂ ਕੇ ਦਿਹੁ ਗਾਉਂ ਮਲਕਪੁਰ ਰੰਘੜਾ ਪ੍ਰਗਨਾ ਘਨੌਲਾ ਸੇ ਪਕੜ ਕੇ ਸਰਹੰਦ ਪਹੁਚਾਇਆ। ਗੈਲੇ ਦੀਵਾਨ ਮਤੀ ਦਾਸ ਸਤੀ ਦਾਸ ਬੇਟਾ ਹੀਰਾ ਮਲ ਛਿੱਬਰ ਕੇ, ਗੈਲ ਦਿਆਲ ਦਾਸ ਬੇਟਾ ਮਾਈ ਦਾਸ ਬਲਉਤ ਕਾ ਪਕੜਿਆ ਆਇਆ। ਗੁਰੂ ਜੀ ਚਾਰ ਮਾਸ ਬਸੀ ਪਠਾਨਾ ਬੰਦੀਖਾਨੇ ਬੰਦ ਰਹੇ, ਅਠ ਦਿਵਸ ਦਿਲੀ ਕੋਤਵਾਲੀ ਮੇਂ ਬੰਦ ਰਾਖੇ।

(ਭਟ ਵਹੀ ਮੁਲਤਾਨੀ ਸਿੰਧੀ)

ਇਤਿਹਾਸਕਾਰਾਂ ਦੇ ਬਚਨ ਹਨ ਕਿ ਭਾਈ ਸਾਹਿਬ ਨੂੰ ਵੀ ਬਹੁਤ ਕਸ਼ਟ ਦਿੱਤੇ ਗਏ । ਅੰਤ ਆਪ ਸਿਖੀ ਸਿਦਕ ਵਿਚ ਦ੍ਰਿੜ ਵਿਚਰਦੇ ਹੁਏ ਸ਼ਹੀਦੀ ਪਾ ਗਏ ।

**ਸੈਫ ਖਾਨ** (ਨਵਾਬ)

ਸੈਫਾਬਾਦ ਕਸਬੇ ਦਾ ਮਾਲਕ ਸੀ । ਲਿਖਿਆ ਹੈ:-"ਬੜਾ ਨੇਕ ਮਰਦ ਹੈਸੀ, ਦਿਲ ਕਾ ਸਾਫ ਹੈ ਸੀ । ਤਿਸ ਨੇ ਭੀ ਸੁਨਿਆ ਜੋ ਤੇਗ ਬਹਾਦਰ ਸਾਹਿਬ ਬਾਗ ਬੀਚ ਉਤਰੇ ਹੈਨਿ । ਬੜਾ ਖੁਸ ਹੋਆ ।.....ਉਸੀ ਵਖਤ ਲੈ ਕਰਕੇ ਮੇਵਿਓਂ ਕੀ ਡਾਲੀਆਂ, ਲੰਗਰ ਨੂੰ ਰਸਦ ਮੰਗਵਾਇ, ਆਪ ਗੁਰੂ ਜੀ ਨੂੰ ਆਇ ਮਥਾ ਟੇਕਿਆ । ਕਹਿਣ ਲਗਾ, 'ਗੁਰੂ ਜੀ ! ਅਜ ਮੇਰਾ ਜਨਮੁ ਸਫਲ ਹੂਆ '।

ਸੈਫ ਖਾਨ ਨੇ ਗੁਰੂ ਜੀ ਦੀ ਬਹੁਤ ਸੇਵਾ ਕੀਤੀ । ਗੁਰੂ ਜੀ, ਮਾਤਾ ਗੁਜਰੀ ਜੀ ਦੇ ਨਾਲ ਸੈਫ ਖਾਨ ਦੇ ਕਿਲੇ ਵਿਖੇ ਵੀ ਗਏ । ਇਹ ਸਥਾਨ ਕਿਲ੍ਹਾ ਬਹਾਦਰਗੜ੍ਹ (ਪਟਿਆਲਾ) ਦੇ ਨਾਉਂ ਨਾਲ ਪ੍ਰਸਿਧ ਹੈ । ਕਿਲ੍ਹੇ ਅੰਦਰ ਗੁਰੂ ਜੀ ਦੀ ਯਾਦ ਵਿਚ ਅਜ ਵੀ ਗੁਰਦੁਆਰਾ ਕਾਇਮ ਹੈ । ਕਿਲ੍ਹੇ ਤੋਂ ਬਾਹਰ ਬਾਗ ਵਿਚ ਗੁਰੂ ਜੀ ਨੇ ਚੁਮਾਸਾ ਕਟਿਆ, ਭਾਈ ਕ੍ਰਿਪਾਲ ਜੀ ਵੀ ਆਪ ਦੀ ਸੇਵਾ ਲਈ ਨਾਲ ਸਨ । ਇਕ ਦਿਨ ਸੈਫ ਖਾਨ ਫਿਰ ਦਰਸ਼ਨਾਂ ਹਿਤ ਆਇਆ । ਗੁਰੂ ਜੀ ਨੇ ਬਚਨ ਕੀਤਾ :-

> "ਸਾਹਿਬ ਨੂੰ ਹਰਦਮ ਯਾਦ ਰਖਣਾ, ਸਾਧ ਫਕੀਰ ਕੀ ਸੇਵਾ ਬੰਦਗੀ ਕਰਨੀ,
> ਮਨ ਨੀਵਾਂ ਰਖਣਾ, ਤੁਸਾਨੂੰ ਸਦਾ ਹੀ ਅਨੰਦ ਰਹੇਗਾ "

ਗੁਰੂ ਜੀ ਦੀ ਰਵਾਨਗੀ ਸਮੇਂ ਸੈਫ ਖਾਨ ਨੇ ਲੰਗਰ ਲਈ ਭਾਂਡੇ, ਤੰਬੂ, ਊਠ ਅਤੇ ਸਵਾਰੀ ਲਈ ਵਧੀਆ ਘੋੜਾ ਪੇਸ਼ ਕੀਤੇ । ਮਾਤਾ ਜੀ ਲਈ ਰਥ ਭੇਟਾ ਕੀਤਾ । ਜਿਸ ਸਥਾਨ ਪੁਰ ਗੁਰੂ ਜੀ ਨੇ ਚੁਮਾਸਾ ਕਟਿਆ ਉਥੇ ਸ਼ਾਨਦਾਰ ਗੁਰਦੁਆਰਾ ਮੌਜੂਦ ਹੈ । ਨਾਲ ਹੀ ਅਸ਼ਨਾਨ ਲਈ ਬੜਾ ਭਾਰੀ ਸਰੋਵਰ ਵੀ ਹੈ । ਹਰ ਸੰਗਰਾਂਦ ਨੂੰ ਆਸ ਪਾਸ ਦੇ ਪਿੰਡਾਂ ਦੀਆਂ ਸੰਗਤਾਂ ਇਕਤਰ ਹੁੰਦੀਆਂ ਹਨ ਅਤੇ ਕੀਰਤਨ ਦਰਬਾਰ ਸਜਦਾ ਹੈ, ਲੰਗਰ ਅਤੁਟ ਵਰਤਦਾ ਹੈ । ਸੈਫ ਖਾਨ ਦਾ ਜ਼ਿਕਰ ਗੁਰੂ ਤੇਗ਼ ਬਹਾਦਰ ਜੀ ਦੇ ਹੁਕਮਨਾਮੇ ਵਿਚ ਆਇਆ ਹੈ ਜਿਸ ਦਾ ਉਲੇਖ ਪਹਿਲਾ ਕੀਤਾ ਜਾ ਚੁਕਾ ਹੈ ।

(ਆਧਾਰਤ 'ਸਾਖੀ ਪੋਥੀ')

**ਕਨ੍ਹਈਆ (ਭਾਈ)**

ਸੇਵਾ ਪੰਥੀ ਸਾਹਿਤ ਅਨੁਸਾਰ ਆਪ ਗੁਰੂ ਤੇਗ਼ ਬਹਾਦਰ ਜੀ ਦੀ ਹਜ਼ੂਰੀ ਵਿਚ ਆਨੰਦਪੁਰ ਆਏ ਸਨ । ਆਪ ਲੰਗਰ ਦੀ ਸੇਵਾ ਕਰਦੇ ਹੋਏ ਅਨੇਕ ਘਾਲਾਂ ਘਾਲਦੇ ਰਹੇ । ਗੁਰੂ ਦੀ ਚਰਨ ਛੂਹ ਨਾਲ ਇਸ ਰਸਕ ਬੈਰਾਗੀ ਨੇ ਰਾਗ ਦਵੈਸ਼ ਦੀ ਭਾਵਨਾ ਤੋਂ ਉਪਰ ਉਠ ਕੇ ਸਿਖੀ ਸਿਦਕ ਨਾਲ ਦੀਨਾਂ ਦੁਖੀਆਂ ਤੇ ਦਰਦਮੰਦਾਂ ਦੀ ਸੇਵਾ ਕੀਤੀ । ਫਿਰ ਆਪ ਗੁਰੂ ਗੋਬਿੰਦ ਸਿੰਘ ਜੀ ਸਮੇਂ ਵੀ ਗੁਰੂ ਘਰ ਦੀ ਸੇਵਾ ਕਰਦੇ ਰਹੇ । ਆਪ ਦੇ ਅਨੁਯਾਯੀ ਸੇਵਾ ਪੰਥੀ ਜਾਂ ਅਡੱਣ ਸ਼ਾਹੀ ਕਹੇ ਜਾਂਦੇ ਹਨ ਜੋ ਹੁਣ ਵੀ ਕਈ ਥਾਵਾਂ ਪੁਰ ਸਿਖੀ ਪ੍ਰਚਾਰ ਦੀ ਸੇਵਾ ਵਿਚ ਤਤਪਰ ਹਨ ।

**ਗੜੀਆ (ਭਾਈ)**

ਭਾਈ ਗੜੀਆ ਗੁਰੂ ਅਮਰਦਾਸ ਜੀ ਦੀ ਵੰਸ਼ ਵਿਚੋਂ ਸੀ । ਆਪ ਪੂਰਣ ਗੁਰਮੁਖ ਸਨ ਅਤੇ ਗੋਬਿੰਦਵਾਲ ਰਹਿੰਦੇ ਸਨ । ਮਾਤਾ ਨਾਨਕੀ ਜੀ ਦੇ ਸਦੇ ਪੁਰ ਭਾਈ ਦੁਆਰਕਾ ਦਾਸ ਜੀ ਦੇ ਨਾਲ ਆਪ ਬਾਬਾ ਬਕਾਲੇ ਪੁਜੇ । ਫਿਰ ਆਪ ਕਈ ਸਾਲ ਗੁਰੂ ਤੇਗ਼ ਬਹਾਦਰ ਜੀ ਦੀ ਸੇਵਾ ਵਿਚ ਤਤਪਰ ਰਹੇ ।

(ਆਧਾਰਤ, ਮਹਿਮਾ ਪ੍ਰਕਾਸ਼ ਕਵਿਤਾ, ਭਾਗ ਦੂਜਾ ਸਫਾ 654-56,664)

ਗੁਰਦਿਤਾ (ਭਾਈ)

ਭਾਈ ਗੁਰਦਿਤਾ ਜੀ ਦਾ ਸਥਾਨ ਬਾਬਾ ਬੁਢਾ ਜੀ ਦੀ ਪ੍ਰਣਾਲੀ ਵਿਚ ਦੂਜੇ ਦਰਜੇ ਪੁਰ ਹੈ। ਆਪ ਗੁਰੂ ਸਾਹਿਬਾਨ ਨੂੰ ਗੁਰਿਆਈ ਸਮੇਂ ਤਿਲਕ ਲਾਉਂਦੇ ਸਨ। ਗੁਰੂ ਤੇਗ਼ ਬਹਾਦਰ ਜੀ ਨੂੰ ਤਿਲਕ ਆਪ ਨੇ ਹੀ ਲਾਇਆ ਅਤੇ ਫਿਰ ਗੁਰੂ ਜੀ ਦੇ ਨਾਲ ਕੀਰਤਪੁਰ ਚਲੇ ਗਏ।

ਆਨੰਦਪੁਰ ਆਬਾਦ ਕਰਨ ਸਮੇਂ ਗੁਰੂ ਤੇਗ਼ ਬਹਾਦਰ ਜੀ ਨੇ ਮੋੜ੍ਹੀ ਆਪ ਦੇ ਹਥੋਂ ਹੀ ਗਡਵਾਈ। ਭੱਟ ਵਹੀ ਵਿਚ ਲਿਖਿਆ ਹੈ:-

> ਗੁਰੂ ਤੇਗ਼ ਬਹਾਦਰ ਜੀ ਮਹਲ ਨਾਮਾ ਬੇਟਾ ਗੁਰੂ ਹਰਿ ਗੋਬਿੰਦ ਜੀ ਕਾ ਪੋਤਾ ਗੁਰੂ ਅਰਜਨ ਜੀ ਕਾ ਪੜਪੋਤਾ ਗੁਰੂ ਰਾਮ ਦਾਸ ਜੀ ਕਾ ਬੰਸ ਬਾਬਾ ਠਾਕਰ ਦਾਸ ਜੀ ਕੀ ਸੂਰਜ ਬੰਸੀ ਗੋਸਲ ਗੋਤਮ ਸੋਢੀ ਖਤਰੀ ਬਾਸੀ ਕੀਰਤਪੁਰ ਪ੍ਰਗਨਾ ਕਹਿਲੂਰ ਸਾਲ ਸਤਰਾਂ ਸੈ ਬਾਈਸ ਅਸਾਢ ਪ੍ਰਵਿਸ਼ਟੇ ਇਕੀਸ ਸੋਮਵਾਰ ਕੇ ਦਿਹੁ ਮਾਖੋਵਾਲ ਗ੍ਰਾਮ ਕੇ ਥੇਹ ਤੇ ਬਾਬਾ ਗੁਰਦਿਤਾ ਜੀ ਬੰਸ ਬਾਬਾ ਬੁਢਾ ਜੀ ਕੇ ਹਸਤ ਮੁਬਾਰਕ ਸੇ ਨਏ ਗ੍ਰਾਮ ਕੀ ਮੋੜ੍ਹੀ ਗਾੜੀ ਨਾਉ ਚੱਕ ਨਾਨਕੀ ਰਾਖਾ ਗੁਰੂ ਕੀ ਕੜਾਹੀ ਕੀ। (ਭੱਟ ਵਹੀ ਮੁਲਤਾਨੀ ਸਿੰਧੀ)

ਬਾਬਾ ਜੀ ਗੁਰੂ ਤੇਗ਼ ਬਹਾਦਰ ਜੀ ਦੀ ਸੇਵਾ ਅੰਤ ਸਮੇਂ ਤਕ ਕਰਦੇ ਰਹੇ। ਅੰਤ ਗੁਰੂ ਜੀ ਦੀ ਸ਼ਹੀਦੀ ਪਿਛੋਂ ਆਪ ਇਸ ਵਿਛੋੜੇ ਨੂੰ ਸਹਾਰ ਨਾ ਸਕੇ ਅਤੇ ਪ੍ਰਲੋਕ ਗਮਨ ਕਰ ਗਏ। ਭਟੱ ਵਹੀ ਵਿਚ ਲਿਖਿਆ ਹੈ :—

> "ਬਾਬਾ ਗੁਰਦਿਤਾ ਬੇਟਾ ਸਰਵਣ ਦਾਸ ਕਾ, ਪੋਤਾ ਭਾਨੇ ਕਾ ਪੜਪੋਤਾ ਬਾਬੇ ਬੁਢੇ ਕਾ, ਬੰਸ ਸੁੰਘੇ ਰੰਧਾਵੇ ਕੀ, ਸੰਮਤ ਸਤ੍ਰਾਂ ਸੈ ਬਤੀਸ ਮੰਗੇਸ਼ਰ ਸੁਦੀ ਪੰਚਮੀ ਵੀਰਵਾਰ ਕੇ ਦਿਹੁੰ, ਤੀਜੇ ਪਹਿਰ, ਦਿਲੀ ਮਹਲਾ ਦਿਲਵਾਲੀ ਸਿਖਾਂ ਮੇਂ ਭਾਈ ਕਲਿਆਣੇ ਕੀ ਧਰਮਸਾਲ ਗੁਰਪੁਰੀ ਪਧਾਰ ਗਿਆ। ਅਗਲੇ ਦਿਵਸ ਸਵਾਂ ਪਹਿਰ ਦਿਹੁੰ ਚਢੇ ਭੋਗਲਪੁਰ ਗ੍ਰਾਮ ਕੇ ਪਾਸ ਨਦੀ ਜਮਨਾ ਕੇ ਤੀਰ ਦਾਹਸੰਸਕਾਰ ਕੀਆ॥"

ਇਹ ਇਕ ਮਾਤਰ ਸਿਦਕੀ ਸਿਖ ਦੀ ਗੁਰੂ ਪ੍ਰਤਿ ਪ੍ਰੀਤ ਦਾ ਅਦਭੁਤ ਨਮੂਨਾ ਹੈ।

ਗੁਰਬਖਸ਼ (ਭਾਈ)

ਭਾਈ ਗੁਰਬਖਸ਼ ਜਵਨਪੁਰ (ਜੌਨਪੁਰ, ਯੂ. ਪੀ.) ਦੇ ਵਾਸੀ ਸਨ। ਭਜਨ ਬੰਦਗੀ ਵਿਚ ਸਦਾ ਲੀਨ ਰਹਿੰਦੇ ਸਨ। ਗੁਰੂ ਜੀ ਦੇ ਦਰਸ਼ਨਾਂ ਲਈ ਜਦ ਆਪ ਆਏ ਤਾਂ ਗੁਰੂ ਜੀ ਨੇ ਪ੍ਰਸੰਨ ਹੋ ਕੇ ਫੁਰਮਾਇਆ :—

> ਤੁਮਰੇ ਘਰ ਉਤਪਤ ਜੋ ਹੋਇ॥
> ਕੀਰਤਨ ਭਜਨ ਕਰੇ ਸਭ ਸੋਇ॥੧੯॥

(ਮਹਿਮਾ ਪ੍ਰਕਾਸ਼ ਕਵਿਤਾ ਸਫ਼ਾ, ੬੯੫)

ਜੇਤਾ ਸੇਠ (ਭਾਈ)

ਆਲਮ ਗੰਜ (ਪਟਨਾ) ਨਿਵਾਸੀ, ਹਲਵਾਈ ਦਾ ਕੰਮ ਕਰਦਾ ਸੀ। ਸਤਿਗੁਰੂ ਜੀ ਦਾ ਸਿਦਕੀ ਸਿਖ ਸੀ। ਸਿਖਾਂ ਦੀ ਸੇਵਾ ਬੜੇ ਆਦਰ ਨਾਲ ਕਰਦਾ ਸੀ। ਅਕਸਰ ਸਿਖਾਂ ਨੂੰ ਕਚੌਰੀਆਂ ਭੇਟਾ ਕਰਦਾ ਸੀ। ਗੁਰੂ ਜੀ ਭਾਈ ਜੇਤਾ ਦੇ ਘਰ ਗਏ। ਉਸ ਨੇ ਤਨ, ਮਨ ਅਤੇ ਧਨ ਨਾਲ ਗੁਰੂ ਜੀ ਦੀ ਸੇਵਾ ਕੀਤੀ।

(ਮਹਿਮਾ ਪ੍ਰਕਾਸ਼ ਕਵਿਤਾ, 710-11)

ਜੈਤਾ (ਭਾਈ)

ਮਜ਼੍ਹਬੀ ਸਿਖ ਜੋ ਗੁਰੂ ਜੀ ਦਾ ਸੀਸ ਦਿਲੀ ਤੋਂ ਆਨੰਦਪੁਰ ਲਿਆਇਆ। ਇਸ ਨਾਲ ਭਾਈ ਨਾਨੂ ਅਤੇ ਉਧਾ ਵੀ ਸਨ।

**ਦੱਗੋ (ਭਾਈ)**

ਭਾਈ ਦੱਗੋ ਗੁਰੂ ਜੀ ਦਾ ਮਸੰਦ ਸੀ। ਇਹ ਧਮਧਾਣ ਸਾਹਿਬ ਦਾ ਜਿਮੀਂਦਾਰ ਸੀ। ਲਿਖਿਆ ਹੈ :

ਗੁਰੂ ਜੀ ਕਹਿਆ "ਭਾਈ ਦੱਗੋ ! ਦੁਧ ਲੈ ਕੇ ਮਿਲਿਆ ਹੈਂ; ਐਥੇ ਦੁਧ ਸਦੀਵੀ ਰਹੂਗਾ।" ਗੁਰੂ ਜੀ ਕਹਿਆ, "ਦੱਗੋ ਸਾਧ ਸੰਗਤ ਦੀ ਟਹਿਲ ਕਰੁ"। ਨਾਲ ਇਹ ਵੀ ਬਚਨ ਕੀਤਾ :

'ਤੂੰ ਗੁਰੂ ਕਾ ਮਸੰਦ ਹੈਂ ਨਾਲ ਤੇਰਾ ਜਿਮੀਦਾਰਾ ਹੈ। ਸਾਡਾ ਅਸਥਾਨ ਬਣਾਉਣਾ, ਕੂਆ ਲਾਉਣਾ, ਗੁਰੂ ਸਰ ਕੀ ਕਾਰ ਕਢਾਉਣੀ। ਜੇ ਤਾਂ ਸਾਬਤੀ ਰਖੀ ਤਾਂ ਤੇਟੀ ਫੇਰ ਬੀ ਖਬਰ ਲਿਆਗੇ, ਜੇ ਨਿਰਾ ਮਸੰਦ ਹੋਇ ਗਇਆ ਤਾਂ ਤੇਰੇ, ਤੇਰੀ ਉਲਾਦ ਦੇ ਪੇਸ਼ ਆਉ। ਏਹ ਪੂਜਾ ਕੀ ਬਿਰਾਟਿਕਾ (ਪੂਜਾ ਦਾ ਧਾਨ) ਹੈਂ ਬਡਿਆਂ ਬਡਿਆਂ ਨੂੰ ਦਾਗ ਲਾਇਆ ਹੈ। (ਸਾਖੀ ਪੋਥੀ) ਪਰ ਭਾਈ ਦੱਗੋ ਨੇ ਲੋਭ ਵਸ ਹੋ ਕੇ ਗੁਰੂ ਜੀ ਦੇ ਬਚਨਾਂ ਦੀ ਪਾਲਣਾ ਨਾ ਕੀਤੀ। ਇਸ ਦੇ ਫਲਸਰੂਪ ਉਸ ਦਾ ਸਭ ਕੁਝ ਨਸ਼ਟ ਹੋ ਗਿਆ।

**ਦਿਆਲ ਦਾਸ (ਭਾਈ)**

ਭਾਈ ਦਿਆਲ ਦਾਸ ਗੁਰੂ ਤੇਗ ਬਹਾਦਰ ਜੀ ਦੇ ਸਿਦਕੀ ਸਿਖਾਂ ਵਿਚੋਂ ਹੋਏ ਹਨ। ਭੱਟ ਵਹੀ ਮੁਲਤਾਨੀ ਸਿੰਧੀ ਅਨੁਸਾਰ ਆਪ ਦੇ ਪਿਤਾ ਜੀ ਦਾ ਨਾਓ ਮਾਈ ਦਾਸ ਸੀ। ਆਪ ਗੁਰੂ ਜੀ ਨਾਲ ਗ੍ਰਿਫਤਾਰ ਹੋਏ ਅਤੇ ਅੰਤ ਦਿਲੀ ਵਿਖੇ ਸ਼ਹੀਦੀ ਪਾ ਗਏ। ਕੁਝ ਇਤਿਹਾਸਕਾਰਾਂ ਨੇ ਦਸਿਆ ਹੈ ਆਪ ਨੂੰ ਉਬਲਦੀ ਦੇਗ ਵਿਚ ਪਾਇਆ ਗਿਆ ਅਤੇ ਅਨੇਕ ਪ੍ਰਕਾਰ ਦੇ ਕਸ਼ਟ ਦਿਤੇ ਗਏ ਪਰ ਆਪ ਅਡੋਲ ਰਹਿ ਕੇ ਨਾਮ ਬਾਣੀ ਵਿਚ ਲੀਨ ਹੋਏ ਖਿੜੇ ਮਥੇ ਸ਼ਹੀਦ ਹੋ ਗਏ। ਗੁਰੂ ਤੇਗ ਬਹਾਦਰ ਜੀ ਦੇ ਹੁਕਮਨਾਮਿਆਂ ਵਿਚ ਵੀ ਭਾਈ ਦਿਆਲ ਦਾਸ ਦਾ ਵਰਣਨ ਹੈ ਜੋ ਪਟਨੇ ਵਿਚ ਰਹਿੰਦੇ ਸਨ। ਇਹ ਗੱਲ ਹੋਰ ਖੋਜ ਦੀ ਮੁਥਾਜ ਹੈ ਕਿ ਗੁਰੂ ਜੀ ਦੇ ਨਾਲ ਸ਼ਹੀਦ ਹੋਣ ਵਾਲੇ ਭਾਈ ਦਿਆਲ ਦਾਸ (ਦਿਆਲਾ) ਪਟਨੇ ਦੇ ਵਸਨੀਕ ਹੀ ਸਨ ਜਾਂ ਕੋਈ ਹੋਰ ਸਿਖ ਹੋਏ ਹਨ।

**ਦਿਲ ਸੁਖ (ਭਾਈ)**

ਭਾਈ ਦਿਲ ਸੁਖ ਬਹਿਰ ਜੱਖ ਵਿਖੇ ਤਖਾਣ ਸਿਖ ਸੀ। ਉਸਨੇ ਗੁਰੂ ਜੀ ਵਾਸਤੇ ਤਖਤ ਬਣਾਇਆ, ਉਪਰ ਚੰਦੋਆ ਤਾਣਿਆ। ਉਹ ਆਸ ਲਾਈ ਬੈਠਾ ਸੀ ਸਚਾ ਗੁਰੂ ਮੇਰੀ ਭਾਵਨੀ ਦਰਸ਼ਨ ਦੇ ਕੇ ਪੂਰੀ ਕਰੇਗਾ। ਗੁਰੂ ਜੀ ਪਹੁੰਚਦੇ ਹੀ ਤਖਤ ਪੁਰ ਜਾਏ ਬੈਠੇ। ਦਿਲ ਸੁਖ ਨੇ ਗੁਰੂ ਜੀ ਦੀ ਬਹੁਤ ਸੇਵਾ ਕੀਤੀ। ਅਧਿਆਤਮਕ ਉਨਤੀ ਲਈ ਸਿਖ ਨੇ ਗੁਰੂ ਜੀ ਪਾਸ ਪ੍ਰਸ਼ਨ ਕੀਤਾ ਤਾਂ ਗੁਰੂ ਜੀ ਨੇ ਬਚਨ ਕੀਤਾ :

'ਦਿਲ ਸੁਖ ! ਦਿਲ ਵਿਚ ਬੀਚਾਰ ਕਰੀਏ ਤਾਂ ਸੁਖ ਹੁੰਦਾ ਹੈ। ਘਰ ਕੇ ਸਾਮਾਨ ਤਿਆਗਣੇ ਕਰਕੇ ਨਹੀਂ ਸੁਖ ਹੁੰਦਾ—

ਜੋ ਪ੍ਰਾਨੀ ਨਿਸਿ ਦਿਨੁ ਭਜੈ ਰੂਪ ਰਾਮ ਤਿਹ ਜਾਨੁ ॥
ਹਰਿ ਜਨ ਹਰਿ ਅੰਤਰੁ ਨਹੀ ਨਾਨਕ ਸਾਚੀ ਮਾਨੁ ॥

ਤੁਸਾਂ ਭੀ ਦਿਨ ਰਾਤ ਵਾਹਿਗੁਰੂ ਚਿਤ ਕਰਨਾਂ। ਜੋ ਗ੍ਰਿਹਸਤ ਬਿਖੇ ਨਿਰਬਾਣ ਹੈਨ ਸੋਈ ਸਿਝੈ ਹੈਨ।

(ਆਧਾਰਤ, ਸਾਖੀ ਪੋਥੀ)

**ਦੁਆਰਕਾ ਦਾਸ (ਭਾਈ)**

ਭੱਟ ਵਹੀ ਤਲਾਉੜਾ ਵਿਚ ਲਿਖਿਆ ਹੈ—

ਗੁਰੂ ਤੇਗ ਬਹਾਦਰ ਜੀ ਮਹਲ ਨਾਮੇਂ ਕੋ ਗੁਰੂ ਦਵਾਰਕਾ ਦਾਸ ਬੇਟਾ ਗੁਰੂ ਅਰਜਨੀ ਸਾਹਿਬ

ਕਾ, ਪੋਤਾ ਗੁਰੂ ਮੋਹਰੀ ਜੀ ਕਾ, ਕੀ ਆਗਿਆ ਪਾਇ ਬਾਬਾ ਗੁਰਦਿਤਾ ਜੀ ਨੇ ਗੁਰਿਆਈ ਕਾ ਟਿਕਾ ਕੀਆ।

ਮਹਿਮਾ ਪ੍ਰਕਾਸ਼ ਕਵਿਤਾ (ਭਾਗ ਦੂਜਾ, ਸਫਾ 654-51) ਪੁਰ ਲਿਖਿਆ ਹੈ ਕਿ ਆਪ ਗੁਰੂ ਅਮਰਦਾਸ ਜੀ ਦੀ ਅੰਸ਼ ਵਿਚੋਂ ਸਨ। ਮਾਤਾ ਨਾਨਕੀ ਜੀ ਦੇ ਸਦੇ ਪੁਰ ਆਪ ਬਕਾਲਾ ਵਿਖੇ ਆਏ ਅਤੇ (ਗੁਰੂ).ਤੇਗ ਬਹਾਦਰ ਜੀ ਨੂੰ ਨਾਰਿਅਲ ਭੇਟਾ ਕੀਤਾ ਅਤੇ ਜਗ ਤਾਰਨ ਲਈ ਗੱਦੀ ਸੰਭਾਲਣ ਵਾਸਤੇ ਬਿਨੇ ਕੀਤੀ। ਫਿਰ ਸਾਰੀ ਸੰਗਤ ਨੂੰ ਗੁਰੂ ਜੀ ਦੀ ਸ਼ਰਨੀ ਲਿਆਇ। ਮਾਤਾ ਨਾਨਕੀ ਜੀ ਨੇ ਬੜੇ ਤੋਂਫੇ ਦੇ ਕੇ ਆਪ ਜੀ ਨੂੰ ਆਦਰ ਸਹਿਤ ਵਿਦਾ ਕੀਤਾ।

ਇਤਿਹਾਸ ਵਿਚੋਂ ਪਤਾ ਚਲਦਾ ਹੈ ਕਿ ਆਪ ਗੋਇੰਦਵਾਲ ਵਿਖੇ ਰਹਿ ਕੇ ਸਿਖੀ ਦਾ ਪ੍ਰਚਾਰ ਕਰਦੇ ਸਨ।

(ਦ) ਦੁਰਘਾ ਮਲ (ਭਾਈ)

ਗੁਰੂ ਹਰਿ ਕ੍ਰਿਸ਼ਨ ਜੀ ਦੇ ਸਚ ਖੰਡ ਪਿਆਨਾ ਕਰਨ ਉਪਰੰਤ ਆਪ ਸਿਖ ਸੰਗਤਾਂ ਨੂੰ ਨਾਲ ਲੈ ਕੇ ਬਾਬਾ ਬਕਾਲੇ ਵਿਖੇ ਆਏ। ਇਥੇ ਸੋਢੀ ਸਾਹਿਬਜ਼ਾਦੇ ਆਪਣੀਆਂ ਮੰਜੀਆਂ ਲਾ ਕੇ ਗੁਰੂ ਬਣੇ ਬੈਠੇ ਸਨ। ਦੀਵਾਨ ਦੁਰਘਾ ਮਲ ਨੇ ਇਹ ਸਪਸ਼ਟ ਕੀਤਾ ਕਿ ਗੁਰੂ ਰੂਪ ਵਿਚ ਕੇਵਲ ਗੁਰੂ ਤੇਗ ਬਹਾਦਰ ਜੀ ਨੂੰ ਹੀ ਪ੍ਰਣਾਮ ਕਰਨਾ ਹੈ। ਲਿਖਿਆ ਹੈ :

> ਦੀਵਾਨ ਦੁਰਘਾ ਮਲ ਕਹਿਆ ਵਡਾ ਦਰਬਾਰ ਹੈ ਤੇਗ ਬਹਾਦਰੁ।
> ਜੋ ਬਾਬਾ ਬੈਠਾ ਸਲਾਮਤ ਹਾਜਰ ॥
> ਵਿਚ ਬਕਾਲੇ ਜਿਸਦਾ ਦਰਬਾਰ ॥
> ਸਭ ਚਲ ਕਰੀਏ ਉਥੇ ਜੁਹਾਰੁ ॥......
> (ਜੁਹਾਰੁ=ਪ੍ਰਣਾਮ)
> ਸੰਗਤਿ ਸਾਰੀ ਗੁਰੂ ਤੇਗ ਬਹਾਦਰ ਦੇ ਆਈ ॥
> ਜੈ ਜੈ ਕਾਰ ਕਰੇ ਸਭ ਲੁਕਾਈ ॥

ਦੀਵਾਨ ਦੁਰਘਾਮਲ ਛਿਬਰ ਬ੍ਰਾਹਮਣ ਸੀ ਜੋ ਗੁਰੂ ਦਾ ਦੀਵਾਨ ਸੀ। ਭਾਈ ਸਾਹਿਬ ਨੇ ਸਾਰੀ ਆਯੂ ਗੁਰੂ ਜੀ ਦੀ ਸੇਵਾ ਵਿਚ ਅਰਪਨ ਕਰ ਦਿਤੀ। ਆਪ ਜੀ ਦੇ ਜੀਵਨ ਸਮਾਚਾਰਾਂ ਦਾ ਵਰਣਨ ਕਈ ਪੁਸਤਕਾਂ ਵਿਚ ਮਿਲਦਾ ਹੈ।

ਨਾਨੂ (ਭਾਈ)

ਛੀਂਬਾ ਸਿਖ ਜੋ ਗੁਰੂ ਜੀ ਦਾ ਸੀਸ ਭਾਈ ਜੇਤਾ ਅਤੇ ਊਦਾ ਦੇ ਨਾਲ ਦਿਲੀ ਤੋਂ ਆਨੰਦਪੁਰ ਲਿਆਇਆ।

**ਨੰਦ ਲਾਲ (ਭਾਈ)**

ਭਾਈ ਨੰਦ ਲਾਲ ਸੋਹਣਾ ਬਾਲਕ ਸੀ। ਇਸ ਨੇ ਗੁਰੂ ਘਰ ਵਿਚ ਪਾਣੀ ਭਰਨ ਦੀ ਸੇਵਾ ਕੀਤੀ। ਸੇਵਾ ਅਤੇ ਭਜਨ ਬੰਦਗੀ ਵਿਚ ਲੀਨ ਹੋ ਕੇ ਭਾਈ ਨੰਦ ਲਾਲ ਜੀ ਨੇ ਖਾਣ ਪੀਣ ਦੀ ਪਰਵਾਹ ਨਹੀਂ ਕੀਤੀ। ਪਾਣੀ ਢੋਂਦਿਆਂ ਇਸ ਦੇ ਸਿਰ ਤੇ ਜ਼ਖਮ ਹੋ ਗਏ ਪਰ ਇਸ ਸਿਦਕੀ ਸਿਖ ਨੇ ਸੇਵਾ ਨਾ ਛਡੀ। ਗੁਰੂ ਜੀ ਨੇ ਪ੍ਰਸੰਨ ਹੋ ਕੇ ਇਸ ਨੂੰ ਆਪਣਾ ਮਸੰਦ ਸਥਾਪਤ ਕੀਤਾ।

(ਮਹਿਮਾ ਪ੍ਰਕਾਸ਼ ਕਵਿਤਾ, ਸਫ਼ਾ 667-68)

ਫਗੂ (ਚਾਚਾ, ਭਾਈ)

ਭਾਈ ਫਗੂ ਸਹਸਰਾਮ ਵਿਖੇ ਰਹਿੰਦੇ ਸਨ। ਵਡੇ ਗੁਰਮੁਖ ਅਤੇ ਪਿਆਰ ਵਾਲੇ ਸਿਖ ਸਨ। ਆਪ ਨੇ ਗੁਰੂ ਜੀ ਲਈ ਇਕ ਨਵਾਂ ਘਰ ਬਣਵਾਇਆ, ਉਸ ਦਾ ਦਰਵਾਜਾ ਬਹੁਤ ਵਡਾ ਰਖਵਾਇਆ ਤਾਂ ਜੋ ਗੁਰੂ ਜੀ ਜਦ ਆਣ ਤਾਂ ਘੋੜੇ ਸਮੇਤ ਹੀ ਅੰਦਰ ਜਾ ਬਿਰਾਜਣ। ਉਹ ਘਰ

ਨੂੰ ਨਿਤ ਸਾਫ ਕਰਦਾ ਤੇ ਗੁਰੂ ਜੀ ਦੀ ਉਡੀਕ ਵਿਚ ਰਹਿੰਦਾ ਸੀ। ਗੁਰੂ ਜੀ ਸਿਖ ਦਾ ਪ੍ਰਣ ਪੂਰਾ ਕਰਨ ਹਿਤ ਪੁਜੇ। ਭਾਈ ਫਗੂ ਨੇ ਚਰਨਾਂ ਨਾਲ ਲਿਪਟ ਕੇ ਪਿਆਰ ਕੀਤਾ। ਲਿਖਿਆ ਹੈ :—

ਸੁਣ ਫਗੂ ਤਹਿ ਪ੍ਰੇਮ ਪ੍ਰਣ ਮੈ ਚਲਿ ਆਇਆ ਤੁਮ ਦੁਆਰਾ ॥
ਤੂੰ ਗੁਰਮੁਖ ਮੇਰਾ ਸਿਖ ਹੈਂ ਅਬ ਕੀਜੈ ਭਗਤ ਬਿਹਾਰ ॥
(ਮਹਿਮਾ ਪ੍ਰਕਾਸ਼ ਕਵਿਤਾ, ਸਫਾ 700)

ਭਾਈ ਫਗੂ ਨੇ ਗੁਰੂ ਜੀ ਦੀ ਬਹੁਤ ਸੇਵਾ ਕੀਤੀ। ਗੁਰੂ ਜੀ ਦੇ ਇਥੋਂ ਜਾਣ ਉਪਰੰਤ ਆਪਣੇ ਘਰ ਨੂੰ ਧਰਮਸਾਲਾ ਬਣਾ ਦਿਤਾ। ਇਹ ਥਾਂ ਅਜ ਕਲ ਚਾਚਾ ਫਗੂ ਦੀ ਸੰਗਤ (ਗੁਰਦੁਆਰਾ) ਦੇ ਨਾਓ ਨਾਲ ਪ੍ਰਸਿਧ ਹੈ।

**ਫੇਰੂ** (ਭਾਈ)

ਭਾਈ ਫੇਰੂ ਗੁਰੂ ਘਰ ਦਾ ਨਿਸ਼ਕਾਮ ਸੇਵਕ ਸੀ। ਇਸ ਬਹੁਤ ਸੇਵਾ ਕੀਤੀ। ਗੁਰੂ ਜੀ ਨੇ ਇਸ ਨੂੰ ਵਰ ਦਿਤਾ ਤੇ ਫੁਰਮਾਇਆ :

"ਤੈਂ ਗੁਰੂ ਕੇ ਟਹਿਲ ਕੀਤੀ ਹੈ, ਤੇਰਾ ਲੰਗਰ ਭੀ
ਚਲੂ, ਤੇ ਪੰਥ ਭੀ ਚਲੂ,
ਭਾਈ ਫੇਰੂ ਸਚੀ ਦਾੜੀ।
ਭਾਈ ਫੇਰੂ ਕਰਣੀ ਸਾਰੀ॥
ਭਾਈ ਫੇਰੂ ਜਗ ਤੁਲਹਾ ਭਾਰੀ॥
ਭਾਈ ਫੇਰੂ ਕੇ ਸਤਿਗੁਰ ਬਲਿਹਾਰੀ।"
(ਵੇਖੋ, ਸਾਖੀ ਪੋਥੀ)

**ਬੁਲਾਕੀ ਦਾਸ** (ਭਾਈ)

ਢਾਕੇ ਵਿਖੇ ਮਸੰਦ ਸੀ। ਉਸ ਦੀ ਬਿਧ ਮਾਤਾ ਗੁਰੂ ਜੀ ਦੇ ਦਰਸ਼ਨਾਂ ਦੀ ਉਡੀਕ ਵਿਚ ਸੀ: ਉਸ ਨੇ ਹਥੀਂ ਸੂਤ ਕਤ ਕੇ ਗੁਰੂ ਜੀ ਲਈ ਬਸਤਰ ਬਣਾਏ। ਗੁਰੂ ਜੀ ਦੇ ਪੁਜਣ ਤੇ ਮਾਤਾ ਦਰਸ਼ਨ ਕਰ ਕੇ ਬਹੁਤ ਪ੍ਰਸੰਨ ਹੋਈ। ਗੁਰੂ ਜੀ ਨੇ ਮਾਈ ਨੂੰ ਕੁਝ ਮੰਗਣ ਲਈ ਕਿਹਾ। ਮਾਤਾ ਨੇ ਬਿਨੇ ਕੀਤੀ—"ਮੈ ਸਦ ਦੇਖੋ ਦਰਸਨ ਬਡ ਭਾਗਾ"। ਗੁਰੂ ਜੀ ਨੇ ਉਤਰ ਦਿਤਾ ਇਸ ਲਈ ਪ੍ਰੇਮ ਤੇ ਨੇਮ ਨਾਲ ਆਰਾਧਨਾ ਕੀਤਾ ਕਰ। ਮਾਈ ਨੇ ਗੁਰੂ ਜੀ ਦੀ ਤਸਵੀਰ ਵੀ ਬਣਵਾਈ ਜੋ ਉਥੇ ਕਾਫੀ ਸਮੇਂ ਤਕ ਮੌਜੂਦ ਸੀ।

ਭਾਈ ਬੁਲਾਕੀ ਦਾਸ ਢਾਕੇ ਦੀ ਸੰਗਤ ਨੂੰ ਨਾਲ ਲੈ ਕੇ ਗੁਰ ਦਰਸ਼ਨ ਨੂੰ ਆਇਆ। ਗੁਰੂ ਜੀ ਨੇ ਫੁਰਮਾਇਆ ਢਾਕਾ ਗੁਰ ਸਿਖੀ ਦਾ ਕੋਨਾ ਹੈ। ਇਥੇ ਗੁਰੂ ਜੀ ਨੇ ਧਰਮਸਾਲਾ ਵੀ ਬਣਵਾਈ। ਕਾਫੀ ਸਮਾਂ ਗੁਰੂ ਜੀ ਇਥੇ ਧਰਮ ਪ੍ਰਚਾਰ ਕਰਦੇ ਰਹੇ। ਫਿਰ ਰਾਜਾ (ਰਾਮ ਸਿੰਘ) ਜੀ ਨਾਲ (ਆਸਾਮ ਵਲ) ਗਏ। ਭਾਈ ਬੁਲਾਕੀ ਦਾਸ ਨੇ ਸਿਖੀ ਦਾ ਬਹੁਤ ਪ੍ਰਚਾਰ ਕੀਤਾ।

**ਮਖਨ ਸ਼ਾਹ** (ਭਾਈ)

ਇਕ ਲਬਾਣਾ ਸਿਖ ਸੀ ਇਸ ਦੀ ਪ੍ਰੀਤ ਬੜੀ ਦ੍ਰਿੜ ਸੀ ਅਤੇ ਗੁਰੂ ਘਰ ਦਾ ਪ੍ਰੇਮੀ ਸੀ। ਤਜਾਰਤ ਕਰਦਾ ਸੀ। ਇਕ ਸਮੇਂ ਮਾਲ ਅਸਬਾਬ ਦੀ ਨਾਵ (ਬੇੜੀ) ਭਰ ਕੇ ਇਸ ਨੇ ਤੋਰੀ ਜੋ ਭਵਰ ਵਿਚ ਡਗਮਗਾਣ ਲਗੀ। ਇਸ ਭੀੜਾ ਸਮੇਂ ਮਖਣ ਸ਼ਾਹ ਨੇ ਗੁਰੂ ਜੀ ਨੂੰ ਚਿਤਾਰ ਕੇ ਇਕ ਸੌ ਮੋਹਰਾਂ ਭੇਟਾ ਕਰਨ ਲਈ ਅਰਦਾਸ ਕੀਤੀ ਅਤੇ ਰਖਿਆ ਲਈ ਬਿਨੇ ਕੀਤੀ। ਸੇਵਕ ਦੀ ਯਾਚਨਾ ਕਬੂਲ ਹੋਈ। ਬੇੜੀ ਕੰਢੇ ਪੁਜ ਗਈ। ਮਾਲ ਵੇਚ ਕੇ ਮਖਣ ਸ਼ਾਹ ਘਰ ਪਰਤਿਆ ਤੇ ਫਿਰ ਭੇਟਾ ਲੈ ਕੇ ਗੁਰਦਰਸ਼ਨਾਂ ਲਈ ਬਕਾਲਾ (ਅੰਮ੍ਰਿਤਸਰ) ਵਿਖੇ ਪੁਜਾ। ਉਸ ਨੇ ਧੀਰਮਲ ਦੀ

ਪੂਜਾ ਹੁੰਦੀ ਵੇਖੀ ਤੇ ਨਾਲ ਇਹ ਵੀ ਪਤਾ ਲਗਾ ਕਿ ਸਿਖ ਗੁਰੂ ਤੇਗ ਬਹਾਦਰ ਜੀ ਵਲ ਜਾ ਰਹੇ ਹਨ। ਇਹ ਵੇਖ ਕੇ ਉਸ ਨੇ ਫੈਸਲਾ ਕੀਤਾ ਕਿ ਪੰਜ ਮੋਹਰਾਂ ਭੇਟਾ ਕਰਾਂ। ਜੋ ਸੱਚਾ ਗੁਰੂ ਹੋਵੇਗਾ ਉਹ ਆਪ ਹੀ ਮੰਨਤ ਮੰਗ ਲਵੇਗਾ। ਪਹਿਲਾਂ ਉਹ ਧੀਰਮਲ ਪਾਸ ਪੁਜਾ, ਪੰਜ ਮੋਹਰਾ ਭੇਟਾ ਕੀਤੀਆਂ। ਇਸ ਪੁਰ ਉਸ ਨੂੰ ਸਿਰੋਪਾਉ ਦਿਤਾ ਗਿਆ। ਫਿਰ ਉਹ ਗੁਰੂ ਤੇਗ ਬਹਾਦਰ ਜੀ ਦੇ ਦਰਸਨਾਂ ਨੂੰ ਗਿਆ ਅਤੇ ਪੰਜ ਮੋਹਰਾਂ ਭੇਟਾ ਕੀਤੀਆਂ। ਇਹ ਵੇਖਕੇ ਗੁਰੂ ਜੀ ਨੇ ਫੁਰਮਾਇਆ :—

ਸੁਨ ਸਿਖ ਡੁਬਦੀ ਨਾਉ ਤੁਮ ਹਮ ਕੰਢੇ ਦੀਨ ਲਗਾਇ ॥
ਕੰਧੇ ਮੁਹਿ ਘਾਸੀ ਲਗੀ ਕਿਉ ਪੂਜਾ ਰਖੇਂ ਦੁਰਾਇ ।੧੭॥

(ਮ. ਪ੍ਰ. ਕ. ਸਫਾ, ੬੬੨)

ਇਹ ਸੁਣਦਿਆਂ ਹੀ ਮਖਣ ਸ਼ਾਹ ਨੇ ਸੌ ਮੋਹਰਾਂ ਭੇਟਾ ਕਰ ਦਿਤੀਆਂ। ਇਸ ਉਪਰੰਤ ਕੋਠੇ ਚੜ੍ਹਕੇ ਮਖਣ ਸ਼ਾਹ ਨੇ ਉਚੀ ਸੁਰ ਵਿਚ ਕਿਹਾ :—

ਆਵੋ ਗੁਰਸਿਖ ਮੈ ਸਤਿਗੁਰ ਲਾਧਾ ॥
ਜਾਂ ਕੀ ਮਹਿਮਾ ਅਗਮ ਅਗਾਧਾ ॥
ਯਹ ਬ੍ਰਿੱਤੰਤ ਸੁਨ ਸੰਗਤ ਪਾਇਆ ॥
ਸੁਨਿ ਸੁਨਿ ਸਬਹੂੰ ਦਰਸਨ ਕੋ ਧਾਇਆ। ੨੧।

(ਮ. ਪ੍ਰ. ਕ. ਸਫ਼ਾ, ੬੬੩)

ਇਸ ਤਰ੍ਹਾਂ ਮਖਣ ਸ਼ਾਹ ਨੇ ਗੁਰੂ ਜੀ ਨੂੰ ਪ੍ਰਗਟ ਕੀਤਾ। ਮਖਣ ਸ਼ਾਹ ਸੰਬੰਧੀ ਵਿਸਤਾਰ ਲਈ ਵੇਖੋ, 'ਲਬਾਣਾ ਭਾਈ ਚਾਰਾ' ਕ੍ਰਿਤ ਭਾਈ ਰਣਧੀਰ ਸਿੰਘ। 'ਭੱਟ ਵਹੀ' ਵਿਚ ਮਖਣ ਸ਼ਾਹ ਸਬੰਧੀ ਇਹ ਟੂਕ ਮਿਲਦੀ ਹੈ :—

'ਮਖਣ ਸ਼ਾਹ ਬੇਟਾ ਦਾਸੇ ਕਾ ਪੋਤਾ ਅਠਖੇ ਕਾ ਪੜਪੋਤਾ ਬਨੇ ਕਾ ਬੰਸ ਬਹੋੜੂ ਕੀ। ਲਾਲ ਚੰਦ ਮਖਣ ਸ਼ਾਹ ਕਾ ਚੰਦੂ ਲਾਲ ਮਖਣ ਸ਼ਾਹ ਕਾ ਸੋਲਜਈ ਇਸਤਰੀ ਮਖਣ ਸ਼ਾਹ ਕੀ। ਗੋਤਰ ਪੇਲੀਆ ਬਨਜਾਰਾ ਬਾਸੀ ਮੋਟਾ ਟਾਂਡਾ ਪ੍ਰਗਣਾ ਮੁਜ਼ਫਰਾਬਾਦ ਸਾਲ ਸਤਰਾਂ ਸੈ ਇਕੀਸ ਕੀ ਦੀਵਾਲੀ ਸ਼ਨੀਵਾਰ ਕੇ ਦਿਹੁ ਗਾਉਂ ਮੇ ਆਇਆ। ਗੁਰੂ ਤੇਗ ਬਹਾਦਰ ਜੀ ਮਹਲ ਨਾਮੇ ਕੇ ਦਰਬਾਰ ਇਕੋਤਰ ਸੋ ਮੋਹਰ ਭੇਟਾ ਕੀ ਸਾਥ ਧੂਮਾ ਨਾਇਕ ਆਇਆ ਬੇਟਾ ਕਾਨੇ ਬਿੰਜਲਾਉਤ ਕਾ (**ਭੱਟ ਵਹੀ ਤੁਮਰ ਬਿੰਜਲਾਉਤੋਂ ਕੀ**)

ਸ੍ਰੀ ਐਚ. ਏ. ਰੋਜ਼ ਨੇ ਆਪਣੀ ਪੁਸਤਕ **ਏ ਗਲੌਸਰੀ ਆਫ ਦੀ ਟ੍ਰਾਈਬਜ਼ ਐਂਡ** ਕਾਸਟਸ **ਆਫ ਦੀ ਪੰਜਾਬ** ਐਂਡ ਨਾਰਥਵੈਸਟ ਫਰੰਟੀਅਰ ਪ੍ਰੋਵਿੰਸ' ਵਿਚ ਵੀ ਭਾਈ ਮਖਣ ਸ਼ਾਹ ਸੰਬੰਧੀ ਇਕ ਖੋਜ ਭਰਪੂਰ ਨੋਟ ਦਿਤਾ ਹੈ ਜਿਸ ਤੋਂ ਇਹ ਸਪਸ਼ਟ ਹੁੰਦਾ ਹੈ ਕਿ ਭਾਈ ਸਾਹਿਬ ਗੁਰੂ ਹਰਿਗੋਬਿੰਦ ਜੀ ਦੇ ਸਮੇਂ ਤੋਂ ਸਿਖੀ ਦੀ ਸੇਵਾ ਕਰ ਰਹੇ ਸਨ। ਆਪ ਸੰਬੰਧੀ ਭੱਟ ਵਹੀ ਵਿਚ ਇਕ ਗੀਤ ਵੀ ਹੈ ਜੋ ਵਣਜਾਰੇ ਗਾਇਆ ਕਰਦੇ ਹਨ। ਅਖਰ ਇਸ ਪ੍ਰਕਾਰ ਹਨ :—

'ਤੂੰ ਤੇ ਲੇ ਲੇ ਗੁਰੂ ਕਾ ਨਾਮੁ, ਕੀਰਤਪੁਰ ਵਾਲੇ ਕਾ।
ਗੁਰੂ ਅੰਬਰਸਰ ਵਾਲੇ ਕਾ ਤੂੰ ਤੇ ਲੇ ਲੇ ਗੁਰੂ ਕਾ ਨਾਮ।
ਨੰਗਾ ਕਭੀ ਨਾ ਰਹੇਂਗਾ ਭੂਕਾ ਕਭੀ ਨਾਂ ਰਹੇਂਗਾ।
ਭੂਕੇ ਕੋ ਦੇਧੇ ਗੁਰ ਭੋਜਨ, ਪਿਆਸੇ ਕੋ ਦੇ ਗੁਰੂ ਪਾਨੀ।
ਤੂੰ ਤੇ ਲੇ ਲੇ ਗੁਰੂ ਕਾ ਨਾਮ।
ਮੇਰੀ ਤੇ ਜਹਾਜ ਅਟਕੀ ਤ੍ਰੇਮੂ ਕੀ ਕਾਲੀ ਦਾਹ ਮੇ ?
ਗੁਰੂ ਕੀਰਤਪੁਰ ਬਾਲਾ ਲੰਘਾਏ ਪੈਲੀ ਪਾਰਿ।
ਨਾਮ ਤੋ ਲੇਤੇ ਮੇਰੀ ਜਹਾਜ ਹੋ ਗਈ ਪੈਲੀ ਪਾਰਿ।

ਤੂੰ ਤੇ ਲੇ ਲੇ ਗੁਰੂ ਕਾ ਨਾਮ :
ਤੂੰ ਤੇ ਲੇ ਲੇ ਗੁਰੂ ਕਾ ਨਾਮ ।

### ਮਤੀ ਦਾਸ (ਭਾਈ)

ਗੁਰੂ ਜੀ ਦਾ ਦੀਵਾਨ ਸੀ । ਸਿਖੀ ਵਿਚ ਪੂਰਨ ਪ੍ਰਮਾਣ ਸੀ । ਭਾਈ ਸਾਹਿਬ ਗੁਰੂ ਜੀ ਨਾਲ ਦਿਲੀ ਬੰਦੀ ਖਾਨੇ ਵਿਚ ਕੈਦ ਸਨ । ਆਪ ਸਦਾ ਗੁਰੂ ਜੀ ਸੇਵਾ ਵਿਚ ਤਤਪਰ ਰਹੇ । ਭਾਈ ਸਾਹਿਬ ਨੂੰ ਦੋ ਤਖਤਿਆਂ ਵਿਚ ਬੰਨ ਕੇ ਜਲਾਦ ਨੂੰ ਹੁਕਮ ਦਿਤਾ ਗਿਆ ਕਿ ਆਰੇ ਨਾਲ ਇਨ੍ਹਾਂ ਦਾ ਤਨ ਚੀਰ ਦਿਤਾ ਜਾਵੇ । ਭਾਈ ਸਾਹਿਬ ਜਪੁ ਜੀ ਦਾ ਪਾਠ ਕਰਦੇ ਰਹੇ ਅਤੇ ਜਲਾਦ ਨੇ ਉਨ੍ਹਾਂ ਦੇ ਸਰੀਰ ਦੋ ਦੋ ਟੋਟੇ ਕਰ ਦਿਤੇ । ਇਸ ਸਮੇਂ ਭਾਈ ਸਾਹਿਬ ਦੀ ਮਾਨਸਿਕ ਅਵਸਥਾ ਦਾ ਅਨੁਮਾਨ ਇਨ੍ਹਾਂ ਸਤਰਾਂ ਤੋਂ ਲਾਇਆ ਜਾ ਸਕਦਾ ਹੈ :—

ਦੋਹਰਾ : ਹਮ ਕੋ ਨਹੀ ਪਰਵਾਹ ਸਤਗੁਰ ਬਚਨ ਅਧੀਨ ।
ਪੁਨ ਦੁਇ ਤਨ ਸੋ ਜਪ ਪਾਠ ਕਰ ਮੋਖ ਧਿਆਨ ਕੀਨ ।੨੬।

(ਵਿਸਥਾਰ ਲਈ ਵੇਖੋ ਮ. ਪ੍ਰ. ਕ. ਸਫਾ 676-80)

### ਮਨੀ ਸਿੰਘ (ਭਾਈ)

ਭਾਈ ਮਨੀ ਸਿੰਘ ਦੀ ਦਾ ਜਨਮ 1644 ਈ. ਦਾ ਹੈ । ਹਾਲੇ ਆਪ ਦੀ ਆਯੂ ਤੇਰ੍ਹਾਂ ਸਾਲ ਹੀ ਸੀ ਕਿ ਆਪ ਸਤੱਵੇਂ ਗੁਰੂ ਜੀ ਪਾਸ ਸੇਵਾ ਲਈ ਆ ਗਏ । ਇਹ ਸੰਬੰਧ ਸਮੇਂ ਦੇ ਫੇਰ ਨਾਲ ਦ੍ਰਿੜ ਹੁੰਦਾ ਗਿਆ । ਆਪ ਨੇ ਅੱਠਵੇਂ ਨਾਵੇਂ ਅਤੇ ਦਸਵੇਂ ਗੁਰੂ ਸਾਹਿਬ ਨ ਦੇ ਚਰਨਾਂ ਵਿਚ ਰਹਿ ਗੁਰਮਤਿ ਆਦਰਸ਼ ਅਨੁਸਾਰ ਆਪਣਾ ਜੀਵਨ ਢਾਲਿਆ । ਆਪ ਜੀ ਨੇ ਗੁਰੂ ਘਰ ਦੀ ਗੁਰਮਤਿ ਸਾਹਿਤ ਅਤੇ ਸਿਖ ਕੌਮ ਦੀ ਜੋ ਸੇਵਾ ਕੀਤੀ ਹੈ ਉਸ ਦਾ ਵਰਣਨ ਕਰਨਾ ਕਠਨ ਹੈ । ਗੁਰੂ ਤੇਗ ਬਹਾਦਰ ਜੀ ਦੇ ਸਮੇਂ ਭਾਈ ਮਨੀ ਸਿੰਘ ਜੀ ਵਧੇਰੇ ਕਰ ਕੇ ਗੁਰਬਾਣੀ ਦੇ ਪਾਠ ਪੜਨ ਵਿਚ ਲੀਨ ਰਹਿੰਦੇ ਸਨ । ਇਸ ਪ੍ਰਥਾਇ ਲਿਖਿਆ ਹੈ :

ਲਿਖੇ ਲਿਖਾਏ ਪੋਥੀਆਂ, ਮਨ ਮਹਿ ਬਹੁ ਉਤਸਾਇ ॥

ਅੰਤ ਭਾਈ ਮਨੀ ਸਿੰਘ ਜੀ ਨਵ੍ਹੇ ਸਾਲ ਦੀ ਆਯੂ ਵਿਚ ਲਾਹੌਰ ਵਿਖੇ ਸਿਖੀ ਸ਼ਾਨ ਨੂੰ ਕਾਇਮ ਰਖਦੇ ਹੋਇ ਬੰਦ ਬੰਦ ਕਟਵਾ ਕੇ ਸ਼ਹੀਦ ਹੋ ਗਏ । ਭੱਟ ਵਹੀ ਵਿਚ ਲਿਖਿਆ ਹੈ :—

ਮਨੀ ਸਿੰਘ ਮਾਈ ਦਾਸ ਕਾ, ਪੋਤਾ ਬਲੂ ਕਾ, ਪੜਪੋਤਾ ਮੂਲੇ ਕਾ ..ਸ਼ਾਹੀ ਹੁਕਮ
ਗੈਲ ਅਸਾਢ ਸੁਦੀ ਪੰਚਮੀ ਸੰਬਤ 1791 ਕੋ ਲਾਹੌਰ ਕੇ
ਮਲਹਾਨ ਛੇ ਘੜੀ ਦਿਨ ਚੜੇ ਬੰਬ ਬੰਦ ਕਾਟਾ ।

(ਭੱਟ ਵਹੀ ਮੁਲਤਾਨੀ ਸਿੰਧੀ)

ਭਾਈ ਮਨੀ ਸਿੰਘ ਜੀ ਦੇ ਜੀਵਨ ਸਮਾਚਾਰ ਸੰਬੰਧੀ ਅਨੇਕ ਪੁਸਤਕਾਂ ਮਿਲਦੀਆਂ ਹਨ। ਸਭ ਤੋਂ ਵਧੇਰੇ ਪ੍ਰਮਾਣਿਤ ਪੁਸਤਕ ਦਾ ਨਾਉਂ ਹੈ—'ਸ਼ਹੀਦ ਬਿਲਾਸ ਭਾਈ ਮਨੀ ਸਿੰਘ', ਕ੍ਰਿਤ ਕਵੀ ਸੇਵਾ ਸਿੰਘ, ਸੰਪਾਦਕ ਗਰਜਾ ਸਿੰਘ ਗਿਆਨੀ । ਇਸ ਪੁਸਤਕ ਵਿਚ ਬੜੇ ਵਿਸਥਾਰ ਨਾਲ ਭਾਈ ਸਾਹਿਬ ਦੀ ਜੀਵਨੀ ਅੰਕਿਤ ਹੈ ।

### ਮਲੂਕ ਦਾਸ (ਭਾਈ)

ਕੜਾ ਮਾਨਕਪੁਰ ਵਿਖੇ ਨਿਵਾਸ ਕਰਦੇ ਸਨ । ਆਪ ਇਕ ਵੈਸ਼ਨਵ ਧਾਰਨਾ ਵਾਲੇ ਸਾਧੂ ਸਨ । ਗੁਰੂ ਜੀ ਦੇ ਦਰਸ਼ਨ ਕਰਕੇ ਪ੍ਰਸ਼ਨ ਹੋਏ । ਗੁਰੂ ਜੀ ਨੇ ਇਨ੍ਹਾਂ ਦੇ ਮਨ ਦੀ ਸ਼ੰਕਾ ਦੂਰ ਕੀਤੀ । ਫਿਰ ਉਜਲ ਬੁਧੀ ਨਾਲ ਗੁਰੂ ਜੀ ਦੇ ਪਿਆਰੇ ਸੇਵਕ ਬਣ ਗਏ ਅਤੇ ਆਪ ਨੇ ਸਿਖ

ਧਰਮ ਦਾ ਬਹੁਤ ਪ੍ਰਚਾਰ ਕੀਤਾ। ਆਪ ਪਾਸੋਂ ਵਿਦਾ ਹੋ ਕੇ ਗੁਰੂ ਜੀ ਪੂਰਬ ਵਲ ਗਏ।
(ਮਹਿਮਾ ਪ੍ਰਕਾਸ਼ ਕਵਿਤਾ ਸਫ਼ਾ 689-92)

**ਭਾਈ ਮੋਹੋ**

ਗੁਰੂ ਜੀ ਨੇ ਧਮਤਾਨ ਸਾਹਿਬ ਵਿਖੇ ਕਾਫ਼ੀ ਸਮਾਂ ਕਿਆਮ ਕੀਤਾ। ਉਥੇ ਭਾਈ ਮੋਹੋ ਨੇ ਪਾਣੀ ਢੋਣ ਦੀ ਸੇਵਾ ਸੰਭਾਲੀ। ਆਪ ਨੇ ਭਗਤੀ ਭਾਵਨਾ ਨਾਲ ਇਹ ਸੇਵਾ ਨਿਭਾਈ।
(ਮਹਿਮਾ ਪ੍ਰਕਾਸ਼ ਕਵਿਤਾ ਸਫ਼ਾ 667)

**ਲਖੀ ਸ਼ਾਹ (ਭਾਈ)**

ਅਜ ਗੁਰਦੁਆਰਾ ਰਕਾਬ ਗੰਜ, ਨਵੀਂ ਦਿਲੀ ਵਾਲਾ ਸਥਾਨ ਭਾਈ ਲਖੀ ਸ਼ਾਹ ਦਾ ਨਿਵਾਸ ਸਥਾਨ ਸੀ। ਗੁਰੂ ਜੀ ਦੀ ਸ਼ਹੀਦੀ ਦੀ ਖਬਰ ਸੁਣ ਕੇ ਆਪਣੇ ਅੱਠਾ ਸਪੁਤਰਾਂ ਸਮੇਤ ਗੁਰੂ ਜੀ ਦੇ ਪਾਵਨ ਪਵਿਤਰ ਸਰੀਰ (ਧੜ) ਨੂੰ ਇਹ ਚਾਂਦਨੀ ਚੌਕ ਤੋਂ ਬੜੇ ਆਦਰ ਨਾਲ ਲਿਆਇਆ। ਫਿਰ ਸਤਿਕਾਰ ਨਾਲ ਸਸਕਾਰ ਕੀਤਾ। ਇਸ ਮਹਾਨ ਸੇਵਾ ਸਦਕਾ ਲਖੀਸ਼ਾਹ ਦਾ ਨਾਮ ਸਿਖ ਇਤਿਹਾਸ ਵਿਚ ਸਦਾ ਲਈ ਅਮਰ ਰਹੇਗਾ। ਆਪ ਦੇ ਪੁਤਰਾਂ ਦੇ ਨਾਉਂ ਇਹ ਸਨ– ਨਗਾਹੀਆ, ਹੇਮਾ, ਹਾੜੀ, ਸੀਤੂ, ਪੰਡਾਰਾ, ਬਖਸ਼ੀ, ਬਾਲਾ ਅਤੇ ਜਵਾਹਰ।

ਭੱਟ ਵਹੀ ਵਿਚ ਲਿਖਿਆ ਹੈ—

ਚਲਾ ਚਲਾਈ ਹੋ ਰਹੀ ਗਢ ਗਢ ਉਖਰੇ ਮੇਖ।
ਲੱਖੀ ਨਗਾਹੀਆ ਲੇ ਚਲੇ, ਤੂ ਖੜਾ ਤਮਾਸ਼ਾ ਦੇਖ।
ਲੱਖੀ ਨਗਾਹੀਆ ਲਖ ਗਏ, ਹੇਮ ਹੜਾਉ ਆਦ।
ਸਖਾ ਸਰੀਖਾ ਲਖ ਗਏ, ਬਹੁਰ ਨ ਆਏ ਇਸ ਬਾਟ।
(ਭਟ ਵਹੀ ਜਾਦੋ ਬੰਸੀਓ ਕੀ)

**ਭੱਟ ਵਹੀਆਂ ਵਿਚ ਜੋ ਮੁਖੀ ਸਿਖਾਂ ਦੇ ਨਾਉਂ ਆਏ ਹਨ ਉਨ੍ਹਾਂ ਦਾ ਬਿਉਰਾ ਨਿਮਨ ਦਰਜ ਹੈ :**

ਊਦਾ ਬੇਟਾ ਖੇਮੇ ਕਾ।
ਸਾਧੂ ਰਾਮ ਬੇਟਾ ਧਰਮ ਚੰਦ ਖੋਸਲੇ ਕਾ।
ਸੁਗਦੇਵ (ਰਾਜਾ) ਆਸਾਮ ਪਤੀ।
ਸੈਫ਼ ਖਾਨ (ਨਵਾਬ)।
ਸੰਗਤੀਆ ਬੇਟਾ ਬੰਨੋ ਉਪਲ ਕਾ।
ਹਾੜੀ ਬੇਟਾ ਲਖੀ ਸ਼ਾਹ ਕਾ।
ਹੇਮਾ ਬੇਟਾ ਲਖੀ ਸ਼ਾਹ ਕਾ।
ਕ੍ਰਿਪਾ ਰਾਮ ਬੇਟਾ ਅੜੂ ਰਾਮ ਦੱਤ ਕਾ।
ਖੇਮ ਕਰਨ ਧੁਸਾ ਖਤਰੀ।
ਗੁਆਲ ਦਾਸ ਬੇਟਾ ਛੁਟੇ ਮਲ ਛਿਬਰ ਕਾ।
ਗੁਆਲ ਦਾਸ ਬਹਲੋ ਕਾ।
ਗੁਰਦਾਸ ਬੇਟਾ ਕੀਰਤ ਬੜਤੀਏ ਕਾ।
ਗੁਰਦਿਤਾ (ਭਾਈ) ਬਾਬਾ ਬੁਢਾ ਜੀ ਬੰਸ ਕਾ।
ਗੁਰਬਖਸ਼ (ਭਾਈ)
ਚਉਪਤਿ ਰਾਇ ਬੇਟਾ ਪੇਰੇ ਛਿਬਰ ਕਾ।
ਜਗਤੂ ਬੇਟਾ ਪਦਮ ਰਾਇ ਹਜਾਵਤ ਕਾ।
ਜੇਠਾ ਬੇਟਾ ਮਾਈ ਦਾਸ ਕਾ।

ਜੇਤਾ ਬੇਟਾ ਆਗਿਆ ਰਾਮ ਕਾ।
ਦਰਗਾ ਮਲ (ਦੀਵਾਨ) ਬੇਟਾ ਦਵਾਰਕਾ ਦਾਸ ਛਿਬਰ ਕਾ।
ਦਰੀਆ ਬੇਟਾ ਮੂਲ ਚੰਦ ਜਲਹਾਨੇ ਕਾ।
ਦਯਾਲ ਦਾਸ (ਬਾਵਾ) ਬੇਟਾ ਨਾਇਕ ਦਾਸ ਪੁਆਰ ਜਲਹਾਨੇ ਕਾ।
ਦਵਾਰਕਾ ਦਾਸ (ਗੁਰੂ) ਬੇਟਾ ਗੁਰੂ ਅਰਜਨੀ ਸਾਹਿਬ ਕਾ।
ਦਿਆਲ਼ ਦਾਸ ਬੇਟਾ ਪੇਰਾ ਰਾਮ ਛਿੱਬਰ ਕਾ।
ਦੀਪ ਚੰਦ (ਰਾਜਾ) ਬੇਟਾ ਤਾਰਾ ਚੰਦ ਕਾ।
ਦੁਰਗਾ ਦਾਸ ਬੇਟਾ ਪਦਮ ਰਾਇ ਹਜਾਵਤ ਕਾ।
ਨਗਾਹੀਆ ਬੇਟਾ ਲਖੀ ਸ਼ਾਹ ਕਾ।
ਨਾਇਕ ਧੂਮਾ ਬੇਟਾ ਕਾਨੇ ਕਾ ਬਿਜਲਾਉਤ।
ਨਾਨੂੰ ਬੇਟਾ ਬਾਘੇ ਕਾ।
ਮਖਣ ਸ਼ਾਹ ਬੇਟਾ ਦੇਸਾ ਸ਼ਾਹ ਕਾ ਪੇਲੀਆ ਵਣਜਾਰਾ।
ਮਤੀ ਦਾਸ ਬੇਟਾ ਹੀਰਾ ਮਲ ਛਿੱਬਰ ਕਾ।
ਮਨੀ ਰਾਮ (ਭਾਈ)।
ਰਾਮ ਸਿੰਘ (ਰਾਜਾ)।
ਲਖੀਆ (ਲਖੀ ਸ਼ਾਹ) ਬੇਟਾ ਗੋਧੂ ਕਾ।

ਉਪਰੋਕਤ ਦਿਤੇ ਗਏ ਮੁਖੀ ਸਿਖਾਂ ਦੇ ਨਾਵਾਂ ਦੀ ਸੂਚੀ ਸੰਪੂਰਨ ਨਹੀਂ ਹੈ, ਨਾ ਹੀ ਉਨ੍ਹਾਂ ਦੇ ਜੀਵਨ ਨਾਲ ਸੰਬੰਧਤ ਹਾਲਾਤ ਦਾ ਵਰਣਨ ਉਚਿਤ ਢੰਗ ਨਾਲ ਹੋ ਸਕਿਆ ਹੈ। ਦਰਅਸਲ ਇਹ ਵਿਸ਼ਾ ਬੜਾ ਗੰਭੀਰ ਹੈ ਅਤੇ ਇਸਦਾ ਘੇਰਾ ਬਹੁਤ ਵਡਾ ਹੈ। ਇਸ ਨਾਲ ਨਿਆਂ ਕਰਨ ਵਾਸਤੇ ਕਈ ਸ਼ੋਧ ਪ੍ਰਬੰਧ ਲਿਖਣ ਦੀ ਲੋੜ ਹੈ। ਗੁਰੂ ਜੀ ਦੇ ਜੀਵਨ ਸਮਾਚਾਰਾਂ ਦਾ ਅਦਾਜ਼ਾ ਪੂਰੀ ਤਰ੍ਹਾਂ ਲੈਣ ਲਈ ਉਨ੍ਹਾਂ ਵਲੋਂ ਧਰਮ ਪ੍ਰਚਾਰ ਹਿਤ ਕੀਤੇ ਗਏ ਰਟਨ ਨੇ ਮਾਨਵ ਜੀਵਨ ਵਿਚ ਇਕ ਜਾਗ੍ਰਤੀ ਲਿਆ ਦਿਤੀ। ਹਰ ਸਿਖ ਜੂਝ ਮਰਣ ਲਈ ਤਿਆਰ ਹੋ ਗਿਆ। ਇਸ ਲਿਹਾਜ਼ ਨਾਲ ਮੁਖੀ ਸਿਖਾਂ ਦੀ ਸੂਚੀ ਜੋ ਉਪਰ ਅੰਕਿਤ ਹੈ ਕਾਫ਼ੀ ਹਦ ਤਕ ਅਪੂਰਣ ਹੈ। ਇਥੇ ਤਕ ਕਿ ਰਾਜਾ ਰਾਮ ਸਿੰਘ ਅਤੇ ਹੋਰ ਅਨੇਕ ਮੁਖੀ ਸਿਖਾਂ ਦੇ ਨਾਵਾਂ ਬਾਰੇ ਜ਼ਿਕਰ ਨਹੀਂ ਹੋ ਸਕਿਆ। ਪੰਜਾਬੀ ਯੂਨੀਵਰਸਿਟੀ ਦਾ ਇਤਿਹਾਸ ਵਿਭਾਗ ਪ੍ਰਯਾਸਸ਼ੀਲ ਹੈ ਕਿ ਭੱਟ ਵਹੀਆਂ ਵਿਚ ਦਰਜ ਸਾਮਗਰੀ ਨੂੰ ਇਕਤਰ ਕੀਤਾ ਜਾਵੇ। ਨਾਲ ਹੀ ਖੋਜੀ ਜਨ ਥਾਂ ਪਰ ਥਾਂ ਜਾ ਕੇ ਸਰਵੇ ਕਰਨਗੇ ਵੀ। ਆਸ ਹੈ ਇਸ ਲੜੀ ਵਿਚ ਵਾਧਾ ਕਰਨ ਲਈ ਖੋਜੀ ਜਨ ਸਮੇਂ ਸਮੇਂ ਲੇਖ ਲਿਖ ਕੇ ਇਹ ਘਾਟਾ ਪੂਰਾ ਕਰਨ ਦਾ ਯਤਨ ਕਰਨਗੇ।

(ਨੋਟ : ਮ. ਪ੍ਰ. ਕ.=ਮਹਿਮਾ ਪ੍ਰਕਾਸ਼ ਕਵਿਤਾ ਭਾਗ ਦੂਜਾ)

# ਗੁਰੂ ਤੇਗ ਬਹਾਦਰ ਦੇ ਯਾਦਗਾਰੀ ਸਥਾਨ

ਪ੍ਰਿੰ: ਹਰਿਭਜਨ ਸਿੰਘ

ਸਿੱਖ ਧਰਮ ਵਿਚ ਸ਼ਖ਼ਸੀ ਤੇ ਪੰਥਕ ਰਹਿਣੀ ਲਈ ਤਿੰਨ ਮੁਖ ਅੰਗ-ਗੁਰਬਾਣੀ, ਸੰਗਤਿ ਤੇ ਗੁਰਦੁਆਰਾ ਅਤਿ ਅਹਿਮ ਤੇ ਅਨਿਖੜਵੇਂ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਆਦਿ ਸਤਿਗੁਰੂਆਂ ਦੇ ਪ੍ਰਭੂ ਨਾਲ ਇਕ ਸੁਰ ਹੋਏ ਹਿਰਦਿਆਂ ਉੱਤੇ "ਖਸਮ ਕੀ ਬਾਣੀ"[1] ਆਈ, ਬਾਣੀ ਦੀ ਵਿਚਾਰ ਦੀ ਰੌਸ਼ਨੀ ਵਿੱਚ ਸੱਚਾ-ਆਚਾਰ ਘੜਨ ਲਈ ਸੰਗਤਾਂ ਕਾਇਮ ਹੋਈਆਂ ਅਤੇ ਸੰਗਤਾਂ ਦੇ ਮਿਲ ਬੈਠਣ ਲਈ ਗੁਰਦੁਆਰੇ ਅਸਥਾਪਤ ਹੋਏ, ਜਿਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕਰਕੇ ਸਿਖ ਧਰਮ ਦਾ ਪ੍ਰਚਾਰ ਅਤੇ ਬਿਸਰਾਮ, ਲੰਗਰ, ਵਿਦਿਆ ਤੇ ਕਥਾ ਕੀਰਤਨ ਦਾ ਗੁਰ ਮਰਯਾਦਾ ਅਨੁਸਾਰ ਪਬੰਧ ਕੀਤਾ ਗਿਆ। ਸੋ, ਸਿਖ ਧਰਮਸਾਲ, ਜਿਸ ਨੂੰ ਪਿਛੋਂ ਜਾ ਕੇ ਗੁਰਦੁਆਰੇ ਦੀ ਸੰਗਿਆ ਦਿੱਤੀ ਗਈ, ਉਹ ਅਸਥਾਨ ਹੈ ਜਿਥੇ ਸ੍ਰੀ ਗੁਰੂ ਸਾਹਿਬਾਨ ਦੇ ਦਸਾਂ ਸਰੂਪਾਂ ਵਿਚ ਚਰਨ ਪਏ ਅਤੇ ਕੋਈ ਇਤਿਹਾਸਕ ਘਟਨਾ ਹੋਈ। ਇਸ ਸੰਬੰਧ ਵਿੱਚ ਸਪੱਸ਼ਟ ਫੁਰਮਾਨ ਹੈ :-

ਜਿਥੈ ਜਾਇ ਬਹੈ ਮੇਰਾ ਸਤਿਗੁਰੂ ਸੋ ਥਾਨੁ ਸੁਹਾਵਾ ਰਾਮ ਰਾਜੇ ॥
ਗੁਰ ਸਿਖੀ ਸੋ ਥਾਨੁ ਭਾਲਿਆ ਲੈ ਧੂਰਿ ਮੁਖਿ ਲਾਵਾ ॥ (ਆਸਾ ਛੰਤ ਮ : ੧)

ਤਥਾ :- ਜਿਥੈ ਬਾਬਾ ਪੈਰ ਧਰੇ ਪੂਜਾ ਆਸਣ ਥਾਪਣ ਸੋਆ ॥
(ਭਾਈ ਗੁਰਦਾਸ ਵਾਰ 1, ਪੰ: 27)

ਭਾਵੇਂ ਸਿਖ ਮੱਤ ਦੇ ਪ੍ਰਚਾਰ ਤੇ ਬ੍ਰਿਧੀ ਲਈ ਸਥਾਪਤ ਹੋਏ ਸਮੂਹ ਧਰਮ ਅਸਥਾਨ ਹੀ ਸਤਿਕਾਰਤ ਤੇ ਧੰਨਤਾਯੋਗ ਹਨ; ਪ੍ਰੰਤੂ, ਉਹ ਜਿਨ੍ਹਾਂ ਨੂੰ ਸਤਿਗੁਰੂਆਂ ਦੀ ਚਰਨ-ਛੁਹ ਪ੍ਰਾਪਤ ਕਰਨ ਦਾ ਸੁਭਾਗ ਪ੍ਰਾਪਤ ਹੋਇਆ, ਵਿਸ਼ੇਸ਼ ਪਦਵੀ ਤੇ ਮਹਾਨਤਾ ਰਖਦੇ ਹਨ। ਉਹਨਾਂ ਦੇ ਵਾਤਾਵਰਨ ਆਦਿ ਵਿੱਚ ਸਾਂਭੀਆਂ ਯਾਦਾਂ ਤੇ ਚਿੰਨ੍ਹ ਯਾਤਰੂ ਦੇ ਦਿਲ ਦਿਮਾਗ ਨੂੰ ਵਧੇਰੇ ਪ੍ਰਭਾਵਤ ਤੇ ਵਿਸਮਾਦਤ ਕਰਨ ਦੀ ਸਮਰਥਾ ਰਖਦੇ ਹਨ।

ਗੁਰੂ ਸਾਹਿਬਾਨ ਵਿਚੋਂ, ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਬਾਅਦ, ਗੁਰੂ ਤੇਗ ਬਹਾਦਰ ਜੀ ਦੂਜੇ ਸਤਿਗੁਰ ਹਨ, ਜਿਨ੍ਹਾਂ ਨੇ ਦੇਸ਼ ਭਰ ਵਿਚ ਬਾਕੀ ਗੁਰੂ ਸਾਹਿਬਾਨ ਤੋਂ ਲੰਮੇਰਾ ਪ੍ਰਚਾਰ ਦੌਰਾ ਕੀਤਾ ਅਤੇ ਆਦਿ ਗੁਰੂ ਨਾਨਕ ਦੇਵ ਜੀ ਵਲੋਂ ਦੂਰ ਦੂਰ ਲਾਈ ਸਿਖੀ ਦੀ ਫੁਲਵਾੜੀ ਦੀ ਸਾਰ ਲਈ, ਉਸ ਨੂੰ ਸਿੰਜਿਆ, ਸਾਂਭਿਆ ਤੇ ਸਵਾਰਿਆ। ਸੋ, ਅੱਜ, ਨੌਵੇਂ ਗੁਰੂਦੇਵ ਜੀ ਦੀ ਤਿੰਨ ਸੌ ਸਾਲਾ ਸ਼ਹੀਦੀ ਯਾਦਗਾਰ ਮਨਾਉਂਦਿਆਂ ਹੋਇਆ, ਗੁਰੂ ਜੀ ਦੇ ਯਾਦਗਾਰੀ ਅਸਥਾਨ ਅਤੇ ਉਹਨਾਂ ਨਾਲ ਸੰਬੰਧਤ ਘਟਨਾਵਾਂ ਤੇ ਬਾਬਿਆਂ ਦੀਆਂ ਕਹਾਣੀਆ ਨੂੰ ਮੁੜ[2] ਤਾਜ਼ਾ ਕਰਕੇ ਪੁਤਰ ਨੂੰ ਸਪੁਤਰ ਬਣਾਉਣ ਲਈ ਹੰਭਲਾ ਮਾਰਨਾ, ਸਮੇਂ ਦੀ ਲੋੜ ਦੇ ਐਨ ਅਨੁਕੂਲ ਹੋਵੇਗਾ।

ਇਹ ਸੰਖੇਪ, ਪ੍ਰੰਤੂ, ਮਹੱਤਵ-ਪੂਰਨ, ਬਿਉਰਾ ਕੁਝ ਇਸ ਤਰ੍ਹਾਂ ਉਲੀਕਣ ਦਾ ਨਿਮਾਣਾ ਜਿਹਾ ਜਤਨ ਕੀਤਾ ਗਿਆ ਹੈ:-

---

1. ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ ॥
(ਤਿਲੰਗ ਮ : ੧, ਪੰ : ੭੨੨)

2. (ੳ) ਬਾਬਾਣੀਆ ਕਹਾਣੀਆ ਪੁਤ ਸਪੁਤ ਕਰੇਨਿ ॥ (ਰਾਮਕਲੀ ਮ : ੩, ਪੰ : ੯੫੧)
(ਅ) ਤਾਜ਼ਾ ਖਾਹੀ ਦਾਸ਼ਤਨ, ਗਰ ਦਾਗ਼ਹਾਏ ਸੀਨਾ ਰਾ ॥
ਗਾਹੇ ਗਾਹੇ, ਬਾਜ਼ ਖ਼੍ਵਾਂ, ਈ-ਦਫ਼ਤਰਿ ਪਾਰੀਨਾਰਾ ॥

(1) ਗੁਰਦੁਆਰਾ ਗੁਰੂ ਕੇ ਮਹਲ, ਅੰਮ੍ਰਿਤਸਰ

ਸ੍ਰੀ ਗੁਰੂ ਰਾਮ ਦਾਸ ਜੀ ਦੀ ਇਸ ਅਨੂਪਮ ਤੇ ਘੁੱਗ ਵਸਦੀ ਪਾਵਨ ਨਗਰੀ ਵਿਚ ਗੁਰੂ ਬਾਜ਼ਾਰ ਦੇ ਲਹਿੰਦੇ ਵਲ ਇਹ ਉਹ ਪਵਿੱਤਰ ਅਸਥਾਨ ਹੈ ਜਿਥੇ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਪਹਿਲੀ ਅਪ੍ਰੈਲ, ਐਤਵਾਰ ਸੰਮਤ 1678 (1621 ਈਸਵੀ) ਨੂੰ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਦੇ ਗ੍ਰਿਹ ਮਾਤਾ ਨਾਨਕੀ ਜੀ ਦੀ ਕੁਖੋਂ ਜਨਮ ਲਿਆ। ਬਾਬਾ ਬੁੱਢਾ ਜੀ ਤੇ ਭਾਈ ਗੁਰਦਾਸ ਜੀ ਆਦਿ ਅਨਿੰਨ ਗੁਰਸਿਖਾਂ ਨੇ ਬਾਲਕ ਦੇ ਪਹਿਲੇ ਦਰਸ਼ਨ ਕਰਨ ਉਪ੍ਰੰਤ ਉਸਨੂੰ ਨਮਸਕਾਰਿਆ ਅਤੇ ਉਸ ਦੀ ਪ੍ਰਭਤਾ ਲਈ ਹਾਰਦਿਕ ਅਰਦਾਸ ਕੀਤੀ। ਏਥੋਂ ਤੱਕ ਕਿ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਨੇ ਵੀ ਆਪਣੇ ਪੰਜਵੇਂ ਸਪੁਤਰ ਦੇ ਚਰਨ ਛੋਹੇ ਤੇ ਅਦੁੱਤੀ ਕਾਰਨਾਮੇ ਕਰਨ ਦਾ ਵਰ ਬਖ਼ਸ਼ਿਆ। ਸ੍ਰੀ ਹਰਿ ਮੰਦਰ ਸਾਹਿਬ ਸੇਵਕ ਕਮੇਟੀ, ਗੁਰਦੁਆਰਾ "ਗੁਰੂ ਕੇ ਮਹਲ" ਦੀ ਇਮਾਰਤ ਦੀ ਇਤਿਹਾਸਕ ਮਹੱਤਤਾ ਦੇ ਚਿੰਨਾਂ ਨੂੰ ਕਾਇਮ ਰੱਖਦਿਆਂ ਹੋਇਆ, ਏਥੇ ਇਕ ਅਤਿ ਸੁੰਦਰ ਤੇ ਵਿਸ਼ਾਲ ਗੁਰਦੁਆਰਾ ਬਣਾਉਣ ਲਈ ਯਤਨਸ਼ੀਲ ਹੈ।

(2) ਗੁਰਦੁਆਰਾ ਭੋਰਾ ਸਾਹਿਬ, ਬਾਬਾ ਬਕਾਲਾ :—

ਬਾਬਾ ਗੁਰਦਿੱਤਾ ਜੀ ਦੇ ਵੱਡੇ ਸਪੁਤਰ ਸ੍ਰੀ ਹਰਿ ਰਾਏ ਨੂੰ ਗੁਰ-ਗੱਦੀ ਤੇ ਮਾਨਵ ਅਗਵਾਈ ਬਖਸ਼ੇ ਜਾਣ ਉਪ੍ਰੰਤ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਦੀ ਆਗਿਆ ਤੇ ਅਸੀਸ ਪ੍ਰਾਪਤ ਕਰਕੇ (ਗੁਰੂ) ਤੇਗ ਬਹਾਦਰ ਜੀ ਮਾਤਾ ਨਾਨਕੀ ਸਮੇਤ, ਸੰਮਤ 1701 ਵਿਚ ਨਾਨਕੇ ਪਿੰਡ, ਬਕਾਲੇ, ਆ ਟਿਕੇ। ਏਥੇ ਘਰ ਵਿਚ ਹੀ ਆਪ ਜੀ ਨੇ ਇਕ ਭੋਰਾ ਤਿਆਰ ਕਰਵਾਇਆ, ਜਿਥੇ ਬੈਠਕੇ ਉਹਨਾਂ 20 ਕੁ ਸਾਲ ਭਾਰੀ ਤਪੱਸਿਆ ਸਾਧੀ। ਦਿਨ ਦਾ ਬਹੁਤਾ ਭਾਗ ਉਹ ਇਸ ਭੋਰੇ ਵਿਖੇ ਬੰਦਗੀ ਵਿਚ ਬਿਤਾਉਂਦੇ, ਖਾਸ ਖ਼ਾਸ ਦਰਸ਼ਕਾਂ ਨਾਲ ਗਿਆਨ ਚਰਚਾ ਵੀ ਕਰਦੇ, ਅਤੇ ਕਦੀ ਕਦੀ ਬਾਹਰ ਸ਼ਿਕਾਰ ਲਈ ਵੀ ਜਾਂਦੇ, ਜਿਥੇ ਉਹ ਜੰਗਲ ਵਿਚ ਕਈ ਕਈ ਘੰਟੇ, ਪ੍ਰਭੂ-ਇਕ ਸੁਰਤਾ ਵਿਚ ਬਿਤਾਉਂਦੇ।

ਇਹੀ ਉਹ ਅਸਥਾਨ ਹੈ ਜਿਥੇ ਭਾਈ ਮੱਖਣ ਸ਼ਾਹ ਲੁਬਾਣਾ ਚੇਤ ਸੁਦੀ 14 (23 ਚੇਤ) ਸੰਮਤ 1722 ਨੂੰ ਹਾਜ਼ਰ ਹੋਇਆ ਅਤੇ "ਗੁਰੂ ਲਾਧੋ ਰੇ, ਗੁਰੂ ਲਾਧੋ ਰੇ" ਦਾ ਪੱਲਾ ਫੇਰਿਆ ਸੀ। ਏਥੇ ਹੀ ਆਪ ਜੀ ਨੂੰ ਬਾਬਾ ਬੁਢਾ ਜੀ ਦੇ ਪੋਤਰੇ, ਬਾਬਾ ਗੁਰਦਿਤਾ ਜੀ, ਨੇ ਗੁਰੂ ਹਰਿ ਕ੍ਰਿਸ਼ਨ ਜੀ ਵਲੋਂ ਚੇਤ ਸੁਦੀ 14 (3 ਵਿਸਾਖ) ਸੰਮਤ 1721 ਨੂੰ ਪ੍ਰਾਪਤ ਹੋਈ ਗੁਰਗੱਦੀ ਦਾ ਤਿਲਕ ਲਾਇਆ ਸੀ।

ਏਥੇ ਹੀ ਜਦ ਧੀਰਮਲ ਨੇ ਸੰਗਤਾਂ ਵਲੋਂ ਸਤਿਗੁਰੂ ਜੀ ਦੀ ਭੇਟ ਹੋਈ ਸਭ ਸੰਪਤੀ ਕਬਜ਼ੇ ਵਿਚ ਕਰ ਲਈ ਅਤੇ ਸ਼ੀਹੇ ਮਸੰਦ ਨੇ ਗੋਲੀ ਵੀ ਚਲਾਈ, ਤਾਂ ਭਾਈ ਮੱਖਣ ਸ਼ਾਹ ਨੇ ਹਜ਼ੂਰ ਦੀ ਸੇਵਾ ਵਿਚ ਬੇਨਤੀ ਕੀਤੀ ਕਿ ਜੇ ਆਗਿਆ ਹੋਵੇ ਤਾਂ ਉਹ ਸਭ ਵਸਤਾਂ ਵਾਪਸ ਲਿਆ ਸਕਦੇ ਹਨ। ਇਸ ਸਮੇਂ ਗੁਰ ਬਿਲਾਸ ਪਾਤਸ਼ਾਹੀ 10, ਵਿਚ ਅੰਕਿਤ ਆਪ ਜੀ ਵਲੋਂ ਦਿਤਾ ਉੱਤਰ ਗੁਰੂ ਜੀ ਦੀ ਉੱਚ ਆਤਮਾ ਤੇ ਤਿਆਗ-ਬਿਰਤੀ ਦਾ ਪ੍ਰਗਟ ਸਬੂਤ ਹੈ :—

ਕਹਾਂ ਫੁਨ ਭਇਓ ਜੋ ਲੈ ਗਇਓ ਦਰਬ ਵੈ, ਨਹੀਂ ਕਿਛ ਚਿੰਤ ਹਮ ਕਓ ਸੋ ਰਾਈ ॥
ਦਰਬ ਕੇ ਕਾਰਨੇ ਗੁਰੂ ਮਹਾਰਾਜ ਨੇ, ਨਹੀਂ ਯੇ ਬੈਠ ਦੁਕਾਨ ਪਾਈ ॥

(ਇਹ ਵਾਕ ਦਸਦੇ ਹਨ ਕਿ ਗੁਰਗੱਦੀ ਤੇ ਧਰਮਸ਼ਾਲ ਮਾਇਆ ਇਕੱਤ੍ਰ ਕਰਨ ਦੇ ਸਾਧਨ ਨਹੀਂ ਹਨ, ਸਗੋਂ ਉਸ ਦੀ ਯੋਗ ਵਰਤੋਂ ਕਰਨ ਦੇ।)

(3) ਗੁਰਦੁਆਰਾ ਥੜਾ ਸਾਹਿਬ, ਅੰਮ੍ਰਿਤਸਰ :

ਗੁਰਗੱਦੀ ਉਤੇ ਬਿਰਾਜਮਾਨ ਹੋਣ ਉਪ੍ਰੰਤ ਆਪ ਜੀ (ਸ੍ਰੀ ਗੁਰੂ ਤੇਗ ਬਹਾਦਰ ਜੀ) ਕੁਝ ਮਹੀਨੇ ਤਾਂ ਬਕਾਲੇ ਵਿਖੇ ਹੀ ਸਿਖਾਂ ਨੂੰ ਦਰਸ਼ਨ ਅਤੇ ਉਪਦੇਸ਼ ਦਿੰਦੇ ਰਹੇ; 'ਪ੍ਰੰਤੂ, 22 ਨਵੰਬਰ,

1664 ਈ. ਨੂੰ ਆਪ ਨੇ ਮਾਝੇ ਦੇ ਗੁਰਦੁਆਰਿਆਂ ਦੀ ਯਾਤਰਾ ਅਰੰਭੀ। ਸ੍ਰੀ ਤਰਨ ਤਾਰਨ ਸਾਹਿਬ, ਖਡੂਰ ਸਾਹਿਬ ਅਤੇ ਗੋਇੰਦਵਾਲ ਸਾਹਿਬ ਦੇ ਦਰਸ਼ਨ ਕਰਦੇ ਅਤੇ ਸੰਗਤਾਂ ਨੂੰ ਉਪਦੇਸ਼ ਕਰਦੇ ਹੋਏ ਆਪ ਜੀ ਮਾਘ ਦੇ ਮਹੀਨੇ ਸ੍ਰੀ ਅੰਮ੍ਰਿਤਸਰ ਪਧਾਰੇ। ਅੰਮ੍ਰਿਤ ਸਰੋਵਰ ਵਿਚ ਇਸ਼ਨਾਨ ਕਰਨ ਉਪ੍ਰੰਤ ਗੁਰੂ ਜੀ ਜਦ ਸ੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨ ਲਈ ਗਏ ਤਾਂ ਅਗੋਂ ਸੋਢੀ ਮੇਹਰਬਾਨ ਦੀ ਆਲ ਔਲਾਦ ਮਸੰਦੀ ਪੁਜਾਰੀਆਂ ਨੇ ਸ੍ਰੀ ਹਰਿਮੰਦਰ ਸਾਹਿਬ ਦੇ ਦਰਵਾਜ਼ੇ ਬੰਦ ਕਰ ਲਏ। ਉਨ੍ਹਾਂ ਨੂੰ ਡਰ ਸੀ ਕਿ ਕਿਤੇ ਗੁਰੂ ਜੀ ਉਨ੍ਹਾਂ ਪਾਸੋਂ ਚੜ੍ਹਤ ਚੜ੍ਹਾਵੇ ਦਾ ਹਿਸਾਬ ਨਾ ਮੰਗਣ ਜਾਂ ਏਥੇ ਹੀ ਨਾ ਟਿਕ ਜਾਣ। ਪ੍ਰੰਤੂ, ਉਨ੍ਹਾਂ ਦੀ ਸੰਸਾਰੀ ਤੇ ਸੁਆਰਥੀ ਸੋਚ ਤੋਂ ਉਚੇਰੇ ਵਿਚਰਨ ਵਾਲੇ ਸਤਿਗੁਰੂ ਜੀ ਬਾਹਰੋਂ ਹੀ ਮੱਥਾ ਟੇਕ ਕੇ ਪ੍ਰਕਰਮਾਂ ਤੋਂ ਬਾਹਰ ਸ੍ਰੀ ਅਕਾਲ ਤੱਖਤ ਸਾਹਿਬ ਦੇ ਉੱਤਰ ਵੱਲ ਬੇਰੀ ਹੇਠ, ਉਸ ਅਸਥਾਨ ਉਤੇ ਜਾ ਬੈਠੇ ਜਿਥੇ ਹੁਣ "ਥੜ੍ਹਾ ਸਾਹਿਬ" ਸੁੰਦਰ ਗੁਰਦੁਆਰਾ ਸਸ਼ੋਭਤ ਹੈ।

(4) ਗੁਰਦੁਆਰਾ ਦਮਦਮਾ ਸਾਹਿਬ, ਸ੍ਰੀ ਅੰਮ੍ਰਿਤਸਰ :

ਗੁਰਦੁਆਰਾ ਥੜ੍ਹਾ ਸਾਹਿਬ ਤੋਂ ਉਠ ਕੇ ਆਪ ਵਾਪਸ ਬਕਾਲੇ ਜਾਣ ਲਈ ਤੁਰ ਪਏ। ਸ਼ਹਿਰੋਂ ਬਾਹਰ ਮੀਲ ਕੁ ਪੂਰਬ ਵਲ ਆਪ ਨੇ ਇਕ ਥਾਂ ਦਮ ਲਿਆ ਅਥਵਾ ਅਰਾਮ ਕੀਤਾ। ਇਸ ਥਾਂ ਹੁਣ ਗੁਰਦੁਆਰਾ "ਦਮਦਮਾ ਸਾਹਿਬ" ਹੈ।

(5) ਗੁਰਦੁਆਰਾ ਕੋਠਾ ਸਾਹਿਬ, ਵੱਲਾ :

ਗੁਰਦੁਆਰਾ ਦਮਦਮਾ ਸਾਹਿਬ ਤੋਂ ਆਪ ਨੂੰ ਵੱਲੇ ਪਿੰਡ ਦੇ ਗੁਰਸਿਖ ਆਪਣੇ ਪਿੰਡ ਲੈ ਗਏ। ਉਥੇ ਆਪ ਨੂੰ ਇਕ ਮਾਈ ਨੇ ਆਪਣੇ ਘਰ, ਇਕ ਕੋਠੇ ਵਿਚ ਉਤਾਰਾ ਦਿਤਾ ਤੇ ਹੋਰ ਸਿਖ ਸੰਗਤਾਂ ਸਮੇਤ ਬੜੇ ਪ੍ਰੇਮ ਨਾਲ ਗੁਰੂ ਜੀ ਦੀ ਸੇਵਾ ਕੀਤੀ। ਇਹ ਅਸਥਾਨ ਹੁਣ "ਗੁਰਦੁਆਰਾ ਕੋਠਾ ਸਾਹਿਬ" ਦੇ ਨਾਂ ਨਾਲ ਪ੍ਰਸਿਧ ਹੈ ਅਤੇ ਏਥੇ ਹਰ ਸਾਲ ਮਾਘ ਦੀ ਪੂੰਨਿਆ ਵਾਲੇ ਦਿਨ "ਕੋਠਾ ਸਾਹਿਬ ਦਾ ਮੇਲਾ" ਲਗਦਾ ਹੈ। ਏਥੇ ਹੀ ਆਪ ਜੀ ਪਾਸ ਅੰਮ੍ਰਿਤਸਰ ਦੀਆਂ ਮਾਈਆਂ, ਬੀਬੀਆਂ ਸ਼ਬਦ ਕੀਰਤਨ ਕਰਦੀਆਂ; ਤਿਲ ਫੁਲ ਭੇਟ ਲੈ ਕੇ ਹਾਜ਼ਰ ਹੋਈਆਂ, ਅਤੇ ਜਿਥੇ ਹਰਿਮੰਦਰ ਸਾਹਿਬ ਦੇ ਮਸੰਦ ਪੁਜਾਰੀਆਂ ਵਲੋਂ ਗੁਰੂ ਜੀ ਨਾਲ ਕੀਤੇ ਵਰਤਾਉ ਦੀ ਸਖ਼ਤ ਨਿਖੇਧੀ ਕੀਤੀ, ਉਥੇ ਆਪ ਜੀ ਪਾਸੋਂ ਭੁਲ ਵੀ ਬਖ਼ਸ਼ਾਈ। ਗੁਰੂ ਜੀ ਉਨ੍ਹਾਂ ਦਾ ਸਿਖੀ ਸਿਦਕ ਤੇ ਪਰੇਮ ਵੇਖ ਕੇ ਬਹੁਤ ਪ੍ਰਭਾਵਤ ਹੋਏ ਅਤੇ ਉਨ੍ਹਾਂ ਨੂੰ "ਮਾਈਆਂ ਰਬ ਰਜਾਈਆਂ" ਦਾ ਵਰ ਪਰਦਾਨ ਕੀਤਾ ਅਤੇ ਵੱਲੇ ਨੂੰ "ਵੱਲਾ ਗੁਰੂ ਕਾ ਗੱਲਾ" ਦਾ।

(6) ਸ੍ਰੀ ਅਨੰਦਪੁਰ ਸਾਹਿਬ ਦੀ ਰਚਨਾ :—

ਵੱਲਾ ਪਿੰਡ ਤੋਂ ਗੁਰਦੇਵ ਤੁਰਕੇ, ਸੰਗਤਾਂ ਨੂੰ ਤਾਰਦੇ, ਫਿਰ ਬਾਬਾ ਬਕਾਲਾ ਪਹੁੰਚੇ। ਉਥੋਂ ਸੋਢੀਆਂ ਤੇ ਮੀਣਿਆਂ ਦੀ ਵੱਧਦੀ ਵਿਰੋਧਤਾ ਤੇ ਸਿੱਖੀ ਪਰਚਾਰ ਨੂੰ ਮੁੱਖ ਰੱਖਦਿਆ ਹੋਇਆਂ ਕਿਸੇ ਲੰਮੀ ਵਿਉਂਤ ਅਧੀਨ ਆਪ ਨੇ ਬਕਾਲੇ ਨੂੰ ਛੱਡ, ਕੀਰਤਪੁਰ ਨੂੰ ਚਾਲੇ ਪਾਏ। ਉਸੇ ਸ਼ਾਮ ਹਜ਼ਾਰਾ ਪਿੰਡ (ਕਰਤਾਰਪੁਰ) ਡੇਰਾ ਕੀਤਾ। ਦੂਜੇ ਰਾਤ ਫਗਵਾੜਾ ਤੇ ਅਗਲੇ ਦਿਨ-ਦੁਰਗਾਪੁਰ (ਨਵਾਂ ਸ਼ਹਿਰ) ਪੜਾ ਕੀਤਾ। ਇਹਨੀ ਥਾਂਈ ਗੁਰੂ ਜੀ ਦੀ ਯਾਦ ਵਿੱਚ ਗੁਰਦੁਆਰੇ ਹਨ। ਉਪ੍ਰੰਤ ਰੋਪੜ ਥਾਣੀ ਹੁੰਦੇ ਹੋਏ ਆਪ ਕੀਰਤਪੁਰ ਸਾਹਿਬ ਪੁੱਜੇ। ਓਥੇ ਦਰਬਾਰ ਲਾਇਆ ਗਿਆ, ਜਿਸ ਵਿੱਚ ਭਾਈ ਗੁਰਦਿੱਤਾ ਜੀ ਪਹਿਲੇ ਸਤਿਗੁਰਾਂ ਦੀਆਂ ਵੱਡਮੁੱਲੀਆਂ ਤੇ ਇਤਿਹਾਸਕ ਵਸਤਾਂ-ਕਲਗੀ, ਬਾਜ਼, ਤਲਵਾਰ, ਜਨਨੈਲ ਤੇ ਫੌਜ ਆਦਿ-ਗੁਰੂ ਜੀ ਦੇ ਸਮਰਪਣ ਕੀਤੀਆਂ। ਸਤਿਗੁਰਾ ਦੇ ਦਰਸ਼ਨਾਂ ਲਈ ਆਉਣ ਵਾਲਿਆਂ ਵਿੱਚ ਰਿਆਸਤ ਬਿਲਾਸ ਪੁਰ ਦੇ ਸਵਰਗੀ ਰਾਜਾ ਦੀਪ ਚੰਦ ਦੀ ਸਪੁੱਤਨੀ ਰਾਣੀ ਜਲਾਲ ਦੇਵੀ ਵੀ ਸੀ। ਉਸ ਨੇ, ਸਤਿਗੁਰ ਦਾ ਪਰਤਾਪ ਤੇ ਮੇਹਰਾਂ ਭਰਿਆ ਵਰਤਾਰਾ ਵੇਖ ਕੇ, ਆਪਣੀ ਰਿਆਸਤ ਵਿੱਚ ਇਕ ਨਵਾਂ ਸ਼ਹਿਰ ਵਸਾਉਣ ਲਈ ਬਹੁਤ ਸਾਰੀ

ਮਾਇਆ ਤੇ ਯੋਗ ਥਾਂ ਸਵੀਕਾਰ ਕਰਨ ਲਈ ਬਿਨੈ ਕੀਤੀ। ਸਤਿਗੁਰਾਂ ਨੇ ਇਹ ਭੇਂਟ ਪਰਵਾਨ ਕਰਨ ਦੀ ਥਾਂ ਯੋਗ ਮੁੱਲ ਉੱਤੇ ਥਾਂ ਖ਼ਰੀਦਣ ਨੂੰ ਤਰਜੀਹ ਦਿੱਤੀ।

ਕੀਰਤਪੁਰ ਸਾਹਿਬ ਤੋਂ ਪੰਜ ਕੁ ਮੀਲ ਦੀ ਦੂਰੀ ਤੇ ਪਿੰਡ ਮਾਖੋਵਾਲ ਨੂੰ ਸਾਵਣ, ਸੰਮਤ 1723 ਵਿੱਚ ਇਸ ਨਵੇਂ ਸ਼ਹਿਰ ਦੀ ਰਚਨਾ ਲਈ ਚੁਣਿਆ ਅਤੇ ਇਸ ਦਾ ਨਾਂ "ਨਾਨਕੀ ਚੱਕ" ਰੱਖਿਆ। ਕੇਸਰ ਸਿੰਘ 'ਛਿੱਬਰ' ਆਦਿ ਕੁਝ ਇਤਿਹਾਸਕਾਰਾਂ ਦਾ ਖਿਆਲ ਹੈ ਕਿ ਗੁਰੂ ਜੀ ਨੇ ਤਿੰਨ ਪਿੰਡ : ਮਾਖੋਵਾਲ, ਮਥੋੜ ਤੇ ਲੋਦੀਪੁਰ, ਜੋ ਕਿਸੇ ਸਮੇਂ ਦੋ ਪਠਾਣ ਭਰਾਵਾਂ - ਮਾਖੇ ਖਾਂ ਅਤੇ ਮਤੇ ਖਾਂ ਨੇ ਵਸਾਏ ਸਨ, ਖ਼ਰੀਦ ਕੀਤੇ। ਬਾਅਦ ਵਿੱਚ ਏਰੇ ਦਾ ਨਾਂ ਹੀ ਅਨੰਦਪੁਰ (City of joy) ਕਰਕੇ ਪ੍ਰਸਿੱਧ ਹੋਇਆ। ਸ਼ਹਿਰ ਦੀ ਉਸਾਰੀ ਸਮੇਂ ਪਹਿਲਾਂ ਤਿੰਨ ਵੱਡੀਆਂ ਇਮਾਰਤਾਂ ਉਸਾਰੀਆਂ ਗਈਆਂ—1. ਗੁਰਦੁਆਰਾ 2. ਯਾਤਰੂਆਂ ਲਈ ਅਰਾਮ ਘਰ ਅਤੇ 3. ਆਪਣੀ ਰਿਹਾਇਸ਼ ਲਈ ਘਰ, ਜੋ ਇਸ ਸਮੇਂ ਗੁਰਦੁਆਰਾ ਗੁਰੂ ਕੇ ਮਹਲ ਦੇ ਨਾਂ ਨਾਲ ਜਾਣਿਆ ਜਾਂਦਾ ਹੈ। ਸਤਿਗੁਰਾਂ ਨੇ ਸਮੂੰਹ ਉੱਘੇ ਸਿੱਖਾਂ, ਕਿੱਤੇਕਾਰਾਂ ਤੇ ਦੁਕਾਨਦਾਰਾਂ ਨੂੰ ਮਕਾਨ ਬਣਾਉਣ ਲਈ ਮੁਫਤ ਜ਼ਮੀਨ ਅਤੇ ਮਾਇਕੀ ਸਹਾਇਤਾ ਕੀਤੀ। ਵਾਹੀਕਾਰਾਂ ਨੂੰ ਇਸ ਸ਼ਰਤ ਉੱਤੇ ਮੁਫਤ ਜ਼ਮੀਨ ਦਿੱਤੀ ਗਈ ਕਿ ਉਹ ਆਪਣੀ ਉਪਜ ਦਾ ਕੁਝ ਹਿੱਸਾ ਗੁਰੂ ਕੇ ਲੰਗਰ ਲਈ ਦਿਆ ਕਰਨਗੇ।

**ਗੁਰਦੁਆਰਾ ਭੋਰਾ ਸਾਹਿਬ, ਸ੍ਰੀ ਅਨੰਦਪੁਰ :**

ਜਿਵੇਂ ਕਿ ਬਾਬਾ ਬਕਾਲਾ ਵਿਖੇ ਮਹਾਰਾਜ ਨੇ ਤਪੱਸਿਆ ਲਈ ਭੋਰੇ ਦੀ ਰਚਨਾ ਕੀਤੀ ਸੀ ਇਵੇਂ ਹੀ ਸ੍ਰੀ ਅਨੰਦਪੁਰ ਸਾਹਿਬ ਵੀ ਗੁਰੂ ਕੇ ਮਹਿਲਾਂ ਵਿਖੇ ਇਕ ਭੋਰਾ ਬਣਵਾਇਆ, ਜਿਥੇ ਇਕਾਂਤ ਬੈਠ ਕੇ ਆਪ ਜੀ ਭਜਨ ਕਰਿਆ ਕਰਦੇ ਸਨ। ਇਹ ਭੋਰਾ ਅੱਠ ਫੁੱਟ ਡੂੰਘਾ ਹੈ ਅਤੇ ਇਸ ਦੀਆਂ ਦੱਸ ਪੌੜੀਆਂ ਹਨ।

**ਗੁਰਦੁਆਰਾ ਸੀਸ ਗੰਜ, ਅਨੰਦਪੁਰ ਸਾਹਿਬ :**

ਇਹ ਉਹ ਅਸਥਾਨ ਹੈ ਜਿਥੇ ਸਤਿਗੁਰੂ ਜੀ ਦੇ, ਭਾਈ ਜੈਤਾ ਜੀ ਵਲੋਂ, ਦਿੱਲੀਓਂ ਲਿਆਂਦੇ ਗਏ ਸੀਸ ਦਾ ਸਸਕਾਰ ਕੀਤਾ ਗਿਆ ਸੀ। ਮਹਾਨ ਸ਼ਹੀਦ ਸਤਿਗੁਰੂ ਜੀ ਦੀ ਯਾਦ ਵਿੱਚ ਉਸਾਰੇ ਗਏ ਇਸ ਗੁਰਦੁਆਰੇ ਨੂੰ ਸੰਗਤਾਂ "ਵੱਡਾ ਦਰਬਾਰ ਸਾਹਿਬ" ਕਹਿਕੇ ਵੀ ਸਤਿਕਾਰਦੀਆਂ ਹਨ।

**ਗੁਰਦੁਆਰਾ ਮੰਜੀ ਸਾਹਿਬ, ਅਨੰਦਪੁਰ ਸਾਹਿਬ :**

ਇਹ ਉਹ ਅਸਥਾਨ ਹੈ ਜਿਥੇ ਸ੍ਰੀ ਗੁਰੂ ਤੇਗ ਬਹਾਦਰ ਜੀ ਰੋਜ਼ ਸ਼ਾਮ ਦਾ ਦਰਬਾਰ ਲਾਇਆ ਕਰਦੇ ਸਨ ਅਤੇ ਜਿਥੇ ਪੰਜ ਸੌ ਕਸ਼ਮੀਰੀ ਬ੍ਰਾਹਮਣ, ਪੰਡਤ ਕਿਰਪਾ ਰਾਮ ਦੀ ਅਗਵਾਈ ਹੇਠ, ਗੁਰੂ ਜੀ ਦੇ ਦਰਬਾਰ ਵਿੱਚ ਹਾਜ਼ਰ ਹੋਏ ਅਤੇ ਪੁਕਾਰ ਕੀਤੀ ਸੀ ਕਿ ਉਨ੍ਹਾਂ ਦੇ ਹਿੰਦੂ ਧਰਮ ਨੂੰ ਬਾਦਸ਼ਾਹ ਔਰੰਗਜ਼ੇਬ ਦੇ ਅਤਿਆਚਾਰਾਂ ਤੋਂ ਬਚਾਇਆ ਜਾਵੇ। ਏਥੇ ਹੀ ਦਿਆਲੂ ਸਤਿਗੁਰੂ ਜੀ ਨੇ ਉਨ੍ਹਾਂ ਨੂੰ ਇਹ ਵਿਸ਼ਵਾਸ ਦਿਵਾਇਆ ਸੀ ਕਿ ਉਹ ਜਾਨ ਤੱਕ ਦੀ ਬਾਜ਼ੀ ਲਾ ਕੇ ਵੀ ਉਨ੍ਹਾਂ ਦੇ ਧਰਮ ਦੀ ਰੱਖਿਆ ਕਰਨਗੇ।

**ਗੁਰੂ ਜੀ ਦੇ ਕੁਝ ਕੁ ਹੋਰ ਪ੍ਰਸਿੱਧ ਯਾਦਗਰੀ ਅਸਥਾਨ :**

ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਤਿਆਗ ਦਾ ਕਮਾਲ ਇਹ ਹੈ ਕਿ ਪਹਿਲੋਂ ਗੁਰਿਆਈ ਤੋਂ ਛੁਪੇ ਰਹੇ ਤੇ ਫੇਰ ਬਕਾਲਾ ਛੱਡ ਦਿਤਾ ਕਿ ਈਰਖਾਲੂ ਲੋਕ ਸੁਖੀ ਰਹਿਣ। ਸ੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨਾਂ ਨੂੰ ਆਏ ਤਾਂ ਏਥੇ ਵੀ ਲੋਭੀ ਤੇ ਈਰਖੀ ਲੋਕਾਂ ਦਾ ਹੀ ਗ਼ਲਬਾ ਦੇਖ ਕੇ ਕੀਰਤਪੁਰ ਜਾ ਬਿਰਾਜੇ। ਜਦ ਉਥੇ ਵੀ ਸ਼ਰੀਕਾ ਭਾਵ ਤੱਕਿਆ ਤਾਂ ਸ੍ਰੀ ਅਨੰਦਪੁਰ ਜਾ ਵਸਾਇਆ। ਸ੍ਰੀ ਅਨੰਦਪੁਰ ਸਾਹਿਬ ਤੋਂ ਸਤਿਗੁਰਾਂ ਨੇ, ਤੀਜੇ ਗੁਰਦੇਵ ਵਲੋਂ ਤੀਰਥਾਂ ਦੀ ਯਾਤਰਾ ਲਈ ਕੀਤੇ ਉੱਦਮ :

ਤੀਰਥ ਉਦਮੁ ਸਤਿਗੁਰੂ ਕੀਆ ਸਭ ਲੋਕ ਉਧਰਣ ਅਰਥਾ ॥
(ਤੁਖਾਰੀ ਮਹਲਾ ੪)

ਅਨੁਸਾਰ ਹੀ ਪਰਵਾਰ ਸਮੇਤ ਅਗਸਤ ਸੰਮਤ 1722 ਨੂੰ ਪੂਰਬ ਦਾ ਚੱਕਰ ਲਾਉਣ ਲਈ ਚਾਲੇ ਪਾਏ।

ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਆਪਣੇ ਲੰਮੇ ਪ੍ਰਚਾਰ ਦੌਰਿਆਂ ਸਮੇਂ ਵੱਡੀ ਗਿਣਤੀ ਵਿਚ ਦੇਸ਼ ਭਰ ਦੇ ਅਸਥਾਨਾਂ ਨੂੰ ਭਾਗ ਲਾਇਆ। ਸਾਰਿਆਂ ਦਾ ਸੰਖੇਪ ਹਾਲ ਦੇਣਾ ਤਾਂ ਇਕ ਪਾਸੇ ਰਿਹਾ ਜੇ ਕੇਵਲ ਨਾਮ, ਪਤੇ ਆਦਿ ਹੀ ਦਿਤੇ ਜਾਣ ਤਾਂ ਲੇਖ ਦੇ ਵੱਧ ਜਾਣ ਦਾ ਡਰ ਹੈ। ਮਾਲਵੇ ਤੇ ਬਾਂਗਰ ਅਥਵਾ ਤਹਿਸੀਲ ਪਟਿਆਲਾ, ਰਾਜਪੁਰਾ, ਸਰਹਿੰਦ, ਧੂਰੀ, ਸੁਨਾਮ, ਮਾਨਸਾ, ਬਠਿੰਡਾ, ਸੰਗਰੂਰ ਤੇ ਬਰਨਾਲਾ ਦੇ ਸਤਿਗੁਰਾਂ ਨਾਲ ਸੰਬੰਧਤ ਗੁਰ ਅਸਥਾਨਾਂ ਦੀ ਗਿਣਤੀ ਦਿਤੀ ਜਾਵੇ ਤਾਂ ਡਾਕਟਰ[1] ਤ੍ਰਿਲੋਚਨ ਸਿੰਘ ਅਨੁਸਾਰ ਇਹ ਗਿਣਤੀ ਹੀ ਉਨਾਨਵੇਂ (89) ਬਣਦੀ ਹੈ। ਇਸ ਲਈ ਵਿਸਥਾਰ ਦੇ ਡਰ ਤੋਂ ਕੁਝ ਕੁ ਵਧੇਰੇ ਪ੍ਰਸਿੱਧ ਗੁਰ ਅਸਥਾਨਾਂ ਦਾ ਹੀ ਜ਼ਿਕਰ ਕੀਤਾ ਜਾਣਾ ਯੋਗ ਸਮਝਿਆ ਗਿਆ ਹੈ।

**ਗੁਰਦੁਆਰਾ ਮੱਲੋਵਾਲ :**

ਸ੍ਰੀ ਅਨੰਦਪੁਰ ਸਾਹਿਬ ਤੋਂ ਕੂਚ ਕਰਨ ਅਤੇ ਪਿੰਡ ਘਨੌਲੀ ਪਹਿਲਾ ਪੜਾ ਕਰਨ ਉਪ੍ਰੰਤ ਗੁਰਦੇਵ ਮੱਲੋਵਾਲ ਪਿੰਡ ਜਾ ਉਤਰੇ ਅਤੇ ਬ੍ਰਚਨ ਕਰਕੇ ਖਾਰਾ ਖੂਹ ਮਿੱਠਾ ਕੀਤਾ। ਇਸ ਗੁਰਦੁਆਰੇ ਦੀ ਵਰਤਮਾਨ ਇਮਾਰਤ ਮਹਾਰਾਜਾ ਕਰਮ ਸਿੰਘ ਜੀ ਪਟਿਆਲਾਪਤਿ ਨੇ ਸੰਮਤ 1882 ਵਿਚ ਬਣਵਾਈ ਤੇ ਇਸਨੂੰ ਜਗੀਰ ਲਾਈ ਸੀ।

**ਗੁਰਦੁਆਰਾ ਭਿੱਖੀ :**

ਗੁਰੂ ਜੀ ਸੇਖੋਂ, ਕੱਟ ਪਿੰਡ, ਫਰਵਾਹੀ, ਖੀਵਾ ਆਦਿ ਪਿੰਡਾਂ ਵਿਚ ਪੜਾ ਕਰਦੇ ਕਰਾਂਦੇ ਭਿੱਖੀ ਕਸਬੇ ਦੀ ਢਾਬ ਦੇ ਕਿਨਾਰੇ ਜਾ ਉਤਾਰਾ ਕੀਤਾ। ਉਥੋਂ ਦੇ ਸਰਦਾਰ ਦੇਸੂ ਨਾਮੀ ਚਾਹਿਲ ਜੱਟ ਨੇ, ਜੋ ਸਖੀ ਸਰਵਰ ਦਾ ਉਪਾਸ਼ਕ ਸੀ, ਗੁਰੂ ਜੀ ਦੀ ਸੋਭਾ ਸੁਣ ਕੇ ਆ ਮੱਥਾ ਟੇਕਿਆ ਅਤੇ ਸਤਿਗੁਰਾਂ ਦੀ ਅਟੁੱਟ ਸੇਵਾ ਕਰਕੇ ਸਿੱਖੀ ਦਾ ਧਾਰਨੀ ਹੋਇਆ। ਸਤਿਗੁਰਾਂ ਨੇ ਉਸ ਨੂੰ ਪੰਜ ਤੀਰ ਬਖਸ਼ੇ ਤੇ ਉਨ੍ਹਾਂ ਦਾ ਸਤਿਕਾਰ ਕਰਨ ਲਈ ਆਖਿਆ; ਪ੍ਰੰਤੂ, ਅਵੱਗਿਆ ਕਾਰਨ ਉਸ ਦਾ ਸਾਰਾ ਖਾਨਦਾਨ ਤੇ ਰਾਜ ਨਸ਼ਟ ਹੋ ਗਿਆ।

**ਗੁਰਦੁਆਰਾ ਦਮਦਮਾ ਸਾਹਿਬ ਸਾਬੋ ਕੀ ਤਲਵੰਡੀ :**

ਇਸ ਅਸਥਾਨ ਨੂੰ ਗੁਰੂ ਮਹਾਰਾਜ ਨੇ ਗੁਰਮੁਖੀ ਪੜ੍ਹਨ, ਪੜ੍ਹਾਉਣ ਦਾ ਵਰ ਬਖਸ਼ਿਆ। ਤਾਲ ਦੀ ਕਾਰ ਸੇਵਾ ਕਰਾਈ। ਉਥੋਂ ਦੇ ਲੋਕ ਤਾਲ ਨੂੰ ਗੁਰੂ ਸਰ, ਦਸਾ-ਸਮੇਧ, ਦਰਬਾਰ ਨੂੰ ਬਿਸਵਨਾਥ ਤੇ ਦੇਗ ਨੂੰ ਅੰਨ ਪੂਰਨ ਕਹਿੰਦੇ ਹਨ।

**ਗੁਰਦੁਆਰਾ ਧਮਧਾਣ ਸਾਹਿਬ :**

ਕਈ ਦਿਨ ਤਲਵੰਡੀ ਠਹਿਰਣ ਉਪ੍ਰੰਤ ਗੁਰੂ ਜੀ ਧਰਮ ਕੋਟ, ਜਿਥੇ ਉਨ੍ਹਾਂ ਦੀ ਯਾਦ ਵਜੋਂ ਗੁਰਦੁਆਰਾ ਸੂਲੀ ਸਾਹਿਬ ਹੈ, ਬਰਿਆਣਾ, ਗੋਬਿੰਦ ਪੁਰੇ, ਸਿੰਗਹੇੜੀ, ਗਾਗੇ, ਲੇਲ, ਮੂਣਕ ਪਿੰਡਾਂ ਵਿਚ ਉਤਾਰਾ ਕਰਕੇ ਲੋਕਾਂ ਦਾ ਉਧਾਰ ਕਰਦੇ ਹੋਏ ਮਕੋਰੜ ਪਿੰਡ ਦੇ ਘਗਰ ਨਦੀ ਦੇ ਪਤਨ ਤੋਂ ਲੰਘ ਕੇ ਆਪ ਜੀ ਧਮਧਾਣ ਪਿੰਡ ਪੁਜੇ। ਦੱਗੋ ਨਾਮੀ ਚੌਧਰੀ ਨੇ ਗੁਰੂ ਜੀ ਦੀ ਦੁੱਧ ਆਦਿ ਨਾਲ ਬਹੁਤ ਸੇਵਾ ਕੀਤੀ। "ਸਤਿਗੁਰਾਂ ਨੇ ਉਸ ਨੂੰ ਧੰਨ ਦੇ ਕੇ ਖੂਹ ਲਵਾਉਣ ਦੀ ਆਗਿਆ ਕੀਤੀ; ਪ੍ਰੰਤੂ, ਦੱਗੋ ਨੇ ਸਵਾਰਥ ਵਸ ਹੋ ਕੇ ਖੂਹ ਆਪਣੀ ਜ਼ਮੀਨ ਵਿਚ ਲਾ ਲਿਆ, ਜੋ ਗਰਕ ਹੋਇਆ ਹੋਇਆ ਹੁਣ ਵੀ ਗੁਰਦੁਆਰੇ ਪਾਸ ਮੌਜੂਦ ਹੈ।" ਏਥੇ ਦਿਨ ਰਾਤ ਸਤਿਸੰਗ ਹੁੰਦਾ

1. ਗੁਰੂ ਤੇਗ ਬਹਾਦਰ, ਡਾ. ਤ੍ਰਿਲੋਚਨ ਸਿੰਘ ਪੰਨਾ 277

ਰਿਹਾ । ਇਸ ਗੁਰਦੁਆਰੇ ਦੇ ਨਾਂ 22 ਸੌ ਵਿਘੇ ਜ਼ਮੀਨ ਹੈ ਅਤੇ ਅੱਜ ਕੱਲ ਇਸ ਦਾ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਅਧੀਨ ਹੈ । ਏਥੇ ਦੁਸਹਿਰੇ ਤੇ ਹੋਲੇ ਨੂੰ ਮੇਲਾ ਲੱਗਦਾ ਹੈ । ਤਲਾ ਦੇ ਦੋ ਪਾਸੇ ਮਹਾਰਾਜੇ ਮਹਿੰਦਰ ਸਿੰਘ ਤੇ ਦੂਜੇ ਦੋ ਪਾਸੇ ਖਾਲਸੇ ਨੇ ਤਿਆਰ ਕੀਤੇ । ਏਥੇ ਦੁੱਧ ਬਹੁਤ ਹੁੰਦਾ ਹੈ; ਪ੍ਰੰਤੂ, ਰਿੜਕਿਆ ਨਹੀਂ ਜਾਂਦਾ । ਭਾਈ ਮੀਹਾ (ਮੇਹਾਂ) ਦੀ ਘਾਲਣਾ ਪ੍ਰਵਾਨ ਕੀਤੀ ਅਤੇ ਉਸ ਨੂੰ ਮਸੰਦ ਥਾਪ ਕੇ ਇਕ ਨਗਾਰਾ, ਇਕ ਭਗਵੇਂ ਉਛਾੜ ਵਾਲਾ ਝੰਡਾ, ਸੇਲੀ, ਇਕ ਬੈਲ ਦੱਖਣੀ ਦੇ ਕੇ ਹੁਕਮ ਕੀਤਾ : "ਇਸ ਬੈਲ ਉੱਤੇ ਨਗਾਰਾ ਧਰ ਕੇ ਵਜਾਓ ਤੇ ਸਿੱਖੀ ਵਿਚ ਵਾਧਾ ਕਰੋ, ਤੂੰ ਮਹੰਤਾਂ ਦਾ ਮਹੰਤ ਸਦਾਵੇਂਗਾਂ ।" ਹੁਣ ਤਕ ਮੁਰਾਦਾਬਾਦ, ਲਖਨਊ, ਬਾਰਾ ਬੰਕੀ, ਨਵਾਬਗੰਜ ਆਦਿ ਪ੍ਰਗਨਿਆਂ ਵਿਚ ਮੇਹਾਂ ਸਾਹਿਬ ਦੇ ਉਪਦੇਸ਼ੀ, ਗੁਰੂ ਜੀ ਦੇ ਸਿੱਖ ਵਸਦੇ ਹਨ । ਧਮਧਾਣ ਸਾਹਿਬ ਕਈ ਦਿਨ ਨਿਵਾਸ ਕਰਕੇ ਗੁਰਦੇਵ, ਜੀਂਦ, ਕੈਂਥਲ, ਬਾਰਨੇ ਪਿੰਡ ਜਿਥੇ ਅੱਜ ਕਲ ਗੁਰੂ ਜੀ ਦੀ ਯਾਦ ਵਿਚ ਗੁਰਦੁਆਰੇ ਸਸ਼ੋਭਤ ਹਨ, ਥਾਨੇਸਰ ਸ਼ਹਿਰ ਦੇ ਉੱਤਰ ਵਲ, ਸਰਸਵਤੀ ਕਿਨਾਰੇ ਜਾ ਉੱਤਰੇ । ਉਸ ਦਿਨ ਸੂਰਜ ਗ੍ਰਹਿਣ ਸੀ । ਗੁਰੂ ਜੀ ਦੇ ਦੀਵਾਨ, ਕਥਾ, ਕੀਰਤਨ, ਲੰਗਰ ਦੇਣ ਦੀ ਮਰਯਾਦਾ ਦੇਖ ਜੋਗੀ, ਸੰਨਿਆਸੀ ਹੱਕੇ ਬੱਕੇ ਰਹਿ ਗਏ ਅਤੇ ਜੋ ਚਰਚਾ ਕਰਨ ਆਇਆ ਨਿਰੁੱਤਰ ਤੇ ਨਿਹਾਲ ਹੋ ਕੇ ਗਿਆ ।

**ਗੁਰਦੁਆਰਾ ਬਨੀ ਬਦਰ :** ਥਾਨੇਸਰੋਂ ਗਿਆਰਾਂ ਕੋਹ ਦੀ ਵਾਟ ਕਰਕੇ ਗੁਰੂ ਜੀ ਬਨੀ ਬਦਰ, ਦੋ ਦਿਨ ਲਈ ਜਾ ਠਹਿਰੇ, ਉਥੇ ਗੁਰੂ ਜੀ ਦਾ ਮਿੱਠੇ ਪਾਣੀ ਦਾ ਖੂਹ ਅਤੇ ਗੁਰਦੁਆਰਾ ਹੁਣ ਤੱਕ ਕਾਇਮ ਹੈ । ਕੜੇ ਮਾਣਕਪੁਰ ਪਿੰਡ ਦੇ ਰੂਪ ਦਾਸ ਜੋਗੀ ਨੂੰ ਤਾਰਿਆ ।

**ਗੁਰ ਅਸਥਾਨ ਮਥਰਾ ਤੇ ਮਾਈਥਾਨ, ਆਗਰਾ :**

ਏਥੋਂ ਚਲ ਕੇ ਆਪ ਜੀ ਮਥਰਾ ਸ਼ਹਿਰ ਕੰਸ ਟਿੱਲੇ ਪਾਸ, ਜਿਥੇ ਅੱਜ ਕਲ ਗੁਰਦੁਆਰਾ ਹੈ, ਜਾ ਬਿਰਾਜੇ । ਸੰਗੀਆਂ ਦੀ ਇੱਛਿਆ ਅਨੁਸਾਰ ਬਿੰਦਰਾਬਨ, ਗੋਕਲ ਆਦਿਕ ਪਿੰਡ ਵੇਖੇ, ਵਿਖਾਏ । ਬਿਸਰਾਂਤ ਘਾਟ ਜਮਨਾ ਪੁਰ ਇਸ਼ਨਾਨ ਦਾਨ ਕੀਤੇ ਤੇ ਏਥੋਂ ਚਲ ਕੇ ਆਗਰੇ ਸ਼ਹਿਰ ਜਿਥੇ ਅਜ ਕਲ ਗੁਰਦੁਆਰਾ ਮਾਈਥਾਨ ਹੈ ਆ ਟਿਕੇ । ਆਪ ਜੀ ਦਾ ਦੂਜਾ ਪਵਿੱਤਰ ਗੁਰਦੁਆਰਾ ਬਾਹਰ ਇਕ ਬਾਗ਼ ਵਿਚ ਹੈ ।

**ਗੁਰਦੁਆਰਾ ਪੱਕੀ ਸੰਗਤ ਪ੍ਰਾਗ ਰਾਜ, ਅਲਾਹਾਬਾਦ (ਪ੍ਰਯਾਗ)**

ਆਗਰੇ ਤੋਂ ਚਲ ਕ ਤੇ ਰਸਤੇ ਵਿਚ ਅਨੇਕਾਂ ਪਿੰਡਾਂ ਦੇ ਲੋਕਾਂ ਨੂੰ ਤਾਰਦੇ ਹੋਏ ਗੁਰੂ ਜੀ ਅਟਾਵੇ ਸ਼ਹਿਰ ਨਦੀ ਕਿਨਾਰੇ ਜਾ ਉੱਤਰੇ । ਪ੍ਰੇਮੀ ਲੋਕ ਸ਼ਹਿਰ ਵਿਚ ਲੈ ਆਏ । ਹੁਣ ਦੋਹੀਂ ਥਾਂਈਂ 'ਗੁਰੂ ਕੀ ਸੰਗਤ' (ਗੁਰਦੁਆਰਾ) ਬਣੀ ਹੋਈ ਹੈ । ਏਥੋਂ ਕਈ ਮੰਜ਼ਲਾਂ ਮੁਕਾਦੇ ਆਪ ਜੀ ਕਾਨ੍ਹਪੁਰ ਗੰਗਾ ਕਿਨਾਰੇ ਪਹੁੰਚੇ, ਜਿਥੇ ਹੁਣ ਗੁਰੂ ਜੀ ਦਾ ਅਸਥਾਨ ਹੈ । ਓਥੋਂ ਚਲ ਕੇ ਪ੍ਰਯਾਗ ਰਾਜ (ਅਲਾਹਬਾਦ) ਅਹੀਆ ਪੁਰ ਮਹੱਲੇ ਜਿਥੇ ਹੁਣ ਪੱਕੀ ਸੰਗਤ ਗੁਰਦੁਆਰਾ ਹੈ, ਗੁਰੂ ਜੀ ਨੇ 15 ਦਿਨ ਲਈ ਡੇਰਾ ਰੱਖਿਆ । ਚੇਤਰ ਦੀ ਸੰਗਰਾਂਦ ਨੂੰ ਬੜਾ ਦਾਨ ਇਸ਼ਨਾਨ ਕੀਤਾ । ਇਸ ਅਸਥਾਨ ਪੁਰ ਜਿਵੇਂ ਸ੍ਰੀ ਕਲਗੀਧਰ ਜੀ ਦਾ ਆਗਮਨ ਹੋਇਆ, ਉਹ ਕਥਾ ਉਨ੍ਹਾਂ ਨੇ ਬਚਿਤ੍ਰ ਨਾਟਕ ਦੇ ਛੇਵੇਂ ਅਧਿਆਇ ਵਿਚ ਇਉਂ ਵਰਨਣ ਕੀਤੀ ਹੈ :-

ਤਾਤ ਮਾਤ ਮੁਰ ਅਲਖ ਅਰਾਧਾ । ਬਹੁ ਬਿਧ ਜੋਗ ਸਾਧਨਾ ਸਾਧਾ ॥
ਤਿਨ ਜੋ ਕਰੀ ਅਲਖ ਕੀ ਸੇਵਾ । ਤਾਂਤੇ ਭਏ ਪ੍ਰਸੰਨ ਗੁਰ ਦੇਵਾ ॥
ਤਿਨ ਪ੍ਰਭ ਜਬ ਆਇਸ ਮੁਹਿ ਦੀਆ । ਤਬ ਹਮ ਜਨਮ ਕਲੂ ਮਹਿ ਲੀਆ ॥
ਮੁਰ ਪਿਤ ਪੂਰਬ ਕੀਅਸ ਪਇਆਨਾ । ਭਾਂਤ ਭਾਤ ਕੇ ਤੀਰਥ ਨਾਨਾ ॥
ਜਬ ਹੀ ਜਾਤ ਤ੍ਰਿਬੇਣੀ ਭਏ । ਪੁੰਨ ਦਾਨ ਕਰਤ ਬਿਤਏ ॥
ਤਹੀ ਪ੍ਰਕਾਸ਼ ਹਮਾਰਾ ਭਯੋ । ਪਟਨੇ ਸ਼ਹਿਰ ਬਿਖੇ ਭਵ ਲਯੋ ॥

ਗੁਰਦੁਆਰਾ ਗੁਰੂ ਕੀ ਸੰਗਤ (ਨਿਰਮਲ ਸੰਗਤ) ਮਿਰਜ਼ਾਪੁਰ :

ਮਹਾਰਾਜ ਪ੍ਰਾਗ ਤੋਂ ਚਲ ਕੇ ਮਿਰਜ਼ਾਪੁਰ ਗੰਗਾ ਨਦੀ ਦੇ ਕਿਨਾਰੇ, ਜਿਥੇ ਹੁਣ ਗੁਰਦੁਆਰਾ ਗੁਰੂ ਜੀ ਦੀ ਸੰਗਤ ਹੈ, ਜਾ ਬਿਰਾਜੇ। ਅੰਮ੍ਰਿਤ ਵੇਲੇ ਇਸ਼ਨਾਨ ਦਾਨ ਕੀਤੇ, ਕੜਾਹ ਪ੍ਰਸ਼ਾਦਿ ਕਰਾਏ ਅਤੇ ਵੱਡਾ ਉਤਸ਼ਾਹ ਮਨਾਇਆ। ਦੂਜਾ ਗੁਰਦੁਆਰਾ ਗੰਗਾ ਕੰਢੇ "ਗਊਘਾਟ" ਹੈ, ਜਿਸ ਨੂੰ ਹੁਣ "ਨਾਰਾਇਣ ਘਾਟ" ਦਾ ਨਾਮ ਦਿਤਾ ਗਿਆ ਹੈ।

ਗੁਰਦੁਆਰਾ ਸ੍ਰੀ ਗੁਰੂ ਤੇਗ ਬਹਾਦਰ ਜੀ, ਕਾਂਸ਼ੀ :

ਏਥੇ ਗੁਰੂ ਜੀ ਦੇ ਦੋ ਗੁਰਦੁਆਰੇ ਹਨ ਇਕ ਵੱਡੀ ਸੰਗਤ ਇਕ ਛੋਟੀ ਸੰਗਤ। ਇਕ ਸ਼ਹਿਰੋਂ ਬਾਹਰ ਜਿਥੇ ਪਹਿਲੋਂ ਉਤਾਰਾ ਕੀਤਾ ਅਤੇ ਦੂਜਾ ਰੇਸ਼ਮ ਮਹੱਲੇ ਸ਼ਹਿਰ ਵਿਚ। ਇਥੇ ਗੁਰਦੁਆਰੇ "ਵੱਡੀ ਸੰਗਤ" ਗੁਰੂ ਜੀ ਸਤ ਮਹੀਨੇ ਤੇਰਾ ਦਿਨ ਰਹੇ। ਜਿਸ ਗੁਫਾ ਵਿਚ ਇਕਾਂਤ ਪ੍ਰਭੂ ਧਿਆਨ ਪਰਾਇਣ ਰਹੇ, ਉਹ ਵਿੱਦਮਾਨ ਹੈ। ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਚੋਲਾ ਤੇ ਨੌਵੇਂ ਤੇ ਦਸਵੇਂ ਗੁਰੂ ਸਾਹਿਬਾਨ ਦੇ ਜੋੜੇ ਏਥੇ ਸਨਮਾਨ ਨਾਲ ਰਖੇ ਹੋਏ ਹਨ ਜਿਨ੍ਹਾਂ ਦਾ ਦਰਸ਼ਨ ਹਰ ਸੰਗ੍ਰਾਂਦ ਵਾਲੇ ਦਿਨ ਕਰਾਇਆ ਜਾਂਦਾ ਹੈ। ਭਾਈ ਗੁਰਦਾਸ ਜੀ ਵਲੋਂ ਬਣਾਏ ਗੁਰੂ ਕੇ ਸਿਖਾਂ ਨੇ ਵਡੀ ਖੁਸ਼ੀ ਮਨਾਈ, ਦਰਸ਼ਨ ਕਰਕੇ ਨਿਹਾਲ ਹੋਏ ਤੇ ਕੀਰਤਨ ਸੁਣਕੇ ਕੁਰਬਾਨ। ਜੌਨ ਪੁਰ ਦੀ ਸੰਗਤ ਸਮੇਤ ਭਾਈ ਗੁਰਬਖਸ਼ ਮਸੰਦ ਵੱਡੀ ਧੂਮ ਧਾਮ ਨਾਲ ਗੁਰੂ ਜੀ ਦੇ ਦਰਸ਼ਨ ਕਰਨ ਆਇਆ, ਭੇਟਾ ਚੜ੍ਹਾਈ ਤੇ ਬੜੇ ਪ੍ਰੇਮ ਨਾਲ ਕੀਰਤਨ ਕੀਤਾ। ਗੁਰੂ ਜੀ ਨੇ ਖੁਸ਼ ਹੋ ਕੇ ਉਸ ਨੂੰ ਇਕ ਮ੍ਰਿਦੰਗ ਬਖ਼ਸ਼ਿਆ। ਕਾਂਸ਼ੀ ਦੀ ਸੰਗਤ ਦੀ ਬੇਨਤੀ ਮੰਨ ਕੇ ਇਕ ਚੋਲਾ ਤੇ ਇਕ ਪੁਸਤਕ ਬਖ਼ਸ਼ੇ, ਜੋ ਹੁਣ ਤੱਕ ਉਥੇ ਮੌਜੂਦ ਹਨ।

ਗੁਰਦੁਆਰਾ ਗੁਰੂ ਤੇਗ ਬਹਾਦਰ ਜੀ, ਸਸਰਾਮ

ਕਾਂਸ਼ੀ ਤੋਂ ਚਲ ਕੇ 30 ਮੀਲ ਪੂਰਬ ਵਲ ਭਾਈ ਫੱਗੋ ਮਸੰਦ ਦੇ ਘਰ, ਜੋ 'ਚਾਚਾ ਫੱਗੋ' ਕਰਕੇ ਮਸ਼ਹੂਰ ਸੀ ਜਾ ਉਤਰੇ। ਚਾਚੇ ਫੱਗੂ ਤੇ ਉਸ ਦੇ ਕੁਟੰਬ ਨੇ ਬੜੀ ਸੇਵਾ ਕੀਤੀ ਅਤੇ ਡੇਰਾ ਉਸ ਬਾਗ ਵਿਚ ਕਰਾਇਆ ਜੋ ਉਸ ਨੇ ਗੁਰੂ ਜੀ ਦੇ ਨਾਮ ਉਤੇ ਤਿਆਰ ਕਰ ਰੱਖਿਆ ਸੀ।

ਗੁਰਦੁਆਰਾ ਸ੍ਰੀ ਪਟਨਾ ਸਾਹਿਬ :-

ਸਸਰਾਉ ਪਿੰਡ ਤੋਂ ਤੁਰ ਕੇ ਆਪ ਜੀ ਫਲਗੂ ਨਦੀ ਕਿਨਾਰੇ ਵੱਸੇ ਸ਼ਹਿਰ, ਗਯਾ, ਹੁੰਦੇ ਹੋਏ ਪਟਨੇ ਸ਼ਹਿਰ ਪਹੁੰਚੇ। ਪਟਨੇ ਦਾ ਮਹਾਨ ਸ਼ਹਿਰ ਰਾਜਾ ਅਜਤਾਸੂਤਰਾ ਨੇ ਵਸਾਇਆ ਸੀ। ਏਥੇ ਮਹਾਤਮਾ ਬੁੱਧ ਜੀ ਦੇ ਚਰਨ ਪਏ ਅਤੇ ਜਿਸ ਘਾਟ ਉਤੇ ਉਹ ਉੱਤਰੇ, ਉਸ ਦਾ ਨਾਂ ਗੌਤਮ ਘਾਟ ਅਤੇ ਜਿਸ ਰਸਤੇ ਸ਼ਹਿਰ ਤੋਂ ਬਾਹਰ ਗਏ ਉਸ ਦਾ ਨਾਮ ਗੌਤਮ ਗੇਟ ਹੈ। ਪਾਟਲੀਪੁਤਰ (ਪਟਨਾ) ਚੰਦਰ ਗੁਪਤ ਮੌਰੀਆ ਦੇ ਰਾਜ ਦੀ ਰਾਜਧਾਨੀ ਸੀ। ਯੂਨਾਨ ਦੇ ਵਿਦਵਾਨ ਮੈਗਸਥੀਨ ਨੇ ਇਸ ਦੇ 64 ਦਰਵਾਜ਼ੇ ਅਤੇ 570 ਮੀਨਾਰ ਦੱਸੇ ਹਨ। ਇਸ ਸ਼ਹਿਰ ਨੂੰ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਏਥੇ ਪਧਾਰਨ ਤੋਂ ਪਹਿਲਾਂ ਨਾ ਕੇਵਲ ਮਹਾਤਮਾ ਬੁੱਧ ਜੀ ਦੀ ਹੀ ਚਰਨ ਛੋਹ ਪ੍ਰਾਪਤ ਸੀ, ਸਗੋਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਵੀ ਇਸ ਨੂੰ ਆਪਣੇ ਚਰਨ ਪਾ ਕੇ ਪਵਿੱਤਰ ਕੀਤਾ ਅਤੇ ਸਾਲਸ ਰਾਏ ਜੌਹਰੀ ਦੇ ਸੇਵਕ, ਅਧਰੱਕੇ, ਨੂੰ ਇਲਾਕੇ ਦਾ ਮਸੰਦ ਥਾਪਿਆ ਸੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਕਾਸ਼ ਨੇ ਇਸ ਸ਼ਹਿਰ ਦੀ ਪ੍ਰਸਿੱਧੀ ਤੇ ਉਪਮਾ ਵਿਚ ਹੋਰ ਵੀ ਵਾਧਾ ਕੀਤਾ। ਸ੍ਰੀ ਗੁਰੂ ਤੇਗ ਬਹਾਦਰ ਜੀ ਪਹਿਲਾਂ ਏਥੇ ਸ਼ਹਿਰੋਂ ਬਾਹਰ ਇਕ ਬਾਗ ਵਿਚ ਇਮਲੀ ਦੇ ਬ੍ਰਿਛ ਹੇਠ ਉਤਾਰਾ ਕੀਤਾ, ਜੋ ਏਸ ਵੇਲੇ "ਗੁਰੂ ਕਾ ਬਾਗ" ਸਦਵਾਉਂਦਾ ਹੈ ਅਤੇ ਪਹਿਲਾਂ ਇਸ ਦਾ ਨਾਮ "ਕਾਜ਼ੀਆਂ ਦਾ ਬਾਗ" ਸੀ। ਫੇਰ ਉਥੋਂ ਭਾਈ ਜੈਠ ਮੱਲ ਉਨ੍ਹਾਂ ਨੂੰ ਆਪਣੇ ਘਰ, ਆਲਮ ਗੰਜ ਲੈ ਗਿਆ ਅਤੇ ਉਨ੍ਹਾਂ ਦੀ ਮਹਾਨ ਸੇਵਾ ਕੀਤੀ। ਗੁਰੂ ਨਾਨਕ ਦੇਵ ਜੀ ਦੇ ਸਿਖ ਭਾਈ ਅਧਰੱਕੇ ਦੀ ਸੰਤਾਨ ਵਿਚੋਂ ਘਨਸ਼ਾਮ ਤੇ ਗੁਲਾਬ ਰਾਇ ਮਸੰਦਾਂ ਦੀ ਬੇਨਤੀ ਮੰਨਕੇ ਗੁਰੂ ਜੀ ਨੇ

ਆਪਣੇ ਪਰਵਾਰ ਨੂੰ ਇਥੇ ਹੀ ਠਾਹਿਰਾ ਦਿਤਾ ।

(ੳ) ਗੁਰਦੁਆਰਾ "ਹਰਿਮੰਦਰ" ਸਾਹਿਬ-ਇਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਜਨਮ ਅਸਥਾਨ ਤੇ ਖਾਲਸੇ ਦਾ ਦੂਜਾ ਤਖਤ ਹੈ । ਇਸ ਦੀ ਇਮਾਰਤ ਮਹਾਰਾਜਾ ਰਣਜੀਤ ਸਿੰਘ ਜੀ ਨੇ ਬਣਵਾਈ ਸੀ । ਇਥੇ ਦਸਵੇਂ ਸਤਿਗੁਰੂ ਜੀ ਦੀਆਂ ਯਾਦਗਾਰੀ ਵਸਤਾਂ - ਪੰਘੂੜਾ ਸਾਹਿਬ, ਚਾਰ ਤੀਰ, ਛੋਟੀ ਤਲਵਾਰ, ਛੋਟਾ ਖੰਡਾ, ਛੋਟਾ ਕਟਾਰ, ਚੰਦਨ ਦਾ ਕੰਘਾ ਤੇ ਹਾਥੀ ਦੰਦ ਦੀਆਂ ਖੜਾਵਾਂ ਦੇ ਨਾਲ ਨੌਵੇਂ ਗੁਰਦੇਵ ਜੀ ਦੀਆਂ ਚੰਦਨ ਦੀਆਂ ਖੜਾਵਾਂ ਵੀ ਹਨ ।

(ਅ) ਗੁ: ਬੜੀ ਸੰਗਤ, ਮਹਲਾ ਗਊਘਾਟ : ਇਹ ਸੇਠ ਜੇਠਾ ਮਲ ਦੀ ਹਵੇਲੀ ਵਾਲੀ ਥਾਂ ਹੈ ।

**ਮਮ ਸਿੱਖੀ ਕਾ ਕੋਠਾ ਢਾਕਾ :**

ਪਟਨੇ ਵਿਖੇ ਮਹਿਲਾਂ ਲਈ ਹਰ ਤਰ੍ਹਾਂ ਦਾ ਪ੍ਰਬੰਧ ਕਰਕੇ ਅਤੇ ਭਾਈ ਦਿਆਲ ਦਾਸ ਨੂੰ ਉਥੋਂ ਦਾ ਅਤੇ ਇਲਾਕੇ ਦਾ ਸਰਬ ਅਧਿਕਾਰੀ ਸੂਬਾ ਥਾਪ ਕੇ, ਗੁਰੂ ਜੀ ਢਾਕਾ ਤੋਂ ਪੁੱਜੇ ਭਾਈ ਬਲਾਕੀ ਦਾਸ ਅਤੇ ਕਾਮ ਰੂਪ ਦੀ ਇਕ ਰਿਆਸਤ ਦੇ ਰਾਜੇ ਰਾਮ ਰਾਇ ਨਾਲ ਢਾਕੇ (ਆਸਾਮ) ਨੂੰ ਤੁਰਨ ਦਾ ਫੈਸਲਾ ਕੀਤਾ । ਸੰਮਤ 1723 ਬਿ: ਨੂੰ ਦੁਸਹਿਰੇ ਉਪ੍ਰੰਤ ਆਪ ਜੀ ਨੇ ਢਾਕੇ ਨੂੰ ਚਾਲੇ ਪਾ ਦਿਤੇ । ਦੀਵਾਨ ਮਤੀ ਦਾਸ, ਭਾਈ ਸਤੀ ਦਾਸ ਅਤੇ ਭਾਈ ਗੁਰਦਿਤਾ ਜੀ ਆਦਿ ਗੁਰਸਿੱਖ ਭੀ ਉਨ੍ਹਾਂ ਦੇ ਨਾਲ ਸਨ । ਆਪ ਜੀ 30 ਕੁ ਮੀਲ ਦਾ ਸਫਰ ਕਰਕੇ ਮੰਘੇਰ ਪਹੁੰਚੇ ਜਿਥੇ ਮਹਾਰਾਜ ਦੀ ਯਾਦ ਵਿਚ ਗੁਰਦੁਆਰਾ ਹੈ । ਉਥੋਂ ਤੁਰ ਕੇ ਆਪ ਜੀ ਸਾਹਿਬ ਗੰਜ ਭਾਗਲਪੁਰ, ਰਾਜ ਮਹਿਲ, ਕਹਿਲ ਗਾਊਂ, ਪੁੰਤਲ ਨਗਲ, ਮਾਲਦੋ, ਨਲਹੱਟੀ ਆਦਿ ਨਗਰਾਂ ਦੀਆਂ ਸੰਗਤਾਂ ਨੂੰ ਤਾਰਦੇ ਹੋਏ ਮਕਸੂਦਾ ਬਾਦ (ਮੁਰਸ਼ਦਾਬਾਦ) ਪੁੱਜੇ । ਇਥੇ ਪੰਜ ਦਿਨ ਗੰਗਾ ਕਿਨਾਰੇ ਰੇਸ਼ਮ ਬੋਣੇ ਮਹੱਲੇ ਦੇ ਸਿੱਖਾਂ ਵਿਚ ਬਿਰਾਜੇ ਜਿਥੇ ਹੁਣ ਗੁਰੂ ਅਸਥਾਨ ਹੈ । ਮੁਰਸ਼ਦਾਬਾਦ ਤੋਂ ਢਾਕਾ ਦੇ ਪ੍ਰਸਿੱਧ ਸ਼ਹਿਰ ਪੁੱਜੇ ਅਤੇ ਬਲਾਕੀ ਦਾਸ ਮਸੰਦ ਦੇ ਘਰ ਡੇਰਾ ਕੀਤਾ । ਉਸ ਨੇ ਸਤਿਗੁਰਾਂ ਵਾਸਤੇ ਇਕ ਅਮੋਲਕ ਪਲੰਘ ਵੱਡੀ ਸ਼ਰਧਾ ਨਾਲ ਸਜਾ ਕੇ ਰੱਖਿਆ ਹੋਇਆ ਸੀ, ਗੁਰਦੇਵ ਜੀ ਉਸ ਦੀ ਮਨੋ ਕਾਮਨਾ ਪੂਰੀ ਕਰਨ ਵਾਸਤੇ ਉਪਰ ਜਾ ਬਿਰਾਜੇ । ਢਾਕੇ ਦੀ ਸੰਗਤ ਦਾ ਕੀਰਤਨ ਸੁਣ ਕੇ ਗੁਰਦੇਵ ਨੇ ਫੁਰਮਾਨ ਕੀਤਾ : "ਮੱਮ ਸਿੱਖੀ ਕਾ ਕੋਠਾ ਢਾਕਾ" ਗੁਰਦੇਵ ਨੇ ਉਥੇ ਧਰਮਸ਼ਾਲਾ ਬਣਾਉਣ ਲਈ ਉਪਦੇਸ਼ ਦਿਤਾ ਅਤੇ ਸੰਗਤਾਂ ਨੇ ਬਾਦ ਵਿਚ ਜੋੜ ਮੇਲੇ ਤੇ ਸਤਿਸੰਗ ਲਈ ਵੱਡੀ ਤੇ ਸੁੰਦਰ ਧਰਮਸ਼ਾਲਾ ਬਣਾਈ । ਇਸ ਧਰਮ-ਸ਼ਾਲਾ ਦਾ ਨਾਮ "ਸੰਗਤ ਟੋਲਾ ਸਾਹਿਬ" ਹੈ । ਏਥੇ ਬਿਰਾਜਕੇ ਗੁਰੂ ਜੀ ਉਥੋਂ ਦੀਆਂ ਸਿਖ ਸੰਗਤਾਂ ਨੂੰ ਨਾਮ ਬਾਣੀ ਦਾ ਉਪਦੇਸ਼ ਦਿਆ ਕਰਦੇ ਸਨ ।

## ਕਾਮਰੂਪ ਵਿਖੇ ਗੁਰੂ ਜੀ ਦੀ ਯਾਦ ਵਿਚ ਬਣੇ ਪ੍ਰਸਿੱਧ ਗੁਰ ਅਸਥਾਨ

**ਧੋਬੀਆ ਬੰਦਰ :**

ਇਹ ਉਹ ਨਗਰ ਹੈ ਜੋ ਔਰੰਗਜ਼ੇਬ ਵਲੋਂ ਭੇਜੇ ਰਾਜਾ ਰਾਮ ਸਿੰਘ ਸਪੁੱਤਰ ਮਿਰਜ਼ਾ ਜੈ ਸਿੰਘ ਅਤੇ ਆਸਾਮ ਦੇ ਅਹੂਮ ਰਾਜਾ ਚਕਰਧ੍ਵਜ ਵਿਚਕਾਰ ਸੁਲਹਾ ਹੋ ਜਾਣ ਉਪਰੰਤ ਦੋਹਾਂ ਵਲੋਂ ਸਾਂਝੇ ਤੌਰ ਉੱਤੇ ਵਸਾਇਆ ਗਿਆ ਸੀ ।

**ਦਮਦਮਾ ਸਾਹਿਬ ਧੂਬੜੀ (ਆਸਾਮ)**

ਸੰਮਤ 1727, ਮੁਤਾਬਕ 1670 ਈ: ਨੂੰ ਇਸ ਅਸਥਾਨ ਉੱਤੇ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਰਾਜਾ ਰਾਮ ਸਿੰਘ ਜੈਪੁਰੀਏ ਅਤੇ ਅਹੋਮ ਮਹਾਰਾਜਾ ਚਕਰਧ੍ਵਜ ਵਿਚਕਾਰ ਸੁਲਹਾ ਕਰਵਾ ਕੇ ਇਕ ਭਿਆਨਕ ਤੇ ਖੂਨੀ ਜੰਗ ਹੋਣੋਂ ਰੋਕਿਆ ਸੀ । ਇਹ ਗੁਰ ਅਸਥਾਨ ਮਹਾਨ ਸਤਿਗੁਰੂ ਜੀ ਦੀ ਚਰਨ ਛੋਹ, ਅਮਨ ਤੇ ਉਪਕਾਰ ਦਾ ਸਦਕਾ ਹੋਂਦ ਵਿਚ ਆਇਆ ਅਤੇ ਇਸ ਨੂੰ ਮੁਗਲ ਤੇ ਆਸਾਮੀ ਫ਼ੌਜਾਂ ਨੇ ਰਲ ਕੇ ਤਿਆਰ ਕੀਤਾ ।

ਗੁਰਦੁਆਰਾ ਟੋਕਰੀ ਸਾਹਿਬ ਧੂਬੜੀ (ਆਸਾਮ)

ਇਹ ਉਹ ਗੁਰਦੁਆਰਾ ਹੈ ਜੋ ਸ੍ਰੀ ਗੁਰੂ ਨਾਨਕ ਦੇਵ ਅਤੇ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਚਰਨ ਛੋਹ ਤੇ ਯਾਦ ਵਿਚ ਕਾਇਮ ਹੋਇਆ। ਰਾਜਾ ਰਾਮ ਰਾਇ ਨੇ ਸਤਿਗੁਰੂ ਜੀ ਦੇ ਵਰ ਨਾਲ ਆਪਣੇ ਘਰ ਪੁਤਰ ਹੋਣ ਦੀ ਖੁਸ਼ੀ ਵਿਚ ਇਸ ਅਸਥਾਨ ਦੇ ਨਾਂ ਇਕ ਪਿੰਡ ਮਾਫ਼ੀ ਦਿੱਤਾ ਹੋਇਆ ਸੀ। ਢਾਕਿਓਂ ਚਲ ਕੇ ਗੁਰਦੇਵ ਜੀ ਇਕ ਮਹੀਨਾ ਰਾਜਾ ਰਾਮ ਰਾਇ ਪਾਸ ਰਹਿ ਕੇ ਬਾਲਵਾ ਕੁੰਡ ਗਏ ਜਿਥੇ ਅੱਗ ਤੇ ਪਾਣੀ ਇਕੋ ਥਾਉਂ ਨਿਕਲਦਾ ਹੈ।

ਗੁਰਦੁਆਰਾ ਸਾਹਿਬ ਕਾਮਾਖਯ ਦੇਵੀ (ਆਸਾਮ) :

ਇਹ ਗੁਰਦੁਆਰਾ ਜਾਦੂ ਦਾ ਉਹ ਪੱਥਰ ਸੁੱਟੇ ਜਾਣ ਦੀ ਯਾਦ ਵਿਚ ਹੈ, ਜੋ ਉਥੋਂ ਦੀ ਇਕ ਤਾਂਤ੍ਰਿਕ ਇਸਤ੍ਰੀ ਨੇ ਮੰਤਰ ਦੇ ਬਲ ਨਾਲ ਗੁਰੂ ਸਾਹਿਬ ਦੇ ਉੱਤੇ ਸੁੱਟਿਆ ਸੀ, ਪ੍ਰੰਤੂ, ਗੁਰੂ ਸਾਹਿਬ ਨਾਮ ਬਾਣੀ ਦੇ ਪ੍ਰਤਾਪ ਨਾਲ ਉਸ ਤੋਂ ਬਚ ਰਹੇ ਸਨ। ਇਹ ਪੱਥਰ ਉਥੇ ਹੁਣ ਤੱਕ ਗੁਰਦੁਆਰਾ ਸਾਹਿਬ ਦੇ ਬੂਹੇ ਅਗੇ ਧਰਤੀ ਵਿਚ ਗਡਿਆ ਹੋਇਆ ਉਸੇ ਤਰ੍ਹਾ ਨਜ਼ਰ ਆ ਰਿਹਾ ਹੈ ਤੇ ਆਉਂਦੇ ਜਾਂਦੇ ਯਾਤਰੂ ਲੋਕ ਉਸ ਦੇ ਦਰਸ਼ਨ ਕਰਦੇ ਹਨ। ਪੱਥਰ ਦਾ ਅਕਾਰ ਲਗ ਪਗ 28 ਫੁਟ $\times$ 3 ਫੁਟ $\times$ $2\frac{1}{2}$ ਫੁਟ ਹੈ, ਜਿਸ ਦੀ ਅੱਧੀ ਲੰਬਾਈ ਜ਼ਮੀਨ ਵਿਚ ਧੱਸੀ ਹੋਈ ਹੈ।

ਗੁਰਦੁਆਰਾ ਬੜੀ ਸਿੱਖ ਸੰਗਤ (ਕਲਕੱਤਾ) :

ਕਲਕੱਤੇ ਰਾਜਾ ਹਰੀ ਸਿੰਘ ਬਹਿਲ ਖੱਤਰੀ ਰਾਜ ਕਰਦਾ ਸੀ, ਜਿਸਨੇ ਸਤਿਗੁਰਾਂ ਦੇ ਪਧਾਰਨ ਦੀ ਖੁਸ਼ੀ ਵਿਚ ਬੜੀ ਸੰਗਤ ਗੁਰਦੁਆਰਾ ਬਣਾਇਆ। ਸਤਿਗੁਰਾ ਨੇ ਹਜ਼ੂਰੀ ਸਿਘਾਂ (ਸੰਗਤ) ਨੂੰ ਜੋ ਇਕ ਪੁਸਤਕ ਤੇ ਇਕ ਕਟਾਰ ਬਖ਼ਸ਼ੇ ਸਨ ਉਹ ਦੋਵੇਂ ਉਥੋਂ ਦੇ ਵਿਲੀਅਮ ਫੋਰਟ ਨਾਮੀ ਕਿਲੇ ਵਿਚ ਸਾਂਭੇ ਪਏ ਦੱਸੀਂਦੇ ਹਨ।

ਕਲਕੱਤਿਓਂ ਚਲ ਕੇ ਗੁਰੂ ਸਾਹਿਬ ਜੀ ਬਲਸ਼ੇਵਰ, ਮੇਦਰੀ, ਮੋਰ ਭੰਜ, ਕਾਂਚੀ ਪੁਰੀ ਆਦਿਕ ਉੜੀਸਾ ਪ੍ਰਾਤ ਦੇ ਸ਼ਹਿਰਾਂ ਨੂੰ ਦੇਖਦੇ ਹੋਏ ਸੰਮਤ 1724 ਬਿ: ਨੂੰ ਜਗਨ ਨਾਥ ਪੁਰੀ, ਪੰਡੇ ਕਲਜੁੱਗ ਦੇ ਘਰ, ਜਾ ਉਤਰੇ। ਫਿਰ ਕੁਝ ਦਿਨ ਗੁਰਦੁਆਰਾ ਬਉਲੀ ਸਾਹਿਬ ਠਹਿਰੇ ਅਤੇ ਬਾਵਲੀ ਸਾਹਿਬ ਤੇ ਧਰਮਸਾਲਾ ਨੂੰ ਪੱਕੀ ਕਰਕੇ ਬਣਵਾਇਆ। ਉਪਰੰਤ ਉਥੋਂ ਚਲ ਕੇ ਸਾਖੀ ਗੋਪਾਲ, ਭਵਨੇਸ਼ਵਰ, ਕੱਟਕ ਆਦਿ ਸ਼ਹਿਰਾਂ ਦੀ ਹੁੰਦੇ ਹੋਏ, ਕੱਟਕ, ਨਾਦਕ, ਬਾਹਮਣੀ, ਬੈਹਤਰਨੀ ਕਰਮਨਾਸ਼ਿਆ ਆਦਿਕ ਨੂੰ ਲੰਘਕੇ ਮੱਘਰ 1724 ਨੂੰ ਮੁੜ ਪਟਨੇ ਸਾਹਿਬ ਪਹੁੰਚੇ ਅਤੇ ਨਵਾਬ ਰਹੀਮ ਖਾਂ ਦੇ ਬਾਗ ਵਿਚ ਡੇਰਾ ਕੀਤਾ, ਜਿਥੇ ਹੁਣ ਵੀ ਉਨ੍ਹਾਂ ਦਾ ਯਾਦਗਾਰੀ ਅਸਥਾਨ ਕਾਇਮ ਹੈ। ਤਿੰਨ ਕੁ ਮਹੀਨੇ ਪਟਨੇ ਤੇ ਆਸੇ ਪਾਸੇ ਦੀਆਂ ਸੰਗਤਾਂ ਨੂੰ ਤਾਰਦੇ ਹੋਏ, ਪਰਵਾਰ ਹੀ ਵਿਚੋਂ ਵਿਚਰੇ ਤੇ ਫੇਰ ਪਰਵਾਰ ਨੂੰ ਫਿਲਹਾਲ ਉਥੇ ਛੱਡ ਕੇ ਆਰੇ, ਛੱਪਰੇ, ਬਕਸਰ, ਯਵਨਪੁਰ, ਅਯੁੱਧਿਆ, ਲਖਨਊ, ਫਰੁਖਾਬਾਦ, ਮੁਰਾਦਾਬਾਦ, ਗੜ੍ਹ ਗੰਗਾ ਆਦਿਕ ਅਸਥਾਨਾਂ ਦੀ ਝਾਕੀ ਲੈਂਦੇ ਹੋਏ ਸੰਮਤ 1725 ਨੂੰ ਮੁੜ ਅਨੰਦਪੁਰ ਸਾਹਿਬ ਆ ਬਿਰਾਜੇ।

ਗੁਰੂ ਕਾ ਲਾਹੌਰ :

ਇਹ ਅਨੰਦਪੁਰ ਸਾਹਿਬ ਤੋਂ 7 ਕੋਹ ਦੇ ਫ਼ਾਸਲੇ ਤੇ ਗੁਰੂ ਤੇਗ ਬਹਾਦਰ ਜੀ ਨੇ ਵਸਾਇਆ ਸੀ ਅਤੇ ਏਥੇ ਹੀ 15 ਜੇਠ ਸੰਨ 1730 ਨੂੰ ਸ੍ਰੀ ਗੋਬਿੰਦ ਰਾਇ ਦਾ ਵਿਵਾਹ ਲਾਹੌਰ ਦੇ ਹਰਿਜੱਸ ਰਾਇ ਦੀ ਸਪੁੱਤਰੀ ਬੀਬੀ ਜੀਤੋ ਜੀ ਨਾਲ ਕੀਤਾ ਸੀ।

ਗੁਰਦੁਆਰਾ ਸੈਫ਼ਾਬਾਦ ਬਹਾਦਰ ਗੜ੍ਹ :

ਏਥੋਂ ਦਾ ਹਾਕਮ ਸੈਫ-ਉੱਦੀਨ ਬੜੇ ਧਾਰਮਿਕ ਤੇ ਖੁਲੇ ਖਿਆਲਾਂ ਦਾ ਸੀ। ਉਹ ਤੇ ਉਸ ਦੀ ਬੇਗਮ ਸਤਿਗੁਰਾਂ ਦੀ ਸੇਵਾ ਵਿਚ ਸ੍ਰੀ ਅਨੰਦਪੁਰ ਸਾਹਿਬ ਹਾਜ਼ਰ ਹੋਏ ਸਨ ਤੇ ਬੇਨਤੀ ਕੀਤੀ ਹੀ ਕਿ ਉਨ੍ਹਾਂ ਨੂੰ ਦਰਸ਼ਨ ਦੇ ਕੇ ਸੇਵਾ ਦਾ ਮੌਕਾ ਬਖਸ਼ਣ। ਸਤਿਗੁਰਾਂ ਨੇ ਉਨ੍ਹਾਂ ਦਾ ਪਰੇਮ ਵੇਖ

ਕੇ ਉਥੇ ਦੋ ਹਫਤੇ ਡੇਰਾ ਕੀਤਾ ਤੇ ਨਵਾਬ ਨੂੰ ਪਿਆਰ ਗਲਵਕੜੀ ਵਿਚ ਲੈ ਕੇ ਅਸੀਸ ਦਿਤੀ। ਏਥੇ ਗੁਰੂ ਜੀ ਦੀ ਯਾਦ ਵਿਚ ਇਕ ਸੁੰਦਰ ਗੁਰ ਅਸਥਾਨ ਬਹਾਦਰਗੜ੍ਹ ਕਿਲੇ ਵਿਚ ਹੈ ਅਤੇ ਦੂਜਾ ਬਾਹਰ ਬਾਗ਼ ਵਿਚ। ਗੁਰਦੁਆਰੇ ਦੇ ਨਾਲ ਪੰਜ ਸੌ ਘੁਮਾ ਜ਼ਮੀਨ ਹੈ ਅਤੇ ਹਰ ਵਿਸਾਖੀ ਨੂੰ ਮੇਲਾ ਲੱਗਦਾ ਹੈ। ਇਹ ਗੁਰਦੁਆਰਾ ਪਹਿਲਾਂ ਰਿਆਸਤ ਪਟਿਆਲਾ ਦੇ ਪ੍ਰਬੰਧ ਵਿਚ ਸੀ ਅਤੇ ਫੇਰ ਧਰਮ ਅਰਥ ਬੋਰਡ ਪੈਪਸੂ ਦੇ। ਹੁਣ ਇਸਦਾ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕਰਦੀ ਹੈ। ਰਾਜਾ ਅਮਰ ਸਿੰਘ, ਪਟਿਆਲਾ ਪਤਿ ਨੇ 1831 ਈ. ਨੂੰ ਸੈਫ ਖਾਂ ਦੀ ਔਲਾਦ ਨੂੰ ਮੁਨਾਸਬ ਜਗੀਰ ਦੇ ਕੇ ਕਿਲੇ ਉੱਤੇ ਕਬਜ਼ਾ ਕੀਤਾ ਅਤੇ ਇਸਨੂੰ ਹੋਰ ਮਜ਼ਬੂਤ ਬਣਾ ਕੇ ਨਾਉਂ 'ਬਹਾਦਰ ਗੜ੍ਹ' ਰਖਿਆ।

**ਗੁਰਦੁਆਰਾ ਦੂਖਨਿਵਾਰਨ ਸਾਹਿਬ, ਪਟਿਆਲਾ :**

ਗੁਰੂ ਜੀ 17 ਅਸੂ ਸੰਮਤ 1732 ਨੂੰ ਸੈਫ਼ਾਬਾਦੋਂ ਤੁਰ ਕੇ ਇਸ ਅਸਥਾਨ ਤੇ ਠਹਿਰੇ ਅਤੇ ਇਸ ਨੂੰ ਤਨ ਤੇ ਮਨ ਦਾ ਰੋਗ ਹਰਤਾ ਥਾਪ ਕੇ ਦੂਖਨਿਵਾਰਨ ਦੀ ਸੰਗਿਆ ਦਿਤੀ। ਇਸ ਅਸਥਾਨ ਦਾ ਪ੍ਰਬੰਧ ਇਸ ਵੇਲੇ ਸਿੱਧਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਅਧੀਨ ਹੈ ਅਤੇ ਕਥਾ, ਕੀਰਤਨ, ਰਿਹਾਇਸ਼ ਤੇ ਲੰਗਰ ਦਾ ਸੋਹਣਾ ਪ੍ਰਬੰਧ ਹੈ। ਵੱਡੀ ਗਿਣਤੀ ਵਿਚ ਸੰਗਤਾਂ ਸਵੇਰੇ ਸ਼ਾਮ ਹਾਜ਼ਰੀ ਭਰਦੀਆਂ ਹਨ। ਏਥੋਂ ਚਾਰ ਕੁ ਮੀਲ ਦੀ ਵਿੱਥ ਉੱਤੇ ਸਤਿਗੁਰੂ ਦੇ ਬਿਸਰਾਮ ਕਰਨ ਦੀ ਯਾਦ ਵਿਚ ਗੁਰਦੁਆਰਾ ਮੋਤੀ ਬਾਗ਼ ਹੈ, ਜਿਸ ਦੀ ਵਰਤਮਾਨ ਇਮਾਰਤ ਮਹਾਰਾਜਾ ਕਰਮ ਸਿੰਘ ਜੀ ਨੇ ਤਿਆਰ ਕਰਵਾਈ ਸੀ।

ਪਟਿਆਲਿਉਂ ਤੁਰ ਕੇ ਆਪ ਸਮਾਣੇ, ਚੀਕੇ, ਕੈਥਲ, ਜੀਂਦ, ਕਨੌੜ, ਪਿਹੋਏ, ਗੁਰਦੁਆਰਾ ਬੰਗਲਾ ਸਾਹਿਬ ਰੋਹਤਕ ਆਦਿ ਥਾਵਾਂ ਤੇ ਬਿਰਾਜਦੇ ਤੇ ਯਾਦਗਾਰੀ ਅਸਥਾਨ ਕਾਇਮ ਕਰਨ ਲਈ ਅਵਸਰ ਬਖਸ਼ਦੇ ਹੋਏ ਆਗਰੇ ਪਹੁੰਚੇ, ਜਿਥੋਂ ਆਗਰੇ ਦੇ ਕੋਤਵਾਲ ਨੇ ਗੁਰਦੇਵ ਨੂੰ ਗ੍ਰਿਫ਼ਤਾਰ ਕਰਕੇ ਤਿੰਨ ਸਾਥੀਆਂ ਸਮੇਤ ਦਿੱਲੀ ਪਹੁੰਚਾ ਦਿੱਤਾ।

**ਗੁਰਦੁਆਰਾ ਸੀਸ ਗੰਜ ਚਾਂਦਨੀ ਚੋਕ, ਦਿੱਲੀ :**

ਬਾਦਸ਼ਾਹ ਔਰੰਗਜ਼ੇਬ, ਕਾਜ਼ੀਆਂ, ਮੁਫ਼ਤੀਆਂ ਤੇ ਅਹਿਲਕਾਰਾਂ ਨੇ ਸਾਰਾ ਟਿੱਲ ਲਾਇਆ ਲਵਾਇਆ ਕਿ ਗੁਰੂ ਜੀ ਅਤੇ ਉਨ੍ਹਾਂ ਦੇ ਤਿੰਨੇ ਸਾਥੀ ਭਾਈ ਮਤੀਦਾਸ, ਭਾਈ ਸਤੀਦਾਸ ਤੇ ਭਾਈ ਦਿਆਲ ਦਾਸ ਜੀ, ਕਿਸੇ ਤਰ੍ਹਾਂ ਇਸਲਾਮ ਦੇ ਦਾਇਰੇ ਵਿੱਚ ਆ ਜਾਣ; ਪ੍ਰੰਤੂ, ਜਦ ਉਨ੍ਹਾਂ ਨੂੰ ਇਸ ਵਿਚ ਸਫਲਤਾ ਪ੍ਰਾਪਤ ਨਾ ਹੋਈ ਤਾਂ ਕਾਜ਼ੀ ਅਬਦੁੱਲ ਵਹਾਬ ਬੋਰਾਹ ਨੇ ਤਿੰਨਾਂ ਸਿੱਖਾਂ ਨੂੰ ਮੌਤ ਦਾ ਫ਼ਤਵਾ ਸੁਣਾ ਦਿਤਾ। ਭਾਈ ਮਤੀ ਦਾਸ ਜੀ ਨੂੰ ਆਰੇ ਨਾਲ ਚਿਰਵਾਇਆ ਗਿਆ, ਭਾਈ ਦਿਆਲ ਦਾਸ ਜੀ ਨੂੰ ਗਰਮ ਤੇਲ ਦੇ ਕੜਾਹੇ ਵਿੱਚ ਪਾ ਕੇ ਤਲਿਆ ਗਿਆ ਅਤੇ ਭਾਈ ਸਤੀ ਦਾਸ ਨੂੰ ਬੁਰੀ ਤਰ੍ਹਾਂ ਟੋਟੇ ਟੋਟੇ ਕਰਕੇ ਸ਼ਹੀਦ ਕੀਤਾ ਗਿਆ; ਪ੍ਰੰਤੂ ਕਿਸੇ ਸਿੱਖ ਦੇ ਮੂੰਹੋਂ ਨਾ ਦੁੱਖ ਦੀ ਚੀਸ ਨਿਕਲੀ ਨਾ ਸਰਾਪ ਦਾ ਕੋਈ ਕਲਮਾ। ਵਾਹਿਗੁਰੂ ਜੀ ਦੇ ਭਾਣੇ ਵਿੱਚ ਸਤਿਗੁਰੂ ਦੇ ਚਰਨਾਂ ਵਿਚ ਜੁੜੇ ਇਹ ਸਾਬਤ ਕਦਮ ਰਹੇ ਤੇ ਪਰਮ ਸ਼ਹਾਦਤ ਪਾ, ਅਮਰ ਹੋ ਗਏ। ਦੂਜੇ ਦਿਨ ਮੱਘਰ ਸੁਦੀ 5 ਸੰਮਤ 1732 ਮੁਤਾਬਕ 11 ਨਵੰਬਰ ਸੰਨ 1675 ਨੂੰ ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਦਾ ਦਿਨ ਸੀ। ਉਨ੍ਹਾਂ ਨੂੰ ਵੀ ਉਸੇ ਕਾਜ਼ੀ ਨੇ ਮੌਤ ਦਾ ਫ਼ਤਵਾ ਸੁਣਵਾਇਆ ਅਤੇ ਸਮਾਣੇ ਦੇ ਸੱਯਦ ਜਲਾਲ ਦੀਨ ਜਲਾਦ ਨੇ ਆਪ ਜੀ ਨੂੰ ਚਾਂਦਨੀ ਚੌਂਕ ਵਿਚ ਦਿਲੀ ਵਾਸੀਆਂ ਦੇ ਸਾਹਮਣੇ ਪਬਲਿਕ ਤੌਰ ਉਤੇ ਸ਼ਹੀਦ ਕੀਤਾ।

ਜਿਸ ਅਸਥਾਨ ਉੱਤੇ ਚਾਂਦਨੀ ਚੌਂਕ ਦਿਲੀ ਵਿਚ ਇਹ ਵਡਾ ਸਾਕਾ ਵਰਤਿਆ ਉਥੇ ਅੱਜ ਕਲ, ਗੁਰਦੁਆਰਾ ਸੀਸ ਗੰਜ ਸੁਸ਼ੋਭਤ ਹੈ। ਸਰਦਾਰ ਬਘੇਲ ਸਿੰਘ ਜੀ ਨੇ, ਸ਼ਾਹੀ ਫੌਜਾਂ ਨੂੰ ਸ਼ਿਕਸਤ ਦੇ ਕੇ ਸੰਮਤ 1840 ਵਿਚ ਗੁਰਦੇਵ ਜੀ ਦੀ ਸ਼ਹਾਦਤ ਦੇ ਇਸ ਯਾਦਗਾਰੀ ਅਸਥਾਨ ਦੀ ਪਹਿਲੀ

ਵੇਰ ਉਸਾਰੀ ਕਰਵਾਈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਪਿਤਾ ਗੁਰਦੇਵ ਜੀ ਦੀ ਇਸ ਅਦੁੱਤੀ ਸ਼ਹਾਦਤ ਨੂੰ ਬਚਿਤ੍ਰ ਨਾਟਕ ਵਿਚ ਇਉਂ ਕਲਮਬੰਦ ਕੀਤਾ ਹੈ :

ਤਿਲਕ ਜੰਞੂ ਰਾਖਾ ਪ੍ਰਭ ਤਾਕਾ। ਕੀਨੋ ਬਡੋ ਕਲੂ ਮਹਿ ਸਾਕਾ॥
ਸਾਧਨਿ ਹੇਤਿ ਇਤੀ ਜਿਨਿ ਕਰੀ। ਸੀਸ ਦੀਆ ਪਰ ਸੀ ਨ ਉਚਰੀ॥ (੧੩)
ਧਰਮ ਹੇਤ, ਸਾਕਾ ਜਿਨਿ ਕੀਆ। ਸੀਸ ਦੀਆ ਪਰ ਸਿਰਰੁ ਨ ਦੀਆ॥
ਨਾਟਕ ਚੇਟਕ ਕੀਏ ਕੁਕਾਜਾ। ਪ੍ਰਭ ਲੋਗਨ ਕਹ ਆਵਤ ਲਾਜਾ॥ (੧੪)

ਦੋਹਰਾ :

ਠੀਕਰ ਫੋਰ ਦਿਲੀਸ ਸਿਰਿ ਪ੍ਰਭ ਪੁਰ ਕੀਯੋ ਪਯਾਨ॥
ਤੇਗ ਬਹਾਦਰ ਸੀ ਕ੍ਰਿਯਾ ਕਰੀ ਨ ਕਿਨਹੂੰ ਆਨ॥੧੫॥
ਤੇਗ ਬਹਾਦਰ ਕੇ ਚਲਤ ਭਯੋ ਜਗਤ ਕੋ ਸੋਕ॥
ਹੈ ਹੈ ਹੈ ਸਭ ਜਗ ਭਯੋ ਜੈ ਜੈ ਜੈ ਸੁਰ ਲੋਕ॥੧੬॥

ਗੁਰਦੁਆਰਾ ਰਕਾਬ ਗੰਜ, ਨਵੀਂ ਦਿੱਲੀ

ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਸ਼ਹੀਦ ਕੀਤੇ ਜਾਣ ਉਪ੍ਰੰਤ ਉਨ੍ਹਾਂ ਦਾ ਪਵਿੱਤਰ ਸੀਸ ਤਾਂ ਭਾਈ ਜੈਤਾ ਜੀ ਵੱਡੀ ਦਲੇਰੀ ਤੇ ਦ੍ਰਿੜ੍ਹਤਾ ਨਾਲ ਹਰ ਖ਼ਤਰੇ ਦਾ ਸਾਹਮਣਾ ਕਰਦੇ ਹੋਏ ਸ੍ਰੀ ਅਨੰਦ ਪੁਰ ਸਾਹਿਬ ਸ੍ਰੀ ਕਲਗੀਧਰ ਦੇ ਹਜ਼ੂਰ ਲੈ ਗਏ; ਪ੍ਰੰਤੂ, ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਧੜ ਔਰੰਗਜ਼ੇਬੀ ਦਹਿਸ਼ਤ ਦੇ ਬਾਵਜੂਦ, ਗੁਰੂ ਘਰ ਦਾ ਸੇਵਕ, ਭਾਈ ਲੱਖੀ ਸ਼ਾਹ ਵਣਜਾਰਾ ਝੁੱਲੀ ਹਨੇਰੀ ਦੀ ਆੜ ਹੇਠ ਬੈਲ-ਗੱਡੀਆਂ ਦੇ ਕਾਫਲੇ ਵਿਚ ਰੱਖ ਕੇ ਆਪਣੇ ਘਰ ਲੈ ਗਿਆ ਅਤੇ ਗੁਰਦੇਵ ਜੀ ਦੇ ਧੜ ਦੇ ਸਸਕਾਰ ਲਈ ਸਾਰੇ ਘਰ ਬਾਰ ਨੂੰ ਅਗਨ ਭੇਟ ਕਰ ਦਿੱਤਾ। ਇਸ ਯਾਦਗਾਰੀ ਅਸਥਾਨ ਉੱਤੇ ਅੱਜ ਕੱਲ ਗੁਰਦੁਆਰਾ ਸ੍ਰੀ ਰਕਾਬ ਗੰਜ ਦੀ ਅਲੀਸ਼ਾਨ ਸੰਗਮਰਮਰੀ ਇਮਾਰਤ ਸਤਿਗੁਰੂ ਜੀ ਦੀ ਬੇ-ਜੋੜ ਸ਼ਹਾਦਤ ਅਤੇ ਭਾਈ ਲੱਖੀ ਸ਼ਾਹ ਦੇ ਸਿਦਕ, ਸ਼ਰਧਾ, ਕੁਰਬਾਨੀ ਤੇ ਅਨਿੰਨਤਾਈ ਦੀ ਭਰਵੀਂ ਉਗਾਹੀ ਭਰ ਰਹੀ ਹੈ, ਅਤੇ ਪਰਲੋ ਕਾਲ ਤੱਕ ਭਰਦੀ ਰਹੇਗੀ।

# "ਤਿਲਕ ਜੰਞੂ ਰਾਖਾ ਪ੍ਰਭ ਤਾ ਕਾ"

ਡਾ: ਗੋਪਾਲ ਸਿੰਘ

ਇਸ ਵਰ੍ਹੇ[1] ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੀ ਸ਼ਹਾਦਤ ਨੂੰ ਤਿੰਨ ਸੌ ਵਰ੍ਹੇ ਹੋ ਜਾਣਗੇ। "ਸ਼ਹਾਦਤ" ਦੇ ਅਖਰੀ ਅਰਥ ਹਨ "ਗਵਾਹੀ"। ਸ਼ਹੀਦ ਜਾਂ ਸ਼ਾਹਿਦ ਉਹ ਹੈ, ਜੋ ਰਬ ਦੀ ਘਟ ਘਟ ਵਿਚ ਭਰਪੂਰਤਾ ਦੀ ਗਵਾਹੀ ਭਰੇ, ਭਾਵ ਐਲਾਨ ਕਰੇ ਕਿ ਮੈਂ ਆਪਣੇ ਜੀਵਨ ਦੀ ਆਹੂਤੀ ਦੇ ਕੇ ਇਕ ਅਜੇਹੇ ਸੱਚ ਨੂੰ ਧੁਰ ਅੰਦਰੋ ਵਿਚ ਮਾਣਿਆ ਹੈ, ਜਿਸਨੂੰ ਨਾ ਹੀ ਸਾਧਾਰਨ ਅੱਖਾਂ ਨਾਲ ਤੇ ਨਾ ਹੀ ਕਿਸੇ ਹੋਰ ਦੁਨਿਆਵੀ ਮਾਪ-ਤੋਲ ਰਾਹੀਂ ਪਰਖਿਆ ਨਿਰਖਿਆ ਜਾ ਸਕਦਾ ਹੈ। 'ਸੰਤ' ਵੀ ਓਹੀ ਹੈ, ਜੋ ਮਨ ਦੀਆਂ ਅਖਾਂ ਨਾਲ ਵੇਖੀ ਕਿਸੇ ਅਜੇਹੀ ਘਟਨਾ ਜਾਂ ਰੂਹ ਵਿਚ ਪਰਤਾਏ ਕਿਸੇ ਅਜੇਹੇ ਅਨੁਭਵ ਨੂੰ ਬਿਆਨ ਕਰੇ, ਜੋ ਸਾਨੂੰ ਹਕੀਕਤ ਦਾ ਨੰਗਾ ਦੀਦਾਰ ਕਰਾ ਦੇਵੇ :

"ਸੰਤਨ ਕੀ ਸੁਣ ਸਾਚੀ ਸਾਖੀ। ਜੋ ਬੋਲੈ ਸੋ ਪੇਖੈ ਆਖੀ"।

ਏਹੀ ਬਿਆਨ ਕਿਸੇ ਹੋਰ ਤੋਂ ਸੁਣੀਏ, ਜਿਸਨੇ ਇਸਨੂੰ ਆਪ ਪਰਖਿਆ ਅਜ਼ਮਾਇਆ ਨਹੀ, ਕੇਵਲ ਉਸਦਾ ਢੰਡੋਰਾ ਹੀ ਦਿਤਾ ਹੈ ਤਾਂ ਉਸਦਾ ਇਤਬਾਰ ਕਰਨਾ ਔਖਾ ਹੋ ਜਾਂਦਾ ਹੈ। ਇਕ ਫਰਕ ਹੋਰ ਵੀ ਹੈ ਜੋ "ਸ਼ਹੀਦ" ਨੂੰ ਬਾਕੀ "ਗਵਾਹਾਂ" ਤੋਂ ਵਖਰਿਆਂਦਾ ਹੈ। ਸ਼ਹੀਦ ਕਿਸੇ ਅਜੇਹੇ ਸੱਚ ਦੀ ਸ਼ਹਾਦਤ ਭਰਦਾ ਹੈ ਜੋ ਦੂਜਿਆਂ ਨੂੰ ਜਾਂ ਬਹੁਤ ਕੌੜਾ ਜਾਂ ਅਸੰਭਵ ਭਾਸਦਾ ਹੈ, ਪਰ ਜਿਸਦੀ ਹਕੀਕਤ ਮਨੁੱਖ ਦੀ ਆਤਮਾ ਨੂੰ ਸਦੀਵ ਕਾਲ ਲਈ ਝੰਜੋੜਦੀ, ਵੰਗਾਰਦੀ ਰਹਿੰਦੀ ਹੈ। ਯੂਨਾਨੀ ਤੇ ਲਾਤੀਨੀ ਦਾ ਸ਼ਬਦ Mratyria ਜਿਸ ਤੋਂ ਅੰਗ੍ਰੇਜ਼ੀ ਸ਼ਬਦ Martyr ਬਣਿਆ ਹੈ (ਤੇ ਜੋ ਅੰਗ੍ਰੇਜ਼ੀ ਵਿਚ ਸ਼ਹੀਦ ਲਈ ਵਰਤਿਆ ਜਾਂਦਾ ਹੈ) ਉਸਦੇ ਮੁਢਲੇ ਅਰਥ ਵੀ 'ਗਵਾਹ' ਦੇ ਹਨ। ਪੁਰਾਣੀ ਅੰਗ੍ਰੇਜ਼ੀ ਵਿਚ ਵੀ ਇਹ ਸ਼ਬਦ ਇਨ੍ਹਾਂ ਹੀ ਅਰਥਾਂ ਵਿਚ ਵਰਤਿਆ ਜਾਂਦਾ ਰਿਹਾ ਹੈ।

ਗੁਰੂ ਤੇਗ ਬਹਾਦਰ ਸਾਹਿਬ ਨੂੰ ਵੀ ਇਸੇ ਲਈ ਸ਼ਹੀਦ ਬਲਕਿ ਸ਼ਹੀਦਾਂ ਦਾ ਸਿਰਤਾਜ ਕਿਹਾ ਜਾਂਦਾ ਹੈ ਕਿਉਂਕਿ ਉਨ੍ਹਾਂ ਨੇ ਆਪਣੇ ਬਲੀਦਾਨ ਰਾਹੀਂ ਇਕ ਅਜੇਹੇ ਸੱਚ ਦੀ ਗਵਾਹੀ ਭਰੀ ਜੋ ਉਨ੍ਹਾਂ ਤੋਂ ਪਹਿਲਾਂ ਜਾਂ ਪਿਛੋਂ ਸੰਸਾਰ ਨੂੰ ਵੇਖਣਾ ਨਸੀਬ ਨਹੀਂ ਹੋਇਆ। ਉਹ ਸੱਚ ਇਹ ਸੀ : ਮਨੁਖ-ਜਾਤੀ ਇਕ ਹੈ, ਇਸ ਨੂੰ ਪਾੜਨ ਵਾਲਾ ਵਿਅਕਤੀ ਧਾਰਮਿਕ ਨਹੀਂ ਕਿਹਾ ਜਾ ਸਕਦਾ। ਕੇਵਲ ਇਸਨੂੰ ਜੋੜਨ ਵਾਲਾ ਹੀ ਧਾਰਮਕ ਕਿਹਾ ਜਾ ਸਕਦਾ ਹੈ। ਕਿਸੇ ਮਨੁਖ ਦਾ ਧਰਮ ਕੋਈ ਵੀ ਹੋਵੇ, ਉਸਦੇ ਵਿਚਾਰਾਂ ਨਾਲ ਤੁਹਾਡੀ ਸੰਮਤੀ ਹੋਵੇ ਜਾਂ ਨਾਂਹ, ਜਦੋਂ ਤੀਕ ਉਹ ਦੂਜੇ ਧਰਮਾਂ ਜਾਂ ਆਦਰਸ਼ਾਂ ਨੂੰ ਮਾਰਨ ਜਾਂ ਛੁਟਿਆਣ ਦਾ ਵਸੀਲਾ ਨਹੀਂ ਬਣਦੇ, ਉਨ੍ਹਾਂ ਦੀ ਰਾਖੀ ਕਰਨੀ ਹਰ ਸੋਝੀਵਾਨ ਪੁਰਸ਼ ਦਾ ਧਰਮ ਬਣ ਜਾਂਦਾ ਹੈ। ਗੁਰੂ ਤੇਗ ਬਹਾਦਰ ਨੇ ਵੀ ਇਵੇਂ ਹੀ ਕੀਤਾ। ਉਨ੍ਹਾਂ ਨੇ ਇਕ ਆਪਣੇ ਤੋਂ ਵਖਰੇ ਧਰਮ ਦੇ ਅਸੂਲਾਂ (ਤਿਲਕ ਤੇ ਜੰਨੇਊ ਜਿਸ ਦੇ ਬਾਹਰ-ਮੁਖੀ ਚਿੰਨ੍ਹ ਸਨ) ਨੂੰ ਬਚਾਣ ਲਈ ਆਪਣੀ ਜਾਨ ਦਿਤੀ, ਜਿਨ੍ਹਾਂ ਚਿੰਨ੍ਹਾਂ ਵਿਚ ਉਨ੍ਹਾਂ ਦਾ ਆਪਣਾ ਵਿਸ਼ਵਾਸ ਨਹੀਂ ਸੀ। ਇਹੋ ਜਿਹਾ ਕਰਤੱਵ ਧਰਮ ਦੇ ਇਤਿਹਾਸ ਵਿਚ ਅਗੇ ਕਿਸੇ ਧਾਰਮਕ ਆਗੂ ਨੇ ਨਹੀਂ ਸੀ ਕੀਤਾ। ਗੁਰੂ ਗੋਬਿੰਦ ਸਿੰਘ ਸਾਹਿਬ ਜਦ "ਬਚਿਤ੍ਰ ਨਾਟਕ" ਵਿਚ ਇਹ ਲਿਖਦੇ ਹਨ :

"ਤੇਗ ਬਹਾਦਰ ਸੀ ਕ੍ਰਿਆ ਕਰੀ ਨ ਕਿਨਹੂ ਆਨ।"

ਤਾਂ ਉਨ੍ਹਾਂ ਦਾ ਇਸ਼ਾਰਾ ਇਸੇ ਗਲ ਵਲ ਹੀ ਜਾਪਦਾ ਹੈ ਕਿ ਕਈ ਮਹਾਂ ਪੁਰਖ ਆਪਣੇ ਧਰਮ ਦੀ ਰਾਖੀ ਲਈ ਤਾਂ ਜਾਨ ਦੇਂਦੇ ਆਏ ਹਨ, ਪਰ ਦੂਜੇ ਦੀ ਧਾਰਮਕ ਆਜ਼ਾਦੀ ਖੋਹੇ

---

1. 1975 ਈ. ਦਾ ਵਰ੍ਹਾ

ਜਾਣ ਦੇ ਵਿਰੁਧ ਆਪਣਾ ਬਲੀਦਾਨ ਦੇ ਕੇ ਜਦ ਗੁਰੂ ਤੇਗ ਬਹਾਦਰ ਉਨ ਨੂੰ ਬਚਾਣ ਦਾ ਵਸੀਲਾ ਬਣਦੇ ਹਨ, ਤਾਂ ਇਹ ਕੁਰਬਾਨੀ ਧਰਮ ਦੇ ਇਤਿਹਾਸ ਵਿਚ ਸਚਮੁਚ ਅਦੁਤੀ ਬਣ ਜਾਂਦੀ ਹੈ।

2

ਅਜ ਕਲ੍ਹ ਕੁਝ ਇਕ ਇਤਿਹਾਸਕਾਰਾਂ ਨੇ ਇਸ ਉਤੇ ਕਿੰਤੂ ਕਰਨਾ ਸ਼ੁਰੂ ਕਰ ਦਿਤਾ ਹੈ। ਉਨ੍ਹਾਂ ਦੇ ਇਤਰਾਜ਼ ਕੁਝ ਇਸ ਤਰ੍ਹਾਂ ਦੇ ਹਨ :–

(ੳ) ਗੁਰੂ ਤੇਗ ਬਹਾਦਰ ਦਾ ਪਹਿਲਾ ਨਾਮ ਰਵਾਇਤ ਅਨੁਸਾਰ ਤਿਆਗ ਮਲ ਸੀ। ਜਵਾਨ ਹੁੰਦਿਆਂ ਹੀ ਕਰਤਾਰਪੁਰ ਦੇ ਯੁਧ ਵਿਚ ਜਦ ਉਹ ਆਪਣੇ ਪਿਤਾ, ਗੁਰੂ ਹਰਿ ਗੋਬਿੰਦ ਦੀ ਅਗਵਾਈ ਵਿਚ ਮੁਗਲ ਫੌਜਾਂ ਨਾਲ ਲੜੇ, ਤਾਂ ਇੰਨੀ ਬੀਰਤਾ ਵਿਖਾਈ ਕਿ ਉਨ੍ਹਾਂ ਦੇ ਪਿਤਾ ਨੇ ਉਨ੍ਹਾਂ ਨੂੰ (ਗੁਰੂ) ਤੇਗ ਬਹਾਦਰ ਦਾ ਨਾਮ ਦੇ ਦਿਤਾ। ਅਜੇਹੇ ਬੀਰ ਗੁਰੂ ਤੋਂ ਕਿਵੇਂ ਉਮੀਦ ਹੋ ਸਕਦੀ ਸੀ ਕਿ ਉਹ ਚੁਪ-ਚਾਪ, ਸ਼ਾਂਤਮਈ ਢੰਗ ਦਾ ਜੀਵਨ ਬਿਤਾਂਦੇ ਹੋਇ ਔਰੰਗਜ਼ੇਬ ਨੇ ਸ਼ਹੀਦ ਕਰਾ ਦਿਤੇ ਹੋਣ, ਕਿਉਂਕਿ ਉਨ੍ਹਾਂ ਹਿੰਦੂਆਂ ਦੀ ਧਾਰਮਕ ਆਜ਼ਾਦੀ ਖੋਹੇ ਜਾਣ ਵਿਰੁਧ ਪ੍ਰੋਟੈਸਟ ਕੀਤਾ ਸੀ। ਇਸ ਲਈ ਉਨ੍ਹਾਂ ਦੀ ਸ਼ਹਾਦਤ ਦਾ ਕਾਰਨ ਕੋਈ ਹੋਰ ਹੋਣਾ ਚਾਹੀਦਾ ਹੈ।

(ਅ) ਦੂਸਰੇ, ਜੇ ਤਿਲਕ ਤੇ ਜਨੇਊ ਦੀ ਰਖਿਆ ਕਰਨੀ ਸਤਿਗੁਰੂ ਲਈ ਏਨੀ ਹੀ ਜ਼ਰੂਰੀ ਸੀ, ਤਾਂ ਗੁਰੂ ਨਾਨਕ ਦੇਵ ਨੇ ਕਿਉਂ ਜਨੇਊ ਪਾਣ ਤੋਂ ਇਨਕਾਰ ਕਰ ਦਿਤਾ ਸੀ ? ਉਦੋਂ ਵੀ ਤਾਂ ਉਨ੍ਹਾਂ ਦੇ ਮਾਤਾ-ਪਿਤਾ ਤੇ ਹਿੰਦੂ ਸਾਕ-ਸੰਬੰਧੀਆਂ ਦਾ ਦਿਲ ਦੁਖਿਆ ਹੋਵੇਗਾ। "ਆਸਾ ਦੀ ਵਾਰ" ਵਿਚ ਗੁਰੂ ਨਾਨਕ ਦੇਵ ਨੇ :

"ਮੁਖਿ ਝੂਠ ਬਿਕੂਖਣ ਸਾਰੰ।
ਤ੍ਰੈਪਾਲ ਤਿਹਾਲ ਬਿਚਾਰੰ।
... ... ...
ਗਲਿ ਮਾਲਾ ਤਿਲਕ ਲਿਲਾਟੰ।
ਦੋਇ ਧੋਤੀ ਬਸਤ੍ਰ ਕਪਾਟੰ।।"

ਆਦਿ ਲਿਖਕੇ ਕੀ ਤਿਲਕ, ਜਨੇਊ, ਧੋਤੀ, ਗਾਇਤ੍ਰੀ ਆਦਿ ਦਾ ਖੰਡਨ ਨਹੀਂ ਕੀਤਾ।

(ਸ) ਉਨ੍ਹਾਂ ਦੇ ਦਾਦਾ, ਗੁਰੂ ਅਰਜਨ ਦੇਵ, ਦੀ ਸ਼ਹਾਦਤ ਰਾਜਸੀ ਕਾਰਨਾ ਕਰਕੇ ਹੀ ਹੋਈ, ਭਾਵ ਜਹਾਂਗੀਰ ਦੇ ਬਾਗੀ ਪੁਤਰ ਖੁਸਰੋ ਦੀ ਮਾਲੀ ਤੇ ਅਖ਼ਲਾਕੀ ਸਹਾਇਤਾ ਕਰਨ ਕਰਕੇ (ਪਿਛੋਂ ਭਾਵੇਂ ਕਿਸੇ ਚੰਦੂ ਦਾ ਜ਼ਾਤੀ ਵੈਰ-ਵਿਰੋਧ ਇਸ ਸ਼ਹਾਦਤ ਨਾਲ ਜੋੜ ਲਿਆ ਗਿਆ ਹੈ)। ਉਨ੍ਹਾਂ ਦੇ ਪਿਤਾ ਗੁਰੂ ਹਰਿਗੋਬਿੰਦ ਦੇ ਵੇਲੇ ਤੋਂ ਹੀ ਸਿਖਾਂ ਦੇ ਯੁਧ ਮੁਗਲਾਂ ਨਾਲ ਸ਼ੁਰੂ ਹੋ ਗਏ ਸਨ। ਗੁਰੂ ਹਰਿ ਰਾਏ ਜੀ ਨੇ 2200 ਸਵਾਰ ਸਦਾ ਆਪਣੇ ਨਾਲ ਰਖੇ। ਗੁਰੂ ਹਰਿ ਕ੍ਰਿਸ਼ਨ ਜੀ ਅੱਠ ਵਰ੍ਹੇ ਦੀ ਆਯੂ ਵਿਚ ਹੀ ਜੋਤੀ ਜੋਤ ਸਮਾ ਗਏ ਸਨ ਇਸ ਲਈ ਉਨ੍ਹਾਂ ਤੋਂ ਗਦੀ ਲੈ ਕੇ ਗੁਰੂ ਤੇਗ ਬਹਾਦਰ ਨੇ ਏਕਾ ਏਕ ਸ਼ਾਂਤ-ਮਈ ਦਾ ਪ੍ਰਚਾਰ ਕਿਵੇਂ ਸ਼ੁਰੂ ਕਰ ਦਿਤਾ ਹੋਵੇਗਾ। ਇਤਿਹਾਸਕਾਰ ਤਾਂ ਉਨ੍ਹਾਂ ਦੇ ਮੁਗਲ ਜਰਨੈਲ ਰਾਜਾ ਰਾਮ ਸਿੰਘ ਵਲੋਂ ਹੋ ਕੇ ਆਸਾਮ ਦੇ ਯੁਧ ਵਿਚ ਭਾਗ ਲੈਣ ਦਾ ਵੀ ਇਸ਼ਾਰਾ ਕਰਦੇ ਹਨ। ਗੁਰੂ ਤੇਗ ਬਹਾਦਰ ਤੀਰਾਂ ਦੀ ਬਖ਼ਸ਼ਸ਼ ਸਿਵਕਾਂ ਨੂੰ ਕਰਦੇ ਰਹੇ ਤੇ ਉਨ੍ਹਾਂ ਦੀ ਤਲਵਾਰ ਹੁਣ ਤੀਕ ਪਟਿਆਲੇ ਵਿਚ ਪਈ ਮਿਲਦੀ ਹੈ। ਕੀ "ਸੀਅਰਲ ਮੁਤਾਖ਼ਰੀਨ" ਨਾਮ ਦੀ ਫ਼ਾਰਸੀ ਪੁਸਤਕ ਦੇ ਕਰਤਾ ਗੁਲਾਮ ਹੁਸੈਨ ਨੇ ਨਹੀਂ ਲਿਖਿਆ ਕਿ ਇਕ ਮੁਸਲਮਾਨ ਫ਼ਕੀਰ ਹਾਫ਼ਿਜ਼ ਆਦਮ ਵਾਂਗ ਹੀ ਗੁਰੂ ਤੇਗ ਬਹਾਦਰ ਨੇ ਕਾਫ਼ੀ "ਫੌਜ" ਇਕੱਠੀ ਕਰ ਲਈ ਸੀ ਤੇ ਇਨ੍ਹਾਂ ਦੀਆਂ "ਬਾਗੀਆਨਾ" ਤੇ "ਲੁਟ-ਮਾਰ" ਦੀਆਂ ਕਾਰਵਾਈਆਂ ਤੋਂ ਦੁਖੀ ਜਾਂ ਭੈ-ਭੀਤ ਹੋਕੇ ਹੀ ਔਰੰਗਜ਼ੇਬ ਨੇ ਇਨ੍ਹਾਂ ਨੂੰ ਕਤਲ ਕਰਵਾ ਦਿਤਾ ਸੀ।

(ਹ) ਗੁਰੂ ਗੋਬਿੰਦ ਸਿੰਘ ਸਾਹਿਬ ਦੇ "ਬਚਿਤ੍ਰ ਨਾਟਕ" ਵਿਚ "ਤਿਲਕ ਜੰਞੂ ਰਾਖਾ ਪ੍ਰਭ

ਤਾਕਾ" ਵਾਲੀ ਕਹਾਣੀ ਕਿਸੇ ਬ੍ਰਾਹਮਣਵਾਦ ਦੇ ਪੁਜਾਰੀ ਨੇ ਪਿਛੋਂ ਪਾਈ ਲਗਦੀ ਹੈ। ਇਹ ਸੱਚ ਨਹੀਂ ਹੋ ਸਕਦੀ ।

ਲੋੜ ਹੈ, ਕਿ ਇਨ੍ਹਾਂ ਕਿੰਤੂਆਂ ਉਤੇ ਠੰਢੇ ਦਿਲ ਨਾਲ ਵਿਚਾਰ ਕੀਤੀ ਜਾਵੇ ।

3

ਇਹ ਠੀਕ ਹੈ, ਕਿ ਗੁਰੂ ਨਾਨਕ ਦੇਵ ਤੋਂ ਲੈ ਕੇ ਸਾਹਿਬ ਗੁਰੂ ਗੋਬਿੰਦ ਸਿੰਘ ਤਕ ਹਿੰਦੂ ਤੇ ਮੁਸਲਮਾਨ ਦੋਹਾਂ ਦੇ ਬਾਹਰਲੇ ਭੇਖ ਦਾ ਖੰਡਨ ਕੀਤਾ ਗਿਆ ਹੈ, ਨਾਲੇ ਉਨ੍ਹਾਂ ਅਸੂਲਾਂ ਦਾ ਵੀ ਜਿਹੜੇ ਇਕ ਮਨੁਖ ਨੂੰ ਦੂਜੇ ਤੋਂ ਪਾੜਦੇ ਹਨ । ਪਰ ਅਸੀਂ ਇਹ ਵੀ ਜਾਣਦੇ ਹਾਂ ਕਿ ਕਿਤੇ ਵੀ ਕਿਸੇ ਸਤਿਗੁਰੂ ਨੇ ਹਿੰਦੂ ਜਾਂ ਮੁਸਲਮਾਨ ਧਰਮ ਨੂੰ ਬਤੌਰ ਧਰਮ ਦੇ ਇਸ ਲਈ ਨਹੀਂ ਨਿੰਦਿਆ ਕਿ ਉਹ ਪਰਮ ਸੱਚ ਨੂੰ ਵਖਰੇ ਢੰਗ ਨਾਲ ਕਿਉਂ ਬਿਆਨ ਕਰਦੇ ਸਨ ? ਜਾਂ ਉਸਨੂੰ ਪਾਣ ਲਈ ਉਨ੍ਹਾਂ ਨੇ ਅਡੱਰੇ ਰਾਹ ਕਿਉਂ ਅਪਣਾਏ ਹੋਏ ਸਨ ? ਜੇ ਅਜੇਹਾ ਹੁੰਦਾ ਤਾਂ ਕ੍ਰਿਸ਼ਨ ਤੇ ਰਾਮ-ਭਗਤ ਮਧ-ਕਾਲੀਨ ਹਿੰਦੂ ਭਗਤਾਂ ਦੀ ਬਾਣੀ ਨੂੰ ਕਿਵੇਂ ਗੁਰੂ ਗ੍ਰੰਥ ਸਾਹਿਬ ਵਿਚ ਥਾਂ ਦਿਤੀ ਜਾ ਸਕਦੀ ਸੀ ? ਜਾਂ ਮੁਸਲਮਾਨ ਸੂਫ਼ੀ ਬਾਬਾ ਫ਼ਰੀਦ ਸ਼ੱਕਰਗੰਜ ਦੇ ਇਸ ਕਲਾਮ ਨੂੰ :—

"ਉਠੁ ਫਰੀਦਾ ਉਜੂ ਸਾਜਿ ਸੁਬਹ ਨਿਵਾਜ ਗੁਜਾਰਿ ।
ਜੋ ਸਿਰੁ ਸਾਈ ਨਾ ਨਿਵੈ ਸੋ ਸਿਰੁ ਕਪਿ ਉਤਾਰਿ ॥੭੧॥"

ਜਾਂ ਭਗਤ ਨਾਮਦੇਵ ਜੀ ਦੇ ਇਸ ਸ਼ਬਦ ਨੂੰ :

"ਧੰਨਿ ਧੰਨਿ ਓ ਰਾਮ ਬੇਨੁ ਬਾਜੈ ।
ਮਧੁਰ ਮਧੁਰ ਧੁਨਿ ਅਨਹਤ ਗਾਜੈ । ਰਹਾਉ ।
ਧਨਿ ਧਨਿ ਮੇਘਾ ਰੋਮਾਵਲੀ ।
ਧਨਿ ਧਨਿ ਕ੍ਰਿਸਨ ਓਢੈ ਕਾਂਬਲੀ ।੧।
ਧਨਿ ਧਨਿ ਤੂ ਮਾਤਾ ਦੇਵਕੀ ।
ਜਿਹ ਗ੍ਰਿਹਿ ਰਮਈਆ ਕਮਲਾਪਤੀ ।੨।
ਧਨਿ ਧਨਿ ਬਨਖੰਡ ਬਿੰਦ੍ਰਾਬਨਾ ।
ਜਹ ਖੇਲੈ ਸ੍ਰੀ ਨਾਰਾਇਨਾ ।੩।
ਬੇਨੁ ਬਜਾਵੈ ਗੋਧਨੁ ਚਰੈ ।
ਨਾਮੇ ਕਾ ਸੁਆਮੀ ਆਨਦ ਕਰੈ ।੪।
(ਰਾਗ ਮਾਲੀ ਗਉੜੀ, ਨਾਮਦੇਵ ਜੀ)

ਜੇ ਇਸ ਗਲ ਨੂੰ ਅਖੋਂ ਓਹਲੇ ਵੀ ਕਰ ਲਿਆ ਜਾਵੇ ਕਿ ਗੁਰੂ ਸਾਹਿਬਾਨ ਨੇ ਹਿੰਦੂ ਮੁਸਲਮਾਨ ਦੋਹਾਂ (ਤੇ ਖਾਸ ਕਰ ਹਿੰਦੂ ਧਰਮ) ਵਿਚ ਪ੍ਰਚਲਤ ਰੱਬ ਦੇ ਸਮੂਹ ਨਾਵਾਂ ਨੂੰ ਅੰਗੀਕਾਰ ਕੀਤਾ ਹੈ, ਜਿਵੇਂ ਰਾਮ, ਮੁਰਲੀ ਮਨੋਹਰ, ਕੇਸ਼ਵ, ਗਿਰਧਾਰੀ, ਗੋਬਿੰਦ, ਗੋਪਾਲ, ਮੋਹਨ, ਮੁਰਾਰੀ, ਮਾਧੋ, ਮਧੁਸੂਦਨ, ਬਨਵਾਰੀ ਆਦਿਕ ਤੇ ਭਾਵੇਂ ਉਨ੍ਹਾਂ ਨੂੰ ਇਕ ਨਿਰੰਕਾਰ ਦੇ ਨਾਵਾਂ ਨਾਲ ਹੀ ਜੋੜਿਆ ਹੈ, ਕਿਸੇ ਵਿਸ਼ਨੂੰ ਅਵਤਾਰ ਨਾਲ ਨਹੀਂ; ਤਾਂ ਪੁਰਾਣਾਂ ਦੀਆਂ ਕਈ ਮਿਥਿਹਾਸਕ ਕਥਾਵਾਂ ਜਿਵੇ ਪ੍ਰਹਿਲਾਦ ("ਹਰਣਾਖਸੁ ਦੁਸਟ ਹਰਿ ਮਾਰਿਆ, ਪ੍ਰਹਲਾਦੁ ਤਰਾਇਆ" ਆਸਾ ਮ:੧), ਗਨਿਕਾ, ਅਜਾਮਲ ਤੇ ਦ੍ਰੋਪਤੀ ("ਹਰਿ ਕੋ ਨਾਮੁ ਸਦਾ ਸੁਖਦਾਈ । ਜਾਕਉ ਸਿਮਰਿ ਅਜਾਮਲੁ ਉਧਰਿਓ ਗਨਕਾ ਹੂ ਗਤਿ ਪਾਈ ॥ਰਹਾਉ॥ ਪੰਚਾਲੀ ਕਉ ਰਾਜ ਸਭਾ ਮੈ ਰਾਮ ਨਾਮ ਸੁਧਿ ਆਈ । ਤਾਕੋ ਦੂਖੁ ਹਰਿਓ ਕਰੁਨਾਮੈ ਅਪਨੀ ਪੈਜ ਬਢਾਈ-" ਮਾਰ ਮ: ੯), ਗਜ ("ਗਜ ਜਿਉ ਹੋਹੁ ਸਹਾਇ-ਸਲੋਕ ਮ: ੯)' ਆਦਿਕ ਨੂੰ ਕਿਵੇਂ ਸੱਚ ਮੰਨਕੇ ਉਨ੍ਹਾਂ ਤੋਂ ਮਿਲਦੀ ਸਿਖਿਆ ਨੂੰ ਦ੍ਰਿੜਾਇਆ ਹੈ ? ਇਹ ਵੀ ਗਵਾਹੀ ਗੁਰੂ ਗ੍ਰੰਥ ਸਾਹਿਬ ਵਿਚੋਂ ਹੀ ਮਿਲਦੀ ਹੈ ਕਿ "ਨਾਮਦੇਵ,

ਕਬੀਰ, ਤ੍ਰਲੋਚਨ, ਸਦਨਾ, ਸੈਨ ਤਰੇ।" ਇਸ ਤੋਂ ਬਿਨਾਂ ਗੁਰੂ ਗੋਬਿੰਦ ਸਿੰਘ ਸਾਹਿਬ ਦੇ "ਚੰਡੀ ਚਰਿਤ੍ਰ"ਨੂੰ ਕਿਵੇਂ ਝੁਠਿਆਓਗੇ ? ਕਿਸੇ ਦੇਵੀ ਦੇਵਤੇ ਵਿਚ ਯਕੀਨ ਨਾ ਰਖਦੇ ਹੋਇ ਵੀ ਗੁਰੂ ਸਾਹਿਬ ਨੇ ਚੰਡੀ ਦੀ ਅਪਾਰ ਬੀਰਤਾ ਦੀ ਕਿਵੇਂ ਮਹਿਮਾ ਗਾਈ। ਬਾਵਜੂਦ ਇਹ ਚਿਤਾਵਨੀ ਦੇਣ ਦੇ ਕਿ "ਅਵਰਲਾਲਸਾ ਨਾਹਿ ਮੈ, ਧਰਮ ਯੁੱਧ ਕੇ ਚਾਇ" ਤੇ "ਕਿਸਨ ਬਿਸਨ ਕਬਹੂ ਨਹ ਧਿਆਉ", ਫਿਰ ਵੀ ਸਾਹਿਬ ਦਸਵੇਂ ਪਾਤਸ਼ਾਹ ਨੇ ਕਿਸ ਸ਼ਰਧਾ ਨਾਲ "ਰਾਮਾਵਤਾਰ" ਤੇ "ਕ੍ਰਿਸ਼ਨਾਵਤਾਰ" ਵਿਚ ਸ੍ਰੀ ਰਾਮ ਚੰਦ੍ਰ ਤੇ ਸ੍ਰੀ ਕ੍ਰਿਸ਼ਨ ਜੀ ਦੇ ਦੈਵੀ ਤੇ ਸੰਸਾਰਕ ਗੁਣਾਂ ਦੀ ਲੀਲ੍ਹਾ ਬਧੀ ਹੈ ?

ਕ੍ਰਿਸ਼ਨ ਜੀ ਦੀ ਬੰਸਰੀ ਦੀ ਹੀ ਮਹਿਮਾ ਸੁਣੋ :

"ਬਾਜਤ ਬਸੰਤ ਅਰੁ ਭੈਰਵ ਹਿੰਡੋਲ ਰਾਗ,
ਬਾਜਤ ਹੈ ਲਲਤਾ ਕੇ ਸਾਥ ਹ੍ਵੈ ਧਨਾਸਰੀ।
ਮਾਲਵਾ ਕਲਯਾਨ ਅਰੁ ਮਾਲਕਉਸ ਮਾਰੂ ਰਾਗ,
ਬਨ ਮੈ ਬਜਾਵੈ ਕਾਨ੍ਹ ਮੰਗਲ ਨਿਵਾਸਰੀ।
ਸੁਰੀ ਅਰੁ ਆਸੁਰੀ ਅਉ ਪੰਨਗੀ ਜੇ ਹੁਤੀ ਤਹਾਂ।
ਧੁਨ ਕੇ ਸੁਨਤ ਪੈ ਨ ਰਹੀ ਸੁਧ ਜਾਸਰੀ।
ਕਹੈ ਇਉ ਦਾਸਰੀ ਸੁ ਐਸੀ ਬਜੀ ਬਾਂਸੁਰੀ।
ਸੁ ਮੇਰੇ ਜਾਨੇ ਯਾਮੈ ਸਭ ਰਾਗ ਕੋ ਨਿਵਾਸਰੀ ॥੩੩੨॥

............

ਰੀਝੇ ਸ਼ਭ ਗਨ ਉਡਗਨ ਭੇ ਮਗਨ ਜਬ,
ਬਨ ਉਪਬਨ ਮੈਂ ਬਜਾਈ ਕਾਨ ਬਾਸਰੀ ॥੩੩੩॥

(ਕ੍ਰਿਸ਼ਨਾਵਤਾਰ, ਦਸਮ ਗ੍ਰੰਥ)

4

ਕੁਝ ਸਿਖ ਵਿਚਾਰਵਾਨ ਇਹ ਵੀ ਅਜਕਲ੍ਹ ਆਖਣ ਲਗ ਪਏ ਹਨ ਕਿ ਬਚਿਤ੍ਰ ਨਾਟਕ ਦੀ ਕੇਵਲ ਇਹ ਚੌਪਈ ਹੀ ਗੁਰੂ ਵਾਕ ਨਹੀਂ ਜਿਸ ਵਿਚ ਦਸਵੇਂ ਪਾਤਸ਼ਾਹ ਨੇ ਤਿਲਕ-ਜੰਞੂ ਦੀ ਰਖਿਆ ਲਈ ਨਾਂਵੇ ਗੁਰੂ ਦੇ ਸੀਸ ਭੇਟ ਕਰਨ ਦੀ ਗਵਾਹੀ ਭਰੀ ਹੈ, ਸਗੋਂ ਹੇਠ ਲਿਖੇ ਵਾਕ ਵੀ ਗੁਰੂ-ਕ੍ਰਿਤ ਨਹੀਂ ਹੋ ਸਕਦੇ :

ਹੇਮ ਕੁੰਡ ਪ੍ਰਬਤ ਤੇ ਪਿਛਲੇ ਜਨਮ ਵਿਚ ਗੁਰੂ ਦੀ ਤਪੱਸਿਆ ਦਾ ਬਰਨਨ :

(1) "ਤਹ ਹਮ ਅਧਿਕ ਤਪੱਸਿਆ ਸਾਧੀ।
ਮਹਾ ਕਾਲ ਕਾਲਿਕਾ ਅਰਾਧੀ।"

(2) "ਜਿਨੈ ਬੇਦ ਪਰਿਓ ਸੁ ਬੇਦੀ ਕਹਾਏ।
ਤਿਨੈ ਧਰਮ ਕੇ ਕਰਮ ਨੀਕੇ ਚਲਾਏ।"

(ਤੇ ਇਨ੍ਹਾਂ ਵੇਦੀਆਂ ਨਾਲ ਤੇ ਸ੍ਰੀ ਰਾਮ ਚੰਦਰ ਦੀ ਚੰਦ੍ਰਵੰਸ਼ੀ ਕੁਲ ਨਾਲ ਗੁਰੂ ਨਾਨਕ ਦੇਵ ਦੀ ਬੇਦੀ ਤੇ ਆਪਣੀ ਸੋਢੀ ਕੁਲ ਨੂੰ ਜੋੜਨਾ)

(3) "ਜਬ ਹੀ ਜਾਤ ਤ੍ਰਿਬੇਣੀ ਭਏ।
ਪੁੰਨ ਦਾਨ ਦਿਨ ਕਰਤ ਬਿਤਏ।

(ਤੀਰਥ-ਯਾਤਰਾ ਦਾ ਖੰਡਨ ਕਰਨ ਵਾਲੇ ਗੁਰੂ ਤੋਂ ਇਹ ਕਿਵੇਂ ਆਸ ਹੋ ਸਕਦੀ ਸੀ ਕਿ ਉਹ ਤ੍ਰਿਬੇਣੀ ਜਾ ਕੇ ਪੁੰਨ-ਦਾਨ ਕਰਦੇ ਰਹਿਣ ਤੇ ਗੁਰੂ ਗੋਬਿੰਦ ਸਿੰਘ ਇਸੇ ਅਸਥਾਨ ਉਤੇ ਮਾਤ ਗਰਭ ਵਿਚ ਪ੍ਰਵੇਸ਼ ਹੋਣ ਨੂੰ ਇੰਨੇ ਗੌਰਵ ਨਾਲ ਬਿਆਨ ਕਰਨ ?)

ਇਨ੍ਹਾਂ ਕਿੰਤੂਆਂ ਦਾ ਵਿਸਥਾਰ ਨਾਲ ਉੱਤਰ ਦੇਣ ਦੀ ਇਹ ਥਾਂ ਨਹੀਂ। ਇਥੇ ਕੇਵਲ ਇੰਨਾਂ ਹੀ ਆਖਿਆ ਜਾ ਸਕਦਾ ਹੈ ਕਿ ਗੁਰੂ ਸਾਹਿਬ ਦਾ ਧਰਮ ਹਿੰਦੂ, ਮੁਸਲਮਾਨ ਦੋਹਾਂ ਤੋਂ

ਨਿਆਰਾ ਹੁੰਦਾ ਹੋਇਆ ਵੀ ਉਨ੍ਹਾਂ ਵਿਚੋਂ ਕਿਸੇ ਦੀ ਹਸਤੀ ਨੂੰ ਮਿਟਦਾ ਵੇਖ ਨਹੀਂ ਸਕਦਾ। ਇਨ੍ਹਾਂ ਅੰਨਯ ਧਰਮਾਂ ਨੂੰ ਗੁਰੂ-ਧਰਮ ਆਪਣੇ ਅੰਦਰ ਮੁੜ ਝਾਤੀ ਪਾਣ ਲਈ ਵੰਗਾਰ ਦੇ ਸਕਦਾ ਹੈ, ਪਰ ਨਾ ਆਪ ਹੀ ਇਸ ਗਲ ਦਾ ਵਸੀਲਾ ਬਣਦਾ ਹੈ ਤੇ ਨਾ ਕਿਸੇ ਹੋਰ ਨੂੰ ਅਜੇਹਾ ਕਰਨ ਦੀ ਯਥਾ-ਸ਼ਕਤ ਆਗਿਆ ਦੇਂਦਾ ਹੈ ਕਿ ਜਬਰ, ਧੋਖੇ ਜਾਂ ਲਾਲਚ ਰਾਹੀਂ ਕੋਈ ਕਿਸੇ ਦਾ ਧਰਮ ਵਟਾ ਸਕੇ।

5

ਇਤਿਹਾਸ ਗਵਾਹ ਹੈ ਕਿ ਮੁਗਲਾਂ ਨਾਲ ਯੁੱਧ ਸਮੇਂ ਕਿੰਨੇ ਹੀ ਮੁਸਲਮਾਨ ਗੁਰੂ ਦੇ ਸਹਾਈ ਸਨ। ਗੁਰੂ ਹਰਿਗੋਬਿੰਦ ਸਾਹਿਬ ਨੇ ਹਰਿਗੋਬਿੰਦ ਪੁਰੇ ਵਿਚ ਉਨ੍ਹਾਂ ਲਈ ਮਸੀਤ ਬਣਾ ਰਖੀ ਸੀ। ਸਾਂਈ ਮੀਆਂ ਮੀਰ ਦਾ ਹਰਿਮੰਦਰ ਸਾਹਿਬ ਦੀ ਨੀਂਹ ਰਖਣ ਦੀ ਰਵਾਇਤ ਵੀ ਹੁਣ ਤਕ ਮੰਨੀ ਜਾ ਰਹੀ ਹੈ। ਰਾਏ ਬੁਲਾਰ, ਦੌਲਤ ਖ਼ਾਨ ਨਵਾਬ, ਭੀਖਣ ਸ਼ਾਹ, ਬੁਧੂ ਸ਼ਾਹ, ਸੱਯਦ ਖਾਨ ਜਰਨੈਲ, ਖ਼ੁਸਰੋ ਤੇ ਦਾਰਾ ਸ਼ਿਕੋਹ ਆਦਿ ਨਾਲ ਵੀ ਗੁਰੂ ਘਰ ਦਾ ਸੰਬੰਧ ਕਿਸੇ ਵੇਰਵੇ ਦਾ ਮੁਥਾਜ ਨਹੀਂ। ਔਰੰਗਜ਼ੇਬ ਦੇ ਉਪੱਦ੍ਰਵਾਂ ਤੋਂ ਦੁਖਿਤ ਤੇ ਆਪਣਾ ਸਰਬੰਸ ਉਸ ਦੇ ਜਬਰ ਦੀ ਭੇਟ ਹੋ ਜਾਣ ਦੇ ਬਾਵਜੂਦ ਗੁਰੂ ਗੋਬਿੰਦ ਸਿੰਘ ਇਤਨਾ ਸਖ਼ੀ-ਦਿਲ ਹੈ ਕਿ ਉਹ ਔਰੰਗਜ਼ੇਬ ਦੇ ਪੁੱਤਰ ਬਹਾਦਰ ਸ਼ਾਹ ਦੀ ਤਖ਼ਤ ਲੈਣ ਵਿਚ ਸਹਾਇਤਾ ਕਰਦਾ ਹੈ। ਜੇ ਮੁਸਲਮਾਨਾਂ ਲਈ ਗੁਰੂ-ਘਰ ਦੀ ਭਾਵਨਾ ਇਹ ਹੈ (ਤੇ ਸਿੱਖ ਰਾਜ ਨੇ ਵੀ ਇਸ ਵਿਚ ਕੋਈ ਵਿਤਕਰਾ ਨਹੀਂ ਸੀ ਪੈਣ ਦਿਤਾ) ਤਾਂ ਹਿੰਦੂਆਂ ਨਾਲ ਤਾਂ ਗੁਰੂ-ਘਰ ਦੀ ਸਾਂਝ ਹੋਰ ਵੀ ਨੇੜੇ ਦੀ ਸੀ, ਨਾ ਕੇਵਲ ਸਮਾਜਕ ਸਗੋਂ ਸਿਧਾਂਤਕ ਤੇ ਆਤਮਕ ਵੀ, ਭਾਵੇਂ ਇਨ੍ਹਾਂ ਦੇ ਵਿਸਥਾਰ ਵਿਚ ਜਾਣ ਦੀ ਏਥੇ ਲੋੜ ਨਹੀਂ।

6

ਕੋਈ ਜ਼ਿਮੇਵਾਰ ਇਤਿਹਾਸਕਾਰ (ਸਿਖ, ਹਿੰਦੂ, ਈਸਾਈ ਜਾਂ ਮੁਸਲਮਾਨ) ਅਜੇਹਾ ਨਹੀਂ, ਜਿਸ ਨੇ ਇਸ ਗਲ ਤੇ ਸ਼ਕ ਕੀਤਾ ਹੋਵੇ ਕਿ ਕਸ਼ਮੀਰ ਦੇ ਪੰਡਤਾਂ ਦੀ ਅਰਜੋਈ ਉਤੇ (ਕਿ ਉਨ੍ਹਾਂ ਉਤੇ ਔਰੰਗਜ਼ੇਬ ਦੇ ਹੁਕਮ ਹੇਠ ਉਥੋਂ ਦਾ ਗਵਰਨਰ ਉਪਦ੍ਰਵ ਢਾਹ ਰਿਹਾ ਹੈ) ਗੁਰੂ ਸਾਹਿਬ ਨੇ ਉਨ੍ਹਾਂ ਦੇ ਧਰਮ ਦੀ ਰਾਖੀ ਲਈ ਇਹ ਚੈਲੰਜ ਆਪਣੇ ਉਤੇ ਲੈ ਲਿਆ, ਜਿਸ ਦੀ ਸੂਚਨਾ ਜਦ ਔਰੰਗਜ਼ੇਬ ਤਕ ਪਹੁੰਚੀ, ਤਾਂ ਉਸ ਨੇ ਗੁਰੂ ਸਾਹਿਬ ਦੀ ਗਿਰਫ਼ਤਾਰੀ ਦਾ ਹੁਕਮ ਦੇ ਦਿਤਾ, ਤੇ ਜਦ ਉਨ੍ਹਾਂ ਕੋਈ ਕਰਾਮਾਤ ਵਿਖਾਣ ਜਾਂ ਇਸਲਾਮ ਕਬੂਲ ਕਰਨ ਤੋਂ ਇਨਕਾਰ ਕੀਤਾ, ਤਾਂ ਉਨ੍ਹਾਂ ਨੂੰ ਚਾਂਦਨੀ ਚੌਕ ਵਿਚ ਸ਼ਰੇ-ਆਮ ਸ਼ਹੀਦ ਕਰ ਦਿਤਾ ਗਿਆ। ਸਯੱਦ ਮੁਹੰਮਦ ਲਤੀਫ਼ ਆਪਣੀ "ਹਿਸਟਰੀ ਆਫ਼ ਦੀ ਪੰਜਾਬ" ਵਿਚ ਲਿਖਦੇ ਹਨ ਕਿ "ਔਰੰਗਜ਼ੇਬ ਨੇ ਸੈਂਕੜੇ ਹੀ ਬ੍ਰਾਹਮਣਾ ਨੂੰ ਇਸ ਲਈ ਜੇਲ੍ਹ ਪਾ ਦਿਤਾ ਸੀ ਕਿ ਜੇ ਉਹ ਇਸਲਾਮ ਦਾ ਧਰਮ ਕਬੂਲ ਕਰ ਲੈਣਗੇ ਤਾਂ ਬਾਕੀ ਹਿੰਦੂ ਸਹਿਜੇ ਹੀ ਉਨ੍ਹਾਂ ਦੀ ਪੈਰਵੀ ਕਰਨ ਲਗ ਪੈਣਗੇ"। ਬ੍ਰਾਹਮਣਾਂ ਦੇ ਇਨ੍ਹਾਂ ਕੇਂਦਰਾਂ ਵਿਚੋਂ ਬਨਾਰਸ, ਮਥਰਾ ਤੇ ਕਸ਼ਮੀਰ ਖ਼ਾਸ ਕਰ ਉਘੇ ਸਨ। ਭਾਈ ਮਨੀ ਸਿੰਘ (ਸਿਖਾਂ ਦੀ ਭਗਤ ਮਾਲਾ), ਕਵੀ ਸੰਤੋਖ ਸਿੰਘ ("ਗੁਰ ਪ੍ਰਤਾਪ ਸੂਰਯ"), ਗਿ: ਗਿਆਨ ਸਿੰਘ ("ਤਵਾਰੀਖ਼ ਗੁਰੂ ਖ਼ਾਲਸਾ"), ਭੰਗੂ ਰਤਨ ਸਿੰਘ ("ਪੰਥ ਪ੍ਰਕਾਸ਼") ਤੋਂ ਲੈ ਕੇ ਮੈਲਕਿਮ, ਮੈਕਾਲਿਫ਼ ਤੇ ਸਯਦ ਮੁਹੰਮਦ ਲਤੀਫ਼ ਤਕ ਸਭੇ ਇਹੀ ਗਵਾਹੀ ਭਰਦੇ ਹਨ। ਸਰ ਜਾਦੂ ਨਾਥ ਸਰਕਾਰ ਦਾ ਇਹ ਆਖਣਾ ਕਿ ਸ਼ਹੀਦੀ ਦੇ ਵਾਰੰਟ ਔਰੰਗਜ਼ੇਬ ਨੇ ਹਸਨ ਅਬਦਾਲ ਵਿਚੋਂ ਦਸਖ਼ਤ ਕਰਕੇ ਭੇਜੇ ਸਨ (ਭਾਵ ਔਰੰਗਜ਼ੇਬ ਦਾ ਸ਼ਾਇਦ ਸਿੱਧਾ ਹੱਥ ਉਨ੍ਹਾਂ ਨੂੰ ਸ਼ਹੀਦ ਕਰਨ ਵਿਚ ਨਹੀਂ ਸੀ, ਤੇ ਨਾ ਹੀ ਉਸਦੀ ਗੁਰੂ ਸਾਹਿਬ ਨਾਲ ਮੁਲਾਕਾਤ ਹੋਈ ਜਿਸ ਦਾ ਬਾਕੀ ਸਭ ਇਤਿਹਾਸਕਾਰ ਵਰਨਣ ਕਰਦੇ ਹਨ) ਇਸ ਦਲੀਲ ਵਿਚ ਫ਼ਰਕ ਨਹੀ ਪਾਂਦਾ ਕਿ ਉਨ੍ਹਾਂ ਦੀ ਸ਼ਹਾਦਤ ਦਾ ਕਾਰਨ ਧਾਰਮਕ ਸੀ, ਨਾ ਕਿ ਰਾਜਸੀ।

ਪੀ. ਐਨ. ਕੌਲ ਬਾਮਜ਼ਈ ਨੇ ਵੀ ਆਪਣੀ "ਏ ਹਿਸਟਰੀ ਆਫ਼ ਕਸ਼ਮੀਰ" ਵਿਚ ਇਨ-ਬਿਨ ਉਨ੍ਹਾਂ ਹੀ ਦਲੀਲਾਂ ਨੂੰ ਦਹੁਰਾਇਆ ਹੈ ਜੋ ਸਿੱਖ ਇਤਿਹਾਸ ਵਿਚ ਸਦਾ ਤੋਂ ਮੰਨੀਆਂ ਜਾਂਦੀਆਂ ਰਹੀਆਂ ਹਨ, ਭਾਵ :—

(1) ਕਸ਼ਮੀਰ ਦਾ ਹਾਕਮ ਇਫ਼ਤਖ਼ਾਰ ਖ਼ਾਨ ਜੋ 1671 ਈਸਵੀ ਵਿਚ ਕਸ਼ਮੀਰ ਦਾ ਗਵਰਨਰ ਬਣਿਆ, ਇਤਨਾ ਮੁਤੱਸਬੀ ਤੇ ਜ਼ਾਲਮ ਸੀ ਕਿ ਉਹ ਉਨ੍ਹਾਂ ਬ੍ਰਾਹਮਣਾਂ ਦੇ ਜਨੇਊਆਂ ਦੇ ਢੇਟਾਂ ਦੇ ਢੇਰ ਸ਼ਹਿਨਸ਼ਾਹ ਨੂੰ ਭੇਜਦਾ ਸੀ ਜਿਨ੍ਹਾਂ ਨੂੰ ਜਾਂ ਤਾਂ ਉਸਨੇ ਜਬਰ ਨਾਲ ਮੁਸਲਮਾਨ ਬਣਾ ਲਿਆ ਸੀ, ਤੇ ਜਾਂ ਕਤਲ ਕਰ ਦਿਤਾ ਸੀ।

(2) ਕੁਝ ਪਵਿਤ੍ਰ-ਆਤਮਾ ਪੰਡਤ ਇਸ ਉਪਦ੍ਰਵ ਨੂੰ ਰੋਕਣ ਲਈ ਇਕੱਠੇ ਹੋਇ, ਤੇ ਵਰ ਮੰਗਣ ਲਈ ਅਮਰਨਾਥ ਦੀ ਯਾਤਰਾ ਉਤੇ ਤੁਰ ਪਏ। ਅਰਮਨਾਥ ਦੀ ਗੁਫ਼ਾ ਵਿਚ ਇਕ ਪੰਡਤ ਨੂੰ ਸ਼ਿਵ ਜੀ ਦੇ ਦੀਦਾਰ ਸੁਪਨੇ ਵਿਚ ਹੋਇ ਜਿਸ ਨੇ (ਸ਼ਿਵ ਜੀ ਨੇ) ਪੰਡਤਾਂ ਨੂੰ ਕਿਹਾ ਕਿ ਉਹ ਸਿਖਾਂ ਦੇ ਨਾਂਵੇਂ ਸਤਿਗੁਰੂ ਦੇ ਦਰਬਾਰ ਵਿਚ ਜਾ ਕੇ ਇਸ ਉਪਦ੍ਰਵ ਵਿਰੁੱਧ ਪੁਕਾਰ ਕਰਨ। ਕੋਈ ਪੰਜ ਸੌ ਬ੍ਰਾਹਮਣ ਮਟਨ ਦੇ ਪੰਡਤ ਕਿਰਪਾ ਰਾਮ ਦੀ ਅਗਵਾਈ ਵਿਚ ਆਨੰਦਪੁਰ ਆ ਕੇ ਗੁਰੂ ਤੇਗ ਬਹਾਦਰ ਨੂੰ ਮਿਲੇ।

(3) ਗੁਰੂ ਗੋਬਿੰਦ ਸਿੰਘ ਸਾਹਿਬ ਦਾ ਪਿਤਾ ਦੇ ਮਥੇ ਤੇ ਮਲਾਲ ਵੇਖਕੇ ਉਨ੍ਹਾਂ ਤੋਂ ਕਾਰਨ ਪੁਛਣਾ, ਗੁਰੂ ਤੇਗ ਬਹਾਦਰ ਦਾ ਉਤਰ ਕਿ "ਕਿਸੇ ਮਹਾਨ ਆਤਮਾ ਦੀ ਬਲੀ ਦਿਤੇ ਬਿਨਾਂ ਹਿੰਦੂ ਧਰਮ ਦੀ ਰਾਖੀ ਨਹੀਂ ਹੋ ਸਕਣੀ" ਤੇ ਗੁਰੂ ਗੋਬਿੰਦ ਸਿੰਘ ਜੀ ਦਾ ਉੱਤਰ ਕਿ "ਤੁਸਾਂ ਤੋਂ ਮਹਾਨ ਆਤਮਾ ਹੋਰ ਕਿਹੜੀ ਇਨ੍ਹਾਂ ਦੀ ਰਾਖੀ ਕਰੇਗੀ, ਸਾਨੂੰ ਪਰਮੇਸ਼ੁਰ ਦੇ ਆਸਰੇ ਛਡ ਜਾਓ ਤੇ ਇਨ੍ਹਾਂ ਦੀ ਪਤ ਨੂੰ ਬਚਾਉ।"

(4) ਗੁਰੂ ਤੇਗ ਬਹਾਦਰ ਦਾ ਪੰਡਤਾਂ ਨੂੰ ਆਖਣਾ ਕਿ ਤੁਸੀਂ ਔਰੰਗਜ਼ੇਬ ਨੂੰ ਇਹ ਸੁਨੇਹਾ ਭਿਜਵਾਉ (ਜੋ ਉਨ੍ਹਾਂ ਜ਼ਾਲਿਮ-ਖ਼ਾਨ, ਗਵਰਨਰ ਲਾਹੌਰ ਦੀ ਮਾਰਫਤ ਭਿਜਵਾ ਦਿਤਾ) ਕਿ "ਜੇ ਸਾਡਾ ਗੁਰੂ—ਤੇਗ ਬਹਾਦਰ—ਇਸਲਾਮ ਕਬੂਲ ਕਰ ਲਏ, ਤਾਂ ਅਸੀਂ ਵੀ ਇਵੇਂ ਹੀ ਕਰਾਂਗੇ", ਔਰੰਗਜ਼ੇਬ ਨੂੰ ਬਹੁਤ ਰਾਸ ਆਇਆ। ਇਕ ਆਦਮੀ ਨੂੰ ਇਸਲਾਮ ਵਿਚ ਲਿਆਣ ਨਾਲ ਜੇ ਬਾਕੀ ਹਿੰਦੂਆਂ ਦਾ ਮਸਲਾ ਸਦਾ ਲਈ ਹੱਲ ਹੁੰਦਾ ਹੈ, ਤਾਂ ਕੋਈ ਹੀਲਾ ਨਾ ਛਡਿਆ ਜਾਇ ਗੁਰੂ ਨੂੰ ਤਸੀਹੇ ਦੇਣ, ਲਾਲਚ ਦੇਣ ਤੇ ਅੰਤ ਮਾਰ ਮੁਕਾਣ ਦਾ ਤਾਂ ਜੋ ਇਸ ਗਲ ਦਾ ਫੈਸਲਾ ਦੋ-ਟੂਕ ਹੋ ਜਾਵੇ।

(5) ਗੁਰੂ ਤੇਗ ਬਹਾਦਰ ਦੀ ਗ੍ਰਿਫ਼ਤਾਰੀ, ਤੇ ਸ਼ਹੀਦੀ ਦਾ ਅੰਤ ਇਹੋ ਕਾਰਨ ਸੀ ਕਿ ਉਨ੍ਹਾਂ ਕਰਾਮਾਤ ਵਿਖਾਣ ਜਾਂ ਇਸਲਾਮ ਕਬੂਲ ਕਰਨ ਤੋਂ ਇਨਕਾਰ ਕਰ ਦਿਤਾ ਸੀ। ਇਸਨੇ ਹਿੰਦੂ ਜਾਤੀ ਵਿਚ ਇਕ ਨਵੀਂ ਤਾਕਤ ਦੀ ਰੂਰ ਫੂਕ ਦਿਤੀ।

ਇਨ੍ਹਾਂ ਸ਼ਹਾਦਤਾਂ ਦੀ ਮੌਜੂਦਗੀ ਵਿਚ ਜੋ ਗੁਰੂ ਗੋਬਿੰਦ ਸਿੰਘ ਦੇ ਬਚਿਤ੍ਰ ਨਾਟਕ ਵਿਚ ਦਿਤੀ ਸੂਚਨਾ ਦੀ ਪੂਰੀ ਪ੍ਰੋੜ੍ਹਤਾ ਕਰਦੀਆਂ ਹਨ, ਇਸ ਸ਼ਹੀਦੀ ਨੂੰ ਰਾਜਸੀ ਘੋਲ ਦਾ ਨਤੀਜਾ ਦਸਣਾ ਇਤਿਹਾਸ ਨਾਲ ਅਨਿਆਂ ਕਰਨਾ ਹੈ। ਇਸ ਸਬੰਧ ਵਿਚ ਗੁਰੂ ਸਾਹਿਬ ਦੀ ਆਪਣੀ ਸ਼ਾਂਤ ਤੇ ਵੈਰਾਗ-ਮਈ ਬਾਣੀ ਨੂੰ ਸਾਨੂੰ ਅਖੋਂ ਓਹਲੇ ਨਹੀਂ ਕਰਨਾ ਚਾਹੀਦਾ।

(7)

ਅੰਤ ਵਿਚ ਇਹ ਗਲ ਵੀ ਕਹਿ ਦੇਣੀ ਯੋਗ ਹੋਵੇਗੀ ਕਿ ਗੁਲਾਮ ਹਸੈਨ ਦੀ ਲਿਖਤ "ਸੀਅਰ-ਅਲ ਮੁਤਾਖ਼ਰੀਨ" (ਜੋ ਗੁਰੂ ਸਾਹਿਬ ਦੀ ਸ਼ਹੀਦੀ ਤੋਂ ਕੋਈ ਸੌ ਵਰ੍ਹੇ ਪਿਛੋਂ ਲਿਖੀ ਗਈ) ਦੇ ਜਿਸ ਉਲੱਥੇ ਨੂੰ ਕੁਝ ਇਤਿਹਾਸਕਾਰ ਖ਼ਾਹ-ਮ-ਖ਼ਾਹ ਅਜਕਲ੍ਹ ਉਛਾਲ ਰਹੇ ਹਨ, ਉਹ ਉਲੱਥਾ ਉਨ੍ਹਾਂ ਦਾ ਸਰਾਸਰ ਗਲਤ ਹੈ। ਗੁਲਾਮ ਹੁਸੈਨ ਇਵੇਂ ਲਿਖਦਾ ਹੈ :

"(ਗੁਰੂ) ਨਾਨਕ ਦੇ ਅਠਵੇਂ ਗੱਦੀ-ਨਸ਼ੀਨ ਜਿਸ ਦਾ ਨਾਮ ਤੇਗ ਬਹਾਦਰ ਸੀ, ਬੜੇ ਜਥੇ ਤੇ ਹੁਕਮ—ਹਾਸਲ ਵਾਲਾ ਮਨੁੱਖ ਬਣ ਗਿਆ ਸੀ। ਬਹੁਤ ਉਸਦੇ ਪੈਰੋਕਾਰ ਸਨ। ਜਦੋਂ ਉਹ ਇਕ ਥਾਂ ਤੋਂ ਦੂਜੀ ਤੇ ਜਾਂਦਾ, ਹਜ਼ਾਰਾ ਮਨੁੱਖ ਉਸਦੇ ਨਾਲ ਹੁੰਦੇ। ਉਸਦਾ ਸਮਕਾਲੀ, ਹਾਫ਼ਿਜ਼ ਆਦਿਮ, ਜੋ ਸ਼ੇਖ਼ ਅਹਿਮਦ ਸਰਹੰਦੀ ਦੇ ਫ਼ਿਰਕੇ ਦਾ ਫ਼ਕੀਰ ਸੀ, ਉਸਨੇ ਵੀ ਬਹੁਤ ਮੁਰੀਦ ਇਕੱਠੇ ਕਰ ਲਏ ਸਨ। ਇਹ ਦੋਵੇਂ ਆਦਮੀ ਪੰਜਾਬ ਵਿਚ ਘੁੰਮਦੇ ਫਿਰਦੇ ਸਨ, ਤੇ ਲੋਕਾਂ ਤੋਂ ਜਬਰ ਨਾਲ ਧਨ ਖੋਂਹਦੇ ਸਨ। ਤੇਗ ਬਹਾਦਰ ਹਿੰਦੂਆਂ ਤੋਂ ਧੰਨ ਇਕੱਠਾ ਕਰਦਾ ਸੀ ਤੇ ਹਾਫ਼ਿਜ਼ ਆਦਮ ਮੁਸਲਮਾਨਾਂ ਤੋਂ। ਸ਼ਾਹੀ ਵਾਕਿਆ-ਨਿਗਾਰ (ਰਿਪੋਰਟਰ, ਜਾਂ ਸੂਹੀਏ) ਨੇ ਸ਼ਹਿਨਸ਼ਾਹ ਆਲਮਗੀਰ ਨੂੰ ਲਿਖਿਆ ਕਿ ਇਹ ਦੋਵੇਂ ਫ਼ਕੀਰ, ਇੱਕ ਹਿੰਦੂ ਤੇ ਦੂਜਾ ਮੁਸਲਮਾਨ, ਜਿਨ੍ਹਾ ਦੇ ਨਾਮ ਇਹ ਹਨ ਤੇ ਜੋ ਇਹ ਕਾਰਵਾਈਆਂ ਕਰ ਰਹੇ ਹਨ, ਜੇ ਇਨ੍ਹਾਂ ਦੀ ਤਾਕਤ ਹੋਰ ਵਧ ਗਈ ਤਾਂ ਕੋਈ ਅਨੋਖੀ ਗਲ ਨਹੀਂ ਹੋਵੇਗੀ ਕਿ ਇਹ ਖਰੂਦ (ਖ਼ਰੂਜ) ਪਾ ਦੇਣ। ਇਹ ਖ਼ਬਰ ਮਿਲਦੇ ਹੀ ਆਲਮਗੀਰ (ਔਰੰਗਜ਼ੇਬ) ਨੇ ਲਾਹੌਰ ਦੇ ਹਾਕਮ ਨੂੰ ਹੁਕਮ ਕੀਤਾ ਕਿ ਇਨ੍ਹਾਂ ਦੋਹਾਂ ਨੂੰ ਗ੍ਰਿਫਤਾਰ ਕਰ ਲਿਆ ਜਾਵੇ। ਹਾਫ਼ਿਜ਼ ਆਦਮ ਨੂੰ ਤਾਂ ਅਟਕ ਤੇ ਪਿਸ਼ਾਵਰ ਤੋਂ ਪਾਰ ਅਫ਼ਗਾਨਿਸਤਾਨ ਵਲ ਧਕ ਕੇ ਦੇਸ-ਨਿਕਾਲਾ ਦੇ ਦਿਤਾ ਜਾਵੇ ਤੇ ਮੁੜ ਦੇਸ ਨੂੰ ਪਰਤਨ ਨਾ ਦਿਤਾ ਜਾਵੇ। ਤੇਗ ਬਹਾਦਰ ਨੂੰ ਗ੍ਰਿਫ਼ਤਾਰੀ ਪਿਛੋਂ ਇਕਲਿਆ ਬੰਦ ਰਖਿਆ ਜਾਵੇ। ਇਸ ਹੁਕਮ ਦੀ ਪੂਰੀ ਪਾਲਨਾ ਕੀਤੀ ਗਈ। ਕੁਝ ਦਿਨਾਂ ਪਿਛੋਂ ਇਕ ਹੋਰ ਹੁਕਮ (ਸ਼ਹਿਨਸ਼ਾਹ ਵਲੋਂ) ਆਇਆ ਕਿ ਤੇਗ ਬਹਾਦਰ ਨੂੰ ਕਤਲ ਕਰ ਦਿਤਾ ਜਾਵੇ, ਤੇ ਉਨ੍ਹਾਂ ਦੀ ਲਾਸ਼ ਨੂੰ ਕਈ ਟੋਟਿਆਂ ਵਿਚ ਵੰਡਕੇ ਸ਼ਹਿਰ ਦੇ ਵਖ ਵਖ ਹਿਸਿਆਂ ਵਿਚ ਲਟਕਾ ਦਿੱਤਾ ਜਾਵੇ। ਇਸ ਹੁਕਮ ਦੀ ਵੀ ਪਾਲਨਾ ਕੀਤੀ ਗਈ। ਇਹ ਵੀ ਦਸ ਦਈਏ ਕਿ ਤੇਗ ਬਹਾਦਰ ਪੈਰੋਕਾਰ (ਸਿੱਖ) ਫ਼ਕਰਾਂ (ਫ਼ਕੀਰਾਂ) ਦੀ ਤਰ੍ਹਾਂ ਘੁੰਮਦੇ ਫਿਰਦੇ ਸਨ, ਤੇ ਹਥਿਆਰ ਰਖੱਣੇ ਉਨ੍ਹਾਂ ਦੇ ਸੁਭਾ (ਮਾਮੂਲ) ਵਿਚ ਸ਼ਾਮਲ ਨਹੀਂ ਸਨ।

(ਸੀਅਰਅਲ ਮੁਤਾਖ਼ਰੀਨ, ਕਲਕੱਤਾ, 1833 ਈ: ਪੰਨਾ 24-26)

1. ਇਸ ਸਾਰੇ ਬਿਆਨ ਵਿਚ ਕਿਤੇ ਇਹ ਜ਼ਿਕਰ ਨਹੀਂ ਕਿ ਗੁਰੂ ਸਾਹਿਬ ਔਰੰਗਜ਼ੇਬ ਦੇ ਵਿਰੁਧ ਕੋਈ ਰਾਜਸੀ ਬਗ਼ਾਵਤ ਦਾ ਝੰਡਾ ਉਚਾ ਕਰੀ ਬੈਠੇ ਸਨ। (2) ਕਾਰ-ਭੇਟ ਜੋ ਸਿਖਾਂ ਵਲੋਂ ਬੇਅੰਤ ਆਂਦੀ ਸੀ, ਨੂੰ ਜਬਰ ਨਾਲ ਕੀਤੀ ਉਗ੍ਰਾਹੀ ਦਾ ਨਾਮ ਜ਼ਰੂਰ ਦਿਤਾ ਗਿਆ ਹੈ, ਪਰ ਨਾਲ ਇਹ ਵੀ ਆਖਿਆ ਗਿਆ ਹੈ ਕਿ ਇਹ ਲੋਕ, ਭਾਵ ਸਿਖ ਹਥਿਆਰ ਬੰਦ ਨਹੀਂ ਸਨ, ਤੇ ਫ਼ਕੀਰਾ ਦੀ ਤਰ੍ਹਾ ਘੁੰਮਦੇ ਫਿਰਦੇ ਸਨ। (3) ਸ਼ਾਹੀ ਸੂਹੀਏ ਨੇ ਇਹ ਨਹੀਂ ਲਿਖਿਆ ਕਿ ਕੋਈ ਰਾਜਸੀ ਉਥੱਲ ਪੁਥਲ ਹੋ ਚੁਕਾ ਹੈ। ਕੇਵਲ ਗੁਰੂ ਦੀ ਤਾਕਤ ਵਧ ਜਾਣ ਦੀ ਸੂਰਤ ਵਿਚ ਖ਼ਰੂਦ ਪੈ ਜਾਣ ਦਾ ਡਰ ਪਰਗਟ ਕੀਤਾ ਹੈ। (4) ਕਿਸੇ ਹੋਰ ਇਤਿਹਾਸਕਾਰ ਨੇ ਗੁਰੂ ਦੀ ਸ਼ਹਾਦਤ ਪਿਛੋਂ ਉਨ੍ਹਾਂ ਦੇ ਸਰੀਰ ਦੇ ਟੋਟੇ ਕਰਕੇ ਸ਼ਹਿਰ ਦੇ ਚੁਤਰਫ਼ੀ ਲਟਕਾਏ ਜਾਣ ਦਾ ਜ਼ਿਕਰ ਨਹੀਂ ਕੀਤਾ। ਸੀਸ ਰੰਘਰੇਟੇ ਸਿਖ ਅਨੰਦਪੁਰ ਲੈ ਗਏ ਜਿਸਦੀ ਗਵਾਹੀ ਆਨੰਦਪੁਰ ਦੇ ਗੁਰਦਵਾਰਾ ਸੀਸ-ਭੇਟ ਤੋਂ ਮਿਲਦੀ ਹੈ। ਦੇਹੀ ਦਾ ਦਾਹ-ਸੰਸਕਾਰ ਗੁਰਦਵਾਰਾ ਰਕਾਬਗੰਜ ਵਾਲੀ ਥਾਂ ਤੇ ਕੀਤਾ ਗਿਆ ਜਿਥੇ ਲੁਬਾਣੇ ਸਿੱਖਾਂ ਨੇ ਵਗਦੀ ਹਨੇਰੀ ਦੇ ਪਰਦੇ ਹੇਠ ਗੁਰੂ ਦੀ ਦੇਹੀ ਨੂੰ ਆਪਣੀ ਝੁਗੀ ਵਿਚ ਲਿਆਂਦਾ ਤੇ ਝੁਗੀ ਨੂੰ ਅਗਨੀ ਭੇਟਾ ਕਰਕੇ ਨਾਲ ਹੀ ਇਸ ਮਹਾਨ ਸ਼ਹੀਦ ਨੂੰ ਆਪਣੀ ਅੰਤਲੀ ਸ਼ਰਧਾਂਜਲੀ ਵੀ ਪੇਸ਼ ਕੀਤੀ।

ਗੁਲਾਮ ਹੁਸੈਨ ਦੀ ਇਸ ਲਿਖਤ ਤੋਂ ਵੀ ਅੰਤ੍ਰੀਵ ਭਾਵ ਇਹੋ ਨਿਕਲਦਾ ਹੈ, ਕਿ ਗੁਰੂ ਦੀ ਧਾਰਮਕ ਵਡਿਆਈ, ਜਿਸ ਨੇ ਲਖਾਂ ਲੋਕਾਂ ਨੂੰ ਆਪਣਾ ਸ਼ਰਧਾਲੂ ਬਣਾ ਲਿਆ ਸੀ, ਉਸਦੀ ਸ਼ਾਂਤ ਮਈ ਤੇ ਫ਼ਕੀਰੀ ਦੇ ਸੜੇ ਗੁਣਾਂ ਦੇ ਬਾਵਜੂਦ ਔਰੰਗਜ਼ੇਬ ਨੂੰ ਇਸਲਾਮ ਲਈ ਇਕ ਚੁਣੌਤੀ

ਵਜੋਂ ਚੁਭੀ, ਜਿਸ ਲਈ ਉਸ ਨੇ ਆਪਣੇ ਲਿਖਤੀ ਹੁਕਮ ਰਾਹੀਂ ਗੁਰੂ ਸਾਹਿਬ ਨੂੰ ਪਹਿਲਾਂ ਬੰਦੀ ਵਿਚ ਪਾਇਆ ਤੇ ਫਿਰ ਸ਼ਹੀਦ ਕਰਵਾ ਦਿਤਾ ।

ਲੋਕ ਆਖਦੇ ਹਨ — ਕਰਾਮਾਤੀ ਗੁਰੂ ਨੇ ਕਰਾਮਾਤ ਕਿਉਂ ਨਾ ਵਿਖਾਈ ? ਉਹ ਇਹ ਭੁਲ ਜਾਂਦੇ ਹਨ, ਕਿ ਇਹੀ ਤਾਂ ਕਰਾਮਾਤ ਸੀ—ਆਪਣੀ ਜਾਨ ਦੀ ਆਹੂਤੀ—ਜਿਸ ਨੇ ਹਿੰਦੂ ਜਾਤੀ ਨੂੰ ਮੁੜ ਕੇ ਜੀਵਨ-ਦਾਨ ਦਿਤਾ ਤੇ ਸਿੰਘ ਧਰਮ ਦਾ ਪ੍ਰਵੇਸ਼ ਹੋਇਆ ਜਿਸ ਦਾ ਨਾਮ ਸਾਡੇ ਦੇਸ਼ ਦੀ ਆਜ਼ਾਦੀ ਘੋਲ ਵਿਚ ਸਦਾ ਸੁਨਿਹਰੀ ਅੱਖਰਾਂ ਵਿਚ ਲਿਖਿਆ ਜਾਇਗਾ । ਨਿਮਾਣੇ ਨਿਤਾਣੇ ਗਰੀਬਾਂ ਨੂੰ ਪਾਤਸ਼ਾਹੀ ਬਖ਼ਸ਼ਣੀ ਗੁਰੂ ਦੀ ਕਰਾਮਾਤ ਨਹੀਂ ਸੀ ?

''ਇਨ ਗਰੀਬਨ ਹਉ ਦਿਉ ਪਾਤਸ਼ਾਹੀ ।
ਯਿਹ ਯਾਦ ਕਰੇਂ ਹਮਾਰੀ ਗੁਰਿਆਈ ।"

# ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ

ਸ: ਹੁਕਮ ਸਿੰਘ

ਸ਼ਹੀਦ ਹਰ ਸਮੇਂ, ਹਰ ਧਰਮ, ਵਖਰਿਆਂ ਵਖਰਿਆਂ ਦੇਸ਼ਾਂ ਵਿਚ ਆਪੋ ਆਪਨੀ ਰਾਏ ਅਤੇ ਜ਼ਮੀਰ ਦੀ ਅਜ਼ਾਦੀ ਲਈ ਆਪਣੀਆਂ ਜਾਨਾਂ ਵਾਰਦੇ ਰਹੇ ਹਨ। ਰਬ ਦੀ ਹੋਂਦ ਅਤੇ ਉਸ ਵਿਚ ਬੰਦੇ ਦਾ ਦ੍ਰਿੜ੍ਹ ਵਿਸ਼ਵਾਸ ਹੀ ਆਪਾ ਵਾਰਣ ਲਈ ਸ਼ਹੀਦਾਂ ਨੂੰ ਖੁਸ਼ੀ ਅਤੇ ਤਸੱਲੀ ਦੇਂਦਾ ਰਿਹਾ ਹੈ। ਸ਼ਹੀਦਾਂ ਦੀ ਕੁਰਬਾਨੀ ਕਿਸੇ ਅਸਾਧਾਰਨ ਸ਼ਕਤੀ ਦੀ ਮੌਜੂਦਗੀ ਦੀ ਗਵਾਹੀ ਹੈ। ਵੈਸੇ 'ਸ਼ਹਾਦਤ' ਸ਼ਬਦ ਦੇ ਅਰਥ ਹੀ 'ਗਵਾਹੀ' ਹਨ। ਹਰ ਸ਼ਹੀਦ ਨੇ ਰੌਸ਼ਨੀ ਦਿਤੀ ਹੈ, ਪ੍ਰੇਰਣਾ ਪੈਦਾ ਕੀਤੀ ਹੈ। ਹਰ ਸ਼ਹੀਦ ਸਤਿਕਾਰ ਦੇ ਕਾਬਲ ਹੈ, ਅਤੇ ਅਸੀਂ ਉਸ ਨੂੰ ਨਮਸਕਾਰ ਕਰਦੇ ਹਾਂ।

ਕਿਸ ਹੋਰ ਸ਼ਹੀਦ ਦੀ ਵਡਿਆਈ ਘਟਾਏ ਬਿਨਾ ਅਸੀਂ ਇਹ ਮਾਨ ਕਰ ਸਕਦੇ ਹਾਂ, ਕਿ ਗੁਰੂ ਤੇਗ ਬਹਾਦਰ ਦੀ ਸ਼ਹੀਦੀ ਘਟੋ ਘਟ ਦੋ ਪਹਲੂਆਂ ਤੋਂ ਲਾਸਾਨੀ ਹੈ। ਸੰਸਾਰ ਦੇ ਇਤਿਹਾਸ ਵਿਚ ਵਾਲਟੇਅਰ (Voltaire) ਦੇ ਸਨਬੰਧ ਵਿਚ ਆਖਿਆ ਜਾਂਦਾ ਹੈ ਜੋ ਉਸਨੇ ਅਪਨੇ ਵਿਰੋਧੀ ਖਿਆਲ ਰਖਨ ਵਾਲਿਆਂ ਨੂੰ ਕਿਹਾ ਸੀ ਕਿ ਮੈਂ ਤੁਹਾਡੇ ਨਾਲ ਕਦੀ ਇਤਫਾਕ ਨਹੀਂ ਕਰ ਸਕਦਾ। ਤੁਹਾਡੇ ਯਕੀਨ ਅਤੇ ਤਰੀਕੇ ਨੂੰ ਮੈਂ ਬਿਲਕੁਲ ਗ਼ਲਤ ਸਮਝਦਾ ਹਾਂ। ਪਰ ਤੁਹਾਡੇ ਇਸ ਹਕ ਨੂੰ, ਕਿ ਤੁਸੀਂ ਅਪਨੇ ਯਕੀਨ ਨੂੰ ਸੁਰਕਸ਼ਿਤ ਰਖ ਸਕੋ, ਅਤੇ ਤੁਹਾਨੂੰ ਅਪਨੇ ਰਸਤੇ ਤੇ ਚਲਣ ਦੀ ਅਜ਼ਾਦੀ ਹੋਵੇ, ਮੈਂ ਤਸਲੀਮ ਕਰਦਾ ਹਾਂ, ਅਤੇ ਜੇ ਤੁਹਾਨੂੰ ਇਸ ਹਕ ਤੋਂ ਕੋਈ ਰੁਕਾਵਟ ਪਵੇ ਤਾਂ ਇਸ ਹਕ ਦੀ ਰਾਖੀ ਲਈ ਮੈਂ ਅਪਨੇ ਅਖੀਰਲੇ ਦਮ ਤਕ ਲੜਨ ਲਈ ਤਿਆਰ ਹਾਂ। ਵਾਲਟੇਅਰ ਨੇ ਅਸੂਲ ਦਾ ਐਲਾਨ ਤਾਂ ਠੀਕ ਕੀਤਾ। ਪਰ ਉਸ ਦੀ ਅਜ਼ਮਾਇਸ਼ ਦਾ ਸਮਾਂ ਨ ਆਇਆ। ਕਿਸ ਹਦ ਤਕ ਉਹ ਜਾ ਸਕਦਾ, ਇਹ ਨਹੀਂ ਕਿਹਾ ਜਾ ਸਕਦਾ। ਹੋਰ ਇਤਿਹਾਸ ਵਿਚ ਜਿਨ੍ਹਾਂ ਸ਼ਹੀਦੀ ਪਾਈ ਅਤੇ ਹਸਦਿਆਂ ਮੌਤ ਕਬੂਲ ਕੀਤੀ ਉਹ ਅਪਨੇ ਜ਼ਾਤੀ ਭਰੋਸੇ, ਸੁਵੈ ਅਕੀਦੇ ਅਤੇ ਨਿਜੀ ਖਿਆਲਾਂ ਦੀ ਕਾਇਮੀ ਲਈ ਆਪਾ ਵਾਰ ਗਏ।

ਗੁਰੂ ਤੇਗ ਬਹਾਦੁਰ ਨੇ "ਤਿਲਕ ਜੰਞੂ ਰਾਖਾ ਪ੍ਰਭ ਤਾ ਕਾ"। ਤਿਲਕ ਸਿਖ ਗੁਰੂ ਆਪ ਨਹੀਂ ਸਨ ਲਗਾਉਂਦੇ, ਜੰਞੂ ਉਹ ਨਹੀਂ ਸਨ ਪਹਿਰਦੇ। ਗੁਰੂ ਨਾਨਕ ਜੀ ਨੇ ਹੀ ਜੰਞੂ ਪਹਿਰਨ ਤੋਂ ਅਤੇ ਤਿਲਕ ਲਗਾਨ ਤੋਂ ਇਨਕਾਰ ਕਰ ਦਿਤਾ ਸੀ। ਇਹ ਧਰਮ ਦਾ ਹਿੱਸਾ ਨਹੀਂ ਸੀ ਸਮਝਿਆ। ਡਾਕਟਰ ਗੋਕਲ ਚੰਦ ਨੇ ਅਪਨੀ ਕਿਤਾਬ (Glorious History of Sikhism) ਵਿਚ ਲਿਖਿਆ ਹੈ ਕਿ ਗੁਰੂ ਨਾਨਕ ਸਾਹਬ ਦੇ ਪਰਗਟ ਹੋਣ ਵੇਲੇ ਹਿੰਦੂ ਧਰਮ ਕੇਵਲ ਰਸਮਾਂ, ਰੀਤਾਂ, ਇਸ਼ਨਾਨ, ਦਾਨ, ਮਥੇ ਤੇ ਟਿਕਾ ਲਗਾਨਾ, ਤੀਰਥ ਯਾਤਰਾ ਕਰ ਲੈਣੀ, ਅਤੇ ਜ਼ਾਹਿਰਦਾਰੀ ਚਿੰਨ੍ਹਾਂ ਤਕ ਹੀ ਸੀਮਿਤ ਰਹਿ ਗਿਆ ਸੀ। ਅਸਲੀਅਤ ਕਾਫੂਰ ਹੋ ਗਈ ਸੀ।

ਸ੍ਰੀ ਰਣਬੀਰ ਨੇ ਵੀ ਗੁਰੂ ਗੋਬਿੰਦ ਜੀ ਦੀ ਜੀਵਨੀ "ਯੁਗਪੁਰਸ਼" ਲਿਖਦਿਆਂ ਇਹ ਤਸਲੀਮ ਕੀਤਾ ਹੈ ਕਿ ਗੁਰੂ ਸਾਹਿਬਾਨ ਤਿਲਕ ਅਤੇ ਜਨੇਊ ਵਿਚ ਵਿਸ਼ਵਾਸ਼ ਨਹੀਂ ਸਨ ਰਖਦੇ। ਸਾਰੇ ਇਤਿਹਾਸਕਾਰ ਦੇਸ਼ੀ ਅਤੇ ਵਿਦੇਸ਼ੀ ਇਸ ਖਿਆਲ ਨਾਲ ਸਹਿਮਤ ਹਨ। ਡਾ: ਗੋਕਲ ਚੰਦ ਅਤੇ ਰਣਬੀਰ ਦਾ ਹਵਾਲਾ ਹੀ ਕਾਫ਼ੀ ਹੈ ਕਿਉਂਕਿ ਇਹ ਦੋਵੇਂ ਆਰਯਾ ਸਮਾਜ ਦੇ ਆਗੂ ਹਨ। ਬਿਨਾ ਪੂਰੇ ਯਕੀਨ ਦੇ ਸਿਖਾਂ ਦੀ ਰਿਆਇਤ ਨਹੀਂ ਕਰਨਗੇ। ਫੇਰ ਸਭ ਤੋਂ ਵਡੀ ਗਵਾਹੀ ਗੁਰੂ ਗੋਬਿੰਦ ਸਿੰਘ ਜੀ ਦੇ ਅਪਨੇ ਉਚਾਰੇ ਸ਼ਬਦ ਹਨ 'ਤਿਲਕ ਜੰਞੂ ਰਾਖਾ ਪ੍ਰਭ ਤਾ ਕਾ"।

ਤਿਲਕ, ਜੰਞੂ ਹਿੰਦੂ ਸੁਵੱਰਨ ਜਾਤੀਆਂ ਹੀ ਅਪਨੇ ਧਰਮ ਦਾ ਹਿੱਸਾ ਸਮਝਦੀਆਂ ਸਨ। ਅਜੇਹਾ ਯਕੀਨ ਰਖਣਾ, ਅਤ ਉਸ ਅਨੁਸਾਰ ਅਮਲ ਕਰਨਾ, ਇਹ ਉਨ੍ਹਾਂ ਦਾ ਹਕ ਸੀ। ਉਨ੍ਹਾਂ ਦੇ ਹਕ ਦੀ ਰਾਖੀ ਕਰਨ ਲਈ ਗੁਰੂ ਸਾਹਿਬ ਦੀ ਕੁਰਬਾਨੀ ਸੰਸਾਰ ਵਿਚ ਕੋਈ ਹੋਰ ਮਿਸਾਲ ਨਹੀਂ ਰਖਦੀ।

ਗੁਰੂ ਤੇਗ ਬਹਾਦਰ ਦੀ ਸ਼ਹੀਦੀ ਇਕ ਹੋਰ ਪਹਿਲੂ ਤੋਂ ਵੀ ਅਦੁਤੀ ਹੈ। ਇਹ ਸ਼ਹੀਦੀ ਨਵੇਕਲੀ ਇਕ ਵਖਰੀ ਨਹੀਂ ਲਈ ਜਾ ਸਕਦੀ। ਇਹ ਇਕ ਲੰਮੀ ਜ਼ੰਜੀਰ ਦੀ ਕੜੀ ਹੈ। ਮੁਢੋਂ ਜ਼ੰਜੀਰ ਦੀ ਕੁਝ ਘਾੜਤ ਗੁਰੂ ਨਾਨਕ ਨੇ ਆਰੰਭ ਕੀਤੀ। ਇਕ ਹਾਰੇ ਹੋਏ ਦਿਲ ਵਾਲੇ ਇਨਸਾਨ ਅੰਦਰ ਨਿਰਭੈਤਾ ਲਿਆਨੀ, ਉਸ ਦੇ ਹਕਾਂ ਤੋਂ ਉਸ ਨੂੰ ਜਾਣੂ ਕਰਾਨਾ, ਕਮਜ਼ੋਰ ਦੀ ਸਹਾਇਤਾ ਕਰਨੀ, ਜ਼ਾਬਰ ਸਾਮਨੇ ਜੁਰਅਤ ਅਤੇ ਦਲੇਰੀ ਦਸਨੀ, ਜਮੀਰ ਦੀ ਅਜ਼ਾਦੀ ਲਈ ਕੁਰਬਾਨੀ ਕਰਨੀ, ਇਸ ਜ਼ੰਜੀਰ ਵਿਚ ਕੁਟ ਕੁਟ ਕੇ ਇਹ ਮਿਸਾਲਾ ਵੀ ਭਰਿਆ ਜਾਂਦਾ ਰਿਹਾ ਅਤੇ ਅਪਨੇ ਜੀਵਨ ਵਿਚ ਅਮਲ ਕਰਕੇ ਜ਼ੰਜੀਰ ਨੂੰ ਤਾਅ ਦਿਤੇ ਜਾਂਦੇ ਰਹੇ। ਇਸ ਦੀ ਮਜ਼ਬੂਤੀ ਵੀ ਪਰਖੀ ਜਾਂਦੀ ਰਹੀ।

ਗੁਰੂ ਤੇਗ ਬਹਾਦਰ ਦੀ ਸ਼ਹੀਦੀ ਇਸ ਲਈ ਵੀ ਸੰਸਾਰ ਦੇ ਇਤਿਹਾਸ ਵਿਚ ਬੇਮਿਸਾਲ ਹੈ। ਕਿਸ ਖ਼ਾਨਦਾਨ ਨੇ ਕੋਈ ਇਕ ਸ਼ਹੀਦ ਦਿਤਾ ਹੋਵੇਗਾ। ਸ਼ਹੀਦਾਂ ਦੀ ਮੁਸਲਸਲ ਲੜੀ ਕਿਸੇ ਘਰਾਣੇ ਨੇ ਨਹੀਂ ਦਿਤੀ, ਜਿਹੜੀ ਸਿਖ ਗੁਰੂ ਸਾਹਿਬਾਨ ਦੇ ਸੋਢੀ ਘਰਾਣੇ ਨੇ ਪੇਸ਼ ਕੀਤੀ ਹੈ। ਗੁਰੂ ਤੇਗ ਬਹਾਦਰ ਜਿਹਾ ਹੋਰ ਕੌਣ ਸ਼ਹੀਦ ਹੋਇਆ ਹੈ ਜਿਸ ਦਾ ਦਾਦਾ ਸ਼ਹੀਦ, ਜਿਸ ਦਾ ਪਿਤਾ ਜੇਹਲ ਅੰਦਰ ਕੈਦ, ਆਪ ਸ਼ਹੀਦ, ਬੇਟਾ ਸ਼ਹੀਦ, ਪੋਤੇ ਸ਼ਹੀਦ, ਸਭ ਪਰਵਾਰ ਸ਼ਹੀਦ। ਗੁਰੂ ਗੋਬਿਦ ਸਿੰਘ ਤੋਂ ਬਾਅਦ ਨਾ ਕੋਈ ਪੈਸਾ ਸੀ, ਜੋ ਗੁਰੂ ਦਾ ਖ਼ਜ਼ਾਨਾ ਅਖਾਵੇ, ਨ ਕੋਈ ਸਨਬੰਧੀ ਬਾਕੀ ਰਿਹਾ, ਜੋ ਗੁਰੂ ਦਾ ਵਾਰਸ ਹੋਣ ਦਾ ਦਾਅਵੇਦਾਰ ਹੋ ਸਕੇ, ਨਾ ਕੋਈ ਮਰਲਾ ਭੋਇ ਦਾ ਸੀ ਜੋ ਗੁਰੂ ਦੀ ਮਲਕੀਅਤ ਕਹੀ ਜਾ ਸਕੇ। ਐਸੀ ਅਦੁਤੀ ਕੁਰਬਾਨੀ ਕਿਉਂ ? ਕੇਵਲ ਅਪਨੇ ਅਸੂਲ "ਭੈ ਕਾਹੂ ਕਉ ਦੇਤ ਨਹਿ, ਨਹਿ ਭੈ ਮਾਨਤ ਆਨ" ਨੂੰ ਦਰਸਾਵਨ ਲਈ।

ਪਰ ਜਿਥੇ ਸ਼ਹੀਦੀ ਅਦੁਤੀ ਹੈ ਉਥੇ ਨਾਲ ਹੀ ਜੀਵਨ ਵੀ ਕੋਈ ਘਟ ਅਚੰਭਾ ਨਹੀਂ। ਆਪ ਦਾ ਜਨਮ ਤਾਂ ਅੰਮ੍ਰਿਤਸਰ ਵਿਚ 1621 ਈਸਵੀ ਨੂੰ ਹੋਇਆ। (ਮੈਕਾਲਿਫ਼ 1622 ਲਿਖਦਾ ਹੈ) ਗੁਰੂ ਹਰਗੋਬਿੰਦ ਸਾਹਿਬ ਅਤੇ ਮਾਤਾ ਨਾਨਕੀ ਦੇ ਘਰ ਤੇਗ ਬਹਾਦਰ ਸਭ ਤੋਂ ਛੋਟੇ ਬੱਚੇ ਸਨ। ਬਚਪਨ ਤੋਂ ਸਿਮਰਣ ਅਤੇ ਮਸਤੀ ਵਿਚ ਰਹਿਣ ਦਾ ਸ਼ੌਕ ਸੀ। ਪਰ ਕੋਈ ਅਵਧੂਤ ਜਾਂ ਸੰਨਿਆਸੀ ਨਹੀਂ ਸਨ। ਹਰ ਕਿਸਮ ਦੀ ਵਿਦਿਆ ਪ੍ਰਾਪਤ ਕੀਤੀ। ਸੰਸਾਰਕ ਜੁਮੇਵਾਰੀਆਂ ਨੂੰ ਸਮਝਦੇ ਅਤੇ ਨਿਭਾਉਂਦੇ ਰਹੇ। ਇਨ੍ਹਾਂ ਦਾ ਵਿਵਾਹ ਕਰਤਾਰਪੁਰ ਦੇ ਇਕ ਲਾਲ ਚੰਦ ਦੀ ਸਪੁਤਰੀ ਮਾਤਾ ਗੁਜਰੀ ਨਾਲ ਹੋਇਆ।

ਗੁਰੂ ਤੇਗ ਬਹਾਦਰ ਨੇ ਅਪਨੇ ਪਹਿਲ 22 ਸਾਲ ਗੁਰੂ ਹਰਗੋਬਿੰਦ ਸਾਹਿਬ ਦੀ ਨਿਗਰਾਨੀ ਅਤੇ ਸਰਪਰਸਤੀ ਵਿਚ ਗੁਜ਼ਾਰੇ। ਉਚ ਵਿਦਿਆ ਕਈ ਕਿਸਮ ਦੀ ਪ੍ਰਾਪਤ ਕੀਤੀ ਅਤੇ ਕਈ ਹੁਨਰ ਸਿਖੇ, ਸ਼ਿਕਾਰ ਵੀ ਨਾਲ ਜਾਂਦੇ। ਸ਼ਸਤਰ ਵਿਦਿਆ ਦੇ ਮਾਹਰ ਬਨੇ, ਘੋੜ ਸਵਾਰੀ, ਤੀਰ ਅੰਦਾਜ਼ੀ ਵਿਚ ਵੀ ਕਾਮਲ ਹੋ ਗਏ। ਅੰਮ੍ਰਿਤਸਰ ਦੀ ਜੰਗ ਵੇਖੀ। ਪਰ ਅਜੇ ਬਹੁਤ ਛੋਟੇ ਸਨ। ਕਰਤਾਰਪੁਰ ਦੀ ਜੰਗ ਵਿਚ ਆਪਣੀ ਦਲੇਰੀ ਤੇ ਬਹਾਦਰੀ ਦਾ ਸਿਕਾ ਜਮਾਇਆ। ਉਮਰ ਉਸ ਵੇਲੇ ਅਜੇ 14 ਸਾਲ ਸੀ। ਕਈਆਂ ਦੀ ਰਾਏ ਹੈ ਕਿ ਕਰਤਾਰਪੁਰ ਦੀ ਜੰਗ ਪਿਛੋਂ ਹੀ ਉਨ੍ਹਾਂ ਨੂੰ ਤੇਗ ਬਹਾਦਰ ਆਖਣਾ ਸ਼ੁਰੂ ਹੋਇਆ। ਪਹਿਲਾਂ ਟੇਕ ਬਹਾਦਰ ਜਾਂ ਤਿਆਗਮਲ ਹੀ ਜਾਣੇ ਜਾਂਦੇ ਸਨ। ਭਾਈ ਨੰਦ ਲਾਲ ਨੇ ਪਹਿਲਾਂ ਨਾਮ ਟੇਕ ਬਹਾਦਰ ਹੀ ਲਿਖਿਆ ਹੈ।

ਹਰਿ ਰਾਏ ਜੀ ਨੂੰ ਗਦੀ ਮਿਲੀ ਤਾਂ ਰਤੀ ਭਰ ਵੀ ਦੁਖ ਨਹੀਂ ਕੀਤਾ। ਆਪਣੇ ਪਿਤਾ

ਗੁਰੂ ਹਰਗੋਬਿੰਦ ਸਾਹਬ ਦਾ ਸਤਕਾਰ ਕਰਦੇ ਹੋਏ ਸਭ ਤੋਂ ਪਹਿਲਾਂ ਮਥਾ ਟੇਕਿਆ ਅਤੇ ਗੁਰੂ ਕਬੂਲ ਕੀਤਾ। ਤੇਗ਼ ਬਹਾਦਰ ਨ ਪਦਵੀ ਦੇ ਇਛਕ, ਨ ਮਾਇਆ ਦੇ ਲੋਭੀ ਅਤੇ ਨ ਹੀ ਸ਼ੁਹਰਤ ਦੇ ਭੁਖੇ ਸਨ। ਬਿਨਾਂ ਈਰਖਾ ਕੀਤੇ ਜਾਂ ਦੁਖ ਮੰਨੇ ਮਾਤਾ ਨਾਨਕੀ ਸਮੇਤ ਪਰਵਾਰ ਸਹਿਤ ਬਕਾਲੇ ਆ ਗਏ ਜਿਥੇ ਉਨ੍ਹਾਂ ਦੇ ਮਾਤਾ ਨਾਨਕੀਦੇ ਪੇਕੇ ਸਨ।

ਵੀਹ ਸਾਲ ਬਕਾਲੇ ਗੁਜ਼ਾਰੇ। ਕਈਆਂ ਨੇ ਇਹ ਸਮਾਂ 26 ਸਾਲ ਦਸਿਅ ਹੈ (ਡਾ. ਫੌਜਾ ਸਿੰਘ ਨੇ ਆਪਣੀ ਖੋਜ ਦੇ ਆਧਾਰ ਤੇ ਲਿਖਿਆ ਹੈ ਕਿ ਬਾਰਾਂ ਸਾਲ ਬਕਾਲੇ ਰਹਨ ਪਿਛੋਂ ਤੇਗ ਬਹਾਦਰ ਜੀ 1656 ਵਿਚ ਬਕਾਲੇ ਤੋਂ ਪਰਵਾਰ ਸਹਿਤ ਤੀਰਥ ਯਾਤਰਾ ਲਈ ਰਵਾਨਾ ਹੋਏ ਅਤੇ ਸਾਰੇ ਤੀਰਥ ਭ੍ਰਮਣ ਕਰਦੇ ਪੂਰਬ ਭਾਰਤ ਵਿਚ ਬਨਾਰਸ, ਪ੍ਰਯਾਗ, ਪਟਨਾ ਹੁੰਦੇ 1664 ਵਿਚ ਦਿਲੀ ਵਾਪਸ ਪੁਜੇ, ਇਥੇ ਗੁਰੂ ਹਰਿਕ੍ਰਿਸ਼ਨ ਸਾਹਬ ਨੂੰ ਮਿਲੇ ਤੇ ਫੇਰ ਬਾਬਾ ਤੇਗ ਬਹਾਦਰ ਬਕਾਲੇ ਆ ਟਿਕੇ)। ਰਿਹਾਇਸ਼ ਸ਼ਹਰ ਦੇ ਅੰਦਰ ਮਕਾਨ ਵਿਚ ਸੀ। ਪਰ ਸਿਮਰਣ ਅਤੇ ਸਾਧਨਾ ਲਈ ਇਕ ਭੋਰਾ ਸੀ ਜਿਸ ਵਿਚ ਤੇਗ ਬਹਾਦਰ ਜੀ ਕਾਫ਼ੀ ਸਮਾਂ ਹਰ ਰੋਜ ਸਿਮਰਣ ਵਿਚ ਅੰਤਰ ਧਿਆਨ ਹੋ ਕੇ ਗੁਜ਼ਾਰਦੇ। ਕੋਈ ਧੂਣੀਆਂ ਨਹੀਂ ਤ਼ਾਪੀਆਂ। ਕੋਈ ਹਠ ਯੋਗ ਕਰਕੇ ਸਰੀਰ ਨੂੰ ਕਸ਼ਟ ਨਹੀਂ ਦਿਤੇ। ਸਹਜ ਅਵਸਥਾ ਵਿਚ ਪ੍ਰਭੂ ਸਿਮਰਣ, ਬਾਣੀ ਅਭਿਆਸ ਅਤੇ ਈਸ਼ਵਰ ਭਗਤੀ ਵਿਚ ਸਮਾਂ ਬਿਤਾਇਆ। ਇਹ ਸਭ ਕੁਝ ਉਸ ਸਮੇਂ ਦੀ ਵੰਗਾਰ ਦੇ ਮੁਕਾਬਲੇ ਲਈ ਤਿਆਰੀ ਸੀ। ਇਸ ਲੰਮੀ ਤਪਸਿਆਂ ਨੇ ਤੇਗ ਬਹਾਦਰ ਸਾਹਬ ਨੂੰ ਸਮਦਰਸ਼ੀ, ਬ੍ਰਹਮ ਗਿਆਨੀ ਅਤੇ ਸਹਨਸ਼ੀਲਤਾ ਦਾ ਪੁੰਜ ਬਣਾ ਦਿਤਾ। ਪਰ ਬਕਾਲੇ ਵੀ ਉਹ ਇਕ ਵਿਰਕਤ ਬਨ ਕੇ ਨਹੀਂ ਰਹੇ। ਸ਼ਿਕਾਰ ਖੇਡਣ ਵੀ ਜਾਂਦੇ। ਗਿਆਨ ਗੋਸਟ ਵੀ ਕਰਦੇ, ਇਕ ਗ੍ਰਹਸਤੀ ਦੀ ਜ਼ਿੰਦਗੀ ਹੀ ਬਿਤਾਂਦੇ ਰਹੇ। ਪਰਵਾਰ ਦੇ ਦੁਖ ਸੁਖ ਵਿਚ ਸਾਂਝ ਰਖੀ। ਪਰ ਮੋਹ ਦੇ ਅਧੀਨ ਨਹੀਂ ਹੋਏ।

ਸਮਾਂ ਆ ਗਿਆ। ਗੁਰੂ ਹਰਿਕ੍ਰਿਸ਼ਨ ਸਾਹਬ ਨੇ ਆਪਣੇ ਚਲਾਣੇ ਦੀ ਤਿਆਰੀ ਵੇਲੇ ਸੰਕੇਤ ਕੀਤਾ, ਕਿ "ਬਾਬਾ ਬਕਾਲੇ", ਸਿਖਾਂ ਸਮਝ ਲਿਆ ਕਿ ਇਸ਼ਾਰਾ ਤੇਗ ਬਹਾਦਰ ਜੀ ਵਲ ਹੈ। ਇਕ ਤਾਂ ਸੋਢੀ ਖਾਨਦਾਨ ਵਿਚੋਂ ਉਸ ਵੇਲੇ ਕੇਵਲ ਤੇਗ ਬਹਾਦਰ ਜੀ ਹੀ ਬਕਾਲੇ ਸਨ, ਅਤੇ ਬੀਬੀ ਭਾਨੀ ਨੂੰ ਦਿਤੇ ਗਏ ਵਰ ਅਨੁਸਾਰ ਗੁਰਆਈ ਰਹਿਣੀ ਸੋਢੀ ਖਾਨਦਾਨ ਵਿਚ ਸੀ। ਦੂਜੇ ਗੁਰੂ ਤੇਗ਼ ਬਹਾਦਰ ਜੀ ਰਿਸ਼ਤੇ ਵਿਚ ਵੀ ਗੁਰੂ ਹਰਿਕ੍ਰਿਸ਼ਣ ਜੀ ਦੇ ਬਾਬੇ ਸਨ। ਇਸ ਵਿਚ ਸਿਖਾਂ ਨੂੰ ਤਾਂ ਕੋਈ ਸ਼ਕ ਨਹੀਂ ਸੀ। ਪਰ ਸੋਢੀ ਸਾਹਬਜ਼ਾਦੇ ਗੁਰੂ ਹਰਿਕ੍ਰਿਸ਼ਨ ਦਾ ਨਾਮ ਪਰਗਟ ਕਰਨ ਤੋਂ ਬਿਨਾ ਕੇਵਲ ਸੰਕੇਤ ਤੋਂ ਲਾਭ ਉਠਾਨ ਲਈ ਬਕਾਲੇ ਆ ਪੁਜੇ ਅਤੇ ਕੋਈ ਬਾਈ ਅੱਡੇ ਲਗ ਗਏ। ਹਰ ਇਕ ਨੇ ਕੋਈ ਨ ਕੋਈ ਮਸੰਦ ਵੀ ਗੰਢ ਲਿਆ ਤਾਂ ਜੋ ਉਨ੍ਹਾਂ ਦੀ ਉਸਤਤ ਕਰ ਕੇ ਸੰਗਤਾਂ ਨੂੰ ਗੁਮਰਾਹ ਕਰਨ ਲਗ ਪਏ। ਤੇਗ਼ ਬਹਾਦਰ ਜੀ ਨੂੰ ਤਾਂ ਇਹ ਗਿਆਨ ਅੰਤਰੀਵ ਹੋ ਚੁਕਾ ਸੀ ਕਿ ਗੁਰਆਈ ਦੀ ਜ਼ੁਮੇਵਾਰੀ ਉਨ੍ਹਾਂ ਤੇ ਆਈ ਹੈ। ਪਰ ਉਹ ਇਸ ਮੁਕਾਬਲੇ ਵਿਚ ਨਹੀਂ ਆਏ। ਧੀਰਮਲ ਨੇ ਅਪਨੀ ਦੁਕਾਨ ਸਭ ਤੋਂ ਵੱਡੀ ਚਮਕਾਈ। ਉਸ ਨੂੰ ਇਕ ਮਸੰਦ ਸ਼ੀਹਾਂ ਨਾਮੀ ਵੀ ਅਜਿਹਾ ਮਿਲ ਗਿਆ ਜਿਸ ਅੰਦਰ ਨ ਰਬ ਦਾ ਖੌਫ਼ ਸੀ ਨ ਕੋਈ ਸਿਖੀ ਜੀਵਨ।

ਮਾਤਾ ਨਾਨਕੀ ਨੇ ਬਹੁਤ ਯਤਨ ਕੀਤੇ, ਪਰ ਕੋਈ ਵਾਹ ਨ ਚਲੀ। ਤੇਗ਼ ਬਹਾਦਰ ਜੀ ਨੇ ਬਾਹਰ ਆ ਕੇ ਅਪਨੇ ਆਪ ਨੂੰ ਗੁਰੂ ਦਸਣ ਤੋਂ ਇਨਕਾਰ ਕਰ ਦਿਤਾ। ਗੁਰੂ ਹਰਿਕ੍ਰਿਸ਼ਨ ਦੇ ਜੋਤੀ ਜੋਤ ਸਮਾਉਣ ਦੇ ਵਕਤ ਇਕ ਦੀਵਾਨ ਦਰਗਾਹ ਮਲ ਅਤੇ ਹੋਰ ਕੁਝ ਸਿੱਖ ਉਨ੍ਹਾਂ ਪਾਸ ਹਾਜ਼ਰ ਸਨ, ਅਤੇ 'ਬਾਬੇ ਬਕਾਲੇ' ਦਾ ਸੰਕੇਤ ਇਨ੍ਹਾ ਹੀ ਸੁਣਿਆ ਸੀ। ਗੁਰਆਈ ਦੇ ਚਿੰਨ ਚੋਲਾ, ਮਾਲਾ, ਸੇਹਲੀ ਟੋਪੀ ਆਦਿ ਵੀ ਇਨ੍ਹਾਂ ਪਾਸ ਹੀ ਸਨ। ਇਹ ਸਿਖ ਬਕਾਲੇ ਪੁਜੇ ਅਤੇ ਗੁਰੂ ਸਾਹਬ ਨੂੰ ਬੇਨਤੀ ਕੀਤੀ, ਤੁਸੀਂ ਪਰਗਟ ਹੋਵੋ। ਸੰਗਤਾਂ ਬੇਹਬਲ ਹੋ ਰਹੀਆਂ ਹਨ। ਸਿਧੇ ਸਾਦੇ ਸਿਖ ਗੁਮਰਾਹ ਕੀਤੇ ਜਾ ਰਹੇ ਹਨ। ਤੇਗ ਬਹਾਦਰ ਜੀ ਨੇ ਇਹ ਤਾਂ ਦਸ ਦਿਤਾ ਕਿ ਗੁਰੂ

ਹਰਿਕ੍ਰਿਸ਼ਨ ਜੀ ਦਾ ਸੰਕੇਤ ਤਾ ਉਨ੍ਹਾਂ ਨੂੰ ਅੰਤਰ ਧਿਆਨਤਾ ਅੰਦਰ ਮਿਲ ਗਿਆ ਹੈ। ਪਦਵੀ ਉਹ ਸੰਭਾਲਨ ਲਈ ਤਿਆਰ ਹਨ। ਪਰ ਸ਼ਰਤ ਲਾ ਦਿਤੀ ਕਿ ਉਹ ਕੋਈ ਢੰਡੋਰਾ ਨਹੀਂ ਦੇਣਗੇ। ਡਾ: ਗੋਕਲ ਚੰਦ ਨਾਰੰਗ ਨੇ ਲਿਖਿਆ ਹੈ ਕਿ ਗੁਰੂ ਹਰਿਕ੍ਰਿਸ਼ਨ ਨੇ ਅਪਨਾ ਅੰਤਮ ਸਮਾਂ ਨੇੜੇ ਦੇਖ ਕੇ ਗੁਰਆਈ ਦੇ ਚਿੰਨ ਬਕਾਲੇ ਘਲ ਦਿਤੇ। ਇਹ ਲੇਖਕ ਹੈਰਾਨਗੀ ਜ਼ਾਹਰ ਕਰਦਾ ਹੈ ਕਿ ਇਤਨੀ ਛੋਟੀ ਉਮਰ ਵਿਚ ਵੀ ਗੁਰੂ ਹਰਿਕ੍ਰਿਸ਼ਨ ਨੇ ਅਪਨਾ ਛਟ ਭਰਾ ਅਤੇ ਚਾਚੇ ਨੂੰ ਲਾਂਭੇ ਰਖ ਕੇ ਕੇਵਲ ਯੋਗਤਾ ਤੇ ਗੁਰਆਈ ਦਾਦੇ ਦੇ ਭਰਾ ਨੂੰ ਦਿਤੀ। ਸੂਰਜ ਦੇ ਚੜ੍ਹਨ ਤੇ ਕਿਸੇ ਇਸ਼ਤਿਹਾਰ ਦੀ ਲੋੜ ਨਹੀਂ ਹੁੰਦੀ। ਉਸ ਦੀ ਰੌਸ਼ਨੀ ਅਤੇ ਗਰਮਾਈ ਆਪਨੇ ਆਪ ਸੂਰਜ ਦੀ ਹੋਂਦ ਦਾ ਇਹਸਾਸ ਕਰਾ ਦਿੰਦੀ ਹੈ। ਮਾਤਾ ਜੀ ਅਤੇ ਕੀਰਤਪੁਰ ਤੋਂ ਆਏ ਸਿਖ ਕੀ ਕਰ ਸਕਦੇ ਸਨ, ਚੁਪ ਹੋ ਗਏ। ਪਰ ਵਾਹਿਗੁਰੂ ਦਾ ਭਾਣਾ ਮਖਣ ਸ਼ਾਹ ਲਬਾਣਾ, ਇਕ ਵਡਾ ਧਨਾਡ ਵਪਾਰੀ ਸੁਖਣਾ ਦੀ ਮਾਇਆ ਲੈ ਕੇ ਬਕਾਲੇ ਆ ਪੁਜਾ। ਦੁਕਾਨਾਂ ਲਗੀਆਂ ਵੇਖ ਕੇ ਦੁਖੀ ਹੋਇਆ। ਥਾਂ ਥਾਂ ਗਿਆ, ਤਸਲੀ ਨਾ ਹੋਈ। ਪਰ ਜਦ ਪਤਾ ਲਗ ਜਾਨ ਤੇ ਗੁਰੂ ਤੇਗ ਬਹਾਦਰ ਜੀ ਦੀ ਹਜ਼ੂਰੀ ਪੁਜਾ ਤਾਂ ਮਨ ਨੂੰ ਸ਼ਾਂਤੀ ਮਿਲੀ, ਉਸ ਅਪਨੀ ਸੁਖਣਾ ਵੀ ਭੇਟ ਕੀਤੀ ਅਤੇ ਗੁਰੂ ਜੀ ਦੇ ਬਚਨ ਸੁਣ ਕੇ ਮਨ ਦੀ ਤ੍ਰਿਪਤੀ ਵੀ ਹਾਸਲ ਕੀਤੀ।

ਜਦ ਮਖਣ ਸ਼ਾਹ ਨੇ ਗੁਰੂ ਤੇਗ ਬਹਾਦਰ ਜੀ ਨੂੰ ਸਿਖਾਂ ਵਿਚ ਪਰਗਟ ਕਰਨ ਦੀ ਇਛਾ ਜ਼ਾਹਰ ਕੀਤੀ ਤਾਂ ਮਾਤਾ ਨਾਨਕੀ ਨੇ ਦਸਿਆ ਕਿ ਗੁਰੂ ਤੇਗ ਬਹਾਦਰ ਆਗਿਆ ਨਹੀਂ ਦੇਂਦੇ, ਤੇ ਜੇ ਅਜਿਹਾ ਕੀਤਾ ਗਿਆ ਤਾਂ ਨਾਰਾਜ਼ ਹੋਣਗੇ। ਮਖਣ ਸ਼ਾਹ ਬਹੁਤ ਬੇਤਾਬ ਸੀ। ਉਸ ਨੇ ਉਤਰ ਦਿਤਾ ਭਾਵੇਂ ਗੁਰੂ ਜੀ ਮੈਨੂੰ ਸਰਾਪ ਦੇ ਦੇਣ, ਮੈਂ ਨਹੀਂ ਰੁਕ ਸਕਦਾ। ਉਸ ਨੇ ਕੋਠੇ ਚੜ੍ਹ ਕੇ ਉਚੀ ਆਵਾਜ਼ ਨਾਲ ਢੰਡੋਰਾ ਦੇ ਦਿਤਾ, "ਗੁਰੂ ਲਾਧੋ ਰੇ" ਸੰਗਤਾਂ ਦਰਸ਼ਨਾਂ ਲਈ ਆਨ ਲਗ ਪਈਆਂ।

ਦੁਕਾਨਾਂ ਲਾਈ ਬੈਠੇ ਸੋਢੀਆਂ ਨੇ ਸਮਝ ਲਿਆ ਹੁਣ ਜ਼ਿਦ ਕਰਨ ਦਾ ਲਾਭ ਨਹੀਂ ਉਹ ਅਪਨੀਆਂ ਸਫ਼ਾ ਵਲੇਟ ਕੇ ਤੁਰ ਗਏ। ਪਰ ਧੀਰਮਲ ਦੀ ਈਰਖਾ ਦੀ ਜੁਆਲਾ ਹੋਰ ਮਚ ਪਈ। ਇਕ ਤਾਂ ਉਸ ਨੂੰ ਮਾਨ ਸੀ ਕਿ ਆਦਿ ਗੁਰੂ ਗ੍ਰੰਥ ਸਾਹਿਬ ਦੀ ਬੀੜ, ਜੋ ਗੁਰੂ ਅਰਜਨ ਦੇਵ ਨੇ ਆਪ ਲਿਖਾਈ ਸੀ, ਉਹ ਉਸ ਦੇ ਕਬਜ਼ੇ ਵਿਚ ਹੈ। ਉਸ ਦੇ ਸਹਾਰੇ ਸਿਖਾਂ ਨੂੰ ਭਰਮਾ ਸਕੇਗਾ। ਦੂਜਾ ਸ਼ੀਹਾ ਮਸੰਦ ਬਹੁਤ ਸ਼ਰਾਰਤੀ ਅਤੇ ਅੜਬੰਗ ਸੀ। ਮਖਣ ਸ਼ਾਹ ਦੀ ਭੇਟ ਕੀਤੀ ਮਾਇਆ ਨੇ ਉਸ ਦੇ ਅੰਦਰ ਹੋਰ ਲਾਲਸਾ ਪੈਦਾ ਕਰ ਦਿਤੀ। ਸ਼ੀਹਾਂ ਨੇ ਦਿਲ ਢੱਠੇ ਵਾਲੇ ਧੀਰਮਲ ਨੂੰ ਤਿਆਰ ਕਰ ਲਿਆ ਕਿ ਅਸੀਂ ਮੌਕਾ ਤਾੜ ਕੇ ਅਪਨੇ ਆਦਮੀਆਂ ਨਾਲ ਹਮਲਾ ਕਰਕੇ ਗੁਰੂ ਤੇਗ ਬਹਾਦਰ ਨੂੰ ਮਾਰ ਮੁਕਾਵਾਂਗੇ। ਧਨ ਦੌਲਤ ਸਭ ਲੁਟ ਲਵਾਂਗੇ। ਤੇਗ ਬਹਾਦਰ ਰਹੇਗਾ ਨਹੀਂ। ਬਾਕੀ ਸੋਢੀ ਮਦਾਨ ਛਡ ਹੀ ਗਏ ਹਨ। ਧੀਰਮਲ ਇਕਲਾ ਸੋਢੀ ਬਕਾਲੇ ਅੰਦਰ ਰਹਿ ਜਾਵੇਗਾ ਤੇ ਗੁਰਆਈ ਆਪੇ ਸਾਡੀ ਝੋਲੀ ਆ ਪਵੇਗੀ। ਸ਼ੀਹੇ ਨੇ ਧੀਰਮਲ ਨੂੰ ਮਨਾ ਲਿਆ। ਆਦਮੀ ਲੈ ਕੇ ਜਾ ਹਮਲਾ ਕੀਤਾ। ਗੁਰੂ ਸਾਹਿਬ ਦਾ ਨਿਸ਼ਾਨਾ ਬਨਾ ਕੇ ਗੋਲੀ ਵੀ ਮਾਰੀ। ਵਾਹਿਗੁਰੂ ਦੀ ਕ੍ਰਿਪਾ ਨਾਲ ਗੁਰੂ ਸਾਹਿਬ ਤਾਂ ਬਚ ਗਏ। ਪਰ ਇਹ ਮਾਲ ਧਨ ਸਾਰਾ ਲੁਟ ਕੇ ਲੈ ਗਏ। ਮਖਣ ਸ਼ਾਹ ਨੂੰ ਜਦ ਪਤਾ ਲਗਾ ਤਾਂ ਉਹ ਦੁਖੀ ਹੋਇਆ। ਉਸ ਨੇ ਅਪਨੇ ਸਾਥੀ ਲੈ ਕੇ ਧੀਰਮਲ ਦੇ ਡੇਰੇ ਤੇ ਛਾਪਾ ਮਾਰਿਆ ਤੇ ਸਭ ਮਾਲ ਜ਼ਬਰਦਸਤੀ ਚੁਕ ਕੇ ਲੈ ਆਇਆ, ਅਤੇ ਸ਼ੀਹਾਂ ਦੀਆਂ ਮੁਸ਼ਕਾਂ ਬੰਨ੍ਹ ਕੇ ਲਿਆ ਪੇਸ਼ ਕੀਤਾ।

ਗੁਰੂ ਤੇਗ ਬਹਾਦਰ ਬਹੁਤ ਉਦਾਸ ਹੋਏ। ਮਖਣ ਸ਼ਾਹ ਨੂੰ ਤਾੜਨਾ ਕੀਤੀ। ਜੋ ਇਸ ਤਰ੍ਹਾਂ ਜੋਰ ਜ਼ਬਰ ਨਾਲ ਅਪਨਾ ਮਾਲ ਲਿਆਨਾ ਵੀ ਠੀਕ ਨਹੀਂ ਸੀ। ਤੁਸੀਂ ਤਾਂ ਧੀਰਮਲ ਦਾ ਸਾਮਾਨ ਵੀ ਚੁਕ ਲਿਆਏ ਹੋ। ਇਹ ਸਭ ਵਾਪਸ ਕਰੋ। ਗੁਰੂ ਨਾਨਕ ਦੇ ਘਰ ਦੀ ਬਦਨਾਮੀ ਹੈ। ਇਹ ਅਸੀਂ ਨਹੀਂ ਰਖ ਸਕਦੇ। ਇਸ ਲਿਆਂਦੇ ਸਾਮਾਨ ਵਿਚ ਗ੍ਰੰਥ ਸਾਹਿਬ ਦੀ ਪੋਥੀ ਵੀ ਸੀ। ਸ਼ੀਹਾਂ

ਬਹੁਤ ਚਾਲਾਕ ਸੀ । ਧੀਰਮਲ ਵੀ ਚਤੁਰ ਸੀ । ਦੋਹਾਂ ਨੇ ਹਥ ਜੋੜ ਲਏ, ਲੇਲੜੀਆਂ ਕਢਣ ਲਗੇ। ਅਸੀਂ ਭੁਲ ਕੀਤੀ ਹੈ, ਬਖਸ਼ ਲਵੋ । ਤੁਸੀਂ ਬਖਸ਼ਿੰਦ ਹੋ । ਅਪਨਾ ਬਿਰਦ ਰਖੋ । ਗੁਰੂ ਨਾਨਕ ਦੀ ਗੱਦੀ ਖਿਮਾ ਕਰਦੀ ਆਈ ਹੈ । ਤੇਗ ਬਹਾਦਰ ਜੀ ਨੇ ਮੁਸ਼ਕਾਂ ਖੁਲਵਾ ਦਿਤੀਆਂ । ਮਾਫ਼ੀ ਦੇ ਦਿਤੀ । ਮਾਲ ਸਾਰਾ ਵਾਪਸ ਕਰਨ ਦੀ ਤਾਕੀਦ ਕੀਤੀ । ਸਾਰਾ ਪਰਵਾਰ ਅਤੇ ਸਮੂਹ ਸਿਖ ਸਣੇ ਮਖਣ ਸ਼ਾਹ ਦੇ ਤੜਫਦੇ ਰਹਿ ਗਏ । ਗੁਰੂ ਸਾਹਬ ਜਾਨਦੇ ਸਨ ਕਿ ਧੀਰਮਲ ਨੇ ਅਪਨੇ ਕੁਕਰਮਾਂ ਤੋਂ ਹਟਨਾ ਨਹੀਂ । ਪਰ ਗੁਰੂ ਨਾਨਕ ਦੀ ਗੱਦੀ ਖਿਮਾਂ ਨੂੰ ਸਦਾ ਮੁਖ ਰਖਦੀ ਆਈ ਹੈ । ਤੇਗ਼ ਬਹਾਦਰ ਸਾਹਬ ਅਸੂਲ ਨੂੰ ਛਡਨਾ ਨਹੀਂ ਸਨ ਚਾਹੁੰਦੇ ।

ਗੁਰੂ ਤੇਗ ਬਹਾਦਰ ਜੀ ਹਰਮੰਦਰ ਸਾਹਬ ਦੇ ਦਰਸ਼ਨਾਂ ਲਈ ਅੰਮ੍ਰਿਤਸਰ ਪੁਜੇ । ਪਰ ਪੁਜਾਰੀਆਂ ਨੇ ਕੀਰਤਨ ਬੰਦ ਕਰ ਦਿਤਾ, ਦਰਵਾਜ਼ੇ ਭੀੜ ਲਏ । ਗੁਰੂ ਸਾਹਬ ਚਾਹੁੰਦੇ ਤਾਂ ਅਪਨੇ ਸਿਖਾਂ ਟਾਹੀਂ ਕਬਜ਼ਾ ਕਰ ਸਕਦੇ ਸਨ । ਮਖਣ ਸ਼ਾਹ ਨੇ ਇਹ ਸੁਝਾ ਪੇਸ਼ ਵੀ ਕੀਤਾ । ਪਰ ਗੁਰੂ ਜੀ ਨੇ ਇਨਕਾਰ ਕਰ ਦਿਤਾ । ਬਾਹਰੋਂ ਹੀ ਮਥਾ ਟੇਕ ਦਿਤਾ, ਕੁਛ ਸਮਾਂ ਥੜ੍ਹਾ ਸਾਹਬ ਵਾਲੀ ਜਗਹ ਤੇ ਬੈਠੇ ਰਹੇ । ਫਿਰ ਮਾਤਾ ਹਰੀਆਂ ਦੀ ਬੇਨਤੀ ਪਰਵਾਨ ਕਰ ਕੇ ਰਾਤ ਪਿੰਡ ਵੱਲੇ ਜਾ ਰਹੇ । ਕਈਆਂ ਦੀ ਰਾਏ ਹੈ ਗੁਰੂ ਤੇਗ ਬਹਾਦਰ ਨੇ ਹਰਮੰਦਰ ਸਾਹਬ ਅੰਦਰ ਮਥਾ ਟੇਕਿਆ ।

ਗੁਰੂ ਹਰਗੋਬਿੰਦ ਸਾਹਬ ਦੇ ਅੰਮ੍ਰਿਤਸਰ ਛਡਨ ਤੋਂ ਪਿਛੋਂ ਕੀਰਤਪੁਰ ਹੀ 38 ਸਾਲ ਗੁਰੂ ਸਾਹਿਬਾਨ ਨੇ ਰਿਹਾਇਸ਼ ਰਖੀ । ਅੰਮ੍ਰਿਤਸਰ ਵਲ ਘਟ ਹੀ ਫੇਰਾ ਪਾਇਆ । ਇਥੇ ਪ੍ਰਿਥੀਚੰਦ ਪਿਛੋਂ ਮੇਹਰਬਾਨ ਅਤੇ ਉਸ ਦੇ ਚਲਾਣੇ ਤੇ ਹਰ ਜੀ ਮੀਣਾਂ ਗੁਰੂ ਬਣਦੇ ਰਹੇ । ਮਸੰਦਾਂ ਨੇ ਦਰਬਾਰ ਸਾਹਬ ਅਤੇ ਅਕਾਲ ਤਖਤ ਦੀ ਭੇਟਾ ਅਪਨੇ ਨਿਜੀ ਖਰਚਾਂ ਲਈ ਵਰਤੀ । ਇਸ ਲਈ ਮੀਣੇ ਅਤੇ ਮਸੰਦ ਗੁਰੂ ਤੇਗ ਬਹਾਦਰ ਦਾ ਦਰਬਾਰ ਸਾਹਬ ਆਣਾ ਅਪਨੇ ਲਈ ਖਤਰਨਾਕ ਸਮਝਦੇ ਸਨ । ਬਕਾਲੇ ਤੋਂ ਨਿਰਾਸ ਹੋ ਕੇ ਕੁਝ ਸੋਢੀ ਵੀ ਅੰਮ੍ਰਿਤਸਰ ਆ ਟਿਕੇ ਸਨ । ਇਹ ਸਾਰੀਆਂ ਤਾਕਤਾਂ ਇਕਠੀਆਂ ਹੋ ਕੇ ਗੁਰੂ ਤੇਗ ਬਹਾਦਰ ਨੂੰ ਅੰਮ੍ਰਿਤਸਰ ਰਹਣ ਵਿਚ ਰੁਕਾਵਟ ਬਨੀਆਂ ।

ਗੁਰੂ ਤੇਗ ਬਹਾਦਰ ਫਿਰ ਵੀ ਅੰਮ੍ਰਿਤਸਰੋਂ ਤੁਰਨ ਲਗੇ ਇਨ੍ਹਾ ਭੁਲਿਆ ਹੋਇਆਂ ਨੂੰ ਬਖਸ਼ਦੇ ਇਹ ਅਰਦਾਸ ਕਰ ਤੁਰੇ, ਜੋ ਵਾਹਿਗੁਰੂ ਇਨ੍ਹਾਂ ਨੂੰ ਸੁਮਤ ਬਖਸ਼ੇ । ਆਪ 'ਵੱਲੇ' ਤੋਂ ਬਕਾਲੇ ਆ ਗਏ । ਪਰ ਕੀਰਤਪੁਰ ਦੀਆਂ ਸੰਗਤਾਂ ਦੀ ਬਹੁਤ ਮੰਗ ਸੀ, ਕਿ ਗੁਰੂ ਜੀ ਉਥੇ ਦਰਸ਼ਨ ਦੇਣ । ਗੁਰੂ ਜੀ ਕੀਰਤਪੁਰ ਲਈ ਚਲ ਪਏ । ਜਦ ਬਿਆਸਾ ਨਦੀ ਦੇ ਪਤਨ ਤੇ ਪੁਜੇ, ਤੇ ਸਾਥੀਆ ਨੂੰ ਵੇਖਿਆ, ਇਕ ਪਾਲਕੀ ਚੁਕੀ ਆ ਰਹੇ ਹਨ । ਪੁਛਨ ਤੇ ਪਤਾ ਲਗਾ ਕਿ ਗ੍ਰੰਥ ਸਾਹਬ ਦੀ ਬੀੜ ਹੈ, ਜੋ ਧੀਰਮਲ ਤੋਂ ਜ਼ਬਰਦਸਤੀ ਲਿਆਂਦੀ ਗਈ ਸੀ । ਕੀ ਇਹ ਵਾਪਸ ਨਹੀਂ ਸੀ ਕੀਤੀ ? ਗੁਰੂ ਸਾਹਿਬ ਨੇ ਜਾਨਣਾ ਚਾਹਿਆ । ਸਿਖਾਂ ਨੇ ਬੇਨਤੀ ਕੀਤੀ, ਮਹਾਰਾਜ ਇਹ ਗੁਰੂ ਗੱਦੀ ਦੇ ਨਾਲ ਹੀ ਆਪ ਪਾਸ ਰਹਿਣੀ ਚਾਹੀਦੀ ਹੈ । ਗੁਰੂ ਤੇਗ ਬਹਾਦਰ ਜੀ ਨਹੀਂ ਮੰਨੇ ਤੇ ਹੁਕਮ ਦਿਤਾ; ਇਥੇ ਦਰਯਾ ਦੇ ਨਜ਼ਦੀਕ ਹੀ ਹਿਫਾਜ਼ਤ ਨਾਲ ਦਬ ਦੇਵੋ । ਨਾਲ ਹੀ ਧੀਰਮਲ ਨੂੰ ਸੁਨੇਹਾ ਘੱਲਿਆ ਕਿ ਪੋਥੀ ਅਸੀਂ ਇਥੇ ਰਖ ਚਲੇ ਹਾਂ, ਆ ਕੇ ਲੈ ਜਾਵੇ । ਧੀਰਮਲ ਕੁਝ ਦਿਨਾਂ ਪਿਛੋਂ ਲੈ ਗਿਆ । ਸਿਖਾਂ ਨੂੰ ਉਪਦੇਸ਼ ਕੀਤਾ ਕਿ ਹੋਰ ਪੋਥੀਆਂ ਪਿਛੋਂ ਲਿਖੀਆਂ ਮੌਜੂਦ ਹਨ । ਬਾਣੀ ਇਕੋ ਹੈ । ਗੁਰੂ ਉਪਦੇਸ਼ ਬਾਣੀ ਹੈ । ਖਾਸ ਪਹਿਲੀ ਪੋਥੀ ਵਿਚ ਇਤਹਾਸਕ ਮਹੱਤਤਾ ਤਾ ਹੋਵੇ, ਪਰ ਬਾਣੀ ਦੇ ਲਿਹਾਜ਼ ਨਾਲ ਤਾਂ ਇਕ ਬੀੜ ਜ਼ਿਆਦਾ ਉਤਮ ਅਤੇ ਦੂਜੀ ਘਟ ਉਤਮ ਨਹੀਂ ਹੋ ਸਕਦੀ । ਅਪਨੇ ਅਮਲਾਂ ਨਾਲ ਗੁਰੂ ਸਾਹਬ ਨੇ ਸਿਖਾਂ ਨੂੰ ਇਹ ਸਿਖਿਆ ਦਿਤੀ :

(1) ਮਾਯਾ ਅਤੇ ਪਦਾਰਥ ਗੁਜ਼ਰਾਨ ਕਰਨ ਲਈ ਹਨ । ਇਨ੍ਹਾਂ ਨੂੰ ਵਰਤੋ । ਪਰ ਇਨ੍ਹਾਂ ਨਾਲ ਅਜੇਹਾ ਮੋਹ ਨ ਲਾਵੋ, ਜੋ ਛਡਨ ਲਗਿਆਂ ਦੁਖ ਮਹਿਸੂਸ ਹੋਵੇ ।

(2) "ਜੋ ਸਰਣਿ ਆਵੈ ਤਿਸੁ ਕੰਠਿ ਲਾਵੈ, ਇਹੁ ਬਿਰਦੁ ਸੁਆਮੀ ਸੰਦਾ" ਇਸ ਨੂੰ ਮੁਖ ਰਖਦਿਆਂ

ਖਿਮਾਂ ਨੂੰ ਅਮਲ ਵਿਚ ਲਿਆਵੋ। ਈਰਖਾ, ਦ੍ਵੈਖ, ਬਦਲੇ ਦੀ ਅਗ ਨੂੰ ਮਚਣ ਨਾ ਦੇਵੋ।

(3) ਵਡਿਆਈ ਸ਼ਬਦ ਦੀ ਹੈ। ਇਤਿਹਾਸ ਅਪਨੀ ਥਾਂ ਤੇ ਹੈ। ਸ਼ਬਦ ਇਕ ਪੋਥੀ ਵਿਚ ਜਾਂ ਦੂਸਰੀ ਵਿਚ ਇਕੋ ਅਰਥ ਰਖਦਾ ਹੈ। ਜਜ਼ਬਾਤ ਦਾਖਲ ਕਰ ਕੇ ਬੁਤ ਪਰਸਤੀ ਦੀ ਭਾਵਨਾ ਨਹੀਂ ਆਣੀ ਚਾਹੀਦੀ। (ਅਫਸੋਸ ਹੈ ਕਿ ਹੁਣ ਸਿਖਾਂ ਵਿਚ ਆ ਗਈ ਹੈ। ਅਮਕੀ ਬੀੜ ਵਿਚ ਪਾਠ ਕਰਾਨਾ ਜ਼ਿਆਦਾ ਪੁੰਨ ਹੈ ਅਤੇ ਦੂਜੀ ਵਿਚੋਂ ਘਟ। ਸਾਡੇ ਗੁਰਧਾਮਾਂ, ਪਵਿਤਰ ਅਸਥਾਨਾਂ ਤੇ ਅਖੰਡ ਪਾਠਾਂ ਦੀ ਭੇਟਾ ਸਥਾਨ ਅਤੇ ਬੀੜ ਦੀ ਮਹਤਤਾ, ਨਾਲ ਵਖਰੀ ਵਖਰੀ ਮੁਕਰਰ ਹੈ। ਜੋ ਗੁਰੂ ਆਸ਼ੇ ਅਤੇ ਸਿਖ ਧਰਮ ਦੇ ਅਸੂਲਾਂ ਦੇ ਉਲਟ ਹੈ। ਅਸੀਂ ਗੁਰੂ ਗ੍ਰੰਥ ਸਾਹਬ ਨੂੰ ਇਕ ਬੁਤ ਹੀ ਬਨਾਈ ਚਲੇ ਜਾ ਰਹੇ ਹਾਂ)।

(4) ਨਿਸ਼ਾਨਾ ਤੁਹਾਡਾ ਨੇਕ ਹੀ ਹੋਵੇ। ਪਰ ਜਦ ਤਕ ਉਸ ਨਿਸ਼ਾਨੇ ਤੇ ਪੁਜਨ ਲਈ ਸਾਧਨ ਵੀ ਸਚੇ ਸੁਚੇ ਨਹੀਂ ਤਦ ਤਕ ਉਹ ਪ੍ਰਾਪਤੀ ਸਫਲ ਨਹੀਂ ਕਹੀ ਜਾ ਸਕਦੀ। ਧੀਰਮਲ ਜ਼ਬਰ ਕਰਕੇ ਮਾਲ ਲੁਟ ਕੇ ਲੈ ਗਿਆ। ਮਖਣ ਸ਼ਾਹ ਨੇ ਉਹੀ ਤਰੀਕੇ ਨਾਲ ਜ਼ਬਰਦਸਤੀ ਆਪਣਾ ਸਾਮਾਨ ਅਤੇ ਧੀਰਮਲ ਦਾ ਮਾਲ ਵੀ ਲੁਟ ਲਿਆਂਦਾ। ਗੁਰੂ ਤੇਗ ਬਹਾਦਰ ਜੀ ਨੇ ਆਪਨਾ ਚੋਰੀ ਗਿਆ ਮਾਲ ਵੀ ਵਾਪਸ ਕਰ ਦਿਤਾ।

ਕੀਰਤਪੁਰ ਵਿਚ ਦੂਰੋਂ ਨੇੜਿਓਂ ਸੰਗਤਾਂ ਦਰਸ਼ਨਾਂ ਨੂੰ ਆਵਨ ਲਗੀਆਂ, ਢਾਕਾ, ਬੰਗਾਲ ਤੋਂ ਮਸੰਦ ਭੇਟਾ ਲਿਆਏ ਸਿਖਾਂ ਨੇ ਬੇਨਤੀ ਕੀਤੀ, ਪੂਰਬ ਦੀਆਂ ਸੰਗਤਾਂ ਦਰਸ਼ਨ ਦੀਆਂ ਬਹੁਤ ਇਛੁਕ ਹਨ। ਗੁਰੂ ਤੇਗ ਬਹਾਦਰ ਜੀ ਨੇ ਵੀ ਸੋਚਿਆ, ਗੁਰੂ ਨਾਨਕ ਜੀ ਨੇ ਹਰ ਥਾਂ ਸੰਗਤਾਂ ਕਾਇਮ ਕੀਤੀਆ। ਗੁਰੂ ਅਮਰ ਦਾਸ ਜੀ ਨੇ ਮਸੰਦ ਮੁਕਰਰ ਕੀਤੇ। ਜੋ ਉਹ ਭੇਟਾ ਲਿਆ ਕੇ ਪੇਸ਼ ਕਰਦੇ, ਉਹੀ ਪੁਜਦੀ। ਪਿਛਲੇ ਸੌ ਸਾਲ ਵਿਚ ਕੋਈ ਗੁਰੂ ਸਾਹਬ ਇਨ੍ਹਾਂ ਦੂਰ ਦੇ ਇਲਾਕਿਆਂ ਵਿਚ ਜਾ ਨਹੀਂ ਸੀ ਸਕੇ। ਕਈ ਥਾਵਾਂ ਤੋਂ ਮਸੰਦਾਂ ਵਿਰੁਧ ਸ਼ਿਕਾਇਤਾਂ ਪੁਜਦੀਆਂ ਸਨ। ਆਮ ਗਰੀਬ ਸਿਖ ਕੀਰਤਪੁਰ ਪੁਜ ਵੀ ਨਹੀਂ ਸਕਦੇ ਸਨ। ਗੁਰੂ ਸਾਹਬ ਨੇ ਫੈਸਲਾ ਕਰ ਲਿਆ। ਪੂਰਬ ਵਲ ਜਾਣ ਦੀ ਤਿਆਰੀ ਹੋ ਗਈ। ਪਰਵਾਰ ਸਾਰਾ ਨਾਲ ਲੈ ਕੇ ਤੁਰੇ।

ਕਈ ਇਤਿਹਾਸਕਾਰਾਂ ਨੇ ਲਿਖਿਆ ਹੈ ਕਿ ਜੈਪੁਰ ਦਾ ਰਾਜਾ ਮੁਗ਼ਲ ਫ਼ੌਜ਼ ਦੀ ਕਮਾਨ ਕਰਦਾ ਹੋਇਆ ਗੁਰੂ ਜੀ ਨੂੰ ਨਾਲ ਲੈ ਕੇ ਤੁਰਿਆ। ਪਰ ਇਹ ਗਲ ਗਲਤ ਮਾਲੂਮ ਹੁੰਦੀ ਹੈ। ਗੁਰੂ ਸਾਹਬ ਪਰਚਾਰ ਕਰਦੇ, ਹਰ ਥਾਂ ਤੇ ਠਹਰਦੇ, ਕਿਸੇ ਥਾਂ ਖੂਹ ਲਗਵਾਂਦੇ, ਕਿਸੇ ਥਾਂ ਬਾਵਲੀ ਖਟਵਾਂਦੇ, ਪਸ਼ੂਆਂ ਦਾ ਪ੍ਰਬੰਧ ਕਰਦੇ, ਲੋਕਾਂ ਵਿਚ ਧਾਰਮਕ, ਆਰਥਕ, ਭਾਈਚਾਰਕ ਅਤੇ ਸਿਆਸੀ ਜਾਗਰਤੀ ਪੈਦਾ ਕਰਦੇ ਜਾ ਰਹੇ ਸਨ। ਇਹ ਅਗਸਤ 1665 ਵਿਚ ਸਫਰ ਆਰੰਭ ਹੋਇਆ। ਮੈਕਾਲਿਫ ਲਿਖਦਾ ਹੈ, "ਗੁਰੂ ਜੀ ਬਨਾਰਸ ਦੋ ਹਫਤੇ ਰਹੇ, ਬੋਧ ਗਯਾ ਹੁੰਦੇ ਹੋਏ ਗੁਰੂ ਜੀ ਅਖੀਰ ਮਈ 1666 ਨੂੰ ਪਟਨੇ ਪਹੁੰਚੇ"। ਭਲਾ ਮੁਹਿੰਮ ਤੇ ਚੜੀ ਫੌਜ ਆਸਾਮ ਜਾਨ ਲਈ ਇਤਨਾਂ ਸਮਾਂ ਰਸਤੇ ਵਿਚ ਗੰਵਾ ਸਕਦੀ ਹੈ। ਫਿਰ ਹੋਰ ਗੁਰੂ ਜੀ ਪਟਿਆਲੇ ਨੇੜੇ ਸੈਫਾਬਾਦ ਵੀ ਦਸ ਪੰਦਰਾਂ ਦਿਨ ਰਹੇ। ਪਿੰਡਾਂ ਵਿਚ ਵੀ ਮੁਕਾਮ ਕੀਤੇ, ਕੁਰਛੇਤਰ, ਮਥਰਾ, ਬਿੰਦਰਾਬਨ, ਅਲਾਹਬਾਦ (ਤ੍ਰਿਬੇਣੀ), ਕਾਨਪੁਰ, ਬਨਾਰਸ ਸਾਰੇ ਤੀਰਥਾਂ ਤੇ ਹੁੰਦੇ ਹੋਏ ਆਪਣੀ ਮਰਜ਼ੀ ਨਾਲ ਛੋਟੇ ਛੋਟੇ ਪੜਾਵਾਂ ਤੇ ਠਹਰਦੇ, ਆਮ ਲੋਕਾਂ ਦੇ ਦੁਖ ਦੂਰ ਕਰਦੇ, ਸੰਗਤਾਂ ਨੂੰ ਧਰਮ ਦਾ ਜੀਵਨ, ਨੇਕੀ ਦੀ ਕਮਾਈ, ਅਤੇ ਵੰਡ ਛਕਣ ਦਾ ਉਪਦੇਸ਼ ਕਰਦੇ, ਆਪਨੀ ਮੌਜ ਨਾਲ ਗਏ। ਜੇ ਸ਼ਾਹੀ ਫ਼ੌਜ ਦੇ ਨਾਲ ਜਾਂਦੇ, ਤਾਂ ਇਹ ਕਦੀ ਸੰਭਵ ਨਹੀਂ ਸੀ ਹੋ ਸਕਦਾ।

ਪਰਵਾਰ ਨੂੰ ਪਟਨੇ ਛੱਡ ਕੇ ਗੁਰੂ ਜੀ ਬੰਗਾਲ ਅਤੇ ਆਸਾਮ ਵਲ ਚਲ ਪਏ। ਅਕਤੂਬਰ 1666 ਨੂੰ ਢਾਕੇ ਪੁਜੇ। ਆਪ ਢਾਕੇ ਵਿਚ ਹੀ ਸਨ। ਜਦੋਂ ਪਟਨੇ ਤੋਂ ਗੁਰੂ ਗੋਬਿੰਦ ਸਿੰਘ ਜੀ ਦੇ ਜਨਮ ਦੀ ਇਤਲਾਹ ਮਿਲੀ। ਬਹੁਤ ਖੁਸ਼ੀ ਸੰਗਤ ਵਿਚ ਹੋਈ। ਗਰੀਬਾਂ ਨੂੰ ਅੰਨ, ਬਸਤਰ

ਬਹੁਤ ਵੰਡੇ ਗਏ । ਇਸ ਇਲਾਕੇ ਦ ਕਈ ਹੋਰ ਸ਼ਹਿਰ ਅਤੇ ਪਿੰਡ ਗੁਰੂ ਸਾਹਬ ਨੇ ਵੇਖੇ ਅਤੇ ਸੰਗਤਾਂ ਨੂੰ ਨਿਹਾਲ ਕੀਤਾ । ਸਿਲਹਟ ਚੌਮਾਸਾ ਕਟਿਆ ਅਤੇ ਫਿਰ ਚਿਟਾਗਾਂਗ 1667 ਦੇ ਅਖੀਰ ਤਕ ਠਹਿਰੇ । 1668 ਦੇ ਆਰੰਭ ਵਿਚ ਢਾਕੇ ਮੁੜ ਆਏ । ਇਥੇ ਸ਼ਾਇਦ ਰਾਜਾ ਰਾਮ ਸਿੰਘ ਗੁਰੂ ਜੀ ਨੂੰ ਮਿਲਿਆ ਅਤੇ ਆਸਾਮ ਨਾਲ ਚਲਣ ਲਈ ਪਰੇਰਨਾ ਕੀਤੀ । ਗੁਰੂ ਸਾਹਬ ਦਾ ਆਪਣਾ ਪਰੋਗਰਾਮ ਪਹਿਲੇ ਹੀ ਆਸਾਮ ਜਾਣ ਦਾ ਸੀ ਹੀ । ਉਹ ਆਪਣਾ ਪਰਚਾਰ ਦਾ ਕੰਮ ਕਰਦੇ, ਗਰੀਬਾਂ ਦੀ ਸਹਾਇਤਾ ਕਰਦੇ, ਸਿਖਾਂ ਨੂੰ ਉਪਦੇਸ਼ ਦਿੰਦੇ ਗੁਰੂ ਨਾਨਕ ਸਾਹਬ ਦੇ ਚਰਣਾਂ ਦੀ ਛੋਹ ਨਾਲ ਪਵਿਤਰ ਹੋਈ 'ਧੁਬੜੀ' ਅੰਦਰ ਜਾ ਮੁਕੀਮ ਹੋਏ । ਫਰਵਰੀ 1669 ਵਿਚ ਰਾਜਾ ਰਾਮ ਸਿੰਘ ਵੀ ਆਸਾਮ ਪੁਜ ਗਿਆ । ਆਖਰ ਗੁਰੂ ਜੀ ਨੇ ਰਾਜਾ ਰਾਮ ਸਿੰਘ ਅਤੇ ਆਸਾਮ ਦੇ ਰਾਜੇ ਦੀ ਸੁਲਹ ਕਰਾ ਦਿਤੀ । ਦੋਵੇਂ ਧਿਰਾਂ ਰਾਜੀ ਹੋ ਗਈਆਂ ।

1670 ਈਸਵੀ ਨੂੰ ਗੁਰੂ ਤੇਗ ਬਹਾਦਰ ਜੀ ਪਟਨਾ ਵਾਪਸ ਪੁਜੇ, ਜਿਸ ਵੇਲੇ ਗੋਬਿੰਦ ਰਾਏ ਚਾਰ ਸਾਲ ਦੇ ਹੋ ਚੁਕੇ ਸਨ । ਮੁਢੋਂ ਇਰਾਦਾ ਤਾਂ ਗੁਰੂ ਸਾਹਿਬ ਦਾ ਦਖਣ ਵਲ ਜਾ ਕੇ ਉਹ ਸਾਰੀਆਂ ਥਾਵਾਂ ਵੇਖਨ ਦਾ ਸੀ ਜਿਥੇ ਗੁਰੂ ਨਾਨਕ ਸਾਹਿਬ ਜੀ ਨੇ ਚਰਨ ਪਾਏ ਸਨ । ਪਰ ਇਤਨੇ ਅਰਸੇ ਵਿਚ ਜੋ ਗਰੀਬ ਜਨਤਾ ਦੀ ਬੇਬਸੀ, ਬੇਕਦਰੀ ਅਤੇ ਬੁਰੀ ਹਾਲਾਤ ਅੱਖੀਂ ਵੇਖੀ ਅਤੇ ਸੁਨੀ, ਉਸ ਦਾ ਬਹੁਤ ਡੂੰਘਾ ਅਸਰ ਪਿਆ । ਨਾਲ ਹੀ ਪੰਜਾਬੋਂ ਪੁਜੀਆਂ ਖ਼ਬਰਾਂ ਨੇ ਪਰੇਸ਼ਾਨੀ ਪੈਦਾ ਕਰ ਦਿੱਤੀ ਕਿ ਪਰਜਾ ਤੇ ਜ਼ੁਲਮ ਕੀਤੇ ਜਾ ਰਹੇ ਸਨ, ਮੰਦਰ ਢਾਏ ਜਾ ਰਹੇ ਹਨ । ਹਾਕਮ ਜ਼ਬਰਦਸਤੀ ਦੀਨ ਇਸਲਾਮੀ ਨੂੰ ਫੈਲਾਵਨ ਲਈ ਜ਼ਬਰ ਕਰ ਰਹੇ ਹਨ ਪਰਜਾ ਬੇਸਹਾਰਾ ਹੈ । ਗੁਰੂ ਸਾਹਬ ਨੇ ਪੰਜਾਬ ਛੇਤੀ ਮੁੜਨ ਦਾ ਫੈਸਲਾ ਕਰ ਲਿਆ ।

ਆਪ ਇਤਨੀ ਜਲਦੀ ਵਿਚ ਸਨ, ਕਿ ਆਪਨੇ ਪਰਵਾਰ ਨੂੰ ਨਾਲ ਨਹੀਂ ਲੈ ਤੁਰੇ । ਉਨ੍ਹਾਂ ਨੂੰ ਮਗਰੋਂ ਆਰਾਮ ਨਾਲ ਸਦੇ ਪੁਜਣ ਤੇ ਆਵਨ ਲਈ ਆਖ ਕੇ ਆਪ ਚਲ ਪਏ । ਰਾਹ ਵਿਚ ਪ੍ਰਚਾਰ ਕਰਦੇ ਉਨ੍ਹਾਂ ਫਰਵਰੀ 1671 ਅਨੰਦਪੁਰ ਕਿਆਮ ਕੀਤਾ । ਇਸ ਸਮੇਂ ਰਾਗੀ, ਗਵਈਏ, ਕਵੀ, ਚਿਤਰਕਾਰ ਔਰੰਗਜ਼ੇਬ ਦੀ ਖਾਸ ਕਰੋਪੀ ਦੇ ਸ਼ਿਕਾਰ ਹੋ ਰਹੇ ਸਨ । ਕਈ ਆਪਣੇ ਬਚਾਉ ਲਈ ਅਨੰਦਪੁਰ ਆ ਠਹਿਰੇ । ਅਨੰਦਪੁਰ ਹੀ ਹੁਣ ਇਕ ਨਿਥਾਵਿਆਂ ਦਾ ਥਾਂ ਦਿਸਣ ਲਗਾ ।

ਮਾਲਵਾ ਅਤੇ ਬਾਗੜ ਵਿਚ ਲੋਕਾਂ ਦੀ ਹਾਲਤ ਬਹੁਤ ਦਰਦਨਾਕ ਸੁਨੀ । ਉਨ੍ਹਾਂ ਦੇ ਦੁਖ ਵੰਡਨ ਲਈ ਇਸ ਇਲਾਕੇ ਦਾ ਦੌਰਾ ਰਖ ਲਿਆ । ਸੋਕੇ ਨਾਲ ਫ਼ਸਲਾਂ ਨਹੀਂ ਸਨ ਹੋਈਆਂ । ਪੀਣ ਦਾ ਪਾਣੀ ਵੀ ਔਖਾ ਲਭਦਾ ਸੀ ; ਪਸ਼ੂਆਂ ਦੀ ਕਿਲੱਤ । ਗੁਰੂ ਸਾਬਨ ਨੇ ਖੂਹ ਖਟਵਾਏ, ਅਨਾਜ ਮੰਗਵਾ ਕੇ ਵੰਡਿਆ, ਪਸ਼ੂ ਖਰੀਦਣ ਲਈ ਪੈਸੇ ਦਿਤੇ । ਹਿੰਮਤ ਨਾ ਹਾਰਣ ਅਤੇ ਆਤਮ ਵਿਸ਼ਵਾਸ਼ ਪੈਦਾ ਕਰਨ ਲਈ ਉਪਦੇਸ਼ ਕੀਤੇ । ਜਜ਼ੀਏ ਅਤੇ ਹੋਰ ਭਾਰਾਂ ਤੋਂ ਦਬੇ ਅਤੇ ਸਹਮੇ ਹੋਇਆਂ ਨੂੰ ਹੌਸਲਾ ਦਿਤਾ ਅਤੇ ਡਰ ਹਟਾਇਆ । ਜੋ ਮਾਇਆ ਚੜ੍ਹਤ, ਭੇਟਾ ਦੀ ਪੇਸ਼ ਹੁੰਦੀ ਸਭ ਵੰਡ ਦਿੰਦੇ । ਅਜੇਹੇ ਆਗੂ ਦੀ ਇਸ ਤਰਹ ਵਧਦੀ ਲੋਕ ਪ੍ਰੀਯਤਾ ਹਕੂਮਤ ਪਾਸੋਂ ਨਾ ਛੁਪੀ ਰਹ ਸਕਦੀ ਸੀ, ਅਤੇ ਨਾ ਸੁਖਾ ਸਕਦੀ ਸੀ । ਖੁਫੀਆ ਡਾਇਰੀ ਦੇਨ ਵਾਲੇ ਨੇ ਰਪੋਰਟ ਘਲੀ ਕਿ ਗੁਰੂ ਤੇਗ ਬਹਾਦਰ ਹਿੰਦੂਆਂ ਕੋਲੋਂ ਜ਼ਬਰਦਸਤੀ ਰੁਪੈ ਖੋਹ ਰਹੇ ਹਨ, ਅਤੇ ਹਕੂਮਤ ਦੇ ਵਿਰੁਧ ਜਨਤਾ ਨੂੰ ਭੜਕਾ ਰਹੇ ਹਨ । ਇਨ੍ਹਾਂ ਦੇ ਪਿਛੇ ਭੁਲੜ ਲੋਕ ਬਹੁਤ ਲਗ ਰਹੇ ਹਨ । ਇਨ੍ਹਾਂ ਦਾ ਰਸੂਖ ਵਧਦਾ ਜਾ ਰਿਹਾ ਹੈ ।

ਔਰੰਗਜ਼ੇਬ ਦੀ ਪਾਲਿਸੀ ਸਾਫ ਸੀ,ਕਿ ਸਾਰੇ ਹਿੰਦੁਸਤਾਨ ਨੂੰ ਇਸਲਾਮ ਦੇ ਦਾਇਰੇ ਵਿਚ ਲਿਆਂਦਾ ਜਾਵੇ । ਉਸ ਦਾ ਦਿਹ ਯਕੀਨ ਸੀ ਕਿ ਉਸ ਲਈ ਇਹ ਸਵਾਬ ਦਾ ਕੰਮ ਹੈ ਅਤੇ ਜੇ ਇਸ ਵਿਚ ਸਫਲ ਹੋ ਜਾਵੇ ਤਾਂ ਉਸ ਨੂੰ ਬਹਿਸ਼ਤ ਅੰਦਰ ਚੰਗਾ ਸਥਾਨ ਮਿਲੇਗਾ । ਇਸ ਭੁਲੇਖੇ ਅੰਦਰ, ਪਰ

ਯਕੀਨ ਰਖਦਿਆਂ ਹੋਇਆਂ, ਉਸ ਨੇ ਅਪਨੇ ਸੂਬੇਦਾਰਾਂ ਅਤੇ ਗਵਰਨਰਾਂ ਨੂੰ ਹੁਕਮ ਘਲ ਦਿਤੇ ਸਨ ਕਿ ਉਹ ਇਸ ਨਿਸ਼ਾਨ ਤੇ ਪੁਜਣ ਲਈ ਅਮਲੀ ਕਾਰਵਾਈ ਕਰਨ। ਪਹਲੇ ਹਮਦਰਦੀ ਦੀ ਸਲਾਹ, ਫਿਰ ਲਾਲਚ, ਉਪਰੋਂ ਦਬਾਅ ਅਤੇ ਡਰਾਵੇ, ਕਾਨੂੰਨਾਂ ਨਾਲ ਟੈਕਸ, ਨੌਕਰੀਆਂ ਵਿਚ ਇਮਤਿਆਜ਼, ਸ਼ਹਰੀ ਹਕੂਕ ਤੇ ਹਿੰਦੂਆਂ ਲਈ ਵਖਰੀਆਂ ਪਾਬੰਦੀਆਂ। ਸਮੁਚੀ ਪਾਲਿਸੀ ਦਾ ਅਸਰ ਇਹ ਹੋ ਰਿਹਾ ਸੀ ਕਿ ਬਹੁਤ ਵਡੀ ਗਿਣਤੀ ਅਪਨੇ ਆਪ ਹੀ ਇਸਲਾਮ ਕਬੂਲ ਕਰਨ ਲਗ ਪਈ ਸੀ। ਹਾਕਮਾਂ ਦੇ ਮਜ਼੍ਹਬ ਵਿਚ ਆਣਾ ਫਖਰ ਸਮਝਿਆ ਜਾਨ ਲਗ ਪਿਆ। ਇਸਲਾਮ ਦੀ ਸਮਾਨਤਾ ਅਤੇ ਭਾਈਚਾਰੇ ਦੀ ਜ਼ਿੰਦਗੀ ਨੇ ਅਪਨਾ ਅਸਰ ਕੀਤਾ। ਨੌਕਰੀਆ ਦੀ ਖੁਲ੍ਹ, ਸ਼ਹਰੀ ਆਜ਼ਾਦੀ, ਮਾਲ, ਇਸਤਰੀ ਦੀ ਹਿਫਾਜ਼ਤ, ਵਖਰੇ ਅਤੇ ਵਧੇਰੇ ਟੈਕਸਾਂ ਤੋਂ ਛੁਟਕਾਰਾ। ਕਿਸੇ ਗਰੀਬ ਅਤੇ ਨੀਵੀਂ ਜਾਤ ਵਾਲ ਹਿੰਦੂ ਲਈ ਕੋਈ ਥੋੜੇ ਲਾਲਚ ਨਹੀਂ ਸਨ। ਨੀਵੇਂ ਹਿੰਦੂ ਅਪਨੇ ਆਪ ਮੁਸਲਮਾਨ ਬਨਣੇ ਸ਼ੁਰੂ ਹੋ ਗਏ, ਅਤੇ ਕਸ਼ਮੀਰ ਵਿਚ ਸਭ ਤੋਂ ਜ਼ਿਆਦਾ ਤੇਜ਼ ਰਫਤਾਰੀ ਨਾਲ ਬਣੇ।

ਬਾਦਸ਼ਾਹ ਨੇ ਭਾਂਪ ਲਿਆ ਕਿ ਹਿੰਦੂ ਆਪ ਮੁਸਲਮਾਨ ਤਾਂ ਬਨ ਰਹੇ ਹਨ, ਪਰ ਇਸ ਦੀ ਰਫਤਾਰ ਹੋਰ ਤੇਜ਼ ਕਰਨੀ ਚਾਹੀਦੀ ਹੈ। ਉਸ ਨੇ ਇਹ ਵੇਖ ਲਿਆ ਕਿ ਜ਼ਿਆਦਾ ਲੋਗ ਗਰੀਬ, ਪਿਛੜੀਆ ਜਾਤੀਆਂ ਦੇ, ਅਤੇ ਹਿੰਦੂ ਸਮਾਜ ਦੇ ਲਿਤਾੜੇ ਹੋਏ, ਇਸਲਾਮ ਖੁਸ਼ੀ ਨਾਲ ਕਬੂਲ ਕਰ ਰਹੇ ਹਨ। ਉਚ ਜਾਤੀਆਂ ਅਤੇ ਖਸੂਸਨ ਬ੍ਰਾਹਮਣ, ਜੋ ਹਿੰਦੂਆਂ ਦੀ ਬੁਧੀਵਾਨ ਅਤੇ ਰਸੂਖ ਵਾਲਾ ਹਿੱਸਾ ਹੈ, ਉਹ ਘਟ ਹੀ ਆਇਆ ਹੈ। ਇਸ ਕਾਰਣ ਔਰੰਗਜ਼ੇਬ ਨੇ ਅਪਨਾ ਧਿਆਨ ਬ੍ਰਾਹਮਣਾਂ ਵਲ ਮੋੜਿਆ, ਕਿ ਉਨ੍ਹਾਂ ਨੂੰ ਇਸਲਾਮ ਵਿਚ ਲਿਆਨ ਲਈ ਹਰ ਯਤਨ ਕੀਤਾ ਜਾਵੇ। ਅਪਨੇ ਗਵਰਨਰਾਂ ਨੂੰ ਭੀ ਨਵੀਂ ਪਾਲਿਸੀ ਤੇ ਚਲਣ ਲਈ ਤਾਕੀਦ ਕਰ ਦਿਤੀ।

ਕਸ਼ਮੀਰ ਦਾ ਗਵਰਨਰ ਕਾਫੀ ਸ਼ੁਹਰਤ ਹਾਸਲ ਕਰ ਚੁਕਾ ਸੀ ਕਿ ਉਸ ਦੇ ਇਲਾਕੇ ਵਿਚੋਂ ਵਡੀ ਗਿਣਤੀ ਇਸਲਾਮ ਕਬੂਲ ਕਰ ਰਹੀ ਹੈ। ਉਹ ਅਪਨੀ ਬਨੀ ਸ਼ੁਹਰਤ ਨੂੰ ਕਾਇਮ ਰਖਨਾ ਚਾਹੁੰਦਾ ਸੀ। ਲਾਜ਼ਮੀ ਸੀ ਕਿ ਉਹ ਬ੍ਰਾਹਮਣਾਂ ਨੂੰ ਬੁਲਾ ਕੇ ਔਰੰਗਜ਼ੇਬ ਦੀ ਨਵੀਂ ਨੀਤੀ ਤੋਂ ਜਾਣੂ ਕਰਾਏ ਅਤੇ ਮਜ਼ਬੂਰ ਕਰੇ। ਹੁਨ ਤਕ ਇਨ੍ਹਾਂ ਬ੍ਰਾਹਮਣਾਂ ਨੇ ਆਪਨੇ ਆਲੇ ਦੁਆਲੇ 'ਜਾਤ ਦੀ ਉੱਚਾਈ', 'ਤਿਲਕ ਅਤੇ ਜੰਞੂ ਦੇ ਚਿੰਨ੍ਹ', 'ਖਾਨ ਪੀਨ ਦੀ ਪਾਬੰਦੀ' ਅਤੇ 'ਪੂਜਾ ਪਾਠ' ਦਾ ਕਿਲਾ ਉਸਾਰਿਆ ਹੋਇਆ ਸੀ। ਉਨ੍ਹਾਂ ਨੇ ਗਵਰਨਰ ਪਾਸੋਂ ਮੁਹਲਤ ਮੰਗੀ ਜੋ ਕਈ ਇਤਹਾਸ-ਕਾਰਾਂ ਨੇ ਲਿਖੀ ਹੈ, ਛੇ ਮਹੀਨੇ ਦੀ ਦਿਤੀ ਗਈ। ਇਸ ਮੁਹਲਤ ਦਾ ਕਾਰਣ ਇਹ ਸੀ ਕਿ ਉਹ ਬ੍ਰਾਹਮਣ ਬਾਕੀ ਤੀਰਥਾਂ ਦੇ, ਜਿਵੇਂ ਪ੍ਰਯਾਗ, ਕੁਰਛੇਤਰ, ਬਨਾਰਸ, ਪੁਰੀ ਆਦਿ ਬ੍ਰਾਹਮਣਾਂ ਨਾਲ ਵੀ ਸਲਾਹ ਕਰ ਕੇ ਇਕਠਾ ਉਤਰ ਦੇਨ। ਪੰਡਿਤ ਕ੍ਰਿਪਾ ਰਾਮ ਦੀ ਅਗਵਾਈ ਵਿਚ ਕੁਛ ਕੁ ਨੁਮਾਂਇੰਦੇ ਕਸ਼ਮੀਰ ਤੋਂ ਤੁਰ ਪਏ।

ਵੈਸੇ ਤਾਂ ਬਨਾਰਸ, ਪੁਰੀ, ਕੁਰਛੇਤਰ ਅਤੇ ਹੋਰ ਥਾਵਾਂ ਦੇ ਬ੍ਰਾਹਮਣਾਂ ਪਾਸ ਵੀ ਅਪਨੇ ਅਪਨੇ ਗਵਰਨਰਾਂ ਰਾਹੀਂ ਔਰੰਗਜ਼ੇਬ ਦੀ ਨਵੀਂ ਪਾਲਿਸੀ ਦੀ ਇਤਲਾਹ ਮਿਲ ਗਈ ਹੋਵੇਗੀ। ਪਰ ਕਸ਼ਮੀਰੀ ਪੰਡਿਤਾਂ ਵਲ ਉਚੇਚਾ ਧਿਆਨ ਦੇਨ ਦੇ ਹੋਰ ਵੀ ਕਾਰਨ ਸਨ।

1. ਕਸ਼ਮੀਰੀ ਪੰਡਿਤ ਉਚ ਕੋਟੀ ਦੇ ਵਿਦਵਾਨ ਸਨ।

2. ਕਸ਼ਮੀਰ ਦੇ ਦੁਆਲੇ ਮੁਸਲਮਾਨ ਦੇਸ਼ ਸਨ। ਅਫਗਾਨਿਸਤਾਨ, ਬਲੋਚਿਸਤਾਨ, ਦੂਜੇ ਪਾਸਿਆਂ ਤੇ ਔਰੰਗਜ਼ੇਬ ਦੀ ਹਕੂਮਤ ਸੀ।

3. ਕਸ਼ਮੀਰ ਦੇ ਪੰਡਿਤ ਵਿਦਵਾਨ ਹੋਨ ਦੀ ਸ਼ੁਹਰਤ ਰਖਦੇ ਸਨ। ਪਰ ਧਰਮ ਦੀ ਪਰਪਕਤਾ ਜਾਂ ਉਸ ਲਈ ਕੁਰਬਾਨੀ ਦੇਨ ਲਈ ਹਿੰਮਤ, ਜਾਂ ਅਸੂਲ ਪ੍ਰਸਤੀ ਲਈ ਦ੍ਰਿੜਤਾ ਲਈ ਆਮ ਕਸ਼ਮੀਰੀ ਦੀ ਕੋਈ ਨੇਕਨਾਮੀ ਨਹੀਂ ਸੀ। ਖਾਸ ਤੌਰ ਤੇ ਮੁਸਲਮਾਨ ਮੁਵਰੱਖਾਂ ਨੇ ਕੋਈ

ਕਸ਼ਮੀਰੀ ਇਖਲਾਕ ਦੀ ਵਡਿਆਈ ਨਹੀਂ ਕੀਤੀ। ਅਬੁਲ ਫਜ਼ਲ ਨੇ "ਖੁਲਾਸੁਤੁਲ ਤਵਾਰੀਖ" ਵਿਚ ਕਸ਼ਮੀਰੀ ਲੋਕਾਂ ਲਈ ਮਾੜੀ ਰਾਏ ਹੀ ਲਿਖੀ ਹੈ।

ਇਸ ਸਿਲਸਿਲੇ ਵਿਚ ਮੈਂ ਇਕ ਗਵਾਹੀ ਤਾਜ਼ੀ ਪੇਸ਼ ਕਰ ਸਕਦਾ ਹਾਂ। ਕਬਾਇਲੀ ਹਮਲੇ ਦੇ ਪਿਛੋਂ 1950 ਦੇ ਅਰੰਭ ਵਿਚ ਮੈਨੂੰ ਮਾਸਟਰ ਤਾਰਾ ਸਿੰਘ ਨੇ ਘਰਬਾਰ ਤੋਂ ਉਜੜੇ ਕਸ਼ਮੀਰੀ ਸਿਖਾਂ ਦੇ ਮੁੜ-ਵਸੇਵੇ ਲਈ ਕਸ਼ਮੀਰ ਘਲਿਆ। ਮੈਂ ਸ਼ਿਰੀਨਗਰ ਮਹਕਮੇ ਦੇ ਡਇਰੈਕਟਰ (ਕਸ਼ਮੀਰੀ ਪੰਡਿਤ) ਨੂੰ ਮਿਲਿਆ ਤੇ ਸ਼ਿਕਾਇਤ ਕੀਤੀ, ਕਿ ਸਿਖਾਂ ਨੂੰ ਗਿਲਾ ਹੈ ਜੋ ਰੁਪੈ ਕੇਂਦਰ ਵਿਚੋਂ ਜਾਂ ਰਾਜ ਸਰਕਾਰ ਵਲੋਂ ਉਜੜੇ ਲੋਕਾਂ ਨੂੰ ਮੁੜ ਵਸਾਣ ਲਈ ਦਿਤੇ ਜਾਂਦੇ ਹਨ, ਉਨ੍ਹਾਂ ਦਾ ਬਹੁਤ ਵਡਾ ਹਿੱਸਾ ਕਸ਼ਮੀਰੀ ਪੰਡਿਤਾਂ ਵਿਚ ਵੰਡਿਆ ਜਾਂਦਾ ਹੈ। ਡਾਇਰੈਕਟਰ ਦਾ ਉਤਰ ਬਹੁਤ ਦਿਲਚਸਪ ਸੀ। ਉਸ ਨੇ ਕਿਹਾ, "ਸਿਰਦਾਰ ਜੀ, ਇਹ ਤਾਂ ਹੋ ਸਕਦਾ ਹੈ, ਮੇਰਾ ਕੋਈ ਨਜ਼ਦੀਕੀ ਰਿਸ਼ਤੇਦਾਰ ਮੇਰੇ ਪਾਸੋਂ ਵਾਧੂ ਲਾਭ ਉਠਾ ਲੈ ਗਿਆ ਹੋਵੇ। ਇਹ ਕਮਜ਼ੋਰੀ ਤਾ ਮੈਂ ਦਿਖਲਾਈ ਹੋਵੇਗੀ। ਬਾਕੀ ਆਮ ਕਸ਼ਮੀਰੀ ਪੰਡਿਤ ਨੂੰ ਮੈਂ ਕੋਈ ਰਿਆਇਤ ਨਹੀਂ ਕੀਤੀ। ਅਤੇ ਸਿਖ ਨਾਲ ਵਿਖੇਵਾਂ ਨਹੀਂ ਕੀਤਾ। ਸਿਖ ਲਈ ਤਾ ਮੇਰ ਦਿਲ ਵਿਚ ਖਾਸ ਇਜ਼ਤ ਹੈ। ਮੈਨੂੰ ਸ਼ਰਮ ਆਂਵਦੀ ਹੈ ਕਿ ਮੈਂ ਇਕ ਵੀ ਬ੍ਰਾਹਮਣ ਆਪ ਨੂੰ ਨਹੀਂ ਵਿਖਾ ਸਕਦਾ ਜਿਸ ਨੇ ਕਬਾਇਲੀ ਆਂਵਦੇ ਸੁਣ ਕੇ ਆਪਣੀ ਚੋਟੀ ਮੁਨਾ ਨਹੀਂ ਦਿਤੀ, ਅਤੇ ਕਲਮਾ ਨਹੀਂ ਪੜ੍ਹਿਆ, ਬਲਕਿ ਦੋ ਜਗਹ ਤੇ ਮੁਸਲਮਾਨ ਬਨ ਕੇ ਆਪ ਕਹੀ ਨਾਲ ਮੰਦਰ ਢਾਏ। ਪਰ ਦੂਜੇ ਪਾਸੇ ਮੈਨੂੰ ਸਿਖਾਂ ਤੇ ਗੌਰਵ ਹੈ ਕਿ ਇਕ ਵੀ ਸਿਖ ਨਹੀਂ ਲਭ ਸਕਦਾ, ਜਿਸਨੇ ਡਰ ਤੋਂ ਕੇਸ ਕਤਲ ਕਰਾਏ ਹੋਨ, ਕਟੇ ਗਏ, ਮਾਰੇ ਗਏ, ਮੁਕਾਬਲਾ ਕੀਤਾ, ਇਸਤਰੀਆਂ ਨੂੰ ਆਪ ਮਾਰ ਮੁਕਾਇਆ, ਤੀਵੀਆਂ ਨੇ ਖੂਹਾਂ ਵਿਚ ਛਾਲਾਂ ਮਾਰੀਆਂ, ਪਰ ਕਿਸੇ ਅਪਨਾ ਧਰਮ ਨਹੀਂ ਹਾਰਿਆਂ। ਅਜੇਹੇ ਲੋਕਾ ਵਾਸਤੇ ਮੇਰੇ ਮਨ ਵਿਚ ਸਤਕਾਰ ਹੈ"। ਮੈਂ ਡਾਇਰੈਕਟਰ ਸਾਹਿਬ ਤੋਂ ਪੁਛਿਆ, ਫਿਰ ਹੁਨ ਤੁਹਾਡੇ ਭਾਈਚਾਰੇ ਦਾ ਕੀ ਹਾਲ ਹੈ ? ਆਖਣ ਲਗਾ, ਹਿੰਦੁਸਤਾਨ ਦੀ ਫੌਜ ਆਵਦਿਆਂ ਅਤੇ ਕਬਾਇਲੀਆਂ ਦੇ ਪਿਛੇ ਹਟਦਿਆਂ ਚੋਟੀਆਂ ਰਖ ਲਈਆਂ, ਸੋਹਣੇ ਨਵੇਂ ਜਨੇਊ ਪਹਨ ਲਏ, ਚਮਕਦੇ ਟਿਕੇ ਉਨ੍ਹਾਂ ਦੇ ਮਥੇ ਤੇ ਲਿਸ਼ਕਦੇ ਹਨ"।

ਜੇ ਕਸ਼ਮੀਰੀ ਪੰਡਿਤ ਦਾ ਇਖਲਾਕ ਉਸ-ਵੇਲੇ ਦੇ ਹੁਕਮਰਾਨ ਅਜੇਹਾ ਸਮਝਦੇ ਸਨ ਤਾਂ ਇਨ੍ਹਾਂ ਨੂੰ ਮੁਸਲਮਾਨ ਬਨਾਣਾ ਔਖਾ ਨਹੀਂ ਖਿਆਲ ਕੀਤਾ ਗਿਆ ਹੋਨਾ। ਇਨ੍ਹਾਂ ਦੀ ਬਾਬਤ ਯਕੀਨ ਸੀ ਕਿ ਰੁਪੈ ਦੇ ਲਾਲਚ, ਪਦਵੀ ਦੀ ਇੱਜ਼ਤ, ਹਕੂਮਤ ਦਾ ਭਉ, ਸ੍ਰੀਰਕ ਤਸੀਹੇ ਦਾ ਡਰ, ਇਨ੍ਹਾਂ ਅਗੇ ਇਹ ਪੰਡਿਤ ਸਥਿਰ ਨਹੀਂ ਰਹ ਸਕਨਗੇ। ਇਸ ਲਈ ਕਸ਼ਮੀਰੀ ਪੰਡਿਤਾਂ ਵਲ ਪਹਲੇ ਧਿਆਨ ਗਿਆ। ਕੋਈ ਅਜੇਹਾ ਰੀਕਾਰਡ ਤਾਂ ਨਹੀਂ ਕਿ ਕਸ਼ਮੀਰੀ ਪੰਡਿਤ ਕਿਹੜੀ ਥਾਂ ਤੇ ਸਲਾਹ ਮਸ਼ਵਰੇ ਲਈ ਜਾਂ ਸੁਰਖਿਆ ਲਈ ਗਏ। ਪਰ ਕਈਆਂ ਨੇ ਇਹ ਲਿਖਿਆ ਹੈ ਜੋ ਵਖਰੇ ਵਖਰੇ ਕੇਂਦਰਾਂ ਤੋਂ ਪੰਡਿਤ ਅਮਰਨਾਥ ਗਏ। ਸ਼ਿਵ ਜੀ ਮਹਾਰਾਜ ਦੀ ਸਹਾਇਤਾ ਲਈ ਪ੍ਰਾਰਥਨਾ ਕੀਤੀ।

ਕੋਈ ਇਤਿਹਾਸਕ ਗਵਾਹੀ ਤਾਂ ਮੈਂ ਨਹੀਂ ਦੇ ਸਕਦਾ। ਪਰ ਅਜੇਹੀ ਵਿੱਪਤੀ ਵੇਲੇ ਬ੍ਰਾਹਮਣ ਹਰ ਪਾਸੇ ਭਜੇ ਦੌੜੇ ਹੋਣਗੇ। ਭਾਵੇਂ ਪਹਿਲੀ ਮਾਰ ਕਸ਼ਮੀਰ ਤੇ ਪੈਨ ਲਗੀ। ਪਰ ਕੁਰਛੇਤਰ, ਬਨਾਰਸ, ਪ੍ਰਯਾਗ, ਹਰਦੁਆਰ ਆਦ ਸਾਰੇ ਧਾਰਮਕ ਕੇਂਦਰਾਂ ਲਈ ਸਾਂਝਾ ਖਤਰਾ ਸੀ। 'ਇਸਲਾਮ ਜਾਂ ਮੌਤ'।

ਗੁਰੂ ਤੇਗ ਬਹਾਦਰ ਦੇ ਪਿਛਲੇ ਸਤ ਸਾਲ ਦੇ ਸਫਰ ਨੇ ਸਾਰੇ ਦੇਸ਼ ਦੇ ਘਟੋ ਘਟ ਉਤਰੀ ਪੂਰਬੀ ਇਲਾਕਿਆਂ ਵਿਚ ਇਹ ਵਿਸ਼ਵਾਸ ਤਾਂ ਪੱਕਾ ਕਰ ਦਿਤਾ ਸੀ ਕਿ ਜੇ ਉਸ ਵਕਤ ਕੋਈ ਆਗੂ ਬੇਖੌਫ ਅਤੇ ਕਿਸੇ ਦੀ ਬਾਂਹ ਪਕੜਨ ਵਾਲਾ ਹੈ ਤਾਂ ਉਹ ਗੁਰੂ ਤੇਗ ਬਹਾਦਰ ਹੈ। ਇਸ ਲਈ

ਕਸ਼ਮੀਰੀ ਪੰਡਿਤਾਂ ਨੂੰ ਹਰ ਪਾਸਿਉਂ ਗੁਰੂ ਤੇਗ ਬਹਾਦਰ ਦੀ ਸ਼ਰਣ ਆਵਨ ਦੀ ਸਲਾਹ ਮਿਲਨੀ ਸੁਭਾਵਕ ਸੀ। ਉਹ ਗੁਰੂ ਜੀ ਪਾਸ ਆਏ, ਅਤੇ ਅਪਨੀ ਦਰਦ ਭਰੀ ਕਹਾਣੀ ਸੁਨਾਈ। ਗੁਰੂ ਤੇਗ ਬਹਾਦਰ ਜਾਣਦੇ ਹੀ ਸਨ, ਜੋ ਹੋ ਰਿਹਾ ਹੈ, ਅਤੇ ਹੋਣ ਵਾਲਾ ਹੈ।

ਗੁਰੂ ਤੇਗ ਬਹਾਦਰ ਨੂੰ ਗੰਭੀਰਤਾ ਅਤੇ ਡੂੰਘੀ ਵਿਚਾਰ ਵਿਚ ਦੇਖ ਕੇ ਗੋਬਿੰਦ ਰਾਏ ਜੀ ਨੇ ਕਾਰਣ ਪੁਛਿਆ। ਅਤੇ ਕਾਰਣ ਜਾਨਣ ਤੋਂ ਪਿਛੋਂ ਇਲਾਜ ਵੀ ਦਰਯਾਫਤ ਕੀਤਾ। 'ਕਿਸੇ ਮਹਾਂਪੁਰਸ਼ ਦਾ ਬਲੀਦਾਨ'। ਇਹ ਇਲਾਜ ਜਾਨ ਕੇ ਨੌਂ ਸਾਲ ਦਾ ਇਕਲੌਤਾ ਬੇਟਾ ਬਿਨਾਂ ਹੋਰ ਸਮਾ ਲਏ ਦੇ ਉਤਰ ਦੇਂਦਾ ਹੈ, ਪਿਤਾ ਜੀ, ਆਪ ਤੋਂ ਵਧ ਹੋਰ ਵਡਾ ਮਹਾਪੁਰਸ਼ ਕੌਨ ਹੋ ਸਕਦਾ ਹੈ। ਗੁਰੂ ਤੇਗ ਬਹਾਦਰ ਦੀ ਚਿੰਤਾ ਮਿਟ ਗਈ। ਗੰਭੀਰਤਾ ਖੇੜੇਪਨ ਵਿਚ ਬਦਲ ਗਈ। ਕਸ਼ਮੀਰੀ ਪੰਡਤ ਚਕ੍ਰਿਤ ਹੋ ਗਏ। ਗੁਰੂ ਤੇਗ ਬਹਾਦਰ ਜੀ ਤਸੱਲੀ ਰਖਦੇ ਮਨ ਨਾਲ ਬੋਲੇ, "ਜਾਓ ਔਰੰਗਜ਼ੇਬ ਨੂੰ ਇਤਲਾਹ ਭਿਜਵਾ ਦੇਵੋ, ਸਾਡੇ ਗੁਰੂ ਤੇਗ ਬਹਾਦਰ ਨੂੰ ਮੁਸਲਮਾਨ ਬਨਣਾ ਕਬੂਲ ਕਰਾ ਲਵੋ, ਅਸੀਂ ਸਾਰੇ ਹੀ ਮੁਸਲਮਾਨ ਬਣ ਜਾਵਾਂਗੇ।"

ਦੌਲਤ ਰਾਏ, ਇਕ ਆਰਯਾ ਸਮਾਜੀ ਨੇ 1901 ਵਿਚ ਗੁਰੂ ਗੋਬਿੰਦ ਸਿੰਘ ਜੀ ਦੀ ਜੀਵਨੀ ਲਿਖਦਿਆਂ ਅਪਨੀ ਰਾਏ ਦਸੀ ਹੈ, ਕਿ ਗੁਰੂ ਗੋਬਿੰਦ ਸਿੰਘ ਜੈਸਾ ਇਨਸਾਨ ਹੋਰ ਕੋਈ ਨਹੀਂ ਹੋਇਆ। ਨਾਲ ਇਹ ਵੀ ਲਿਖ ਦਿਤਾ ਕਿ ਅਗਾਂਹ ਨੂੰ ਅਜਹਾ ਇਨਸਾਨ ਹੋਰ ਕੋਈ ਪੈਦਾ ਨ ਹੋਵੇਗਾ। ਇਤਿਹਾਸ ਸੰਸਾਰ ਦੀ ਕੋਈ ਮਿਸਾਲ ਪੇਸ਼ ਨਹੀਂ ਕਰ ਸਕਦਾ, ਜਿਥੇ ਨੌ ਸਾਲ ਦੇ ਬਚੇ ਨੇ ਆਪਨੇ ਪਿਤਾ ਨੂੰ ਹੋਰਨਾ ਦੇਸ਼ ਵਾਸੀਆਂ ਦੀ ਰਾਖੀ ਲਈ ਕੁਰਬਾਨ ਹੋਨ ਲਈ ਸਲਾਹ ਦਿਤੀ ਹੋਵੇ, ਤੇ ਫੇਰ ਖੁਸ਼ੀ ਖੁਸ਼ੀ ਤੋਰਿਆ ਹੋਵੇ। ਇਹ ਕੇਵਲ ਗੁਰੂ ਤੇਗ ਬਹਾਦਰ ਦਾ ਇਕੋ ਇਕ ਬੇਟਾ ਹੀ ਕਰ ਸਕਿਆ ਹੈ।

ਇਕ ਪਾਸੇ ਕਸ਼ਮੀਰੀ ਪੰਡਿਤਾਂ ਨੂੰ ਤੋਰਿਆ। ਦੂਜੇ ਪਾਸੇ ਆਪ ਚਲਣ ਦੀ ਤਿਆਰੀ ਕਰ ਦਿਤੀ। ਇਹ ਕੋਈ ਗਲ ਅਚਨਚੇਤ ਨਹੀਂ ਸੀ ਕਹੀ ਗਈ। ਇਸ ਲਈ ਬਹੁਤ ਚਿਰ ਤੋਂ ਤਿਆਰੀ ਹੋ ਰਹੀ ਸੀ। ਭਾਵੇਂ ਪਰਵਾਰ ਵਿਚ ਚਿੰਤਾ ਉਤਪਨ ਹੋਈ। ਨਤੀਜਾ ਸਾਫ ਸੀ। ਪਰ ਗੁਰੂ ਤੇਗ ਬਹਾਦਰ ਅਤੇ ਗੋਬਿੰਦ ਰਾਏ ਅਡੋਲ ਸਨ। ਪੰਜਾਂ ਸਿਖਾਂ ਨੂੰ ਨਾਲ ਲੈ ਕੇ ਆਗਰੇ ਚਲੇ। ਉਸ ਵੇਲੇ ਬਾਦਸ਼ਾਹ ਕਦੀ ਆਗਰੇ ਅਤੇ ਕਦੀ ਦਿਲੀ ਰਹਿੰਦਾ ਸੀ। ਅਪਨੇ ਸ਼ਰਧਾਲੂ ਸੈਫੂ ਖ਼ਾਨ ਪਾਸ ਠਹਰੇ। ਉਸ ਦੇ ਪਿਆਰ ਨੇ ਕੋਈ ਜ਼ਿਆਦਾ ਦਿਨ ਰੋਕ ਰਖਿਆ। ਇਥੇ ਹੀ ਪਤਾ ਲਗਾ ਕਿ ਬਾਦਸ਼ਾਹ ਨੇ ਗਰਿਫ਼ਤਾਰੀ ਦੇ ਵਾਰੰਟ ਜਾਰੀ ਕਰ ਦਿਤੇ ਹਨ। ਗੁਰੂ ਜੀ ਜਲਦੀ ਜਲਦੀ ਆਗਰੇ ਨੂੰ ਰਵਾਨਾ ਹੋ ਗਏ। ਪਰ ਰਸਤੇ ਵਿਚ ਸੰਗਤਾਂ ਨੂੰ ਉਪਦੇਸ਼ ਦਿੰਦੇ, ਉਤਸ਼ਾਹਤ ਕਰਦੇ, ਹੌਂਸਲੇ ਉਚੇ ਕਰਦੇ ਗਏ।

ਆਗਰੇ ਪਜ ਕੇ ਡੇਰਾ ਇਕ ਬਾਹਰ ਬਗੀਚੇ ਵਿਚ ਲਾ ਦਿਤਾ। ਇਕ ਅਨੋਖਾ ਤਰੀਕਾ ਆਪਨੇ ਆਪ ਨੂੰ ਪੇਸ਼ ਕਰਨ ਦਾ ਵਰਤਿਆ। ਇਕ ਗਰੀਬ ਅਯਾਲੀ ਨੂੰ ਦੁਸ਼ਾਲਾ ਅਤੇ ਰੁਪੈ ਦੇ ਕੇ ਮਿਠਾਈ ਲੈਨ ਘਲ ਦਿਤਾ। ਮਿਠਾਈ ਕੀਮਤੀ ਦੁਸਾਲੇ ਵਿਚ ਪਵਾਂਦੇ ਅੱਯਾਲੀ ਤੇ ਹਲਵਾਈ ਨੂੰ ਸ਼ਕ ਪਿਆ। ਉਸ ਨੇ ਕੋਤਵਾਲੀ ਇਤਲਾਹ ਦਿਤੀ। ਅੱਯਾਲੀ ਕੋਤਵਾਲ ਨੂੰ ਨਾਲ ਲੇ ਗੁਰੂ ਸਾਹਿਬ ਪਾਸ ਪੁਜਾ। ਗੁਰੂ ਸਾਹਿਬ ਨੇ ਅਪਨੇ ਆਪ ਨੂੰ ਠੀਕ ਜ਼ਾਹਰ ਕਰਨ ਤੇ ਕੋਤਵਾਲ ਗਰਿਫਤਾਰ ਕਰਕੇ ਦਿਲੀ ਲੈ ਆਇਆ। ਦੀਵਾਨ ਮਤੀ ਦਾਸ ਅਤੇ ਭਾਈ ਦਯਾਲ ਦਾਸ ਅਤੇ ਭਾਈ ਸਤੀ ਦਾਸ ਅਤੇ ਭਾਈ ਗੁਰਦਿਤਾ ਨਾਲ ਸਨ। ਭਾਈ ਊਦਾ ਦਾਸ ਰਾਠੌਰ ਅਤੇ ਭਾਈ ਜੈਤਾ ਸਿਧੇ ਦਿੱਲੀ ਪੁਜ ਗਏ ਸਨ।

ਇਤਿਹਾਸਕਾਰਾਂ ਦੀ ਰਾਏ ਗਰਿਫਤਾਰੀ ਦੇ ਸਥਾਨ ਅਤੇ ਤਰੀਕੇ ਦੇ ਸਬੰਧ ਵਿਚ ਵਖਰੀ ਵਖਰੀ ਹੈ, ਕਈ ਲਿਖਦੇ ਹਨ ਰੋਪੜ ਹੀ ਪਕੜ ਲਏ ਗਏ ਅਤੇ ਸਿਧੇ ਦਿਲੀ ਲਿਆ ਕੇ ਕੈਦ ਕਰ

ਦਿਤੇ ਗਏ । ਔਰੰਗਜ਼ੇਬ ਦਿੱਲੀ ਨਹੀਂ ਸੀ, ਇਹ ਹੁਣ ਆਮ ਖਿਆਲ ਹੈ : ਪਰ ਬਾਕੀ ਗੱਲਾਂ ਹੋਰ ਖੋਜ ਦੀਆਂ ਮੁਹਤਾਜ ਹਨ ।

ਗੁਰੂ ਸਾਹਿਬ ਚਾਂਦਨੀ ਚੌਂਕ ਦੀ ਕੋਤਵਾਲੀ ਵਿਚ ਕੈਦ ਰਖੇ ਗਏ ਸਨ । ਬਹੁਤ ਲਿਖਾਰੀਆਂ ਨੇ ਇਹ ਯਕੀਨ ਕੀਤਾ ਹੈ ਕਿ ਜਦ ਸਾਰੇ ਯਤਨ ਗਲ ਬਾਤ ਦੇ ਖਤਮ ਹੋ ਗਏ ਤਾਂ ਗੁਰੂ ਸਾਹਿਬ ਨੇ ਸਲੋਕ (53) ਲਿਖ ਕੇ ਗੋਬਿੰਦ ਰਾਏ ਪਾਸ ਘਲਿਆ ।

ਬਲੁ ਛੁਟਕਿਓ, ਬੰਧਨ ਪਰੇ, ਕਛੂ ਨ ਹੋਤ ਉਪਾਇ ।
ਕਹੁ ਨਾਨਕ ਅਬ ਓਟ ਹਰਿ ਗਜਿ ਜਿਉ ਹੋਹੁ ਸਹਾਇ । ਪ੩

ਜਿਸ ਦਾ ਉਤਰ ਗੁਰੂ ਗੋਬਿੰਦ ਸਿੰਘ ਨੇ ਲਿਖ ਘਲਿਆ,

ਬਲੁ ਹੋਆ ਬੰਧਨ ਛੁਟੇ ਸਭ ਕਿਛੁ ਹੋਤ ਉਪਾਇ ।
ਨਾਨਕ ਸਭ ਕਿਛੁ ਤੁਮਰੇ ਹਾਥ ਮੈ ਤੁਮਹੀ ਹੋਤ ਸਹਾਇ । ਪ੪

ਡਾ : ਤਰਲੋਚਨ ਸਿੰਘ ਵੀ ਇਸੇ ਨਤੀਜੇ ਤੇ ਪੁਜਿਆ ਹੈ । ਉਸ ਨੇ ਇਹ ਵੀ ਲਿਖਿਆ ਹੈ ਕਿ ਉਸ ਪਾਸ ਦੋ ਬੀੜਾਂ ਗੁਰੂ ਗ੍ਰੰਥ ਸਾਹਿਬ ਦੀਆਂ ਹਨ, ਜਿਨ੍ਹਾਂ ਵਿਚ 54 ਸਲੋਕ ਦੇ ਉਪਰ ਮਹਲਾ 10 ਲਿਖਿਆ ਹੋਇਆ ਹੈ । ਮੇਰਾ ਦਿਲ ਇਹ ਨਹੀਂ ਮੰਨਦਾ ।

1. ਗੁਰੂ ਗ੍ਰੰਥ ਸਾਹਿਬ ਦੀ ਬੀੜ ਦਮਦਮੇ ਸਾਹਿਬ ਅੰਦਰ ਤਿਆਰ ਕਰਦਿਆਂ ਗੁਰੂ ਗੋਬਿੰਦ ਸਿੰਘ ਜੀ ਨੇ ਅਪਨੀ ਕੋਈ ਬਾਣੀ ਆਦਿ ਗ੍ਰੰਥ ਸਾਹਿਬ ਵਿਚ ਦਰਜ ਨਹੀਂ ਕੀਤੀ ।
2. ਜੇ ਉਸ ਬੀੜ ਵਿਚ ਦਸਮ ਗੁਰੂ ਸਾਹਿਬ ਨੇ ਇਨ੍ਹਾਂ ਦੋਹਾਂ ਸ਼ਲੋਕਾਂ ਨੂੰ ਗੁਰੂ ਤੇਗ ਬਹਾਦਰ ਸਾਹਿਬ ਦੇ ਮਹਲਾ ੯ ਹੇਠ ਹੀ ਲਿਖਿਆ ਹੈ ਤਾਂ ਕੋਈ ਕਾਰਣ ਨਹੀਂ ਕਿ ਅਸੀਂ ਇਕ ਸਲੋਕ ਨੂੰ ਦਸਵੀਂ ਪਾਤਸ਼ਾਹੀ ਦਾ ਮੰਨ ਲਈਏ ।
3. ਬਨਤਰ ਅਤੇ ਸਿਲਸਲਾ, ਜ਼ਬਾਨ ਅਤੇ ਰਵਾਨੀ ਦੋਹਾਂ ਸਲੋਕਾਂ ਦੀ ਇਕ ਸਾਰ ਜਾਪਦੀ ਹੈ ।
4. ਸ਼ਰਧਾਲੂ ਸਿਖਾਂ ਨੇ ਕਾਰਣ ਇਹ ਦਿਤਾ ਹੈ ਕਿ ਗੁਰੂ ਤੇਗ ਬਹਾਦਰ ਜੀ ਨੇ ਗੁਰੂ ਗੋਬਿੰਦ ਸਿੰਘ ਜੀ ਦਾ ਇਮਤਿਹਾਨ ਲੈਣਾ ਸੀ । ਇਹ ਉਤਰ ਆਨ ਤੇ ਉਨ੍ਹਾਂ ਨੂੰ ਤਸਲੀ ਹੋਈ । ਪਰ ਇਸ ਵਿਚ ਵਜ਼ਨ ਨਹੀਂ ਦਿਸਦਾ । ਜਿਸ ਗੋਬਿੰਦ ਰਾਏ ਨੇ ਆਪ ਅਪਨੇ ਪਿਤਾ ਨੂੰ ਸ਼ਹਾਦਤ ਲਈ ਤੋਰਿਆ ਸੀ । ਉਸ ਦੇ ਹੋਰ ਇਮਤਿਹਾਨ ਦੀ ਲੋੜ ਨਹੀਂ ਸੀ ।
5. ਸ਼ਲੋਕ 53 (ਬਲੁ ਛੁਟਕਿਓ, ਬੰਧਨ ਪਰੇ .. ... ...) ਕੋਈ ਢਹਿੰਦੀ ਕਲਾ ਦੀ ਹਾਲਤ ਪਰਗਟ ਨਹੀਂ ਕਰਦਾ । ਇਸ ਵਿਚ ਨਿਮਰਤਾ ਦੀ ਹਾਲਤ ਧਾਰਨ ਕਰਕੇ ਅਰਦਾਸ ਵਾਹਿਗੁਰੂ ਦੀ ਦਰਗਾਹ ਵਿਚ ਬਲ ਹਾਸਲ ਕਰਨ ਲਈ ਕੀਤੀ ਗਈ ਹੈ ਅਤੇ ਅਗਲੇ ਸ਼ਲੋਕ ਵਿਚ ਉਸ ਅਰਦਾਸ ਰਾਹੀਂ ਮਿਲਿਆ ਬਲ ਅਤੇ ਚੜ੍ਹਦੀ ਕਲਾ ਦਾ ਪ੍ਰਗਟਾਵਾ ਹੈ। ਰਹੀ ਗਲ ਡਾਕਟਰ ਤਰਲੋਚਨ ਸਿੰਘ ਦੇ ਕਬਜ਼ੇ ਵਿਚ ਕੋਈ ਬੀੜਾਂ ਦੀ । ਇਹ ਹੋਰ ਖੋਜ ਦੀ ਮੁਹਤਾਜ ਹੈ ਕਿ ਇਹ ਬੀੜਾਂ ਕਦੋਂ ਲਿਖੀਆਂ ਗਈਆਂ, ਕਿਸ ਨੇ ਲਿਖੀਆਂ, ਅਤੇ ਫਿਰ ਇਹ ਮਹਲਾ ੧੦ ਕਿਵਿਆ ਕਿਵੇਂ ਗਿਆ । ਹੋ ਸਕਦਾ ਹੈ । ਆਮ ਯਕੀਨ ਅਨੁਸਾਰ ਕਿ ਇਹ ਉਤਰ ਗੁਰੂ ਗੋਬਿੰਦ ਜੀ ਦਾ ਹੈ । ਕਿਸੇ ਲਿਖਣ ਵਾਲੇ ਨੇ ਇਹ ਮਹਲਾ ੧੦ ਲਿਖ ਦਿਤਾ ਹੋਵੇ । ਸੰਗਤਾਂ ਦੇ ਇਤਰਾਜ਼ ਤੇ ਫੇਰ ਬੰਦ ਕਰ ਦਿਤਾ ਗਿਆ ਹੋਵੇ ।
6. ਗੁਰੂ ਤੇਗ ਬਹਾਦਰ ਸਾਹਿਬ ਦਾ ਇਹ ਸ਼ਲੋਕ ਗੋਬਿੰਦ ਰਾਏ ਨੂੰ ਲਿਖਨਾ ਮੰਨ ਕੇ ਅਸੀਂ ਸ਼ਹੀਦੀ ਨੂੰ ਕੁਛ ਛੁਟਿਆਂਦੇ ਹਾਂ । ਜੇ ਸਲੋਕ ਪ੩ ਇਕ ਚਿਠੀ ਦਾ ਹਿਸਾ ਹੈ ਤਾਂ ਇਹ ਖਿਆਲ ਆ ਸਕਦਾ ਹੈ ਕਿ ਕਿਸੇ ਵੇਲੇ ਗੁਰੂ ਸਾਹਿਬ ਅਪਨੀ ਬੇਬਸੀ ਅਤੇ ਲਾਚਾਰੀ ਦਾ ਇਹਸਾਸ ਕਰ ਰਹੇ ਸਨ । ਇਹ ਮੰਨਣਾ ਗ਼ਲਤੀ ਹੋਵੇਗੀ । ਵਾਹਿਗੁਰੂ ਅਗੇ ਅਰਦਾਸ

ਕਰਨ ਲਗਿਆਂ ਐਸੀ ਨਿਮ੍ਰਤਾ ਇਨਸਾਨ ਕੁਦਰਤੀ ਦਸਦਾ ਹੈ ਅਤੇ ਪੁਕਾਰ ਕਰਦਾ ਹੈ : ਤੂੰ ਰਖਿਆ ਕਰ ਮੇਰੇ ਵਸ ਦੀ ਗਲ ਨਹੀਂ। ਮੇਰਾ ਮਨ ਤਾਂ ਇਹ ਹੀ ਮੰਨਦਾ ਹੈ ਕਿ ਪਤ ਅਤੇ ਪੁਖ ਸਲੋਕ ਗੁਰੂ ਤੇਗ ਬਹਾਦਰ ਜੀ ਦੇ ਹਨ।

ਜਦੋਂ ਬਹਸ, ਵਿਚਾਰ, ਦਲੀਲ ਮੁਕ ਗਏ। ਲਾਲਚ ਅਤੇ ਡਰਾਵੇ ਵਿਅਰਥ ਰਹੇ। ਤਦ ਗੁਰੂ ਸਾਹਿਬ ਦੇ ਸਾਥੀਆਂ ਨੂੰ ਤਸੀਹੇ ਦੇ ਕੇ ਮਾਰ ਦਿਤਾ ਗਿਆ। ਭਾਈ ਮਤੀ ਦਾਸ ਨੂੰ ਆਰੇ ਨਾਲ ਦੋ ਫਾੜ ਕੀਤਾ ਗਿਆ। ਭਾਈ ਦਿਆਲ ਦਾਸ ਨੂੰ ਕੜਾਹੇ ਵਿਚ ਉਬਾਲਿਆ ਗਿਆ ਅਤੇ ਭਾਈ ਸਤੀ ਦਾਸ ਦੇ ਟੁਕੜੇ ਕੀਤੇ ਗਏ। ਜਦ ਅਜਿਹੀਆਂ ਨਿਰਦਈ ਮੌਤਾਂ ਵੀ ਗੁਰੂ ਤੇਗ ਬਹਾਦਰ ਨੂੰ ਡੁਲਾ ਨਾ ਸਕੀਆਂ ਤਾਂ ਆਖਰੀ ਉਨ੍ਹਾਂ ਦਾ ਸਿਰ ਤਨ ਨਾਲੋਂ ਵਖਰਾ ਕਰਨ ਲਈ ਜਲਾਦ ਨੂੰ ਹੁਕਮ ਦਿਤਾ ਗਿਆ।

ਗੁਰੂ ਸਹਿਬ ਤਾਂ ਇਸ ਵੇਲੇ ਦੀ ਉਡੀਕ ਕਰ ਹੀ ਰਹੇ ਸਨ। ਉਹ ਆ ਪਹੁੰਚਾ। ਮੰਨਿਆ ਜਾਂਦਾ ਹੈ ਕਿ ਗੁਰੂ ਸਾਹਿਬ ਨੂੰ ਕਰਾਮਾਤ ਵਿਖਾਉਣ ਲਈ ਆਖਿਆ ਗਿਆ। ਭਲਾ ਗੁਰੂ ਹਰਗੋਬਿੰਦ ਸਾਹਿਬ ਦਾ ਬੇਟਾ ਅਪਨੇ ਭਾਈ ਬਾਬਾ ਅਟਲ ਦੀ ਕਰਾਮਾਤ ਦਿਖਲਾਈ ਨੂੰ ਕੋਈ ਭੁਲ ਗਿਆ ਸੀ। ਜਾਂ ਗੁਰੂ ਨਾਨਕ ਸਾਹਿਬ ਤੋਂ ਨਿਸ਼ਚਿਤ ਹੋਈ ਨੀਤੀ ਨੂੰ ਅਖੋਂ ਉਹਲੇ ਕਰ ਸਕਦਾ ਸੀ। ਗੁਰੂ ਜੀ ਨੇ ਉਤਰ ਦਿਤਾ, ਮੇਰਾ ਸੀਸ ਜਦ ਧੜ ਤੋਂ ਵਖਰਾ ਹੋਵੇਗਾ ਤਾਂ ਉਹ ਹੀ ਇਕ ਕਰਾਮਾਤ ਹੋਵੇਗੀ। ਇਸ ਤੋਂ ਬਿਨਾਂ ਹੋਰ ਕੋਈ ਕਰਾਮਾਤ ਮੇਰੇ ਪਾਸ ਨਹੀਂ।

ਇਸ਼ਾਰਾ ਮਿਲਨੇ ਤੇ ਜਲਾਦ ਨੇ ਤਲਵਾਰ ਚਲਾਈ। ਤਲਵਾਰ ਨੇ ਅਪਨਾ ਕੰਮ ਕਰ ਦਿਤ। ਸਿਰ ਵਖ ਜਾ ਡਿੱਗਾ। ਇਕ ਲਾਸਾਨੀ ਰਹਬਰ ਇਕ ਬੇਮਿਸਾਲ ਸਾਕਾ ਕਰ ਕੇ ਸਦਾ ਯਾਦ ਰਹਨ ਵਾਲਾ ਸਬਕ ਦੇ ਗਿਆ।

ਭੈ ਕਾਹੂ ਕਉ ਦੇਤ ਨਹਿ, ਨਹਿ ਭੈ ਮਾਨਤ ਆਨ।

ਤਤ ਵਿਚ ਤਤ ਜਾ ਮਿਲਿਆ। ਬੁਲਬੁਲਾ ਜਲ ਵਿਚ ਸਮਾ ਗਿਆ। ਠੀਕਰ ਦੀ ਮਿਟੀ ਹਕੂਮਤ ਦੇ ਰਾਖਿਆ ਨੂੰ ਹਿਫ਼ਾਜਤ ਕਰਨ ਲਈ ਛਡ ਗਿਆ। ਭਾਈ ਜੈਤਾ ਸੀਸ ਲੈ ਕੇ ਅਨੰਦਪੁਰ ਪੁਜ ਗਿਆ ਅਤੇ ਗੁਰੂ ਗੋਬਿੰਦ ਸਿੰਘ ਦੀਆਂ ਅਸੀਸਾਂ ਲਈਆਂ। ਸਰੀਰ ਚਕ ਕੇ ਲਖੀ ਸ਼ਾਹ ਲੈ ਗਿਆ, ਜਿਸ ਨੇ ਅਪਨਾ ਘਰ ਫੂਕ ਕੇ ਸਸਕਾਰ ਕੀਤਾ।

ਕਿਸੇ ਦਿਲੀ ਦੇ ਸਿੱਖ ਨੇ ਕਮਜ਼ੋਰੀ ਦਿਖਲਾਈ ਜਾਂ ਨਹੀਂ ਅਤੇ ਕਿਤਨਾਂ ਸਮਾਂ ਸੀਸ ਅਤੇ ਧੜ ਵਖਰੇ ਵਖਰੇ ਚਾਂਦਨੀ ਚੌਂਕ ਪਏ ਰਹੇ ਇਹ ਤਾਂ ਠੀਕ ਪਤਾ ਨਹੀਂ। ਪਰ ਜੈਤੇ ਅਤੇ ਲਖੀ ਸ਼ਾਹ ਨੇ ਦਲੇਰੀ ਅਤੇ ਕੁਰਬਾਨੀ ਅਚੰਭੇ ਦੀ ਕੀਤੀ। ਇਸ ਦਾ ਇਤਿਹਾਸ ਗਵਾਹ ਹੈ। ਗੁਰਦੁਆਰਾ ਰਕਾਬ ਗੰਜ ਗਵਾਹੀ ਦੇ ਰਿਹਾ ਹੈ। ਗੁਰੂ ਤੇਗ ਬਹਾਦਰ ਦੀ ਸ਼ਹੀਦੀ ਉਹ ਕਰਾਮਾਤ ਦਿਖਲਾ ਗਈ ਜੋ ਸਦੀਆਂ ਲਈ ਆਵਨ ਵਾਲੀਆਂ ਨਸਲਾਂ ਨੂੰ ਪ੍ਰੇਰਨਾ ਦਿੰਦੀ ਰਹੇਗੀ। "ਸੀਸੁ ਦੀਆ ਪਰ ਸਿਰਰੁ ਨ ਦੀਆ।"

ਸਿਖ ਗੁਰੂ ਸਾਹਿਬਾਨ ਦੀ ਬਾਣੀ ਤਾਂ ਗੁਰੂ ਅਰਜਨ ਦੇਵ ਜੀ ਨੇ ਸੰਭਾਲ ਲਈ। ਪਰ ਸਿਖ ਇਤਿਹਾਸ ਵਿਚ ਬਹੁਤ ਗੁੰਝਲਾਂ ਹਨ। ਜੇ ਸ਼ਰਧਾਲੂ ਨੇ ਲਿਖਿਆ ਹੈ ਤਾਂ ਉਸ ਦੇ ਦੁਆਲੇ ਸਿਦਕ ਦੀ ਚਾਦਰ ਸੀ। ਜੇ ਹਕੂਮਤ ਦੇ ਡਾਇਰੀ ਰਖਨ ਵਾਲਿਆਂ ਨੇ ਕੋਈ ਹਾਲਾਤ ਲਿਖ ਘਲੇ ਤਾਂ ਉਨ੍ਹਾਂ ਦਾ ਮੰਤਵ ਹਾਕਮ ਦੀ ਪਾਲਸੀ ਦੀ ਪੂਰਤਾ ਸੀ। ਸਚਾਈ ਵਲੋਂ ਉਹ ਬੇ ਪਰਵਾਹ ਸਨ। ਜੇ ਪਿਛੋਂ ਵੈਰੀ ਨੇ ਇਤਿਹਾਸ ਲਿਖਿਆ ਤਾਂ ਉਸ ਦੀਆਂ ਅੱਖਾਂ ਤੇ ਤੁਅਸਬ ਦੀ ਪੱਟੀ ਸੀ। ਉਸ ਨੂੰ ਸਚ ਦਿਸਦਾ ਨਹੀਂ ਸੀ। ਜੇ ਨਿੰਦਕ ਨੇ ਕੁਛ ਬਿਆਨ ਕੀਤਾ ਤਾਂ ਉਸ ਛਿੱਦਰ ਹੀ ਭਾਲਨੇ ਸਨ, ਜਾਂ ਬਨਾ ਲੈਨੇ ਸਨ। ਹਕੂਮਤ ਇਤਨੀ ਜ਼ਬਰਦਸਤ ਸੀ ਕਿ ਸਚਾਈ ਜਿਥੇ ਕੌੜੀ ਸੀ, ਲਿਖਨ ਦਾ ਹੌਂਸਲਾ ਕਿਸੇ ਨੂੰ ਹੋ ਨਹੀਂ ਸੀ ਸਕਦਾ। ਇਸ ਕਰਕੇ ਸਿਖ ਇਤਿਹਾਸ ਬਹੁਤ ਧੁੰਦਲਾ ਹੈ।

ਅਸੀਂ ਵਡਭਾਗੇ ਹਾਂ, ਕਿ ਸਾਡੇ ਹੁੰਦਿਆਂ ਪਿਛਲੇ ਦਸ ਸਾਲ ਵਿਚ ਤਿੰਨ ਗੁਰੂ ਸਾਹਿਬਾਨ ਸਬੰਧੀ ਸ਼ਤਾਬਦੀਆਂ ਮਨਾਣ ਦਾ ਅਵਸਰ ਮਿਲਿਆ। ਵਿਦਵਾਨਾਂ ਨੇ ਆਪ ਪੁਸਤਕਾਂ ਲਿਖੀਆਂ, ਜਾਂ ਸੋਸਾਇਟੀਆਂ ਰਾਹੀਂ ਲਿਖਾਈਆਂ ਗਈਆਂ। ਹੁਣ ਦੀ ਤਾਜ਼ੀ ਸ਼ਹੀਦੀ ਸ਼ਤਾਬਦੀ ਹੀ ਲਈਏ ਤਾਂ ਕਾਫ਼ੀ ਲਿਟ੍ਰੇਚਰ ਛਪਿਆ ਹੈ। ਪਰ ਦੁਖ ਨਾਲ ਆਖਣਾ ਪੈਂਦਾ ਹੈ, ਅਗਲੀਆਂ ਗੰਢਾਂ ਵਿਚੋਂ ਕੋਈ ਖੁਲ੍ਹਣ ਦੀ ਥਾਂ ਹੋਰ ਗੁੰਝਲਾਂ ਪੈ ਗਈਆਂ ਹਨ।

ਪੁਰਾਣੇ ਬਜ਼ੁਰਗ ਆਖਦੇ ਹੁੰਦੇ ਸਨ। ਸਿਆਣਿਆਂ ਇਕੋ ਮਤ, ਮੂਰਖ ਆਪੋ ਆਪਣੀ। ਪਰ, ਹੁਣ ਤਾਂ ਇਹ ਕਹਾਵਤ ਗ਼ਲਤ ਸਾਬਤ ਹੋ ਰਹੀ ਹੈ। ਅਨਪੜ੍ਹ ਤਾਂ ਇਕ ਮਤ ਹੋ ਸਕਦੇ ਹਨ, ਪਰ ਇਕ ਵਿਦਵਾਨ ਦਾ ਦੂਜੇ ਨਾਲ ਸਹਿਮਤ ਹੋਣਾ ਕਠਨ ਹੈ। ਸ਼ਾਇਦ ਇਹ ਠੀਕ ਮੰਨਣਾ ਪਵੇ, ਕਿ ਹਰ ਪੜ੍ਹਿਆ ਸਿਆਣਾ ਹੋਣਾ ਅਤੇ ਹਰ ਅਨਪੜ੍ਹਿਆ ਮੂਰਖ ਹੋਣਾ ਲਾਜ਼ਮੀ ਨਹੀਂ।

ਪੰਜਾਬੀ ਯੂਨੀਵਰਸਿਟੀ ਅੰਦਰ ਜਿਤਨੇ ਵਿਦਵਾਨ ਹਨ ਅਤੇ ਸਿਆਣੇ ਵੀ ਹਨ, ਇਤਨੇ ਸਿਖ ਇਤਿਹਾਸ ਜਾਨਣ ਵਾਲੇ ਜਾਂ ਖੋਜ ਕਰਨ ਵਾਲੇ ਹੋਰ ਥਾਂ ਨਹੀਂ ਲਭ ਸਕਦੇ। ਸ਼ਤਾਬਦੀ ਮਨਾਈ ਤਾਂ ਹੀ ਸਫ਼ਲ ਹੋ ਸਕਦੀ ਹੈ, ਜੇ ਯੂਨੀਵਰਸਿਟੀ ਦੇ ਕੋਈ ਪੰਜ ਛੇ ਵਿਦਵਾਨ ਪੁਣ ਛਾਣ ਕਰ ਕੇ ਇਕ ਮੁਸਤਨਿਦ ਇਤਿਹਾਸ ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਅਤੇ ਜੀਵਨੀ ਤੇ ਪੇਸ਼ ਕਰ ਸਕਣ।

# ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ

ਡਾ: ਫੌਜਾ ਸਿੰਘ

## ਸਿਧਾਂਤਕ ਪੱਖ

ਭਾਰਤੀ ਸਮਾਜ ਬਾਰੇ ਇਕ ਆਮ ਖ਼ਿਆਲ ਇਹ ਰਿਹਾ ਹੈ ਕਿ ਆਧੁਨਿਕ ਯੁਗ ਦੇ ਆਰੰਭ ਤੋਂ ਪਹਿਲਾਂ ਇਸ ਵਿਚ ਕੋਈ ਗਤੀਸ਼ੀਲਤਾ ਨਹੀਂ ਸੀ। ਛੋਟੇ ਮੋਟੇ ਪਰਿਵਤਣ ਤਾਂ ਕਦੀ ਕਦਾਈ ਜ਼ਰੂਰ ਆ ਜਾਂਦੇ ਸਨ ਪਰ ਇਨ੍ਹਾਂ ਦਾ ਸਮੁੱਚਾ ਪ੍ਰਭਾਵ ਕੁਝ ਚਿਰ ਰਹਿ ਕੇ ਹੀ ਅਲੋਪ ਹੋ ਜਾਂਦਾ ਸੀ। ਅਜੋਕੇ ਸਮਾਜ ਵਿਗਿਆਨੀਆਂ ਦੀਆਂ ਖੋਜਾਂ ਨੇ ਇਸ ਵਿਚਾਰ ਨੂੰ ਨਿਰਾਧਾਰ ਸਿਧ ਕਰ ਦਿਤਾ ਹੈ ਅਤੇ ਹੁਣ ਇਹ ਸਪੱਸ਼ਟ ਹੋ ਗਿਆ ਹੈ, ਘਟੋ ਘਟ ਚੰਗੇ ਵਿਚਾਰਵਾਨਾਂ ਦੇ ਹਲਕਿਆਂ ਵਿਚ, ਕਿ ਸਾਡਾ ਸਮਾਜ ਵੀ ਸੰਸਾਰ ਦੇ ਦੂਜੇ ਉਘੇ ਸਮਾਜਾਂ ਵਾਂਗ ਸਮੇਂ ਦੇ ਵੇਗ ਨਾਲ ਆਪਣੀ ਗਤੀ-ਸ਼ੀਲਤਾ ਪ੍ਰਗਟਾਉਂਦਾ ਆਇਆ ਹੈ। ਇਸ ਸਿਲਸਿਲੇ ਵਿਚ ਜਿਨ੍ਹਾਂ ਤੱਥਾਂ ਨੇ ਮਹੱਤਵਪੂਰਨ ਰੋਲ ਅਦਾ ਕੀਤਾ ਹੈ ਤੇ ਭਾਰਤੀ ਸਮਾਜ ਨੂੰ ਜੁੰਬਸ਼ ਦੇ ਕੇ ਸੇਧ ਦਰਸਾਈ ਹੈ, ਉਨ੍ਹਾਂ ਵਿਚ ਧਰਮ ਦੇ ਸਿਧਾਂਤ ਦਾ ਅਸਥਾਨ ਬਹੁਤ ਉਚਾ ਹੈ। ਜੇ ਕਿਹਾ ਜਾਏ ਕਿ ਸਾਡੇ ਦੇਸ ਦੇ ਇਤਿਹਾਸ ਵਿਚ ਸਮਾਜਕ ਪਰਿਵਰਤਨ ਆਮ ਤੌਰ ਤੇ ਧਰਮ ਦੇ ਧੁਰੇ ਦੁਆਲੇ ਘੁੰਮਦਾ ਰਿਹਾ ਹੈ, ਤਾਂ ਇਸ ਵਿਚ ਕੋਈ ਅਤਕਥਨੀ ਵਾਲੀ ਗੱਲ ਨਹੀਂ ਹੋਵੇਗੀ।

ਧਰਮ ਕਈ ਪ੍ਰਕਾਰ ਦਾ ਹੁੰਦਾ ਹੈ। ਆਮ ਲੋਕਾਂ ਦਾ ਧਰਮ ਲੋਕ-ਧਰਮ ਅਖਵਾਂਦਾ ਹੈ ਅਤੇ ਇਸ ਵਿਚ ਅੰਧਵਿਸ਼ਵਾਸ਼ ਦਾ ਬੋਲ ਬਾਲਾ ਹੁੰਦਾ ਹੈ। ਸਿਧ ਪੱਧਰੇ ਸਾਧਾਰਨ ਸਮਝ ਵਾਲੇ ਲੋਕ ਦਿਮਾਗੀ ਉਡਾਰੀਆਂ ਨਹੀਂ ਲਾ ਸਕਦੇ ਤੇ ਨਾ ਹੀ ਗਿਆਨ ਦੀਆਂ ਗੁੰਝਲਾ ਖੋਲ੍ਹ ਸਕਦੇ ਹ ਨ। ਇਨ੍ਹਾਂ ਦੇ ਮੁਕਾਬਲੇ ਵਿਚ ਦੂਜਾ ਧਰਮ ਉੱਚੀ ਪੱਧਰ ਦਾ ਹੁੰਦਾ ਹੈ ਤੇ ਉਸ ਵਿਚ ਪਰਮਾਤਮਾ ਦੇ ਗਿਆਨ ਸਬੰਧੀ ਗੰਭੀਰ ਸਿਧਾਂਤਾਂ ਦੀ ਚਰਚਾ ਹੁੰਦੀ ਹੈ। ਅਜੇਹੇ ਧਰਮ ਨੂੰ ਮੰਨਣ ਵਾਲੇ ਗਿਣਤੀ ਵਿਚ ਬਹੁਤ ਥੋੜੇ ਮਨੁੱਖ ਹੁੰਦੇ ਹਨ ਕਿਉਂਕਿ ਸਿਧਾਂਤਾਂ ਨੂੰ ਸਮਝਣ ਲਈ ਤੀਬਰ ਤੇ ਲਤੀਫ਼ ਅਕਲ ਦੀ ਲੋੜ ਹੁੰਦੀ ਹੈ ਜੋ ਕੇਵਲ ਕੁਝ ਚੰਗੇ ਪੜ੍ਹੇ ਲਿਖੇ ਵਿਅਕਤੀਆਂ ਵਿਚ ਹੀ ਮੌਜੂਦ ਹੁੰਦੀ ਹੈ। ਇਕ ਹੋਰ ਪੱਖੋਂ ਵੀ ਧਰਮ ਨੂੰ ਦੋ ਹਿੱਸਿਆਂ ਵਿਚ ਵੰਡਿਆ ਜਾ ਸਕਦਾ ਹੈ। ਜੋ ਧਰਮ ਤੰਗ ਦ੍ਰਿਸ਼ਟੀਕੋਣ ਵਾਲਾ ਹੈ, ਜਿਸਦਾ ਉਦੇਸ਼ ਕੇਵਲ ਮਨ ਦੀਆਂ ਮੰਗਾਂ ਪੂਰਾ ਕਰਨਾ, ਰਿਧੀਆਂ ਸਿਧੀਆਂ ਹਾਸਿਲ ਕਰਨਾ, ਨਿਜੀ ਸਵਾਰਥ ਦੀ ਪੂਰਤੀ ਕਰਨਾ, ਕਿਸੇ ਇਕ ਸਮਾਜਕ ਟੁਕੜੀ ਦੇ ਹਿਤਾਂ ਦੀ ਰਖਿਆ ਕਰਨਾ, ਆਦਿ ਹੈ, ਉਹ ਸੌੜਾ ਧਰਮ ਹੈ, ਕਲਿਆਣਕਾਰੀ ਜਾਂ ਮਾਨਵੀ ਧਰਮ ਨਹੀਂ। ਇਸ ਦੇ ਟਾਕਰੇ ਵਿਚ ਜੋ ਧਰਮ ਸਮੁੱਚੇ ਸਮਾਜ ਦੀ ਕਦਰ ਕਰਦਾ ਹੈ, ਸਮੁੱਚੀ ਮਨੁੱਖਤਾ ਦੇ ਹੱਕਾਂ ਦਾ ਹੋਕਾ ਦੇਂਦਾਹੈ, ਲਤਾੜੇ ਤੇ ਮਜ਼ਲੂਮ ਲੋਕਾਂ ਨੂੰ ਉਤਾਂਹ ਚੁਕਣ ਦਾ ਸਿਧਾਂਤ ਦੇਂਦਾ ਹੈ, ਉਹ ਵਿਸ਼ਾਲ, ਅਸਲੀ, ਸਚਾ ਸੁਚਾ ਤੇ ਮਾਨਵੀ ਧਰਮ ਹੈ। ਇਨ੍ਹਾਂ ਦੋਹਾਂ ਤੰਗ ਤੇ ਵਿਸ਼ਾਲ ਧਰਮਾਂ ਦਾ ਸੰਘਰਸ਼ ਸਾਡੇ ਮੁਲਕ ਵਿਚ ਸ਼ੁਰੂ ਤੋਂ ਚਲਿਆ ਆਇਆ ਹੈ ਅਤੇ ਇਸੇ ਸੰਘਰਸ਼ ਨਾਲ ਲਿਪਟਿਆ ਪਿਆ ਹੈ ਸਾਡਾ ਸਾਰਾ ਸਮਾਜਕ ਵਿਕਾਸ।

ਜਦੋਂ ਆਰੀਆ ਲੋਕ ਭਾਰਤ ਵਿਚ ਆ ਕੇ ਵਸੇ ਤੇ ਵੇਦਾਂ ਦੀ ਰਚਨਾ ਆਰੰਭ ਹੋਈ, ਤਾਂ ਧਰਮ ਦੇ ਮੁਖ ਅੰਗ ਦੇਵੀ ਦੇਵਤਿਆਂ ਨੂੰ ਖੁਸ਼ ਕਰਨ ਲਈ ਹਵਨ ਯੱਗ ਕਰਨਾ ਤੇ ਪਸ਼ੂਆਂ ਦੀ ਕੁਰਬਾਨੀ ਦੇਣਾ ਸਨ। ਇਸ ਸਾਰੇ ਕੰਮ ਪਿਛੇ ਉਨ੍ਹਾਂ ਦੀ ਮੁਖ ਭਾਵਨਾ ਇਹ ਹੁੰਦੀ ਸੀ ਕਿ ਦੇਵਤੇ ਪ੍ਰਸੰਨ ਹੋ ਕੇ ਭੀੜਾ ਵਲੋਂ ਉਨ੍ਹਾਂ ਦੀ ਸਹਾਇਤਾ ਕਰਨ ਅਤੇ ਹੋਰ ਮੰਨ ਦੀਆ ਮੁਰਾਦਾਂ ਪੂਰੀਆਂ ਕਰਨ। ਜਿਨ੍ਹਾਂ ਆਦਮੀਆਂ ਦੀ ਮਦਦ ਨਾਲ ਇਹ ਯੱਗ ਕੀਤੇ ਜਾਂਦੇ ਸਨ ਤੇ ਬਲੀਆਂ ਦਿਤੀਆਂ ਜਾਂਦੀਆਂ ਸਨ, ਉਹ ਹੌਲੀ ਹੌਲੀ ਸੁਦ੍ਰਿੜ ਹੋ ਕੇ ਪਕੇ ਪੁਜਾਰੀ ਬਣ ਗਏ ਜਿਨ੍ਹਾਂ ਦਾ ਨਾਂ ਮਗਰੋਂ

ਬ੍ਰਾਹਮਣ ਪਿਆ । ਸਪੱਸ਼ਟ ਹੀ, ਇਸ ਧਰਮ ਦਾ ਘੇਰਾ ਕੁਝ ਧਾਰਮਕ ਰੀਤਾਂ ਰਸਮਾਂ ਤਕ ਹੀ ਸੀਮਤ ਸੀ ਅਤੇ ਇਸ ਦਾ ਨੈਤਕਤਾ ਜਾਂ ਸਮਾਜਕ ਸਬੰਧਾਂ ਨਾਲ ਕੋਈ ਸਿੱਧਾ ਰਿਸ਼ਤਾ ਨਹੀਂ ਸੀ। ਜਿਉਂ ਜਿਉਂ ਪੁਜਾਰੀ ਵਰਗ ਦੇ ਪੈਰ ਜੰਮਦੇ ਗਏ, ਉਹਨਾਂ ਦੇ ਧਰਮ ਦਾ ਘੇਰਾ ਹੋਰ ਵੀ ਸੀਮਤ ਹੁੰਦਾ ਗਿਆ। ਉਪਨਿਸ਼ਦਾਂ ਦੇ ਸਿਧਾਂਤ ਵੈਦਕ ਧਰਮ ਦੇ ਵਿਰੁੱਧ ਪ੍ਰਤੀਕਰਮ ਦੀ ਉਪਜ ਸਨ। ਉਪਨਿਸ਼ਦਾਂ ਦੇ ਰਿਸ਼ੀਆਂ ਨੂੰ ਉਹ ਸੌੜਾ ਸ਼ਿਕੰਜਾ ਚੁਭਦਾ ਸੀ ਜਿਸ ਵਿਚ ਬ੍ਰਾਹਮਣਾਂ ਨੇ ਧਰਮ ਨੂੰ ਨਪੀੜਿਆ ਹੋਇਆ ਸੀ । ਇਹਨਾਂ ਰਿਸ਼ੀਆਂ ਮੁਨੀਆਂ ਨੇ ਆਤਮਾ, ਬ੍ਰਹਮ ਤੇ ਬ੍ਰਹਮ ਗਿਆਨ ਦੀ ਵਿਆਖਿਆ ਕੀਤੀ ਤੇ ਮਨੁਖੀ ਕਲਿਆਣ ਲਈ ਪਰਮਾਰਥਕ ਗਿਆਨ ਦੀ ਪ੍ਰਾਪਤੀ ਤੇ ਜ਼ੋਰ ਦਿਤਾ। ਭਾਵੇਂ ਉਪਨਿਸ਼ਦਾਂ ਵਿਚ ਮਨੁੱਖ ਦੇ ਚੰਗੇ ਅਮਲਾਂ ਤੇ ਵੀ ਚੋਖਾ ਬਲ ਦਿਤਾ ਗਿਆ, ਪਰੰਤੂ ਗਿਆਨ ਦੇ ਪੱਖ ਨੇ ਇਸ ਅਮਲੀ ਪਖ ਨੂੰ ਇੰਨਾ ਦਬਾਈ ਰਖਿਆ ਕਿ ਉਹ ਬੇਜਾਨ ਜਿਹਾ ਹੋ ਕੇ ਰਹਿ ਗਿਆ। ਗਿਆਨ ਪੱਖ ਦੀ ਪਰਬਲਤਾ ਨੇ ਪਿਛੋਂ ਜਾ ਕੇ ਭਾਰਤੀ ਫਿਲਾਸਫੀ ਦੇ ਛੇ ਸਕੂਲਾਂ ਨੂੰ ਜਨਮ ਦਿਤਾ ਜਿਨ੍ਹਾਂ ਨੂੰ ਛੇ ਦਰਸ਼ਨ ਦੇ ਨਾਉਂ ਨਾਲ ਸਦਿਆ ਜਾਂਦਾ ਹੈ।

ਬੁਧ ਮਤ ਤੇ ਜੈਨ ਮਤ ਪਹਿਲੇ ਭਾਰਤੀ ਧਰਮ ਸਨ ਜਿਨ੍ਹਾਂ ਨੇ ਨੈਤਕਤਾ ਨੂੰ ਕੇਂਦਰੀ ਸਥਾਨ ਦੇ ਕੇ ਧਰਮ ਨੂੰ ਕਰਮ ਕਾਂਡ ਤੇ ਗਿਆਨ ਕਾਂਡ ਦੇ ਸੌੜੇ ਸ਼ਿਕੰਜਿਆਂ ਵਿਚੋਂ ਕਢ ਕੇ ਵਿਸ਼ਾਲਤਾ ਦਿਤੀ ਤੇ ਲੁਕਾਈ ਦੇ ਜੀਵਨ ਦੇ ਨੇੜੇ ਲਿਆਂਦਾ । ਪਰ ਦੋਹਾਂ ਮਤਾਂ ਨੇ ਇਕ ਵਿਸ਼ੇਸ਼ ਗੱਲ ਇਹ ਕੀਤੀ ਗਈ ਉਹਨਾਂ ਆਪਣੇ ਆਪਣੇ ਮਤਾਂ ਦੇ ਲੋਕਾਂ ਨੂੰ ਦੋ ਵਰਗਾਂ ਵਿਚ ਵੰਡ ਦਿਤਾ। ਇਕ ਵਰਗ ਵਿਚ, ਜੋ ਵਡੇਰਾ ਵਰਗ ਵੀ ਸੀ, ਆਮ ਜਨਤਾ ਸ਼ਾਮਿਲ ਸੀ। ਇਨ੍ਹਾਂ ਨੂੰ ਸੰਸਾਰੀ ਜੀਵਨ ਗੁਜ਼ਾਰਦਿਆਂ ਹੋਇਆ ਨੈਤਕਤਾ ਤੇ ਚਲਣ ਦਾ ਉਪਦੇਸ਼ ਦਿਤਾ ਗਿਆ ਅਤੇ ਦੂਜੇ ਵਰਗ ਵਿਚ ਉਹ ਆਦਮੀ ਸਨ ਜੋ ਸੰਸਾਰ ਨੂੰ ਤਿਆਗਕੇ ਆਦਰਸ਼ਕ ਜੀਵਨ ਬਿਤਾਉਂਦੇ ਸਨ। ਬੁਧ ਧਰਮ ਵਿਚ ਇਨ੍ਹਾਂ ਨੂੰ ਭਿਕਸ਼ੂ ਭਿਕਸ਼ੀਲਾਂ ਕਿਹਾ ਜਾਂਦਾ ਸੀ ਤੇ ਜੈਨ ਮੱਤ ਵਿਚ ਦਿਗੰਬਰ। ਇਹ ਦੋਵੇ ਆਮ ਜਨਤਾ ਵਿਚ ਵਿਚਰ ਕੇ ਧਰਮ ਪ੍ਰਚਾਰ ਕਰਦੇ ਸਨ। ਉਨ੍ਹਾਂ ਦੇ ਜਤਨਾਂ ਨੂੰ ਚੋਖੀ ਸਫਲਤਾ ਪ੍ਰਾਪਤ ਹੋਈ ਤੇ ਖਾਸ ਕਰਕੇ ਬੁਧ ਧਰਮ ਨੂੰ ਜੋ ਸਾਰੇ ਭਾਰਤ ਤੇ ਹੋਰ ਕਈ ਦੇਸਾਂ ਵਿਚ ਫੈਲ ਗਿਆ। ਪਰ ਇਕ ਮੁਢਲੀ ਗੱਲ ਜਿਸ ਤੇ ਇਹ ਦੋਵੇਂ ਧਰਮ ਸਹਿਮਤ ਸਨ, ਉਹ ਇਹ ਸੀ ਕਿ ਸੰਸਾਰ ਨੂੰ ਤਿਆਗਣ ਤੋਂ ਬਿਨਾਂ ਆਦਰਸ਼ਕ ਜੀਵਨ ਦੀ ਪ੍ਰਾਪਤੀ ਨਹੀਂ ਹੋ ਸਕਦੀ। ਬੁਧ ਧਰਮ ਵਿਚ ਸਭ ਕੁਝ ਛਡ ਛਡਾ ਕੇ ਭਿਕਸ਼ੂ ਬਣਨਾ ਜ਼ਰੂਰੀ ਸੀ ਅਤੇ ਜੈਨ ਧਰਮ ਵਿਚ ਦਿਗੰਬਰ। ਆਮ ਲੋਕ ਜੋ ਗਹਸਤੀ ਜੀਵਨ ਵਾਲੇ ਸਨ, ਕੇਵਲ ਕੁਝ ਹੱਦ ਤਕ ਹੀ ਇਸ ਪਾਸੇ ਵਲ ਵਧ ਸਕਦੇ ਸਨ।

ਬ੍ਰਾਹਮਣ ਧਰਮਾਂ ਅਰਥਾਤ ਬੁਧ ਮਤ ਤੇ ਜੈਨ ਮਤ ਨੇ ਆਰੀਆਂ ਦੇ ਵੈਦਕ ਧਰਮ ਤੇ ਉਪਨਿਸ਼ਦ ਧਰਮ ਤੇ ਡੂੰਘਾ ਪ੍ਰਭਾਵ ਪਾਇਆ ਅਤੇ ਦੋਹਾਂ ਦੇ ਇਸ ਮਿਸ਼ਰਣ ਵਿਚੋਂ ਇਕ ਨਵੀਂ ਧਾਰਮਕ ਪ੍ਰਣਾਲੀ ਨਿਕਲੀ ਜੋ ਭਾਗਵਤ ਗੀਤਾ ਦੇ ਸਿਧਾਂਤ ਵਿਚ ਪ੍ਰਗਟ ਹੋਈ। ਇਸ ਨਵੀਂ ਪ੍ਰਣਾਲੀ ਦੇ ਮੁਢ ਵਿਚ ਦੋ ਧਾਰਾਵਾਂ ਸਨ—(1) ਵਰਣ ਵੰਡ (2) ਆਸ਼੍ਰਮ ਵੰਡ। ਪਹਿਲੀ ਵੰਡ ਅਨੁਸਾਰ ਲੋਕਾਂ ਨੂੰ ਚਾਰ ਸ਼੍ਰੇਣੀਆਂ ਵਿਚ ਤਕਸੀਮ ਕਰਕੇ ਹਰ ਸ੍ਰੇਣੀ ਜਾਂ ਵਰਣ ਦਾ ਵੱਖ ਵੱਖ ਕਰਤਵ ਮਿਥਿਆ ਗਿਆ ਜੋ ਉਸ ਦਾ ਵਿਸ਼ੇਸ਼ ਧਰਮ ਕਹਿਲਾਇਆ ਇਸ ਤਰ੍ਹਾਂ ਨਾਲ ਧਰਮ ਨੂੰ ਜ਼ਾਤ ਪਾਤ ਦੇ ਬੰਧਨਾਂ ਵਿਚ ਬੰਨ੍ਹ ਦਿਤਾ ਗਿਆ। ਆਸ਼੍ਰਮ ਵੰਡ ਹਰ ਵਰਣ ਦੇ ਅੰਦਰ ਹਰ ਵਿਅਕਤੀ ਦੀ ਅਗਲੇਰੀ ਵੰਡ ਸੀ ਜਿਸ ਦੇ ਮੁਤਾਬਕ ਉਸਦੀ ਉਮਰ ਦੇ ਚਾਰ ਭਾਗ ਬਣਾਏ ਗਏ। ਇਸ ਵੰਡ ਵਿਚ ਵਿਦਿਆ ਤੇ ਗ੍ਰਹਸਥ ਉਤੇ ਤਾਂ ਜ਼ਰੂਰ ਜ਼ੋਰ ਦਿਤਾ ਗਿਆ ਪਰ ਨਾਲ ਹੀ ਇਹ ਗਲ ਵੀ ਪ੍ਰਵਾਨ ਕੀਤੀ ਗਈ ਕਿ ਕਲਿਆਣ ਗ੍ਰਹਸਥੀ ਜੀਵਨ ਵਿਚ ਰਹਿ ਕੇ ਤੇ ਸੰਸਾਰ ਦੇ ਕੰਮ ਕਾਜ ਕਰਦਿਆਂ ਪ੍ਰਾਪਤ ਨਹੀਂ ਹੋ ਸਕਦਾ। ਇਸ ਉਦੇਸ਼ ਲਈ ਘਰ ਬਾਰ ਛੱਡ ਕੇ ਬਨਬਾਸ ਤੇ ਸਨਿਆਸ ਆਸ਼੍ਰਮਾਂ ਦਾ ਇਕ ਦੂਸਰੇ ਮਗਰੋਂ ਧਾਰਨ ਕਰਨਾ ਜ਼ਰੂਰੀ ਮੰਨਿਆ ਗਿਆ।

ਇਸ ਦੇ ਸਿਟੇ ਵਜੋਂ ਦੋ ਗਲਾਂ ਉਭਰ ਕੇ ਅਗੇ ਆਈਆਂ। ਇਕ, ਧਰਮ ਦਾ ਘੇਰਾ ਹੋਰ ਸੁੰਗੜ ਗਿਆ। ਇਹ ਮਾਨਵ ਧਰਮ ਨਾ ਰਹਿ ਕੇ ਵਰਣ ਆਸ਼੍ਰਮ ਧਰਮ ਬਣ ਗਿਆ ਅਤੇ ਅਗੋਂ ਬ੍ਰਾਹਮਣਾਂ, ਕਸ਼ੱਤਰੀਆਂ ਤੇ ਵੈਸ਼ਾਂ ਦੇ ਵਖ ਵਖ ਧਰਮਾਂ ਵਿਚ ਵੰਡਿਆ ਗਿਆ। ਦੂਜਾ, ਸਮਾਜੀ ਜ਼ਿੰਦਗੀ ਮਨੁਖੀ ਕਲਿਆਣ ਦੇ ਰਾਹ ਵਿਚ ਇਕ ਵੱਡੀ ਔਕੜ ਹੁੰਦੀ ਹੈ ਜਿਸਦਾ ਹਲ ਕੇਵਲ ਇਹੋ ਹੈ ਕਿ ਇਸ ਨੂੰ ਪੂਰਨ ਤੌਰ ਤੇ ਤਿਆਗ ਕੇ ਸੰਨਿਆਸ ਧਾਰਨ ਕੀਤਾ ਜਾਵੇ।

ਸਮਾਜ ਦੀਆਂ ਇਨ੍ਹਾਂ ਵੰਡਾਂ ਨੂੰ ਬ੍ਰਾਹਮਣ ਵਰਗ ਨੇ ਹੋਰ ਪਕਿਆਂ ਕਰ ਦਿਤਾ। ਉਨ੍ਹਾਂ ਦੇ ਆਰਥਕ ਤੇ ਸਮਾਜਕ ਹਿਤ ਮੰਗ ਕਰਦੇ ਸਨ ਕਿ ਇਸ ਪ੍ਰਕਾਰ ਦੀਆਂ ਸਮਾਜਕ ਵੰਡਾਂ ਪੱਕੇ ਪੈਰਾ ਤੇ ਕਾਇਮ ਰਹਿਣ। ਰਾਜਿਆਂ ਤੇ ਹੋਰ ਲੋਕਾਂ ਨੇ ਜਿਨਾਂ ਦੇ ਹੱਥ ਵਿਚ ਰਾਜਸੀ ਤਾਕਤ ਸੀ, ਬ੍ਰਾਹਮਣਾਂ ਦੀ ਇਸ ਕੰਮ ਵਿਚ ਪੂਰੀ ਪੂਰੀ ਮੱਦਦ ਕੀਤੀ। ਉਸ ਸਮੇਂ ਹਿੰਦੂ ਰਾਜਤੰਤਰ ਦਾ ਮੁਖ ਉਦੇਸ਼ ਵੀ ਬ੍ਰਹਾਮਣ ਤੇ ਗਊ ਦੀ ਰਖਿਆ ਕਰਨਾ ਸੀ। ਇਸ ਲਈ ਕੋਈ ਅਚੰਭੇ ਦੀ ਗੱਲ ਨਹੀਂ ਕਿ ਸਦੀਆਂ ਤਕ ਇਹ ਸਿਲਸਿਲਾ ਇਸੇ ਤਰ੍ਹਾਂ ਚਲਦਾ ਰਿਹਾ। ਸਿਧਾਂ, ਨਾਥਾਂ ਤੇ ਜੋਗੀਆਂ ਦੀਆਂ ਸੰਪਰਦਾਵਾਂ ਦੇ ਜ਼ੋਰ ਤੇ ਜਾਤ-ਪਾਤ ਦੀ ਵੰਡ ਨੂੰ ਵੰਗਾਰਿਆ ਗਿਆ ਜੋ ਬ੍ਰਾਹਮਣੀ ਮਤ ਦਾ ਆਧਾਰ ਸੀ। ਇਸ ਨਵੀਂ ਵੰਗਾਰ ਦੇ ਪਿਛੇ ਵਿਸ਼ਾਲ ਜਾਂ ਚੌੜੇ ਧਰਮ ਦੀ ਭਾਵਨਾ ਕੰਮ ਕਰ ਰਹੀ ਸੀ। ਪਰੰਤੂ ਤੰਗ ਬ੍ਰਾਹਮਣੀ ਧਰਮ ਦੇ ਵਿਰੁੱਧ ਇਹ ਵਿਦ੍ਰੋਹ ਬਹੁਤੀ ਸਫਲਤਾ ਪ੍ਰਾਪਤ ਨਾ ਕਰ ਸਕਿਆ ਕਿਉਂਕਿ ਇਹ ਸਿਧ, ਨਾਥ ਤੇ ਜੋਗੀ ਛੇਤੀ ਹੀ ਆਪ ਤੰਗ ਦ੍ਰਿਸ਼ਟੀਕੋਣ ਦਾ ਸ਼ਿਕਾਰ ਹੋ ਗਏ। ਇਨ੍ਹਾਂ ਨੇ ਸਮਾਜ ਨੂੰ ਤਿਆਗ ਕੇ ਪਹਾੜਾਂ ਜਾਂ ਜੰਗਲਾਂ ਵਿਚ ਬਸੇਰਾ ਕਰ ਲਿਆ ਤੇ ਰਿਧੀਆਂ ਸਿਧੀਆਂ ਦੀ ਭਾਲ ਵਿਚ ਆਪਣੇ ਕੀਮਤੀ ਜੀਵਨ ਨੂੰ ਬਰਾਬਾਦ ਕਰਨ ਲਗ ਪਏ।

ਸਿਖ ਧਰਮ ਦੇ ਬਾਨੀ, ਗੁਰੂ ਨਾਨਕ ਦੇਵ ਜੀ ਨੂੰ ਇਸ ਕਿਸਮ ਦੀ ਜਟਲ ਸਮੱਸਿਆਂ ਦਾ ਟਾਕਰਾ ਕਰਨਾ ਪਿਆ। ਧਰਮ ਤੇ ਜੀਵਨ ਦੋ ਅੱਡ ਅੱਡ ਚੀਜ਼ਾਂ ਬਣ ਗਈਆਂ ਸਨ ਅਤੇ ਇਨ੍ਹਾਂ ਦਾ ਇਕ ਦੂਜੇ ਨਾਲ ਬਹੁਤ ਦੂਰ ਦਾ ਹੀ ਸਬੰਧ ਰਹਿ ਗਿਆ ਸੀ। ਜੋਗੀ ਲੋਕ ਘਰ-ਘਾਟ ਤਿਆਗ ਕੇ, ਬੇਕਾਰ ਸਾਧੂਆਂ ਦੇ ਟੋਲਿਆਂ ਵਿਚ ਸ਼ਾਮਿਲ ਹੋਣਾ, ਕੰਨ ਪੜਵਾ ਕੇ ਮੁੰਦਰਾਂ ਪਾਉਣਾ, ਜਿਸਮ ਤੇ ਸਵਾਹ ਮਲਣਾ, ਧੂਣੀ ਰਮਾਉਣਾ ਆਦਿ ਹੀ ਧਰਮ ਸਮਝੀ ਬੈਠੇ ਸਨ। ਸਿਧ ਵਸੋਂ ਤੋਂ ਦੂਰ ਪਰੇਡੇ ਪਹਾੜਾਂ ਦੀਆਂ ਸਿਖਰਾਂ ਤੇ ਜਾਂ ਕੰਦਰਾ ਵਿਚ ਡੇਰੇ ਜਮਾਈ ਬੈਠੇ ਸਨ। ਉਨ੍ਹਾਂ ਦਾ ਸਾਰਾ ਸਮਾਂ ਵਿਹਲੜਾਂ ਵਾਂਗ ਰਿਧੀਆਂ ਸਿਧੀਆਂ ਦੀ ਵਿਅਰਥ ਤਲਾਸ਼ ਵਿਚ ਲੰਘਦਾ ਸੀ। ਬ੍ਰਾਹਮਣ ਸੰਸਾਰ ਦਾ ਤਿਆਗੀ ਤਾਂ ਨਹੀਂ ਸੀ ਪਰ ਉਸ ਦਾ ਧਰਮ ਤੋਂ ਭਾਵ ਕੇਵਲ ਵੇਦ ਮੰਤਰਾਂ ਦੇ ਪਾਠ ਨਾਲ ਕੁਝ ਧਾਰਮਕ ਰਸਮਾਂ ਰੀਤਾਂ ਆਦਿ ਕਰਨਾ ਹੀ ਸੀ। ਅਤੇ ਉਸ ਨੇ ਇਨ੍ਹਾਂ ਰਸਮਾਂ ਦਾ ਜਾਲ ਇਸ ਪ੍ਰਕਾਰ ਫੈਲਾਇਆ ਹੋਇਆ ਸੀ ਕਿ ਜਨ ਸਾਧਾਰਨ ਸਾਰੀ ਉਮਰ ਇਸੇ ਚੱਕਰ ਵਿਚ ਫਸਿਆ ਰਹਿੰਦਾ ਸੀ। ਜ਼ਾਤ-ਪਾਤ, ਛੂਤ-ਛਾਤ ਤੇ ਸੂਤਕ ਵਰਗੀਆਂ ਤੰਗ-ਖਿਆਲੀਆਂ ਉਸ ਦੇ ਧਾਰਮਕ ਚਿੰਤਨ ਦਾ ਅਨਿੱਖੜਵਾਂ ਭਾਗ ਸਨ। ਜਿਸ ਤਰ੍ਹਾਂ ਹਿੰਦੂ ਸਮਾਜ ਵਿਚ ਬ੍ਰਾਹਮਣਾਂ ਨੇ ਧਰਮ ਦੇ ਭਾਵ-ਅਰਥ ਨੂੰ ਛੁਟਿਆ ਦਿਤਾ ਸੀ, ਇਸੇ ਤਰ੍ਹਾਂ ਮੁਸਲਮਾਨੀ ਸਮਾਜ ਵਿਚ ਮੁਲਾਂ ਕਾਜ਼ੀਆਂ ਨੇ ਧਰਮ ਨੂੰ ਜ਼ਾਹਰਦਾਰੀ ਤੇ ਫਿਰਕਾਦਾਰੀ ਦੀ ਰੰਗਤ ਦਿਤੀ ਹੋਈ ਸੀ।

ਗੁਰੂ ਨਾਨਕ ਦੇਵ ਜੀ ਨੇ ਚਿੰਤਨ ਵਿਚ ਜ਼ਾਹਰਦਾਰੀ ਤੇ ਫਿਰਕਾਦਾਰੀ ਦੋਹਾਂ ਵਾਸਤੇ ਕੋਈ ਥਾਉਂ ਨਹੀਂ ਸੀ। ਜ਼ਾਹਰਦਾਰੀ ਨਿਰਾ ਪਾਖੰਡ ਸੀ ਤੇ ਫ਼ਿਰਕਾਦਾਰੀ ਧਰਮਾ ਦਾ ਇਕ ਬੜਾ ਹੀ ਤੰਗ ਤੇ ਸੌੜਾ ਰੂਪ ਸੀ। ਇਹ ਦੋਵੇਂ ਹੀ ਕੂੜ ਸਨ ਜਿਨ੍ਹਾਂ ਨੇ ਸਚ ਦੇ ਚੰਦਰਮਾਂ ਨੂੰ ਉਦੈ ਹੋਣੋਂ ਰੋਕਿਆ ਹੋਇਆ ਸੀ।

ਗੁਰੂ ਨਾਨਕ ਦੇਵ ਦਾ ਆਪਣਾ ਧਰਮ-ਸਿਧਾਂਤ ਪ੍ਰਿਥਵੀ ਜਿਨਾ ਹੀ ਵਿਸ਼ਾਲ ਸੀ। ਇਹ ਉਨ੍ਹਾਂ ਦੀ ਬਾਣੀ ਵਿਚੋਂ ਭਲੀ ਭਾਂਤ ਸਪੱਸ਼ਟ ਹੁੰਦਾ ਹੈ। ਉਨ੍ਹਾਂ ਨੇ ਜਪੁਜੀ ਸਾਹਿਬ ਵਿਚ

ਲਿਖਿਆ ਹੈ :

ਰਾਤੀ ਰੁਤੀ ਥਿਤੀ ਵਾਰ ।
ਪਵਣ ਪਾਣੀ ਅਗਨੀ ਪਾਤਾਲ ।
ਤਿਸ ਵਿਚ ਧਰਤੀ ਥਾਪ ਰਖੀ ਧਰਮਸਾਲ ।

ਜਪੁਜੀ ਸਾਹਿਬ ਵਿਚ ਹੀ ਇਕ ਹੋਰ ਥਾਂ ਤੇ ਉਨ੍ਹਾਂ ਲਿਖਿਆ ਹੈ ਕਿ ਜਿਸ ਅਖੌਤੀ ਧੌਲ ਦੇ ਆਸਰੇ ਤੇ ਇਹ ਧਰਤੀ ਖੜੀ ਦਸੀ ਜਾਂਦੀ ਹੈ, ਉਹ ਦਇਆ ਤੇ ਧਰਮ ਦਾ ਪੁੱਤਰ ਹੈ, ਅਰਥਾਤ ਇਸ ਧਰਤੀ ਦਾ ਅਧਾਰ ਦਇਆ ਤੇ ਧਰਮ ਹਨ, ਨੈਤਕ ਕਦਰਾਂ ਕੀਮਤਾਂ ਹਨ, ਨਾ ਕਿ ਕੋਈ ਮਨੋਕਲਪਤ ਬੈਲ ।

ਗੁਰੂ ਜੀ ਦਾ ਇਹ ਖਿਆਲ ਕ੍ਰਾਂਤੀਕਾਰੀ ਖ਼ਾਸੀਅਤ ਰਖਦਾ ਸੀ । ਉਨ੍ਹਾਂ ਤੋਂ ਪਹਿਲਾਂ ਸਦੀਆਂ ਤੋਂ ਇਹ ਧਾਰਨਾ ਪ੍ਰਬਲ ਰਹੀ ਸੀ ਕਿ ਸੰਸਾਰ ਮਿਥਿਆ ਹੈ, ਮਾਇਆ ਹੈ, ਇਨਸਾਨ ਨੂੰ ਗਿਰਾਵਟ ਵਲ ਲੈ ਕੇ ਜਾਂਦਾ ਹੈ ਅਤੇ ਕਲਿਆਣ ਜਾਂ ਮੁਕਤੀ ਇਸ ਨੂੰ ਤਲਾਂਜਲੀ ਦਿਤੇ ਬਿਨਾਂ ਹਾਸਿਲ ਨਹੀਂ ਹੋ ਸਕਦੀ । ਅਜੇਹੀ ਵਿਚਾਰਧਾਰਾ ਅਨੁਸਾਰ ਕਿਸੇ ਨਰੋਏ ਸਮਾਜਕ ਦ੍ਰਿਸ਼ਟੀਕੋਣ ਦਾ ਉਤਪੰਨ ਹੋਣਾ ਅਸੰਭਵ ਹੁੰਦਾ ਹੈ । ਨੈਤਕਤਾ ਜੋ ਸਮਾਜ ਵਿਚ ਹੀ ਕਮਾਈ ਜਾ ਸਕਦੀ ਹੈ, ਉਸ ਤੇ ਕੁਦਰਤੀ ਤੌਰ ਤੇ ਜ਼ੋਰ ਨਹੀਂ ਸੀ ਦਿਤਾ ਜਾਂਦਾ । ਜੋ ਥੋੜ੍ਹਾ ਬਹੁਤ ਉਸਦਾ ਜ਼ਿਕਰ ਕੀਤਾ ਜਾਂਦਾ ਸੀ, ਉਹ ਵੀ ਜ਼ਾਤੀ ਜਾਂ ਵਿਅਕਤੀਗਤ ਕਿਸਮ ਦਾ ਹੁੰਦਾ ਸੀ ਅਤੇ ਉਸਦਾ ਉਦੇਸ਼ ਸਮਾਜੀ ਜ਼ਿੰਦਗੀ ਨੂੰ ਸਮੁੱਚੇ ਤੌਰ ਤੇ ਉਚਿਆਣਾ ਨਹੀਂ ਸੀ ਹੁੰਦਾ । ਗੁਰੂ ਨਾਨਕ ਦੇਵ ਨੇ ਨਿਰਵਿਰਤੀ ਮਾਰਗ ਦੇ ਵਿਰੁੱਧ ਜ਼ਬਰਦਸਤ ਅਵਾਜ਼ ਉਠਾਈ ਅਤੇ ਇਸ ਦੇ ਅਨੁਸਾਰੀ ਜੋਗੀਆਂ, ਨਾਥਾਂ, ਸਿਧਾਂ ਆਦਿ ਦੀ ਕਰੜੇ ਸ਼ਬਦਾਂ ਵਿਚ ਆਲੋਚਨਾ ਕੀਤੀ । ਉਨ੍ਹਾਂ ਨੇ ਕੇਵਲ ਪ੍ਰਵਿਰਤੀ ਮਾਰਗ ਨੂੰ ਸਵੀਕਾਰ ਕਰਨ ਤੇ ਬਲ ਦਿਤਾ ਅਤੇ ਕਿਹਾ ਕਿ ਇਹ ਆਤਮਕ ਉਨਤੀ ਦੇ ਰਾਹ ਵਿਚ ਕੋਈ ਰੁਕਾਵਟ ਨਹੀਂ, ਸਗੋਂ ਇਸ ਨੂੰ ਗ੍ਰਹਿਣ ਕਰਕੇ ਵਡੀ ਤੋਂ ਵਡੀ ਰੂਹਾਨੀ ਕਾਮਯਾਬੀ ਪ੍ਰਾਪਤ ਕੀਤੀ ਜਾ ਸਕਦੀ ਹੈ । ਸੰਸਾਰਕ ਜੀਵਨ ਦੀ ਪਦਾਰਥਕ ਸਮੱਗਰੀ ਤੇ ਉਸ ਨਾਲ ਜੁੜੇ ਸਭ ਸਮਾਜਕ ਰਿਸ਼ਤੇ-ਨਾਤੇ ਪ੍ਰਮੁਖ ਸਚਾਈ ਦਾ ਹੀ ਅੰਗ ਹਨ। ਇਨ੍ਹਾਂ ਦੀ ਹਸਤੀ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਹੈ । ਇਹ ਮਾਇਆ, ਮਿਥਿਆ ਜਾਂ ਸੁਪਨਾ ਇਸ ਕਰਕੇ ਨਹੀਂ ਕਿ ਇਨ੍ਹਾਂ ਦੀ ਹਸਤੀ ਨਹੀਂ ਹੁੰਦੀ, ਸਗੋਂ ਇਹ ਸੰਗਿਆਤਮਕ ਸ਼ਬਦ ਇਨ੍ਹਾਂ ਬਾਰੇ ਇਸ ਕਾਰਨ ਵਰਤੇ ਗਏ ਹਨ ਕਿ ਇਹ ਸਭ ਪਰਿਵਰਤਨ ਦੇ ਚੱਕਰ ਦੇ ਅਧੀਨ ਹਨ ਅਤੇ ਇਨਸਾਨ ਨੂੰ, ਜੋ ਆਪ ਵੀ ਨਾਸਵੰਦ ਹੈ ਜਾਂ ਕੁਦਰਤੀ ਚੱਕਰ ਦੇ ਅਧੀਨ ਹੈ, ਇਨ੍ਹਾਂ ਦੀਆਂ ਅਸਲੀਅਤਾਂ ਨੂੰ ਸਮਝਣਾ ਚਾਹੀਦਾ ਹੈ ਤੇ ਮਾਦੀ ਜਾਲ ਵਿਚ ਖੱਚਤ ਹੋਣ ਤੋਂ ਬਚਣਾ ਚਾਹੀਦਾ ਹੈ ।

ਗੁਰੂ ਨਾਨਕ ਦੇਵ ਜੀ ਨੇ ਪ੍ਰਵਿਰਤੀ ਮਾਰਗ ਨੂੰ ਸਵੀਕਾਰ ਕਰਕੇ ਸਮੁੱਚੇ ਸਮਾਜ ਨੂੰ ਪ੍ਰਵਾਨ ਕੀਤਾ ਤੇ ਇਸ ਦੇ ਹਰ ਪੱਖ ਨੂੰ, ਹਰ ਪਹਿਲੂ ਨੂੰ ਮਹੱਤਵਪੂਰਨ ਮੰਨਿਆ । ਅਜ ਸਾਡੇ ਕਈ ਲੇਖਕ ਜਾਂ ਵਿਚਾਰਕ ਸਮਾਜੀ ਜੀਵਨ ਨੂੰ ਧਾਰਮਕ, ਸਮਾਜਕ, ਆਰਥਕ ਤੇ ਰਾਜਨੀਤਕ ਆਦਿ ਪਹਿਲੂਆਂ ਵਿਚ ਵੰਡ ਕੇ ਧਰਮ ਦੇ ਘੇਰੇ ਨੂੰ ਧਾਰਮਕ ਪਹਿਲੂ ਤਕ ਹੀ ਸੀਮਤ ਕਰ ਦੇਂਦੇ ਹਨ । ਗੁਰੂ ਜੀ ਦਾ ਦ੍ਰਿਸ਼ਟੀਕੋਣ ਇਹ ਨਹੀਂ ਸੀ । ਉਨ੍ਹਾਂ ਦੀ ਵਿਚਾਰਧਾਰਾ ਸਭ ਪਹਿਲੂਆਂ ਨਾਲ ਸਬੰਧਤ ਸੀ। ਧਰਮ ਇਕ ਜੀਵਨ ਫਿਲਾਸਫੀ ਹੈ ਅਤੇ ਇਸ ਦਾ ਸਾਰੇ ਜੀਵਨ ਨਾਲ ਡੂੰਘਾ ਰਿਸ਼ਤਾ ਹੈ । ਇਹ ਨਹੀਂ ਕਿ ਆਰਥਕ, ਵਿਵਹਾਰਕ, ਸਮਾਜਕ ਤੇ ਰਾਜਨੀਤਕ ਖੇਤਰਾਂ ਵਿਚ ਜੋ ਮਰਜ਼ੀ ਆਏ ਕਰਦੇ ਰਹੇ ਅਤੇ ਕੁਝ ਪੂਜਾ, ਪਾਠ ਕਰਕੇ ਤੇ ਮੰਦਰ, ਮਸੀਤ ਜਾਂ ਗੁਰਦੁਆਰੇ ਜਾ ਕੇ ਇਹ ਸਮਝ ਲਿਆ ਕਿ ਧਰਮ ਦਾ ਕੰਮ ਹੋ ਗਿਆ । ਇਸ ਪ੍ਰਕਾਰ ਦੇ ਧਰਮ ਦੀ ਗੁਰੂ ਜੀ ਦੀਆਂ ਨਜ਼ਰਾਂ ਵਿਚ ਕੋਈ ਕਦਰ ਜਾਂ ਮਹੱਤਾ ਨਹੀਂ ਸੀ ।

ਜਿਵੇਂ ਪਹਿਲਾਂ ਜ਼ਿਕਰ ਆ ਚੁਕਿਆ ਹੈ, ਗੁਰੂ ਨਾਨਕ ਦੇਵ ਜੀ ਨੇ ਧਰਤੀ ਨੂੰ ਧਰਮਸਾਲ

ਦੇ ਰੂਪ ਵਿਚ ਵੇਖਿਆ ਤੇ ਪੇਸ਼ ਕੀਤਾ, ਇਸ ਤਰ੍ਹਾਂ ਇਨਸਾਨੀ ਜ਼ਿੰਦਗੀ ਦੀ ਬੁਨਿਆਦ ਧਰਮ ਨੂੰ ਬਣਾਇਆ ਜਿਸ ਤੋਂ ਭਾਵ ਨੈਤਕ ਕਦਰਾਂ ਕੀਮਤਾਂ ਸੀ। ਪਰੰਤੂ ਉਨ੍ਹਾਂ ਦੀ ਵਿਚਾਰਧਾਰਾ ਵਿਚ ਇਹ ਨੈਤਕ ਕੀਮਤਾਂ ਰੂਹਾਨੀ ਜਾਂ ਆਤਮਕ ਕੀਮਤਾਂ ਨਾਲ ਸਬੰਧਤ ਹਨ। ਇਸ ਕਸਵਟੀ ਤੇ ਗੁਰੂ ਜੀ ਨੇ ਜਿਸ ਤਰ੍ਹਾਂ ਸਮਾਜ ਦੇ ਹਰ ਖੇਤਰ ਦੇ ਲੋਕਾਂ ਨੂੰ ਪਰਖਿਆ, ਜੋਖਿਆ ਉਸ ਤੋਂ ਉਨ੍ਹਾਂ ਦੇ ਸਿਧਾਂਤ ਬਾਰੇ ਕੋਈ ਸ਼ੰਕਾ ਨਹੀਂ ਰਹਿ ਜਾਂਦਾ।

ਰਾਜਿਆਂ ਦੇ ਹਥ ਵਿਚ ਸਿਆਸੀ ਤਾਕਤ ਹੁੰਦੀ ਹੈ ਜਿਸ ਕਾਰਣ ਉਨ੍ਹਾਂ ਵਿਚ ਜਨਤਾ ਦੇ ਜੀਵਨ ਨੂੰ ਸਵਾਰਨ ਜਾਂ ਵਿਗਾੜਨ ਦੀ ਵਡੀ ਸਮਰਥਾ ਹੁੰਦੀ ਹੈ। ਜੇ ਰਾਜਾ ਚੰਗਾ ਹੈ, ਨਿਆਂਕਾਰੀ ਹੈ, ਤਾਂ ਉਸਦੇ ਅਹਿਲਕਾਰ ਵੀ ਚੰਗੇ ਰਹਿਣਗੇ ਤੇ ਜਨਤਾ ਸੁਖੀ ਰਹੇਗੀ, ਨਹੀਂ ਤਾਂ ਉਹ ਸਭ ਦਰਿੰਦਿਆਂ ਵਾਂਗੂੰ ਲੋਕਾਂ ਨਾਲ ਵਰਤਾਉ ਕਰਨਗੇ। ਗੁਰੂ ਜੀ ਨੇ ਇਸ ਬਾਰੇ ਫੁਰਮਾਇਆ ਹੈ :

(ੳ) ਲਬੁ ਪਾਪੁ ਦੁਇ ਰਾਜਾ ਮਹਤਾ ਕੂੜੁ ਹੋਆ ਸਿਕਦਾਰੁ।
ਕਾਮੁ ਨੇਬੁ ਸਦਿ ਪੁਛੀਐ ਬਹਿ ਬਹਿ ਕਰੇ ਬੀਚਾਰੁ।
ਅੰਧੀ ਰਯਤਿ ਗਿਆਨ ਵਿਹੂਣੀ ਭਾਹਿ ਭਰੇ ਮੁਰਦਾਰੁ।

............

ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ।
ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ।

..........

ਰਾਜੇ ਸੀਂਹ ਮੁਕਦਮ ਕੁਤੇ ਜਾਇ ਜਗਾਇਨਿ ਬੈਠੇ ਸੁਤੇ।
ਚਾਕਰ ਨਹਦਾ ਪਾਇਨਿ ਘਾਉ ਰਤੁ ਪਿਤੁ ਕੁਤਿਹੋ ਚਟਿ ਜਾਹੁ।

(ਅ) ਕਾਜ਼ੀਆਂ ਦਾ ਮੁਖ ਕਰਤੱਵ ਇਨਸਾਫ ਕਰਨਾ ਹੁੰਦਾ ਸੀ। ਉਨ੍ਹਾਂ ਨੂੰ ਆਪਣਾ ਇਹ ਫਰਜ਼ ਨਾ ਪਾਲਦਿਆਂ ਵੇਖ ਕੇ ਗੁਰੂ ਜੀ ਨੇ ਲਿਖਿਆ ਹੈ :

ਕਾਜੀ ਹੋਇਕੈ ਬਹੈ ਨਿਆਇ
ਫੇਰੇ ਤਸਬੀ ਕਰੇ ਖੁਦਾਇ। ਵਢੀ ਲੈ ਕੇ ਹਕੁ ਗਵਾਇ।

(ੲ) ਆਰਥਕ ਪਿੜ ਵਿਚ ਜੋ ਜ਼ੁਲਮ ਕੀਤੇ ਜਾਂਦੇ ਸਨ, ਇਸ ਬਾਰੇ ਉਨ੍ਹਾਂ ਦਾ ਕਥਨ ਹੈ :

ਜੇ ਰਤੁ ਲਗੈ ਕਪੜੈ ਜਾਮਾ ਹੋਇ ਪਲੀਤੁ।
ਜੋ ਰਤੁ ਪੀਵਹਿ ਮਾਣਸਾ ਤਿਨ ਕਿਉਂ ਨਿਰਮਲੁ ਚੀਤੁ।

............

ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ
ਗੁਰੁ ਪੀਰੁ ਹਾਮਾ ਤਾ ਭਰੈ ਜਾ ਮੁਰਦਾਰੁ ਨ ਖਾਇ।

............

ਇਸੁ ਜਰਿ ਘਣੀ ਵਿਗੁਤੀ ਇਨਿ ਜਰ ਘਣੀ ਖੁਆਈ।
ਪਾਪਾਂ ਬਾਝਹੁ ਹੋਵੈ ਨਾਹੀ ਮੋਇਆ ਸਾਥਿ ਨ ਜਾਈ।

(ਸ) ਕਾਜ਼ੀਆਂ ਬ੍ਰਾਹਮਣਾਂ ਨੂੰ ਸਮਾਜ ਵਿਚ ਵਿਸ਼ੇਸ਼ ਅਸਥਾਨ ਪ੍ਰਾਪਤ ਸੀ ਜਿਸ ਦਾ ਨਾ-ਜਾਇਜ਼ ਲਾਭ ਉਠਾ ਕੇ ਉਹ ਲੋਕਾਂ ਦਾ ਖੂਨ ਚੂਸਦੇ ਸਨ :

ਮਾਣਸ ਖਾਣੇ ਕਰਹਿ ਨਿਵਾਜ। ਛੁਰੀ ਵਗਾਇਨਿ ਤਿਨ ਗਲਿ ਤਾਗ।

............

ਮਥੈ ਟਿਕਾ ਤੇੜਿ ਧੋਤੀ ਕਖਾਈ। ਹਥਿ ਛੁਰੀ ਜਗਤ ਕਾਸਾਈ।

............

ਕਾਜੀ ਕੂੜੁ ਬੋਲਿ ਮਲੁ ਖਾਇ। ਬ੍ਰਾਹਮਣੁ ਨਾਵੈ ਜੀਆ ਘਾਇ।

ਇਸੇ ਤਰ੍ਹਾਂ ਸਮਾਜਕ ਪਿੜ ਵਿਚ ਜੋ ਅਨਰਥ ਢਾਹੇ ਜਾਂਦੇ ਸਨ, ਉਨ੍ਹਾਂ ਬਾਰੇ ਬੜੇ ਜ਼ੋਰਦਾਰ ਸ਼ਬਦਾਂ ਵਿਚ ਗੁਰੂ ਜੀ ਨੇ ਲਿਖਿਆ ਹੈ। ਵਿਸ਼ੇਸ਼ ਕਰਕੇ ਨੀਵੀਆਂ ਜਾਤਾਂ ਨਾਲ, ਗਰੀਬਾਂ ਨਾਲ, ਔਰਤਾਂ ਨਾਲ ਜੋ ਵਧੀਕੀਆਂ ਕੀਤੀਆਂ ਜਾਂਦੀਆਂ ਸਨ, ਉਨ੍ਹਾਂ ਵਿਚ ਕੋਈ ਨੈਤਕਤਾ ਨਹੀਂ ਸੀ ਅਤੇ ਉਨ੍ਹਾਂ ਨੂੰ ਕਿਸੇ ਤਰ੍ਹਾਂ ਵੀ ਠੀਕ ਨਹੀਂ ਠਹਿਰਾਇਆ ਜਾ ਸਕਦਾ ਸੀ।

ਸੰਖੇਪ ਵਿਚ ਗੁਰੂ ਨਾਨਕ ਦੇਵ ਜੀ ਨੇ ਜਿਸ ਮਾਨਵੀ ਸਮਾਜ ਦੀ ਤਸਵੀਰ ਆਪਣੀ ਬਾਣੀ ਵਿਚ ਚਿੱਤਰੀ ਹੈ, ਉਹਦਾ ਆਧਾਰ ਨੈਤਕਤਾ ਹੈ, ਜਿਸ ਨੂੰ ਉਨ੍ਹਾਂ ਨੇ ਧਰਮ ਦਾ ਨਾਉਂ ਦਿਤਾ ਹੈ ਅਤੇ ਨੈਤਕਤਾ ਵਿਚ ਜਿਨ੍ਹਾਂ ਨੈਤਕ ਕੀਮਤਾਂ ਜਾਂ ਮੁਲਾਂ ਦਾ ਬਾਰ ਬਾਰ ਵਰਣਨ ਕੀਤਾ ਗਿਆ ਹੈ, ਉਨ੍ਹਾਂ ਵਿਚੋਂ ਨਿਆਉਂ, ਈਮਾਨਦਾਰੀ, ਸਚਾਈ, ਹਮਦਰਦੀ ਤੇ ਨਿਮਰਤਾ ਦੇ ਗੁਣ ਬਹੁਤ ਉਘੇ ਹਨ। ਇਹ ਆਦਰਸ਼ਵਾਦੀ ਸਮਾਜ ਦਾ ਚਿੱਤਰ ਹੈ ਅਤੇ ਸਹੀ ਅਰਥਾਂ ਵਿਚ ਅਜੋਕੇ ਸਮਾਜਵਾਦ ਤੋਂ ਅਗੇ ਹੈ, ਪਿਛੇ ਨਹੀਂ। ਇਹ ਸ਼ੋਸ਼ਣ ਤੇ ਬੇਇਨਸਾਫੀ ਨੂੰ ਜੜ੍ਹੋਂ ਉਖਾੜਨਾ ਲੋਚਦਾ ਹੈ ਤੇ ਇਨ੍ਹਾਂ ਨੂੰ ਦੂਰ ਕਰਕੇ ਆਦਰਸ਼ਕ ਜੀਵਨ ਦਾ ਰਾਹ ਪਧਰਾ ਕਰਨਾ ਚਾਹੁੰਦਾ ਹੈ।

ਗੁਰੂ ਨਾਨਕ ਦੇ ਉਤਰਾਧਿਕਾਰੀਆਂ ਨੇ ਉਨ੍ਹਾਂ ਦੇ ਇਸ ਸੁਪਨੇ ਨੂੰ ਸਾਕਾਰ ਬਣਾਉਣ ਲਈ ਸਿਰਤੋੜ ਯਤਨ ਕੀਤੇ ਅਤੇ ਇਸ ਮਨੋਰਥ ਦੀ ਪੂਰਤੀ ਲਈ ਕਈ ਵਡਮੁਲੀਆਂ ਸੰਸਥਾਵਾਂ ਕਾਇਮ ਕੀਤੀਆਂ ਜਾਂ ਵਿਕਸਤ ਕੀਤੀਆਂ। ਜਦ ਮੁਗਲ ਹਕੂਮਤ ਨੇ ਇਸ ਅੰਦੋਲਨ ਨੂੰ ਦਿਨੋ ਦਿਨ ਤਰੱਕੀ ਕਰਦਿਆਂ ਵੇਖਿਆ, ਤਾਂ ਉਸਨੂੰ ਖਤਰਾ ਭਾਸਣ ਲਗਾ ਤੇ ਉਸਨੇ ਇਸ ਨੂੰ ਜ਼ੋਰ ਨਾਲ ਦਬਾਉਣਾ ਚਾਹਿਆ। ਗੁਰੂ ਅਰਜਨ ਦੇਵ ਜੀ ਨੂੰ ਪਕੜ ਕੇ ਤਸੀਹੇ ਦੇ ਕੇ ਹਲਾਕ ਕਰ ਦੇਣਾ ਇਸ ਦਿਸ਼ਾ ਵਿਚ ਹਕੂਮਤ ਦਾ ਪਹਿਲਾ ਵਡਾ ਕਦਮ ਸੀ। ਪਰੰਤੂ ਇਸਦਾ ਸਿੱਟਾ ਹਕੂਮਤ ਦੀ ਆਸ ਦੇ ਉਲਟ ਨਿਕਲਿਆ। ਸਿਖ ਅੰਦੋਲਨ ਦਬਣ ਦੀ ਥਾਂ ਹੋਰ ਉਭਰ ਆਇਆ। ਗੁਰੂ ਹਰਿਗੋਬਿੰਦ ਸਾਹਿਬ ਨੇ ਤਲਵਾਰ ਨਾਲ ਜ਼ੁਲਮ ਦਾ ਟਾਕਰਾ ਕਰਨ ਲਈ ਆਪਣੇ ਸਿਖਾਂ ਨੂੰ ਫੌਜੀ ਸਿਖਿਆ ਦੇਣੀ ਆਰੰਭ ਦਿਤੀ ਤੇ ਇਸ ਤਰ੍ਹਾਂ ਇਕ ਨਵੇਂ ਸਿਧਾਂਤ ਨੇ ਜਨਮ ਲੈ ਲਿਆ ਜਿਸ ਨੂੰ ਮੀਰੀ ਪੀਰੀ ਕਿਹਾ ਜਾਂਦਾ ਹੈ। ਇਹ ਪਰਿਵਰਤਨ ਮੁਗਲਾਂ ਨਾਲ ਖਾਹ ਮਖਾਹ ਟਕਰ ਲੈਣ ਲਈ ਨਹੀਂ ਸੀ ਕੀਤਾ ਗਿਆ, ਪਰ ਇਸ ਤੋਂ ਗੁਰੂ ਜੀ ਦਾ ਫੈਸਲਾ ਜ਼ਾਹਿਰ ਹੋ ਗਿਆ ਕਿ ਜੇ ਕਿਸੇ ਨੇ ਅਗੋਂ ਸਿਖੀ ਦੇ ਰਾਹ ਵਿਚ ਰੁਕਾਵਟ ਪਾਉਣ ਦਾ ਯਤਨ ਕੀਤਾ, ਤਾਂ ਉਸਦਾ ਡਟ ਕੇ ਮੁਕਾਬਲਾ ਕੀਤਾ ਜਾਏਗਾ।

ਸ੍ਰੀ ਗੁਰੂ ਤੇਗ ਬਹਾਦਰ ਜੀ ਜੋ ਆਪਣੇ ਪਿਤਾ ਸ੍ਰੀ ਗੁਰੂ ਹਰਿਗੋਬਿੰਦ ਜੀ ਤੋਂ ਵੀਹ ਵਰ੍ਹੇ ਪਿਛੋਂ ਗੁਰਗਦੀ ਤੇ ਬਰਾਜਮਾਨ ਹੋਏ, ਉਪਰੋਕਤ ਇਤਿਹਾਸਕ ਪਿਛੋਕੜ ਤੋਂ ਨਖੇੜੇ ਨਹੀਂ ਜਾ ਸਕਦੇ। ਪ੍ਰਵਾਣਿਤ ਸਿਖ ਸਿਧਾਂਤ ਅਨੁਸਾਰ, ਸਾਰੇ ਦੇ ਸਾਰੇ ਦਸਾਂ ਗੁਰੂਆਂ ਵਿਚ ਇਕੋ ਜੋਤ ਜਾਗਦੀ ਸੀ, ਭਾਵ ਇਹ ਕਿ ਮੂਲ ਰੂਪ ਵਿਚ ਸਭ ਗੁਰੂ ਸਾਹਿਬਾਂ ਦੀ ਵਿਚਾਰਧਾਰਾ ਇਕੋ ਜੇਹੀ ਸੀ। ਜੇ ਕੋਈ ਵਖੇਂਵਾ ਕਿਧਰੇ ਦ੍ਰਿਸ਼ਟੀਗੋਚਰ ਹੁੰਦਾ ਹੈ, ਤਾਂ ਉਹ ਕੇਵਲ ਜੁਗਤ ਵਿਚ ਹੈ, ਜੋਤ ਅਰਥਾਤ ਮੂਲ ਸਿਧਾਂਤ ਵਿਚ ਨਹੀਂ। ਦਸਵੇਂ ਗੁਰੂ ਸਾਹਿਬ (ਗੁਰੂ ਗੋਬਿੰਦ ਸਿੰਘ ਜੀ) ਦੇ ਸਮੇਂ ਜੁਗਤ ਦੇ ਪਖੋਂ ਸਭ ਤੋਂ ਵਧ ਵਿਕਾਸ ਹੋਇਆ, ਪਰੰਤੂ ਉਦੋਂ ਵੀ ਜੋਤ ਦੀ ਏਕਤਾ ਵਿਚ, ਮੁਢਲੇ ਰੂਪ ਵਿਚ, ਕੋਈ ਅੰਤਰ ਨਹੀਂ ਸੀ ਆਇਆ। ਦਸ਼ਮੇਸ਼ ਜੀ ਨੇ ਆਪ 'ਬਚਿਤ੍ਰ ਨਾਟਕ' ਵਿਚ ਇਸ ਗੱਲ ਨੂੰ ਚੰਗੀ ਤਰ੍ਹਾਂ ਸਪੱਸ਼ਟ ਕੀਤਾ ਹੈ :

ਸ੍ਰੀ ਨਾਨਕ ਅੰਗਦਿ ਕਰ ਮਾਨਾ ॥
ਅਮਰਦਾਸ ਅੰਗਦ ਪਹਿਚਾਨਾ ॥
ਅਮਰਦਾਸ ਰਾਮਦਾਸ ਕਹਾਯੋ ॥
ਸਾਧਨਿ ਲਖਾ ਮੂੜ੍ਹ ਨਹਿ ਪਾਯੋ ॥

ਭਿੰਨ ਭਿੰਨ ਸਭਹੂੰ ਕਰ ਜਾਨਾ ॥
ਏਕ ਰੂਪ ਕਿਨਹੂੰ ਪਹਿਚਾਨਾ ॥
ਜਿਨ ਜਾਨਾ ਤਿਨ ਹੀ ਸਿਧ ਪਾਈ ॥
ਬਿਨ ਸਮਝੇ ਸਿਧ ਹਾਥ ਨ ਆਈ ॥

ਗੁਰੂ ਤੇਗ ਬਹਾਦਰ ਜੀ ਦੀ ਆਪਣੀ ਬਾਣੀ ਇਸ ਗਲ ਸਬੰਧੀ ਭਰਪੂਰ ਚਾਨਣਾ ਪਾਉਂਦੀ ਹੈ। ਸੰਸਾਰ ਤੇ ਸੰਸਾਰ ਦੇ ਕਰਤਾ ਬਾਰੇ ਉਨ੍ਹਾਂ ਦੇ ਵਿਚਾਰ ਗੁਰੂ ਨਾਨਕ ਤੇ ਦੂਜੇ ਗੁਰੂ ਸਾਹਿਬਾਂ ਦੇ ਵਿਚਾਰਾਂ ਨਾਲ ਮੂਲ ਰੂਪ ਵਿਚ ਪੂਰਨ ਤੌਰ ਤੇ ਮਿਲਦੇ ਹਨ। ਨੌਵੇਂ ਗੁਰੂ ਜੀ ਦੀ ਬਾਣੀ ਵਿਚ ਸੰਸਾਰ ਦਾ ਸਿਰਜਨਹਾਰ 'ਅਗਨਤ' ਹੈ, 'ਅਲਖ' ਹੈ, 'ਅਪਾਰ' ਹੈ, 'ਨਿਰੰਜਨ' ਹੈ, 'ਦੀਨਦਿਆਲ' ਹੈ, 'ਕਿਰਪਾਨਿਧਿ' ਹੈ, 'ਪਤਿਤ ਉਧਾਰਨ' ਹੈ, 'ਦੁਖ ਭੰਜਨ' ਹੈ, 'ਭੈ ਹਰਨ' ਹੈ, 'ਅਨਾਥ ਕੋ-ਨਾਥ' ਹੈ। ਉਸੇ ਦਾ ਨਾਂ 'ਰਾਮ' ਹੈ, 'ਹਰਿ' ਹੈ, 'ਨਾਰਾਇਨ' ਹੈ, 'ਭਗਵਾਨ' ਹੈ, 'ਠਾਕਰ' ਹੈ, 'ਸਵਾਮੀ' ਹੈ। ਪਹਿਲੇ ਗੁਰੂ ਸਾਹਿਬਾਂ ਦਾ ਪਰਮ ਸਤਾ ਦਾ ਸਿਧਾਂਤ ਵੀ ਇਹੋ ਹੀ ਸੀ।

ਸੰਸਾਰ ਸੰਬੰਧੀ ਗੁਰਮਤ ਵਿਚ ਦੋ ਮਤ ਹਨ : (ੳ) 'ਇਹ ਜਗ ਸਚੇ ਕੀ ਹੈ ਕੋਠੜੀ ਸਚੇ ਦਾ ਵਿਚ ਵਾਸ', ਭਾਵ ਕਿ ਸੰਸਾਰ ਪ੍ਰਭੂ ਦੀ ਸਿਰਜਨਾ ਹੈ ਅਤੇ ਉਹ ਇਸ ਵਿਚ 'ਸਗਲ ਸਮਗਰੀ ਤੁਮਰੇ ਸੂਤਰ ਧਾਰੀ' ਵਾਂਗੂ ਸਮਾਇਆ ਹੋਇਆ ਹੈ, (ਅ) ਇਸ ਵਿਚ ਕੋਈ ਸ਼ੈ ਸਦਾ ਰਹਿਣ ਵਾਲੀ ਨਹੀਂ—ਸਭ ਨਾਸਵੰਤ ਹੈ ਅਤੇ ਕੇਵਲ ਪ੍ਰਭੂ ਹੀ ਅਜੇਹੀ ਹਸਤੀ ਹੈ ਜੋ ਕਦੇ ਨਾਸ ਨਹੀਂ ਹੁੰਦੀ। ਗੁਰੂ ਤੇਗ ਬਹਾਦਰ ਜੀ ਦੀ ਬਾਣੀ ਵਿਚ ਇਹ ਦੋਵੇਂ ਪੱਖ ਮੌਜੂਦ ਹਨ। ਇਕ ਪਾਸੇ ਤਾਂ ਉਹ ਇਹ ਕਹਿੰਦੇ ਹਨ : 'ਸਾਧੋ ਰਚਨਾ ਰਾਮ ਬਨਾਈ', 'ਅਪਨੀ ਮਾਇਆ ਆਪਿ ਪਸਾਰੀ', 'ਦੁਰਲਭ ਦੇਹ ਪਾਇ ਮਾਨਸ ਕੀ', 'ਮਾਨਸ ਜਨਮ ਅਮੋਲਕੁ ਪਾਇਓ', 'ਮਾਨਸ ਦੇਹ ਬਹੁਰੋ ਨਹਿ ਪਾਵੈ', 'ਰਤਨ ਜਨਮ ਆਪੁਨੋ' ਅਤੇ ਦੂਜੇ ਪਾਸੇ : 'ਜੋ ਦੀਸੈ ਸੋ ਸਗਲ ਬਿਨਾਸੈ ਜਿਉ ਬਾਦਰ ਕੀ ਛਾਈ', 'ਮ੍ਰਿਗ ਤ੍ਰਿਸਨਾ ਜਿਉ ਜਗ ਰਚਨਾ', 'ਸਗਲ ਜਗਤ ਹੈ ਜੈਸੇ ਸੁਪਨਾ', 'ਬਾਰੂ ਭੀਤ ਬਨਾਈ ਰਚਿ ਪਚਿ', 'ਇਹ ਜਗ ਧੂਏ ਕਾ ਪਹਾਰ', 'ਜੈਸੇ ਜਲ ਤੇ ਬੁਦਬੁਦਾ'। ਇਹਨਾਂ ਦੋਹਾਂ ਪੱਖਾਂ ਦਾ ਮਨੁਖੀ ਕਲਿਆਣ ਨਾਲ ਡੂੰਘਾ ਰਿਸ਼ਤਾ ਹੈ। ਚੂੰਕਿ ਇਹ ਸੰਸਾਰ ਕਰਤਾ ਪੁਰਖ ਦੀ ਰਚਨਾ ਹੈ, ਇਸ ਲਈ ਇਸ ਦੀ ਅਸਲੀਅਤ ਮੰਨਣਯੋਗ ਹੈ ਤੇ ਇਸ ਵਿਚ ਵਿਚਰਦੇ ਹੋਏ ਇਸ ਦੀਆਂ ਜਟਲ ਸਮੱਸਿਆਵਾਂ ਨਾਲ ਮਰਦਾਨਾਵਾਰ ਜੂਝਣਾ ਹੈ। ਪਰਤੂ ਇਸ ਦੇ ਨਾਲ ਨਾਲ ਇਹ ਵੀ ਯਾਦ ਰਖਣਾ ਹੈ ਕਿ ਇਸ ਦੀ ਲਿਸ਼ਕ-ਪੁਸ਼ਕ ਇਨਸਾਨੀ ਜ਼ਿੰਦਗੀ ਲਈ ਜ਼ਹਿਰ ਦੀ ਨਿਆਈਂ ਹੈ। ਇਸ ਲਈ ਜੇ ਆਪਣੇ ਜੀਵਨ ਦਾ ਕਲਿਆਣ ਕਰਨਾ ਹੈ, ਤਾਂ ਉਸ ਵਾਸਤੇ ਸਭ ਤੋਂ ਵਧੀਆ ਰਸਤਾ ਇਹ ਹੈ ਕਿ ਮੋਹ-ਮਾਇਆ ਦੇ ਜੰਜਾਲ ਤੋਂ ਉਪਰ ਉਠ ਕੇ ਤੇ ਕਾਮ, ਕ੍ਰੋਧ ਆਦਿ ਦੀ ਦੁਰਮਤ ਤੋਂ ਮਨ ਸਾਫ ਕਰਕੇ ਆਪਣ ਸਿਰਜਨਹਾਰ ਦਾਤਾਰ ਦੀ ਅੰਮ੍ਰਿਤ-ਰੂਪੀ ਯਾਦ ਨੂੰ ਹਿਰਦੇ ਵਿਚ ਵਸਾਇਆ ਜਾਏ। ਇਸ ਮਾਰਗ ਤੇ ਚਲ ਕੇ ਉਸ ਸਰਵ-ਉਤਮ ਅਧਿਆਤਮਕ ਮੰਡਲ ਦੀ ਪ੍ਰਾਪਤੀ ਹੁੰਦੀ ਹੈ ਜਿਸ ਨੂੰ ਗੁਰੂ ਤੇਗ ਬਹਾਦਰ ਜੀ ਨੇ 'ਅਮਰ ਪਦ', 'ਮੁਕਤ ਪਦ', 'ਅਭੈ ਪਦ', 'ਅਚਲ ਪਦ' ਜਾਂ 'ਨਿਰਬਾਨ ਪਦ' ਦਾ ਨਾਉਂ ਦਿਤਾ ਹੈ। ਇਸ ਤੋਂ ਪਰਗਟ ਹੁੰਦਾ ਹੈ ਕਿ ਨੌਵੇਂ ਗੁਰੂ ਜੀ ਨੇ ਸੰਸਾਰ ਦੀ ਨਾਸ਼ਮਾਨਤਾ ਤੇ ਜ਼ੋਰ ਇਸ ਵਾਸਤੇ ਨਹੀਂ ਦਿੱਤਾ ਕਿ ਇਨਸਾਨ ਸੰਸਾਰ ਨੂੰ ਛਡ ਜਾਏ ਤੇ ਤਿਆਗੀ ਜਾਂ ਸੰਨਿਆਸੀ ਬਣ ਕੇ ਜੰਗਲਾਂ ਜਾਂ ਪਹਾੜਾਂ ਵਿੱਚ ਡੇਰਾ ਲਾ ਲਵੇ, ਬਲਕਿ ਇਸ ਵਾਸਤੇ ਦਿਤਾ ਹੈ ਕਿ ਮਨੁਖ ਇਸ ਵਿਚ ਗਲਤਾਨ ਹੋ ਕੇ ਆਪਣੇ ਜੀਵਨ ਨੂੰ ਬਰਬਾਦ ਕਰ ਲਵੇ। ਉਨ੍ਹਾਂ ਦਾ ਇਹ ਭਾਵ ਕਿਸੇ ਕਿਸਮ ਦੀ ਨਿਰਾਸ਼ਾ ਪੈਦਾ ਕਰਨਾ ਨਹੀਂ, ਸਗੋਂ ਉਚੇਰੇ, ਰਹੱਸਮਈ ਤੇ ਕਰਮਸ਼ੀਲ ਜੀਵਨ ਜਿਊਣ ਲਈ ਪ੍ਰੇਰਨਾ ਦੇਣਾ ਹੈ। ਇਸ ਸਬੰਧ ਵਿਚ, ਅਵੱਸ਼ ਹੀ, ਗੁਰੂ ਤੇਗ ਬਹਾਦਰ ਜੀ ਦਾ ਦ੍ਰਿਸ਼ਟੀਕੋਣ ਬਿਲਕੁਲ

ਉਹੋ ਹੈ ਜੋ ਗੁਰੂ ਨਾਨਕ ਦੇਵ ਜੀ ਦੇ ਜ਼ਮਾਨੇ ਤੋਂ ਲਗਾਤਾਰ ਚਲਿਆ ਆਉਂਦਾ ਸੀ ਇਸ ਨੂੰ ਉਹਨਾਂ ਨੇ ਸਭ ਤੋਂ ਉਤਮ ਧਰਮ ਦਰਸਾਇਆ ਹੈ। ਇਸ ਦਾ ਮਨੋਰਥ ਮਨੁਖ ਜਾਤੀ ਦਾ ਕਲਿਆਣ ਹੈ, ਨਾ ਕਿ ਕਿਸੇ ਇਕ ਫ਼ਿਰਕੇ ਦੇ ਲੋਕਾ ਦਾ ਕਲਿਆਣ। ਇਹ ਮਾਨਵ-ਵਾਦੀ ਹੈ, ਸੰਪਰਦਾਇ-ਵਾਦੀ ਨਹੀਂ।

ਗੁਰੂ ਤੇਗ ਬਹਾਦੁਰ ਜੀ ਦੀ ਬਾਣੀ ਵਿਚ ਕੁਝ ਅਜੇਹੇ ਵਿਸ਼ੇਸ ਤੱਤ ਵੀ ਵਿੱਦਮਾਨ ਹਨ ਜੋ ਉਹਨਾ ਦੀ ਸ਼ਖ਼ਸੀਅਤ ਨੂੰ ਵਿਲੱਖਣਤਾ ਪ੍ਰਦਾਨ ਕਰਦੇ ਹਨ। ਸਭ ਤੋਂ ਪਹਿਲਾ ਅਜੇਹਾ ਤੱਤ ਉਹ ਉਚਜੀਵਨ-ਨਿਸ਼ਾਨਾ ਹੈ ਜਿਸਨੂੰ ਉਹਨਾਂ ਨਿਰਭੈ ਜਾਂ ਅਭੈ ਪਦ ਕਿਹਾ ਹੈ। ਇਸ ਨੂੰ ਸਰਵ-ਉਤਮ ਨਿਰਬਾਨ ਪਦ, ਮੁਕਤ ਪਦ ਜਾਂ ਅਮਰ ਪਦ ਦੀ ਬਰਾਬਰ ਪੱਧਰ ਤੇ ਰਖਕੇ ਉਹਨਾਂ ਵੀਰਤਾ ਨੂੰ ਉੱਨੀ ਹੀ ਮਹੱਤਾ ਦਿੱਤੀ ਜਿਨੀ ਕਿ ਮੁਕਤੀ ਨੂੰ ਦਿੱਤੀ ਜਾਂਦੀ ਸੀ। ਸਗੋਂ ਉਹਨਾਂ ਦੇ ਚਿੰਤਨ ਵਿਚ ਮੁਕਤੀ, ਨਿਰਭੈਤਾ ਤੇ ਨਿਰਵਾਣ ਇਕੋ ਹੀ ਅਧਿਆਤਮਕ ਪਦਵੀ ਦੇ ਵਖ ਵਖ ਲੱਛਣ ਸਨ। ਗੁਰੂ ਸਾਹਿਬ ਨੇ ਆਪਣੀ ਬਾਣੀ ਵਿਚ ਪ੍ਰਭੂ ਦੇ ਭੈ-ਭੰਜਨ ਗੁਣ ਵਲ ਬਾਰ ਬਾਰ ਸੰਕੇਤ ਕੀਤਾ ਹੈ ਅਤੇ ਦਰਸਾਇਆ ਹੈ ਕਿ ਉਸ ਦੀ ਲਗਾਤਾਰ ਅਰਾਧਨਾ ਨਾਲ ਹੌਲੀ ਹੌਲੀ ਡਰ ਦੀ ਭਾਵਨਾ ਅਲੋਪ ਹੋ ਜਾਂਦੀ ਹੈ। ਫਲਸਰੂਪ ਮਨੁਖ ਨਾ ਕਿਸੇ ਕੋਲੋਂ ਡਰਦਾ ਹੈ ਅਤੇ ਨਾ ਉਹ ਕਿਸੇ ਨੂੰ ਡਰਾ-ਉਂਦਾ ਹੈ— 'ਭੈ ਕਾਹੂ ਕੋ ਦੇਤ ਨਹਿ ਨਹਿ ਭੈ ਮਾਨਤ ਆਨਿ'। ਜੇ ਕੋਈ ਉਸਨੂੰ ਡਰਾਵੇ, ਤਾਂ ਉਹ ਉਸ ਤੋਂ ਨਹੀਂ ਡਰੇਗਾ। ਸਗੋਂ ਲੋੜ ਪੈਣ ਤੇ ਅਜੇਹੇ ਜਰਵਾਣੇ ਦਾ ਟਾਕਰਾ ਕਰੇਗਾ ਤੇ ਮਜ਼ਲੂਮਾਂ ਦੀ ਸਹਾਇਤਾ ਲਈ ਹਰ ਸੰਭਵ ਕੁਰਬਾਨੀ ਕਰੇਗਾ। ਕਿਉਂਕਿ ਅਜੇਹਾ ਸੂਰਬੀਰ ਉਹਨਾਂ ਸਾਰੀਆਂ ਲਾਲਸਾਵਾਂ ਤੋਂ ਮੁਕਤ ਹੁੰਦਾ ਹੈ ਜੋ ਜੀਵਨ ਦੇ ਨਾਨਾ ਪ੍ਰਕਾਰ ਦੇ ਬੰਧਨਾਂ ਵਿਚੋਂ ਉਤਪੰਨ ਹੁੰਦੀਆਂ ਹਨ, ਇਸ ਲਈ ਉਸ ਵਿਚ ਵੱਡੀ ਤੋਂ ਵੱਡੀ ਕੁਰਬਾਨੀ ਦੇਣ ਦੀ ਸਮ੍ਰਥਾ ਹੁੰਦੀ ਹੈ। ਪਰਮਾਤਮਾ ਦੀ ਕਿਰਪਾਲਤਾ ਵਿਚ ਦ੍ਰਿੜ੍ਹ ਤੇ ਅਟੁਟ ਵਿਸ਼ਵਾਸ ਇਸ ਪ੍ਰਕਾਰ ਦਾ ਦੂਜਾ ਤੱਤ ਹੈ ਜਿਸ ਤੇ ਉਹਨਾਂ ਦੀ ਬਾਣੀ ਵਿਚ ਬੜਾ ਜ਼ੋਰ ਦਿੱਤਾ ਗਿਆ ਹੈ। ਪਰਮਾਤਮਾ ਦੇ ਜਿਹੜੇ ਗੁਣਾਂ ਦਾ ਵਰਣਨ ਉਨ੍ਹਾਂ ਦੀ ਬਾਣੀ ਵਿਚ ਸਭ ਤੋਂ ਜ਼ਿਆਦਾ ਹੈ, ਉਹ ਇਹ ਹਨ: ਦੀਨ ਬੰਧ, ਦੀਨ ਦਿਆਲ, ਕਿਰਪਾਨਿਧ, ਦੁਖ ਭੰਜਨ, ਭੈ ਹਰਨ, ਭਗਤ ਰਛਕ, ਅਨਾਥ ਕੇ ਨਾਥ, ਪਤਿਤ ਉਧਾਰਨ ਤੇ ਪਤਿਤ ਪੁਨੀਤ, ਅਗਨਤ, ਅਪਾਰ ਤੇ ਨਿਰੰਜਨ ਸ਼ਬਦ ਇਕ ਦੋ ਵਾਰ ਤੋਂ ਜ਼ਿਆਦਾ ਨਹੀਂ ਮਿਲਦੇ ਅਤੇ ਅਗਮ, ਅਗੋਚਰ ਆਦਿ ਸ਼ਬਦ ਬਿਲਕੁਲ ਹੀ ਨਹੀਂ ਵਰਤੇ ਗਏ। ਗੁਰੂ ਸਾਹਿਬ ਦੇ ਚਿੰਤਨ ਦਾ ਇਹ ਤੱਤ ਉਹਨਾਂ ਦੁਆਰਾ ਦਿਤੀਆਂ ਗਈਆਂ ਉਦਾਹਰਣਾ ਤੋਂ ਹੋਰ ਸਪੱਸ਼ਟ ਹੋ ਜਾਂਦਾ ਹੈ। ਹਿੰਦੂ ਮਿਥਿਹਾਸ ਵਿਚ ਰਵਾਇਤਾਂ ਪ੍ਰਚਲਿਤ ਹਨ ਕਿ ਜਦ ਗਜ (ਹਾਥੀ), ਅਜਾਮਲ, ਗਨਕਾ ਤੇ ਪੰਚਾਲੀ (ਦਰੋਪਤੀ) ਮੁਸੀਬਤ ਵਿਚ ਫਸੇ ਹੋਏ ਸਨ, ਤਾਂ ਇਹਨਾਂ ਨੇ ਪ੍ਰਭੂ ਦਾ ਸਿਮਰਣ ਕੀਤਾ ਜਿਸ ਕਰਕੇ ਇਹਨਾਂ ਦੇ ਸੰਕਟ ਦੂਰ ਹੋ ਗਏ। ਗੁਰੂ ਤੇਗ ਬਹਾਦੁਰ ਜੀ ਨੇ ਬਾਰ ਬਾਰ ਇਹਨਾਂ ਰਵਾਇਤਾਂ ਦਾ ਜ਼ਿਕਰ ਕਰਕੇ ਦਰਸਾਇਆ ਹੈ ਕਿ ਜਿਸ ਤਰ੍ਹਾਂ ਹਾਥੀ, ਗਨਕਾ, ਅਜਾਮਲ ਤੇ ਪੰਚਾਲੀ ਦੀ ਔਖੇ ਵੇਲੇ ਪ੍ਰਭੂ ਨੇ ਆਪਣਾ ਬਿਰਦ ਪਾਲਦੇ ਹੋਏ ਬਹੁੜੀ ਕੀਤੀ ਸੀ, ਉਸੇ ਤਰ੍ਹਾਂ ਉਹ ਹਰ ਉਸ ਵਿਅਕਤੀ ਦੀ ਸਹਾਇਤਾ ਕਰਦਾ ਹੈ ਜੋ ਉਸ ਵਿਚ ਅਟੁੱਟ ਵਿਸ਼ਵਾਸ ਰਖ ਕੇ ਉਸਦੀ ਆਰਾਧਨਾ ਕਰਦਾ ਹੈ।

ਗੁਰੂ ਤੇਗ ਬਹਾਦਰ ਜੀ ਦੀ ਰਚਨਾ ਦਾ ਤੀਜਾ ਵਿਸ਼ੇਸ਼ ਤੱਤ ਜੈਜਾਵੰਤੀ ਰਾਗ ਹੈ। ਇਸ ਰਾਗ ਵਿਚ ਕਿਸੇ ਹੋਰ ਗੁਰੂ ਜੀ ਦੀ ਬਾਣੀ ਨਹੀਂ ਹੈ। ਇਸ ਦੀ ਵਰਤੋਂ ਕੇਵਲ ਨੌਵੇਂ ਗੁਰੂ ਸਾਹਿਬ ਨੇ ਕੀਤੀ ਹੈ। ਇਹ ਰਾਗ ਵਿਸ਼ੇਸ਼ ਕਰਕੇ ਰਾਜਪੂਤੀ ਰਾਗ ਹੈ ਅਤੇ ਇਸ ਦੀ ਧੁੰਨ ਬੀਰ-ਰਸੀ ਹੈ। ਰਾਜਪੂਤਾਂ ਵਿਚ ਇਹ ਲੜਾਈ ਦੇ ਸਮੇਂ ਗਾਇਆ ਜਾਂਦਾ ਸੀ। ਉਸ ਦੀ ਲੈ ਵਿਚ ਰਣਖੇਤਰ ਵਲ ਨੂੰ ਮਾਰਚ ਕਰ ਰਹੇ ਬਹਾਦੁਰ ਸੈਨਕਾਂ ਦੇ ਕਦਮਾਂ ਦੀ ਟਾਪ ਗੂੰਜਦੀ ਹੈ। ਗੁਰੂ ਤੇਗ

ਬਹਾਦਰ ਜੀ ਨੇ ਕਈ ਮਹੀਨੇ ਅੰਬੇਰਪਤੀ ਰਾਜਾ ਰਾਮ ਸਿੰਘ ਤੇ ਉਸਦੀ ਰਾਜਪੂਤੀ ਸੈਨਾਂ ਦੇ ਕੈਂਪ ਵਿਚ ਗੁਜ਼ਾਰੇ ਸਨ । ਮੁੰਗੇਰ ਦੇ ਨੇੜੇ ਤੋਂ ਸ਼ੁਰੂ ਕਰਕੇ ਧੁਰ ਧੁਬੜੀ (ਆਸਾਮ) ਤਕ ਉਹਨਾਂ ਇਕੱਠਾ ਸਫਰ ਕੀਤਾ ਸੀ । ਇਸ ਤੋਂ ਬਾਅਦ ਵੀ ਕਈ ਮਹੀਨੇ ਉਹਨਾਂ ਦੇ ਨਿਕਟਵਰਤੀ ਸਬੰਧ ਕਾਇਮ ਰਹੇ ਸਨ । ਕੁਦਰਤੀ ਤੌਰ ਤੇ, ਇਸ ਦੌਰਾਨ ਗੁਰੂ ਜੀ ਨੂੰ ਰਾਜਪੂਤੀ ਸ਼ਾਨੋ-ਸ਼ੌਕਤ ਤੇ ਵੀਰ ਪਰੰਪਰਾ ਬਾਰੇ ਜ਼ਾਤੀ ਤੌਰ ਤੇ ਜਾਣਕਾਰੀ ਹਾਸਿਲ ਹੋਵੇਗੀ । ਏਸੇ ਵੀਰ ਪਰੰਪਰਾ ਦੀ ਇਕ ਸੁੰਦਰ ਝਲਕ ਉਨ੍ਹਾਂ ਦੇ ਜੈਜਾਵੰਤੀ ਰਾਗ ਵਿਚ ਰਚੇ ਸ਼ਬਦਾਂ ਤੋਂ ਡਲ੍ਹਕਾਂ ਮਾਰਦੀ ਦਿਸਦੀ ਹੈ । ਕੁਝ ਉਦਾਹਰਣਾਂ ਇਸ ਪ੍ਰਕਾਰ ਹਨ :

(ੳ) ਰਾਮ ਸਿਮਰ ਰਾਮ ਸਿਮਰ ਇਹੈ ਤੇਰੈ ਕਾਜਿ ਹੈ ॥
ਮਾਇਆ ਕੋ ਸੰਗੁ ਤਿਆਗਿ ਪ੍ਰਭੂ ਜੀ ਕੀ ਸਰਨਿ ਲਾਗ ॥
ਜਗਤ ਸੁਖ ਮਾਨੁ ਮਿਥਿਆ ਝੂਠੋ ਸਭ ਸਾਜ ਹੈ ॥ਰਹਾਉ॥
ਸੁਪਨੇ ਜਿਉ ਧਨੁ ਪਛਾਨ ਕਾਹੇ ਪਰ ਕਰਤ ਮਾਨ ॥
ਬਾਰੂ ਕੀ ਭੀਤਿ ਜੈਸੇ ਬਸੁਧਾ ਕੋ ਰਾਜ ਹੈ ॥
ਨਾਨਕ ਜਨ ਕਹਤ ਬਾਤ ਬਿਨਸਿ ਜੈ ਹੈ ਤੇਰੋ ਗਾਤ ॥
ਛਿਨੁ ਛਿਨੁ ਕਰਿ ਗਇਓ ਕਾਲ ਤੈਸੇ ਜਾਤ ਆਜ ਹੈ ॥

(ਅ) ਰਾਮ ਭਜ ਰਾਮ ਭਜ ਜਨਮੁ ਸਿਰਾਤੁ ਹੈ ॥
ਕਹਉ ਕਹਾਂ ਬਾਰ ਬਾਰ ਸਮਝਤ ਨਹ ਕਿਉਂ ਗਵਾਰ ॥
ਬਿਨਸਤ ਨਹ ਲਗੈ ਬਾਰ ਓਰੇ ਸਮ ਗਾਤ ਹੈ ॥ਰਹਾਉ॥
ਸਗਲ ਭਰਮ ਡਾਰਿ ਦੇਹ ਗੋਬਿੰਦ ਕੋ ਨਾਮੁ ਲੇਹ ॥
ਅੰਤਿ ਬਾਰ ਸੰਗਿ ਤੇਰੈ ਇਹੈ ਏਕ ਜਾਤ ਹੈ ॥
ਬਿਖਿਆ ਬਿਖ ਜਿਉਂ ਬਿਸਾਰਿ ਪ੍ਰਭ ਕੌ ਜਸੁ ਹੀਏ ਧਾਰ ॥
ਨਾਨਕ ਜਨ ਕਹਿ ਪੁਕਾਰ ਅਉਸਰ ਬਿਹਾਤੁ ਹੈ ॥

(ੲ) ਬੀਤ ਜੈ ਹੈ ਬੀਤ ਜੈ ਹੈ ਜਨਮ ਅਕਾਜ ਰੇ ॥
ਨਿਸ ਦਿਨ ਸੁਨਿ ਕੈ ਪੁਰਾਨ ਸਮਝਤ ਨਹ ਰੇ ਅਜਾਨ ॥
ਕਾਲ ਤਉ ਪਹੂਚਿਓ ਆਨਿ ਕਹਾ ਜੈ ਹੈ ਭਾਜਿ ਰੇ ॥ਰਹਾਉ॥
ਅਸਥਿਰੁ ਜੋ ਮਾਨਿਓ ਦੇਹ ਸੋ ਤਉ ਤੇਰਉ ਹੋਇ ਹੈ ਖੇਹ ॥
ਕਿਉ ਨ ਹਰਿ ਕੋ ਨਾਮ ਲੇਹ ਮੂਰਖ ਨਿਲਾਜ ਰੇ ॥
ਰਾਮ ਭਗਤਿ ਹੀਏ ਆਨਿ ਛਾਡਿ ਦੇ ਤੈ ਮਨ ਕੋ ਮਾਨੁ ॥
ਨਾਨਕ ਜਨ ਇਹ ਬਖਾਨਿ ਜਗ ਮੈ ਬਿਰਾਜੁ ਰੇ ॥

ਗੁਰੂ ਤੇਗ ਬਹਾਦਰ ਜੀ ਦੀ ਵੀਰ ਨਾਇਕ ਸ਼ਖਸੀਅਤ ਦਾ ਜੋ ਪ੍ਰਤੀਬਿੰਬ ਉਹਨਾਂ ਦੀ ਬਾਣੀ ਤੋਂ ਉਪਲਬਧ ਹੁੰਦਾ ਹੈ, ਉਹਨਾਂ ਦੀ ਜੀਵਨੀ ਉਸਦੀ ਪ੍ਰੋੜ੍ਹਤਾ ਕਰਦੀ ਹੈ । ਗੁਰ-ਬਿਲਾਸ ਪਾਤਸ਼ਾਹੀ ੬ ਕ੍ਰਿਤ ਕਵੀ ਸੋਹਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਕੁਝ ਹੀ ਵਰ੍ਹੇ ਬਾਅਦ ਲਿਖਿਆ ਗਿਆ ਸੀ । ਇਹ ਗੁਰੂ ਹਰਿਗੋਬਿੰਦ ਸਾਹਿਬ ਬਾਰੇ ਸਭ ਤੋਂ ਪਹਿਲਾ ਜੀਵਨ-ਬਿਰਤਾਂਤ ਸਮਝਿਆ ਜਾਂਦਾ ਹੈ । ਇਸ ਵਿਚ ਅੰਕਿਤ ਹੈ ਕਿ ਸਾਹਿਬਜ਼ਾਦਾ ਤੇਗ ਬਹਾਦਰ ਜੀ ਦੇ ਜਨਮ ਸਮੇਂ ਉਨ੍ਹਾਂ ਦੇ ਪਿਤਾ ਗੁਰੂ ਹਰਿਗੋਬਿੰਦ ਜੀ ਨੇ "ਦੀਨ ਰਛ ਸੰਕਟ ਹਰੈ" ਦੇ ਸ਼ਬਦ ਉਚਾਰਨ ਕੀਤੇ ਸਨ ਤੇ ਭਵਿੱਖ ਨੂੰ ਦ੍ਰਿਸ਼ਟੀਗੋਚਰ ਕਰਕੇ ਉਹਨਾਂ ਦਾ ਨਾਂ ਗੁਰੂ ਤੇਗ ਬਹਾਦਰ ਰਖਿਆ ਸੀ । ਗੁਰੂ ਤੇਗ ਬਹਾਦਰ ਜੀ ਨੇ ਬਚਪਣ ਵਿਚ ਸ਼ਾਸਤ੍ਰ ਵਿਦਿਆ ਦੇ ਨਾਲ ਨਾਲ ਸ਼ਸਤ੍ਰ ਵਿਦਿਆ ਪ੍ਰਾਪਤ ਕੀਤੀ ਸੀ, ਇਸ

ਦੇ ਪੱਕੇ ਪਰਮਾਣ ਮਿਲਦੇ ਹਨ ਅਤੇ ਇਸ ਬਾਰੇ ਸਭ ਰਾਵਾਂ ਸਹਿਮਤ ਹਨ। ਇਸ ਸਬੰਧੀ ਵੀ ਕੋਈ ਸ਼ਕ ਨਹੀਂ ਕਿ ਸਾਹਿਬਜ਼ਾਦਾ ਤੇਗ਼ ਬਹਾਦਰ ਜੀ ਨੇ ਕਰਤਾਰਪੁਰ ਦੇ ਯੁੱਧ (1634 ਈ.) ਵਿਚ ਭਾਗ ਲਿਆ ਸੀ ਤੇ ਬਹਾਦਰੀ ਦੇ ਅਲੌਕਿਕ ਜੌਹਰ ਵਿਖਾਏ ਸਨ। ਉਹਨਾਂ ਦੇ ਸ਼ਿਕਾਰ ਤੇ ਜਾਣ ਦੀਆਂ ਕਈ ਸਾਖੀਆਂ ਮਿਲਦੀਆਂ ਹਨ। ਉਨ੍ਹਾਂ ਦੇ ਕੁਝ ਹਥਿਆਰ ਵੀ ਮਿਲ ਗਏ ਹਨ। ਇਕ ਤਲਵਾਰ ਜਿਸ ਤੇ ਉਹਨਾਂ ਦਾ ਨਾਂ ਲਿਖਿਆ ਹੋਇਆ ਹੈ, ਮਹਾਰਾਜਾ ਪਟਿਆਲਾ ਦੇ ਤੋਸ਼ੇਖਾਨੇ ਵਿਚ ਸੰਭਾਲੀ ਹੋਈ ਹੈ। ਉਨ੍ਹਾਂ ਦਾ ਕੁਝ ਅਸਲਾ ਬੜੌਦਾ ਦੇ ਅਜਾਇਬ ਘਰ ਵਿਚ ਸਾਂਭਿਆ ਮਿਲਦਾ ਹੈ। ਉਨ੍ਹਾਂ ਦਾ ਇਕ ਤੀਰ ਹੁਣੇ ਤਿੰਨ ਸੌ ਸਾਲਾ ਸ਼ਹੀਦੀ ਜਲੂਸ ਵਿਚ ਹੋਰ ਪਵਿੱਤਰ ਸ਼ਸਤ੍ਰਾਂ ਸਮੇਤ ਆਨੰਦਪੁਰ ਸਾਹਿਬ ਤੋਂ ਦਿਲੀ ਤੇ ਫਿਰ ਦਿੱਲੀ ਤੋਂ ਵਾਪਸ ਅਨੰਦਪੁਰ ਸਾਹਿਬ ਲਿਜਾਇਆ ਗਿਆ ਸੀ ਤੇ ਲਖਾਂ ਸੰਗਤਾ ਨੇ ਉਸ ਦੇ ਦਰਸ਼ਨ ਕੀਤੇ ਸਨ। ਉਨ੍ਹਾਂ ਦਾ ਇਕ ਪੁਰਾਣਾ ਚਿੱਤਰ ਢਾਕਾ ਸ਼ਹਿਰ ਦੇ ਗੁਰਦੁਆਰਾ ਸੰਗਤ ਤੋਲਾ ਤੋਂ ਮਿਲਿਆ ਹੈ ਜਿਸ ਵਿਚ ਨੌਵੇਂ ਗੁਰੂ ਜੀ ਰਾਜਪੂਤੀ ਪਹਿਰਾਵੇ ਵਿਚ ਦਿਖਾਏ ਗਏ ਹਨ। ਹਥ ਤੇ ਬਾਜ਼ ਤੇ ਸਿਰ ਤੇ ਕਲਗੀ 'ਇਸ ਪਹਿਰਾਏ ਦੇ ਵਿਸ਼ੇਸ਼ ਅੰਗ ਹਨ।

ਛੇਵੇਂ ਗੁਰੂ ਹਰਿਗੋਬਿੰਦ ਸਾਹਿਬ ਦੀ ਸ਼ਖਸੀਅਤ ਇੰਨੀ ਪ੍ਰਭਾਵਸ਼ਾਲੀ ਸੀ ਕਿ ਤੇਗ ਬਹਾਦਰ ਜੀ ਦੇ ਮਨ ਉਤੇ ਉਨ੍ਹਾਂ ਦੀ ਅਮਿਟ ਛਾਪ ਲਗਣਾ ਅਵੱਸ਼ਕ ਗੱਲ ਸੀ। ਮੀਰੀ ਤੇ ਪੀਰੀ ਦੀਆਂ ਦੋ ਤਲਵਾਰਾਂ ਪਹਿਣ ਕੇ, ਸ਼ਸਤ੍ਰ-ਸਿਖਿਆ ਦਾ ਪੱਕਾ ਪਰੋਗਰਾਮ ਸ਼ੁਰੂ ਕਰਕੇ, ਘੋੜ-ਸਵਾਰੀ, ਗਤਕਾ-ਬਾਜ਼ੀ, ਸ਼ਿਕਾਰ ਤੇ ਕੁਸ਼ਤੀਆਂ ਆਦਿ ਦਾ ਸ਼ੌਕ ਪੈਦਾ ਕਰਕੇ ਤੇ ਗੁਰਬਾਣੀ ਨੂੰ ਵਾਰਾਂ ਦੀਆਂ ਧੁੰਨਾਂ ਤੇ ਗਵਾ ਕੇ ਛੇਵੇਂ ਗੁਰੂ ਜੀ ਨੇ ਸਿਖੀ ਵਿਚ ਇਕ ਮਜ਼ਬੂਤ ਵੀਰ ਪਰੰਪਰਾ ਦੀ ਨੀਂਹ ਰਖ ਦਿੱਤੀ ਸੀ। ਗੁਰੂ ਤੇਗ ਬਹਾਦੁਰ ਜੀ, ਸਾਹਿਬਜ਼ਾਦਾ ਦੇ ਰੂਪ ਵਿਚ, 23 ਸਾਲ ਦੇ ਲੰਮੇ ਅਰਸੇ ਲਈ ਇਸ ਤਕੜੀ ਵੀਰ ਪਰੰਪਰਾ ਦੇ ਅਸਰ ਹੇਠ ਰਹੇ ਸਨ ਤੇ ਇਸ ਕਾਰਣ ਉਹਨਾਂ ਦੇ ਕੋਮਲ ਹਿਰਦੇ ਤੇ ਆਪਣੇ ਗੁਰੂ-ਪਿਤਾ ਦੀ ਵਿਚਾਰਧਾਰਾ ਦਾ ਡੂੰਘਾ ਪ੍ਰਭਾਵ ਸੀ।

ਅਸਾਂ ਹੁਣ ਤੀਕ ਗੁਰੂ ਤੇਗ਼ ਬਹਾਦਰ ਜੀ ਦੇ ਸਿਧਾਂਤਕ ਤੇ ਇਤਿਹਾਸਕ ਪਿਛੋਕੜ, ਉਹਨਾਂ ਦੀ ਵਿਚਾਰਧਾਰਾ ਜੋ ਉਹਨਾਂ ਦੀ ਆਪਣੀ ਰਚਨਾਂ ਵਿਚੋਂ ਪਰਗਟ ਹੁੰਦੀ ਹੈ ਤੇ ਉਹਨਾਂ ਦੀ ਸ਼ਖਸੀਅਤ ਬਾਰੇ ਕੁਝ ਜਾਣਕਾਰੀ ਪ੍ਰਾਪਤ ਕੀਤੀ ਹੈ। ਨੌਵੇਂ ਗੁਰੂ ਜੀ ਦੀ ਸ਼ਹਾਦਤ ਨੂੰ ਸਹੀ ਅਰਥਾਂ ਵਿਚ ਸਮਝਣ ਲਈ ਇਹਨਾਂ ਸਭ ਗਲਾਂ ਦਾ ਦਿਮਾਗ਼ ਵਿਚ ਰਖਣਾ ਜ਼ਰੂਰੀ ਹੈ। ਇਹਨਾਂ ਨੂੰ ਵਿਸਾਰ ਕੇ ਜੋ ਵਿਆਖਿਆ ਕੀਤੀ ਜਾਏਗੀ, ਉਹ ਇਤਿਹਾਸਕ ਪ੍ਰਸੰਗ ਵਿਚ ਨਹੀਂ ਹੋਵੇਗੀ ਅਤੇ ਇਸ ਲਈ ਐਨ ਮੁਮਕਿਨ ਹੈ ਕਿ ਉਹ ਗ਼ਲਤ ਹੋ ਜਾਏ। ਏਸੇ ਵਜ੍ਹਾ ਕਰਕੇ ਇਹ ਜ਼ਰੂਰੀ ਬਣ ਜਾਂਦਾ ਹੈ ਕਿ ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਬਾਰੇ ਜੋ ਸੰਖੇਪ ਵਰਣਨ ਦਸਵੇਂ ਗੁਰੂ ਸਾਹਿਬ ਨੇ ਬਚਿੱਤ੍ਰ ਨਾਟਕ ਵਿਚ ਅੰਕਿਤ ਕੀਤਾ ਹੈ, ਉਸ ਨੂੰ ਵੀ ਇਨ੍ਹਾਂ ਤੱਤਾ ਦੇ ਪਿਛੋਕੜ ਦੀ ਰੌਸ਼ਨੀ ਵਿਚ ਸਮਝਣ ਦਾ ਚਾਰਾ ਕੀਤਾ ਜਾਏ। ਦਸ਼ਮੇਸ਼ ਜੀ ਦੇ ਕਥਨ ਦੀਆਂ ਸ਼ੁਰੂ ਦੀਆਂ ਪੰਕਤੀਆਂ ਇਹ ਹਨ :

ਤਿਲਕ ਜੰਞੂ ਰਾਖਾ ਪ੍ਰਭ ਤਾਕਾ ॥
ਕੀਨੋ ਬਡੋ ਕਲੂ ਮਹਿ ਸਾਕਾ ॥
ਸਾਧਨਿ ਹੇਤਿ ਇਤੀ ਜਿਨ ਕਰੀ॥
ਸੀਸੁ ਦੀਆ ਪਰ ਸੀ ਨਾ ਉਚਰੀ ॥
ਧਰਮ ਹੇਤ ਸਾਕਾ ਜਿਨਿ ਕੀਆ ॥
ਸੀਸ ਦੀਆ ਪਰ ਸਿਰਰੁ ਨ ਦੀਆ ॥

ਇਸ ਦੀ ਆਮ ਵਿਆਖਿਆ ਇਹ ਕੀਤੀ ਜਾਂਦੀ ਹੈ ਕਿ ਇਹ ਵਡਾ ਸਾਕਾ ਤਿਲਕ ਜੰਞੂ ਚੂੰਕਿ ਹਿੰਦੂਆਂ ਦੇ ਧਾਰਮਕ ਚਿੰਨ੍ਹ ਹਨ, ਇਸ ਲਈ ਇਹ ਸਾਕਾ ਹਿੰਦੂ ਧਰਮ ਦੀ ਰਖਿਆ ਲਈ

ਸੀ। ਇਸ ਵਿਆਖਿਆ ਦੇ ਕੁਝ ਧਾਰਨੀ ਸਾਰੇ ਹਿੰਦੂਆਂ ਨੂੰ ਵੀ ਇਸ ਵਿਚ ਸ਼ਾਮਿਲ ਨਹੀਂ ਕਰਦੇ ਅਤੇ ਤਿਲਕ ਜੰਞੂ ਦੀ ਰਖਿਆ ਤੋਂ ਭਾਵ ਬ੍ਰਾਹਮਣਾਂ ਦੀ ਰਖਿਆ ਲੈਂਦੇ ਹਨ। ਕਈ ਵਿਆਖਿਆ ਦੇ ਘੇਰੇ ਨੂੰ ਹੋਰ ਸੌੜਾ ਕਰਕੇ ਕੇਵਲ ਕਸ਼ਮੀਰੀ ਬ੍ਰਾਹਮਣਾਂ ਦੀ ਰਖਿਆ ਤਕ ਹੀ ਸੀਮਤ ਕਰ ਦੇਂਦੇ ਹਨ। ਦਸਮੇਸ਼ ਜੀ ਦੇ ਸ਼ਬਦਾਂ 'ਸਾਧਨਿ ਹੇਤਿ' ਤੇ 'ਧਰਮ ਹੇਤ' ਇਸ ਮਤ ਦੇ ਧਾਰਨੀਆਂ ਅਨੁਸਾਰ ਕੋਈ ਵਿਸ਼ੇਸ਼ ਵਖਰੇ ਅਰਥ ਨਹੀਂ ਰਖਦੇ ਤੇ 'ਸਾਧਨਿ' ਤੋਂ ਭਾਵ ਹਿੰਦੂ ਜਾਂ ਬ੍ਰਾਹਮਣ ਕਿਹਾ ਜਾਂਦਾ ਹੈ ਅਤੇ 'ਧਰਮ' ਤੋਂ ਹਿੰਦੂ ਧਰਮ ਜਾਂ ਬ੍ਰਾਹਮਣਾਂ ਦਾ ਧਰਮ ਦੇ ਅਰਥ ਕਢੇ ਜਾਂਦੇ ਹਨ।

ਜਿਸ ਸਿਧਾਂਤਕ ਤੇ ਇਤਿਹਾਸਕ ਪਿਛੋਕੜ ਦੀ ਚਰਚਾ ਅਸੀਂ ਪਹਿਲਾਂ ਕਰ ਚੁਕੇ ਹਾਂ, ਉਪਰੋਕਤ ਵਿਆਖਿਆ ਉਸ ਦੇ ਪ੍ਰਸੰਗ ਵਿਚ ਵੇਖਿਆਂ ਸੌੜੀ ਨਜ਼ਰ ਆਉਂਦੀ ਹੈ। ਧਰਮ ਦਾ ਸੰਕਲਪ ਸੈਂਕੜੇ ਵਰ੍ਹੇ ਲੰਮੀ ਸਿਖ ਪਰੰਪਰਾ ਵਿਚ ਕੁਝ ਮੂਲਕ ਮਾਨਵੀ ਕਦਰਾਂ ਕੀਮਤਾਂ ਦਾ ਪੱਕਾ ਪ੍ਰਤੀਕ ਬਣ ਚੁਕਾ ਸੀ ਜਿਸਨੂੰ ਇਸ ਸਬੰਧ ਵਿਚ ਅਖੋਂ ਓਹਲੇ ਨਹੀਂ ਕੀਤਾ ਜਾ ਸਕਦਾ। ਇਸ ਬਾਰੇ ਸਾਨੂੰ ਇਸ ਲਈ ਵੀ ਕੋਈ ਭੁਲੇਖਾ ਨਹੀਂ ਰਹਿਣਾ ਚਾਹੀਦਾ ਕਿਉਂਕਿ 'ਬਚਿਤ੍ਰ ਨਾਟਕ' ਵਿਚ ਹੀ ਗੁਰੂ ਗੋਬਿੰਦ ਸਿੰਘ ਜੀ ਨੇ ਧਰਮ ਸ਼ਬਦ ਤੋਂ ਆਪਣੇ ਭਾਵ ਨੂੰ ਬਿਲਕੁਲ ਸਪੱਸ਼ਟ ਕਰ ਦਿੱਤਾ ਹੈ। ਉਦਾਹਰਣ ਵਜੋਂ, ਉਨ੍ਹਾਂ ਨੇ ਆਪਣੇ ਮਿਸ਼ਨ ਦੇ ਸਬੰਧ ਵਿਚ ਇਉਂ ਲਿਖਿਆ ਹੈ :

ਹਮ ਇਹ ਕਾਜ ਜਗਤ ਮੋ ਆਏ ॥
ਧਰਮ ਹੇਤ ਗੁਰਦੇਵ ਪਠਾਏ ॥
ਜਹਾਂ ਤਹਾਂ ਤੁਮ ਧਰਮ ਬਿਥਾਰੋ ॥
ਦੁਸਟ ਦੋਖੀਅਨ ਪਕਰਿ ਪਛਾਰੋ ॥
ਯਾਹੀ ਕਾਜ ਧਰਾ ਹਮ ਜਨਮੰ ॥
ਸਮਝ ਲੇਹੁ ਸਾਧੂ ਸਭ ਮਨਮੰ ॥
ਧਰਮ ਚਲਾਵਨ ਸੰਤ ਉਭਾਰਨ ॥
ਦੁਸਟ ਸਭਨ ਕੋ ਮੂਲ ਉਪਾਰਨ ॥

ਇਹ ਪੰਕਤੀਆਂ ਧਰਮ ਦੇ ਭਾਵ ਬਾਰੇ ਇੰਨੀਆਂ ਸਾਫ ਹਨ ਕਿ ਕਿਸੇ ਵਿਆਖਿਆ ਦੀ ਲੋੜ ਨਹੀਂ। ਇਥੋਂ ਇਹ ਵੀ ਸਾਫ਼ ਹੋ ਜਾਂਦਾ ਹੈ ਕਿ ਦਸਵੇਂ ਗੁਰੂ ਜੀ ਦੀ ਸਾਧੂ ਤੇ ਸੰਤ ਦੇ ਸ਼ਬਦਾਂ ਤੋਂ ਕੀ ਮੁਰਾਦ ਸੀ। ਯਕੀਨੀ ਤੌਰ ਤੇ, ਉਨ੍ਹਾਂ ਦਾ ਇਨ੍ਹਾਂ ਤੋਂ ਭਾਵ ਹਿੰਦੂ ਜਾਂ ਬ੍ਰਾਹਮਣ ਨਹੀਂ ਹੋ ਸਕਦਾ। ਹੋਰ ਸਪੱਸ਼ਟੀ ਲਈ ਏਸੇ ਹੀ ਪੁਸਤਕ ਵਿਚ ਉਹਨਾਂ ਦਾ ਗੁਰੂ ਨਾਨਕ ਦੇਵ ਜੀ ਦੇ ਸਬੰਧ ਵਿਚ ਇਹ ਕਥਨ ਵੇਖੋ :

ਤਿਨ ਇਹ ਕਲ ਮੋ ਧਰਮੁ ਚਲਾਯੋ ॥
ਸਭ ਸਾਧਨ ਕੋ ਰਾਹੁ ਬਤਾਯੋ ॥

ਇਹ 'ਸਾਧਨ' ਕੌਣ ਹੋ ਸਕਦੇ ਹਨ ? ਉਹ ਸਾਧੂ ਜਾਂ ਫ਼ਕੀਰ ਲੋਕ ਜੋ ਘਰ ਬਾਰ ਤਿਆਗ ਕੇ ਸਾਧੂਆਂ ਦੇ ਭੇਖ ਬਣਾ ਲੈਂਦੇ ਹਨ ? ਜਾਂ ਕਿਸੇ ਖਾਸ ਫ਼ਿਰਕੇ ਜਾਂ ਮਤ ਜਾਂ ਸੰਪਰਦਾਇ ਦੇ ਮੈਂਬਰ ? ਜਾਂ ਆਮ ਜਨਤਾ ਦੇ ਲੋਕ ਜੋ ਅਕਸਰ ਦਿਲਾਂ ਦੇ ਨੇਕ ਤੇ ਨਿਯਤਾਂ ਦੇ ਸੁੱਚੇ ਹੁੰਦੇ ਹਨ ? ਇਸ ਬਾਰੇ ਸਿਆਣੇ ਪਾਠਕ ਆਪ ਹੀ ਅਨੁਮਾਨ ਲਗਾ ਸਕਦੇ ਹਨ ਕਿ ਇਹਨਾਂ ਵਿਚੋਂ ਕਿਹੜਾ ਠੀਕ ਉੱਤਰ ਹੋ ਸਕਦਾ ਹੈ। ਪਰ ਇਕ ਗਲ ਸਾਫ ਨਜ਼ਰ ਆਉਂਦੀ ਹੈ ਕਿ ਗੁਰੂ ਜੀ ਮਨੁਖ-ਜਾਤੀ ਦੀ ਸ਼੍ਰੇਣੀ-ਵੰਡ ਦੋ ਭਾਗਾਂ ਵਿਚ ਕਰਦੇ ਹਨ : (1) ਦੁਸ਼ਟ, (2) ਸੰਤ ਜਾਂ ਸਾਧਨ। ਜਿਹੜੇ ਮਨੁਖ ਲੋਕਾਂ ਨੂੰ ਤੰਗ ਕਰਦੇ ਹਨ, ਉਨ੍ਹਾਂ ਤੇ ਜ਼ੁਲਮ ਕਰਦੇ ਹਨ, ਉਹ ਦੁਸ਼ਟ ਹਨ। ਬਾਕੀ ਸਭ ਲੋਕ ਸੰਤਾਂ ਸਾਧਾਂ ਅਰਥਾਤ ਚੰਗੇ ਆਦਮੀਆਂ ਦੀ ਸ਼੍ਰੇਣੀ ਵਿਚ ਆਉਂਦੇ ਹਨ, ਭਾਵੇਂ ਉਹ ਕਿਸੇ ਵੀ

ਧਰਮ ਦੇ ਅਨੁਯਾਈ ਕਿਉਂ ਨਾ ਹੋਣ ।

ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਧਰਮ ਸਬੰਧੀ ਦੋ ਪਰਸਪਰ-ਵਿਰੋਧੀ ਮਤਾਂ ਦੇ ਟਕਰਾਉ ਦਾ ਨਤੀਜਾ ਸੀ। ਇਕ ਪਾਸੇ ਗੁਰੂ ਜੀ ਦਾ ਵਿਸ਼ਾਲ ਮਾਨਵ-ਵਾਦੀ ਧਰਮ ਸੀ ਜਿਸ ਦਾ ਰੇਖਾ-ਚਿਤਰ ਗੁਰੂ ਗੋਬਿੰਦ ਸਿੰਘ ਜੀ ਦੇ ਉਪ੍ਰੋਕਤ ਕਥਨ, ਨੌਵੇਂ ਗੁਰੂ ਜੀ ਦੀ ਜੀਵਨੀ ਅਤੇ ਰਚਨਾ ਤੇ ਉਨ੍ਹਾਂ ਦੇ ਸਿਧਾਂਤਕ ਪਿਛੋਕੜ ਵਿਚੋਂ ਭਲੀ-ਭਾਂਤ ਸਪੱਸ਼ਟ ਹੁੰਦਾ ਹੈ । ਇਸ ਦੇ ਵਿਰੋਧ ਵਿਚ ਦੂਜੇ ਪਾਸੇ ਮੁਗ਼ਲ ਬਾਦਸ਼ਾਹ ਔਰੰਗਜ਼ੇਬ ਦਾ ਸੌੜਾ ਫ਼ਿਰਕੇਦਾਰਾਨਾ ਧਰਮ ਸੀ ਜਿਸ ਦਾ ਘੇਰਾ ਮੁਸਲਮਾਨਾਂ ਤਕ ਹੀ ਸੀਮਤ ਸੀ। ਸਗੋਂ ਮੁਸਲਮਾਨਾਂ ਵਿਚੋਂ ਵੀ ਸ਼ੀਆ, ਸੂਫੀਆਂ ਦੇ ਹੋਰ ਅਜੇਹੇ ਆਦਮੀਆਂ ਦੇ ਵਿਰੁੱਧ ਸੀ ਜੋ ਸੁਨੀ ਮਤ ਵਿਚ ਪੂਰਾ ਪੂਰਾ ਵਿਸ਼ਵਾਸ ਨਹੀਂ ਰਖਦੇ ਸਨ। ਇਸ ਵਿਚ ਕੋਈ ਸ਼ੱਕ ਨਹੀਂ ਕਿ ਔਰੰਗਜ਼ੇਬ ਵੀ ਖੁਦਾਪ੍ਰਸਤ ਸੀ, ਪਾਰਸਾ ਆਦਮੀ ਸੀ, ਪਰੰਤੂ ਉਸਦਾ ਤੁਅੱਸਬ ਤੇ ਉਸਦੀ ਕੱਟੜਤਾ ਨੇ ਉਸਦੇ ਦ੍ਰਿਸ਼ਟੀਕੋਣ ਨੂੰ ਬਹੁਤ ਤੰਗ ਬਣਾ ਦਿੱਤਾ ਸੀ। ਕਈਆਂ ਦਾ ਖਿਆਲ ਹੈ ਕਿ ਔਰੰਗਜ਼ੇਬ ਨੂੰ ਆਪਣੀ ਰਾਜਨੀਤਕ ਮਜਬੂਰੀਆਂ ਕਾਰਨ ਅਜੇਹਾ ਕਰਨਾ ਪਿਆ। ਤਾਂ ਵੀ, ਜੋ ਕੱਟੜ ਨੀਤੀ ਉਸ ਨੇ ਅਪਣਾਈ, ਉਹ ਉਸਦੀ ਸਮਸਿਆ ਦਾ ਹਲ ਨਹੀਂ ਸੀ, ਜਿਵੇਂ ਕਿ ਮਗਰੋਂ ਦੀਆਂ ਘਟਨਾਵਾਂ ਤੋਂ ਸਿੱਧ ਹੋਇਆ। ਜਿਨ੍ਹਾਂ ਸ਼ਕਤੀਆਂ ਨੂੰ ਉਹ ਕੁਚਲਣਾ ਚਾਹੁੰਦਾ ਸੀ, ਉਸ ਦੀ ਗ਼ਲਤ ਨੀਤੀ ਕਾਰਨ ਉਹ ਹੋਰ ਬਲਵਾਨ ਹੋ ਗਈਆਂ ਤੇ ਅੰਤ ਨੂੰ ਉਨ੍ਹਾਂ ਦੇ ਹੱਥੋਂ ਹੀ ਮੁਗ਼ਲ ਸਾਮਰਾਜ ਦਾ ਪਤਨ ਹੋਇਆ। ਗੁਰੂ ਤੇਗ ਬਹਾਦਰ ਦੀ ਆਵਾਜ਼ ਦਬੀ ਤੇ ਦੁਖੀ ਮਨੁਖਤਾ ਦੀ ਆਵਾਜ਼ ਸੀ ਜਿਸ ਦੀ ਜੈ ਅਵੱਸ਼ ਹੋਣੀ ਸੀ ਅਤੇ ਹੋਈ।

# ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੇ ਸ਼ਹੀਦੀ ਸਾਕੇ ਦੀ ਸਚੀ ਸਾਖੀ

ਡਾ. ਤਾਰਨ ਸਿੰਘ

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਸ਼ਹਾਦਤ (ਸਾਕੇ) ਬਾਰੇ ਜੋ ਸਾਖੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ 'ਬਚਿਤ੍ਰ ਨਾਟਕ' ਦੀਆਂ ਨਿਮਨ ਦਰਜ ਪੰਗਤੀਆਂ ਵਿਚ ਦਿਤੀ ਹੈ ਉਸ ਤੋਂ ਵਧ ਮਹਤਵਪੂਰਣ ਬਚਨ ਹੋਰ ਹੋ ਨਹੀਂ ਸਕਦੇ। ਆਪ ਦੇ ਬਚਨ ਇਹ ਹਨ।

(1) ਤਿਲਕ ਜੰਞੂ ਰਾਖਾ ਪ੍ਰਭ ਤਾਕਾ। ਕੀਨੋ ਬਡੋ ਕਲੂ ਮਹਿ ਸਾਕਾ।
(2) ਸਾਧਨਿ ਹੇਤਿ ਇਤੀ ਜਿਨਿ ਕਰੀ। ਸੀਸੁ ਦੀਆ ਪਰ ਸੀ ਨ ਉਚਰੀ।੧੩।
(3) ਧਰਮ ਹੇਤ ਸਾਕਾ ਜਿਨ ਕੀਆ। ਸੀਸੁ ਦੀਆ ਪਰ ਸਿਰਰੁ ਨ ਦੀਆ।
(4) ਨਾਟਕ ਚੇਟਕ ਕੀਏ ਕੁਕਾਜਾ। ਪ੍ਰਭ ਲੋਗਨ ਕਹ ਆਵਤ ਲਾਜਾ।੧੪।

ਦੋਹਰਾ

(1) ਠੀਕਰਿ ਫੋਰਿ ਦਿਲੀਸ ਸਿਰਿ, ਪ੍ਰਭ ਪੁਰ ਕੀਯਾ ਪਯਾਨ।
(2) ਤੇਗ ਬਹਾਦਰ ਸੀ ਕ੍ਰਿਆ ਕਰੀ ਨ ਕਿਨਹੂ ਆਨ।੧੫।
(3) ਤੇਗ ਬਹਾਦਰ ਕੇ ਚਲਤ ਭਯੋ ਜਗਤ ਕੋ ਸੋਕ।
(4) ਹੈ ਹੈ ਹੈ ਸਭ ਜਗ ਭਯੋ, ਜੈ ਜੈ ਜੈ ਸੁਰ ਲੋਕ।੧੬।

ਟੀਕਾ

(1) ਪ੍ਰਭੂ ਆਪ (ਗੁਰੂ ਤੇਗ ਬਹਾਦਰ ਦੇ ਰੂਪ ਵਿਚ) ਤਿਲਕ ਜੰਞੂ ਦਾ ਰਾਖਾ ਹੋਇਆ।
(2) ਕਲਜੁਗ ਵਿਚ (ਗੁਰੂ ਤੇਗ ਬਹਾਦਰ ਨੇ) ਬੜਾ ਦੁਖਾਂਤਮਈ ਮਾਹਰਕਾ ਕੀਤਾ।
(3) ਸਾਧੂ (ਭਲੇ) ਲੋਕਾਂ ਲਈ ਉਨ੍ਹਾਂ ਇਤਨਾ ਕੁਝ ਕੀਤਾ।
(4) ਸੀਸ ਕੁਰਬਾਨ ਕਰ ਦਿਤਾ ਤੇ ਜਰਾ ਦੁਖ ਨਹੀਂ ਮੰਨਿਆ।੧੩।
(5) ਧਰਮ ਦੀ ਰਖਿਆ ਲਈ ਆਪ ਨੇ ਦੁਖਾਂਤ ਵਰਤਾਇਆ।
(6) ਸੀਸ ਦੇ ਦਿਤਾ ਪਰ ਧਰਮ ਨਹੀਂ ਛਡਿਆ।
(7) ਕੋਈ ਨਾਟਕ ਚੇਟਕ ਨਹੀਂ ਕੀਤਾ ਸਾਂਗ ਨਹੀਂ ਵਰਤਾਇਆ, ਸਿਧੀ, ਕਰਾਮਾਤ ਨਹੀਂ ਦਿਖਾਈ।
(8) ਇਸ ਤਰ੍ਹਾਂ ਦੇ ਸਾਂਗ ਕਰਦਿਆਂ ਭਲੇ ਲੋਕਾਂ ਨੂੰ ਲਜਾ ਲਗਦੀ ਹੈ।੧੪।

ਦੋਹਰਾ

(1) ਸਰੀਰ ਦਾ ਠੀਕਰਾ ਦਿਲੀ ਦੇ ਪਾਤਸ਼ਾਹ ਦੇ ਸਿਰ ਭੰਨ ਦਿਤਾ ਤੇ ਪ੍ਰਭੂ ਧਾਮ ਵਲ ਤੁਰ ਗਏ।
(2) ਕਿਸੇ ਹੋਰ ਨੇ ਜਗਤ ਵਿਚ ਆ ਕੇ ਤੇਗ ਬਹਾਦਰ ਵਰਗਾ ਸਾਕਾ ਨਹੀਂ ਕੀਤਾ।੧੫।
(3) ਤੇਗ ਬਹਾਦਰ ਨੇ ਜੋ ਕਮਾਲ ਸਾਕਾ ਕੀਤਾ ਉਸ ਨਾਲ ਜਗਤ ਦੇ ਲੋਕਾਂ ਨੂੰ ਸੋਗ ਹੋਇਆ।
(4) ਸਾਰੇ ਜਗ ਵਿਚ ਹਾਹਾਕਾਰ ਮਚ ਗਈ ਪਰ ਦੇਵਤਿਆਂ ਨੇ ਆਪ ਦੀ ਜੈ ਜੈ ਕਾਰ ਕੀਤੀ।੧੬।

'ਬਚਿਤ੍ਰ ਨਾਟਕ' ਵਿਚ ਗੁਰੂ ਸਾਹਿਬ ਨੇ ਆਦਿ ਕਾਲ ਜਾਂ ਅਤਿ ਪ੍ਰਾਚੀਨ ਕਾਲ ਤੋਂ ਅਕਾਲ ਪੁਰਖ ਵਲੋਂ ਰਚੇ ਸਮੁਚ ਬ੍ਰਹਿਮੰਡ ਤੇ ਜਗਤ ਦੇ ਤਮਾਸ਼ੇ ਜਾਂ ਨਾਟਕ ਦਾ ਆਰੰਭ ਤੇ ਵਿਕਾਸ ਤੇ ਇਨ੍ਹਾਂ ਦੇ ਵਿਚ ਵਿਚਰਦੀ ਹੁਕਮ ਦੀ ਖੇਡ ਦੀ ਲੀਲ੍ਹਾ ਦੇ ਕੇ ਧਰਮ ਤੇ ਸੰਪ੍ਰਦਾਵਾਂ ਦੇ ਵਚਿਤ੍ਰ ਇਤਿਹਾਸ, ਇਨ੍ਹਾਂ ਦੇ ਉਤਰਾਵਾਂ ਤੇ ਚੜ੍ਹਾਵਾਂ, ਪ੍ਰਭੂ ਵਲੋਂ ਭੇਜੇ ਗਏ ਮਹਾਂ ਪੁਰਸ਼ਾਂ ਦੇ

ਕਰਤਵਾਂ ਤੇ ਕਿਰਦਾਰਾਂ ਦੇ ਨਾਟਕ ਚੇਟਕ ਪੇਸ਼ ਕਰਕੇ ਵਿਸ਼ਵ ਇਤਿਹਾਸ ਦੀ ਲੀਲ੍ਹਾ ਦਰਸਾਈ ਹੈ। ਇਸੇ ਸੰਦਰਭ ਵਿਚ ਆਪ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਤੁਰੇ ਪੰਥ ਦੇ ਧਾਰਮਿਕ ਵਿਕਾਸ ਤੇ ਉਸ ਦੀ ਵਿਲਖਣਤਾ ਦਾ ਚਮਤਕਾਰੀ ਇਤਿਹਾਸ ਵੀ ਉਲੀਕਿਆ ਹੈ। ਉਸ ਇਤਿਹਾਸ ਵਿਚ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੀ ਸ਼ਹਾਦਤ ਨੂੰ ਕਲਜੁਗ ਵਿਚ ਸਾਧਨ ਦੀ ਰਖਿਆ ਲਈ ਤੇ ਧਰਮ ਦੀ ਸਥਾਪਨਾ ਲਈ ਕੀਤਾ ਬੜੋ ਸਾਕਾ ਕਿਹਾ ਹੈ ਅਤੇ ਨਾਲ ਟੂਕ ਇਹ ਦਿਤੀ ਹੈ ਕਿ ਸਮੁਚੇ ਕਾਲ ਤੇ ਸਥਾਨ ਵਿਚ ਇਸ ਸਾਕੇ ਵਰਗਾ ਹੋਰ ਕੋਈ ਸਾਕਾ ਨਹੀਂ ਹੋਇਆ। 'ਬਚਿਤ੍ਰ ਨਾਟਕ' ਦੀਆਂ ਇਨ੍ਹਾਂ ਪੰਗਤੀਆਂ ਵਿਚ (1) ਪ੍ਰਭੂ ਪ੍ਰਬੰਧ (ਨਿਜ਼ਾਮ), (2) ਕਲਜੁਗ ਦੀ ਹਾਲਤ, (3) ਸ਼ਹੀਦੀ ਸਾਕਾ, (4) ਸ਼ਹੀਦੀ ਦੇ ਮੰਤਵ, (5) ਸ਼ਹੀਦੀ ਦੇ ਰੂਪ (6) ਸ਼ਹਾਦਤ ਵਿਚ ਸਮਕਾਲੀ ਰਾਜ ਦੀ ਨੀਤੀ ਤੇ ਜ਼ਿਮੇਵਾਰੀ, (7) ਸੰਸਾਰ ਦੇ ਸ਼ਹੀਦੀ ਇਤਿਹਾਸ, (8) ਸ਼ਹਾਦਤ ਦੇ ਪ੍ਰਭਾਵ, ਬਾਰੇ ਬੜੀ ਬਰੀਕੀ ਨਾਲ ਸੰਕੇਤ ਕੀਤੇ ਹਨ। ਇਹ ਸੰਕੇਤ ਸਿਖੀ ਦੇ ਅਸੂਲਾਂ ਤੇ ਆਦਰਸ਼ਾਂ ਨੂੰ ਪ੍ਰਗਟ ਕਰਦੇ ਹਨ। ਇਨ੍ਹਾਂ ਸੰਕੇਤਾਂ ਦੇ ਭਾਵ ਸਮਝਣ ਦਾ ਜਤਨ ਕਰਦੇ ਹਾਂ। ਬਚਿਤ੍ਰ ਨਾਟਕ ਦੀਆਂ ਉਪਰ ਦਿਤੀਆਂ ਸਤਰਾਂ ਇਕ ਸੰਪੂਰਣ ਰਚਨਾ ਦੇ ਰੂਪ ਵਿਚ ਵਿਚਾਰਨੀਆਂ ਹਨ। ਹਰ ਸਤਰ, ਹਰ ਸ਼ਬਦ ਇਕ ਦੂਜੇ ਨਾਲ ਸਬੰਧਤ ਹੈ। ਸਾਰੀਆਂ ਉਕਤੀਆਂ ਇਕ ਦੂਜੇ ਤੇ ਆਧਾਰਤ ਹਨ। ਇਕ ਸਤਰ ਵਖਰੇ ਨਿਖੇੜ ਕੇ ਵਿਚਾਰਨ ਨਾਲ ਗਲਤ ਅਰਥ ਵੀ ਨਿਕਲ ਸਕਦੇ ਹਨ।

2

ਪ੍ਰਭੂ ਪ੍ਰਬੰਧ

ਪਰਮਾਤਮਾ ਨੇ ਨਿਜ਼ਾਮ ਕਾਇਮ ਕੀਤਾ ਹੋਇਆ ਹੈ। ਉਸੇ ਦੇ ਹੁਕਮ ਵਿਚ ਹੀ ਅਨੇਕ ਧਰਮ ਮਾਰਗ ਤੁਰੇ ਹਨ। ਅੰਤਮ ਧਰਮ ਇਕੋ ਹੈ ਕਿ ਆਤਮਾ ਨੇ ਪਰਮਾਤਮਾ ਵਿਚ ਮਿਲਣਾ ਹੈ। ਪਰ ਆਤਮਾ ਨੇ ਕਿਸੇ ਮਾਰਗ ਤੇ ਤੁਰ ਕੇ ਆਪਣੇ ਤੇ ਪਰਮਾਤਮਾ ਵਿਚਲੇ ਪੈਂਡੇ ਨੂੰ ਮੁਕਾਉਣਾ ਹੈ। ਆਤਮਾ ਪਰਮਾਤਮਾ ਦਾ ਵਿਛੋੜਾ ਦੂਰ ਕਰਨ ਲਈ ਕਈ ਮਾਰਗ ਜਾਂ ਧਰਮ ਤੁਰੇ ਹਨ। ਇਹ ਰਬੀ ਨਿਜ਼ਾਮ ਹੈ ਹਰ ਕੋਈ ਆਪਣੇ ਅਪਣਾਏ ਮਾਰਗ ਨੂੰ ਦੂਜਿਆਂ ਮਾਰਗਾਂ ਤੋਂ ਸ੍ਰੇਸ਼ਟ ਮੰਨਦਾ ਹੈ। ਇਹ ਸਭ ਤੋਂ ਵਡਾ ਅਧਰਮ ਹੈ। ਇਹ ਹੁਕਮ ਦੀ ਵਿਰੋਧਤਾ ਹੈ। ਜੋ ਪਰਮਾਤਮਾ ਹਰ ਧਰਮ ਨੂੰ ਵਿਗਸਣ ਦੀ ਖੁਲ੍ਹ ਦਿੰਦਾ ਹੈ ਤਦ ਮਨੁਖ, ਰਾਜੇ ਜਾਂ ਕਿਸੇ ਹੋਰ ਨੂੰ ਕੀ ਹਕ ਪੁਜਦਾ ਹੈ ਕਿ ਉਹ ਹੋਰ ਧਰਮਾਂ ਨੂੰ ਮਿਟਾਉਣ ਦਾ ਜਤਨ ਕਰੇ। ਉਹ ਮਿਟਾ ਨਹੀਂ ਸਕੇਗਾ। ਰਬੀ ਨਿਜ਼ਾਮ ਨੇ ਪ੍ਰਬੰਧ ਕੀਤਾ ਹੋਇਆ ਹੈ ਕਿ ਕੋਈ ਜਾਬਰ ਕਿਸੇ ਵੀ ਮਾਰਗ ਨੂੰ ਮਿਟਾ ਨਾ ਸਕੇ। ਕੋਈ ਜਾਬਰ ਨਵਾਂ ਮਾਰਗ ਚਲਾ ਵੀ ਨਹੀਂ ਸਕਦਾ। ਪ੍ਰਭੂ ਨੇ ਹਰ ਧਰਮ ਦੀ ਰਖਿਆ ਦਾ ਸਾਧਨ ਸਚੇ ਧਰਮੀ ਪੁਰਖਾਂ ਦੀ ਕੁਰਬਾਨੀ ਰਖਿਆ ਹੋਇਆ ਹੈ। ਪਰ ਇਹ ਉਹ ਉਦੋਂ ਕਰਦਾ ਹੈ ਜਦੋਂ ਕਿਸੇ ਵੀ ਧਰਮ ਜਾਂ ਮਾਰਗ ਤੇ ਬਹੁਤ ਭੀੜਾ ਜਬਰ ਦੀ, ਆ ਬਣੇ। ਆਮ ਕਰਕੇ ਹਰ ਧਰਮ ਦੇ ਬਚਾਉ ਲਈ ਪ੍ਰਭੂ ਗੁਰੂ ਭੇਜਦਾ ਹੈ ਜੋ ਕਿਸੇ ਧਰਮ ਦੀਆਂ ਕਮਜ਼ੋਰੀਆਂ ਦਸਦਾ ਹੈ ਤੇ ਦੂਰ ਕਰਦਾ ਹੈ। ਇਸ ਤਰ੍ਹਾਂ ਨਵੇਂ ਧਰਮ ਮਾਰਗ ਵੀ ਬਝਦੇ ਹਨ ਅਤੇ ਪਹਿਲੇ ਧਰਮ ਮਾਰਗ ਸੁਚੇਤ ਹੋ ਕੇ ਆਪਣਾ ਸੁਧਾਰ ਵੀ ਕਰਦੇ ਹਨ।

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੀ ਸ਼ਹਾਦਤ ਰਬੀ ਨਿਜ਼ਾਮ ਵਿਚ ਹੋਈ। ਪ੍ਰਭੂ ਨੂੰ ਹਿੰਦੂ ਮਾਰਗ ਦੀ ਰਖਿਆ ਭਾਉਂਦੀ ਸੀ। ਉਸ ਨੂੰ ਹਰ ਧਰਮ ਮਾਰਗ ਦੀ ਰਖਿਆ ਮਨਜ਼ੂਰ ਹੈ।

ਹਿੰਦੂ ਧਰਮ ਮਾਰਗ ਵਲ ਗੁਰੂ ਸਾਹਿਬਾਨ ਨੇ ਆਪਣਾ ਫ਼ਰਜ਼ ਪੂਰਾ ਕੀਤਾ ਸੀ। ਪਰ ਇਹ ਫ਼ਰਜ਼ ਉਸ ਨੂੰ ਮਿਟਾਉਣਾ ਨਹੀਂ ਸੀ। ਉਸ ਨੂੰ ਠੀਕ ਸੇਧ ਦੇਣੀ ਸੀ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਤਿਲਕ ਜੰਞੂ ਦੀ ਵਿਆਖਿਆ ਕੀਤੀ ਸੀ । ਗੁਰੂ ਸਾਹਿਬ ਨੂੰ ਪੂਰੀ ਆਸ ਸੀ ਕਿ ਹਿੰਦੂ ਉਸ ਆਦਰਸ਼ਕ ਤਿਲਕ ਜੰਞੂ ਨੂੰ ਗ੍ਰਹਿਣ ਕਰਣਗੇ ਜੋ :—

ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ ।
ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ ।

(ਵਾਰ ਆਸਾ, ੧, ਪੰ. ੪੭੧)

ਇਹੋ ਹਿੰਦੂ ਧਰਮ ਦਾ ਜੰਞੂ ਸੀ । ਹਿੰਦੂ ਧਰਮ ਅਨੁਸਾਰ ਇਹੋ ਜੰਞੂ ਦਾ ਸੰਕਲਪ ਸੀ । ਦਇਆ, ਸੰਤੋਖ, ਜਤ, ਸਤ ਧਰਮ ਹਨ । ਇਹ ਨਾਮ ਦਾ ਜੰਞੂ ਹੈ—

ਨਾਇ ਮੰਨਿਐ ਪਤਿ ਊਪਜੈ ਸਾਲਾਹੀ ਸਚੁ ਸੂਤੁ ।
ਦਰਗਹ ਅੰਦਰਿ ਪਾਈਐ ਤਗੁ ਨ ਤੂਟਸਿ ਪੂਤ ।

(ਵਾਰ ਆਸਾ, ੪੭੧)

ਇਹ ਮਨੋਂ ਅੰਧੇ ਰਹਿਣ ਵਾਲਿਆਂ ਦਾ ਜੰਞੂ ਨਹੀਂ ਹੈ, ਇਹ ਨਾਮ ਧਰੀਕ ਜੰਞੂ ਨਹੀਂ ਹੈ । 'ਮਨਿ ਅੰਧਾ ਨਾਉ ਸੁਜਾਨੁ' ਦਾ ਜੰਞੂ ਨਹੀਂ ਹੈ । ਇਹ ਤੇ ਸੇਵਾ ਕਰਨ, ਹੁਕਮ ਮੰਨਣ, ਤੇ ਖਸਮ ਦੀ ਦਰਗਾਹ ਵਿਚ ਪਰਵਾਣ ਹੋਣ ਦਾ ਜੰਞੂ ਹੈ (ਪਉੜੀ-੧੫) । ਜੰਞੂ ਤੇ ਇੰਦ੍ਰੀ, ਪੈਰਾਂ, ਹਥਾਂ, ਜੀਭ, ਅਖਾਂ ਦੇ ਜ਼ਬਤ (ਜਤ) ਦਾ ਚਿੰਨ੍ਹ ਹੈ । ਇਹ ਤੇ ਸਚਾ ਧਰਮ ਹੈ, ਇਹ ਤੇ ਧਰਮ ਦਾ ਅੰਤਮ ਆਦਰਸ਼ ਹੈ ।

ਪ੍ਰਭੂ ਨੂੰ ਹਰ ਧਰਮ ਜਿਸ ਵਿਚ ਸਚੀ ਸੁਚੀ ਰਹਿਣੀ ਦੀ ਸੰਭਾਵਨਾ ਹੈ, ਉਸ ਦੀ ਰਖਿਆ ਭਾਉਂਦੀ ਹੈ ।

ਇਹ ਰਖਿਆ ਦੇਣ ਲਈ ਉਹ ਯੋਗ ਵਿਅਕਤੀ ਭੇਜ ਦਿੰਦਾ ਹੈ । ਗੁਰੂ ਤੇਗ ਬਹਾਦਰ ਉਹ ਯੋਗ ਵਿਅਕਤੀ ਸਨ ਅਤੇ ਉਨ੍ਹਾਂ ਇਨ੍ਹਾਂ ਹਾਲਾਤ ਵਿਚ ਹੀ ਆਪਣਾ ਕਰਤਵ ਨਿਭਾਣਾ ਸੀ । ਉਨ੍ਹਾਂ ਗੁਰਤਾ ਕਾਲ ਇਸੇ ਸਮੇਂ ਸਥਾਨ ਨਾਲ ਮੇਲਣਾ ਸੀ । ਇਹੋ ਪ੍ਰਭੂ ਪ੍ਰਬੰਧ ਸੀ ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਤਿਲਕ ਜੰਞੂ ਨੂੰ ਆਦਰਸ਼ਕ ਧਰਮ ਦਾ ਚਿੰਨ੍ਹ ਮੰਨਿਆ ਹੈ । ਸਚੇ ਨਾਮ ਤੋਂ ਬਿਨਾਂ ਨਾ ਟਿਕਾ ਹੈ ਨਾ ਜੰਞੂ (ਤਗੁ) ਹੈ । ਨਾਮ ਆਦਰਸ਼ਕ ਧਰਮ ਹੈ । ਨਾਮ ਦਇਆ, ਸੰਤੋਖ, ਸੂਤ, ਜਤੁ ਹੈ ।

ਪਰ ਜਿਸ ਮਾਰਗ ਵਿਚ ਵੀ ਨਾਮ ਹੈ ਅਤੇ ਨਾਮ ਸਿਮਰਨ ਕਾਰਨ ਦਇਆ, ਸੰਤੋਖ, ਸਤੁ, ਜਤੁ ਹੈ, ਉਹ ਧਰਮ ਰਖਿਆ ਜੋਗ ਹੈ । ਜੇ ਕਿਸੇ ਮਾਰਗ ਵਿਚ ਇਸ ਵੱਲੋਂ ਕੋਈ ਤਰੁਟੀ ਹੈ, ਉਹ ਪੂਰੀ ਹੋ ਜਾਵੇਗੀ । ਮਾਰਗ ਨੂੰ ਹੀ ਨਾਸ਼ਟ ਕਰ ਦੇਣਾ ਤਾਂ ਸਿਆਣਪ ਨਹੀਂ, ਇਹ ਰਬੀ ਨਿਜ਼ਾਮ ਨਹੀਂ ਹੈ । ਸ੍ਰੀ ਗੁਰੂ ਤੇਗ ਬਹਾਦਰ ਇਸੇ ਤਰ੍ਹਾਂ ਕਿਸੇ ਹੋਰ ਧਰਮ ਮਾਰਗ ਦੀ ਵੀ ਰਖਿਆ ਕਰਦੇ ਜੇ ਉਸ ਤੇ ਇਸੇ ਤਰ੍ਹਾਂ ਦੀ ਰਾਜਨੀਤੀ ਕਾਰਨ ਜਾਂ ਕਿਸੇ ਹੋਰ ਕਾਰਨ ਆਪਤੀ ਹੁੰਦੀ ।

ਗੁਰੂ ਸਾਹਿਬਾਨ ਰਬੀ ਨਿਜ਼ਾਮ ਵਿਚ ਹੀ ਆਪਣਾ ਕਰਤਵ ਕਰ ਰਹੇ ਸਨ । ਸ੍ਰੀ ਗੁਰੂ ਨਾਨਕ ਦੇਵ ਜੀ ਨੇ ਹਰ ਧਰਮ ਮਾਰਗ ਨੂੰ ਠੀਕ ਸੇਧ ਦੇਣ ਦਾ ਕਰਤਵ ਨਿਭਾਇਆ । ਮਸੀਤ, ਮੁਸਲੇ ਤੇ ਕੁਰਾਣ ਦੀ ਵਿਆਖਿਆ ਵੀ ਕੀਤੀ ।

ਮਿਹਰ ਮਸੀਤਿ ਸਿਦਕੁ ਮੁਸਲਾ ਹਕੁ ਹਲਾਲੁ ਕੁਰਾਣੁ ॥

(ਮਾਝ ੧, ੧੪੦)

ਆਦਰਸ਼ਕ ਜੋਗ ਵੀ ਦਸਿਆ

ਮੁੰਦਾ ਸੰਤੋਖੁ ਸਰਮੁ ਪਤੁ ਝੋਲੀ ਧਿਆਨ ਕੀ ਕਰਹਿ ਬਿਭੂਤਿ ॥

ਖਿੰਥਾ ਕਾਲੁ ਕੁਆਰੀ ਕਾਇਆ ਜੁਗਤਿ ਡੰਡਾ ਪਰਤੀਤਿ ।
ਆਈ ਪੰਥੀ ਸਗਲ ਜਮਾਤੀ ਮਨਿ ਜੀਤੈ ਜਗੁਜੀਤ ।
ਆਦੇਸੁ ਤਿਸੈ ਆਦੇਸੁ ॥
ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ ॥੨੮॥

(ਜਪੁ ੧, ੬.)

ਜੋ ਕੁਝ ਬਾਣੀ ਵਿਚ ਧਰਮ ਦਾ ਆਦਰਸ਼ਕ ਰੂਪ ਮੰਨਿਆ ਗਿਆ ਸੀ, ਗੁਰੂ ਅਰਜਨ ਦੇਵ ਜੀ ਨੇ ਉਸ ਦੀ ਪਵਿਤਰਤਾ ਤੇ ਉਸ ਦੇ ਪਰਚਾਰ ਦੀ ਖੁਲ੍ਹ ਨੂੰ ਕਾਇਮ ਰਖਣ ਲਈ ਸ਼ਹਾਦਤ ਦੇ ਦਿਤੀ । ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਨੂੰ ਧਰਮ ਤੇ ਰਾਜਨੀਤੀ ਦੀ ਟਕਰ ਨੂੰ ਆਦਰਸ਼ਕ ਸੇਧ ਦੇਣ ਲਈ ਜਤਨ ਕਰਨਾ ਪਿਆ । ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਨੂੰ ਦਬਾਏ ਜਾ ਰਹੇ ਇਕ ਮਾਰਗ ਨੂੰ ਬਚਾਉਣ ਲਈ ਸੀਸ ਵਾਰਨਾ ਪਿਆ ।

ਗੁਰੂ ਸਾਹਿਬਾਨ ਰਬੀ ਨਿਜ਼ਾਮ ਵਿਚ ਕੰਮ ਕਰ ਰਹੇ ਸਨ । ਰਬੀ ਨਿਜ਼ਾਮ ਧਰਮ ਮਾਰਗਾਂ ਲਈ ਜ਼ਿਮੇਵਾਰ ਹੈ । ਕਿਸੇ ਰਾਜੇ ਕਰਕੇ ਨਾ ਧਰਮ ਬਣਦੇ ਹਨ, ਨਾ ਬਿਨਸਦੇ ਹਨ । ਰਬੀ ਨਿਜ਼ਾਮ ਹੀ ਧਰਮ ਮਾਰਗਾਂ ਦੇ ਸੁਧਾਰ ਦਾ ਜ਼ਾਮਨ ਹੈ । ਗੁਰੂ, ਅਵਤਾਰ ਉਸੇ ਨਿਜ਼ਾਮ ਵਿਚ ਸੁਧਾਰ ਕਰਦੇ ਹਨ । ਰਬੀ ਨਿਜ਼ਾਮ ਹੀ ਉਨ੍ਹਾਂ ਦੀ ਰਖਿਆ ਦਾ ਜ਼ਿਮੇਵਾਰ ਹੈ । ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੀ ਸ਼ਹਾਦਤ ਇਸੇ ਨਿਜ਼ਾਮ ਵਿਚ ਅਵੱਸ਼ਕ ਸੀ ਤੇ ਹੋਈ ।

ਪ੍ਰਾਚੀਨ ਕਾਲ ਤੋਂ ਇਹ ਭਾਰਤੀ ਵਿਸ਼ਵਾਸ਼ ਹੈ ਕਿ ਪਤਨ ਸਮੇਂ ਪ੍ਰਭੂ ਧਰਮ ਦੀ ਰਖਿਆ ਲਈ ਆਪ ਹੀ ਪ੍ਰਬੰਧ ਕਰਦਾ ਹੈ ।

3

**ਕਲੁ**

ਕਲਜੁਗ ਵਿਚ ਧਰਮ ਨੂੰ ਰਾਜਿਆਂ ਤੋਂ ਬਚਾਉਣ ਦੀ ਵਿਸ਼ੇਸ਼ ਲੋੜ ਹੈ । ਰਬੀ ਨਿਜ਼ਾਮ ਨੇ ਇਸ ਦਾ ਪ੍ਰਬੰਧ ਕੀਤਾ । ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕਲਜੁਗ ਵਿਚ ਰਾਜਸਤਾ ਤੇ ਧਰਮ ਮਾਰਗ ਦੇ ਸਬੰਧ ਬਾਰੇ ਸੰਕੇਤ ਕੀਤਾ ਹੈ ।

ਕਲਿ ਮਹਿ ਬੇਦੁ ਅਥਰਬਣੁ ਹੂਆ ਨਾਉ ਖੁਦਾਈ ਅਲਹੁ ਭਇਆ ।
ਨੀਲ ਬਸਤ੍ਰ ਲੇ ਕਪੜੇ ਪਹਿਰੇ ਤੁਰਕ ਪਠਾਣੀ ਅਮਲੁ ਕੀਆ ।

(ਵਾਰ ਆਸਾ, ੪੭੦)

ਧਰਮ-ਮਾਰਗ ਧਰਮ ਵੀ ਹੈ, ਸਭਿਆਚਾਰ ਭੀ ਹੈ, ਰਾਜ ਨੂੰ ਸੇਧ ਭੀ ਹੈ । ਕਲਜੁਗ ਦੀ ਪਹਿਲੀ ਬਿਰਤੀ ਅਥਰਬਣੀ ਹੈ—ਵਿਗਿਆਨ ਦੀ ਹੈ ਤੇ ਇਸ ਬਿਰਤੀ ਵਿਚੋਂ ਮਾਦਾ-ਪ੍ਰਸਤੀ ਪੈਦਾ ਹੋਈ ਹੈ । ਇਹ ਕਲਜੁਗ ਦੀ ਸਮੁੱਚੀ ਬਿਰਤੀ ਹੈ ਤੇ ਹਿੰਦੁਸਤਾਨ ਵਿਚ ਵੀ ਇਹ ਸੀ । ਕਲਜੁਗ ਇਸ ਬਿਰਤੀ ਦਾ ਚਿੰਨ੍ਹ ਹੈ । ਦੂਜੇ, ਧਰਮ ਮਾਰਗ ਦੀ ਗਿਰਾਵਟ ਦਾ ਚਿੰਨ੍ਹ ਹੈ ਜਦੋਂ ਰਾਜਸਤਾ ਨੇ ਜਬਰ ਨਾਲ ਜਾਂ ਹੋਰ ਸਾਧਨ ਅਪਣਾ ਕੇ ਹਿੰਦੂ ਧਰਮ ਨੂੰ ਭ੍ਰਸ਼ਟ ਕੀਤਾ ਤੇ ਹਿੰਦੂਆਂ ਨੇ ਗਿਰਾਵਟ ਵਿਚ ਆ ਕੇ ਆਪਣਾ ਇਸ਼ਟ ਅਲਾ ਪਰਵਾਨ ਕੀਤਾ । ਤੀਜੀ ਕਲਜੁਗ ਦੀ ਬਿਰਤੀ ਇਹ ਸੀ ਕਿ ਭਾਰਤੀ ਸਭਿਆਚਾਰ ਭ੍ਰਸ਼ਟ ਹੋਇਆ ਤੇ ਨੀਲ ਬਸਤ੍ਰ ਦਾ ਪ੍ਰਚਾਰ ਹੋਇਆ । ਚੌਥੇ ਇਸ ਜ਼ਮਾਨੇ ਵਿਚ ਪਰਾਧੀਨਤਾ ਆਈ ਅਤੇ ਤੁਰਕਾ ਤੇ ਪਠਾਣਾਂ ਦਾ ਰਾਜ ਭਾਰਤੀਆਂ ਤੇ ਕਾਇਮ ਹੋਇਆ । ਆਤਮਕ ਗਿਰਾਵਟ ਅਥਰਬਣੀ), ਧਾਰਮਕ ਗਿਰਾਵਟ (ਨਾਉ ਖੁਦਾਈ ਅਲਹੁ) ਸਭਿਆਚਾਰਕ (ਨੀਲ ਬਸਤ੍ਰ) ਤੇ ਰਾਜਸੀ ਗਿਰਾਵਟ (ਤੁਰਕ ਪਠਾਣੀ ਅਮਲੁ) ਕਲਜੁਗ ਦੇ ਚਿੰਨ੍ਹ ਹਨ । ਨਿਸਚੇ ਹੀ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੀ ਸ਼ਹਾਦਤ ਇਸ ਕਲਜੁਗੀ ਦਸ਼ਾ ਨੂੰ ਹਟਾਉਣ ਲਈ ਸੀ । ਸਿਖ ਲਹਰ ਦਾ ਹੀ ਇਹ ਆਦਰਸ਼ ਸੀ ਕਿ ਭਾਰਤੀ ਰੁਚੀ ਆਸਤਕ ਹੋਵੇ, ਭਾਰਤੀ ਆਪਣੇ ਧਰਮ, ਸਭਿਆਚਾਰ ਤੇ ਰਾਜ ਨੂੰ ਆਪ ਸੰਭਾਲਣ ਦੇ ਸਮਰਥ ਹੋਣ ।

ਭਾਰਤ ਵਿਚ ਕਲਜੁਗੀ ਦੁਰਦਸ਼ਾ ਦਾ ਬਹੁਤ ਵਿਸਥਾਰ ਆਸਾ ਦੀ ਵਾਰ ਵਿਚ ਦਿਤਾ ਹੋਇਆ ਹੈ।

ਲਬੁ ਪਾਪੁ ਦੁਇ ਰਾਜਾ ਮਹਤਾ ਕੂੜੁ ਹੋਆ ਸਿਕਦਾਰੁ ॥
ਕਾਮੁ ਨੇਬੁ ਸਦਿ ਪੁਛੀਐ ਬਹਿ ਬਹਿ ਕਰੇ ਬੀਚਾਰੁ ॥
ਅੰਧੀ ਰਯਤਿ ਗਿਆਨ ਵਿਹੂਣੀ ਭਾਹਿ ਭਰੇ ਮੁਰਦਾਰੁ ॥
ਗਿਆਨੀ ਨਚਹਿ ਵਾਜੇ ਵਾਵਹਿ ਰੂਪ ਕਰਹਿ ਸੀਗਾਰੁ ॥
ਊਚੇ ਕੂਕਹਿ ਵਾਦਾ ਗਾਵਹਿ ਜੋਧਾ ਕਾ ਵੀਚਾਰੁ ॥
ਮੂਰਖ ਪੰਡਿਤ ਹਿਕਮਤਿ ਹੁਜਤਿ ਸੰਜੈ ਕਰਹਿ ਪਿਆਰੁ ॥
ਧਰਮੀ ਧਰਮੁ ਕਰਹਿ ਗਾਵਾਵਹਿ ਮੰਗਹਿ ਮੋਖ ਦੁਆਰੁ ॥
ਜਤੀ ਸਦਾਵਹਿ ਜੁਗਤਿ ਨ ਜਾਣਹਿ ਛਡਿ ਬਹਹਿ ਘਰ ਬਾਰੁ ॥
ਸਭੁ ਕੋ ਪੂਰਾ ਆਪੇ ਹੋਵੈ ਘਟਿ ਨ ਕੋਈ ਆਖੈ ॥
ਪਤਿ ਪਰਵਾਣਾ ਪਿਛੈ ਪਾਈਐ ਤਾ ਨਾਨਕ ਤੋਲਿਆ ਜਾਪੈ ॥੨॥
(ਵਾਰ ਆਸਾ, ੪੬੮)

ਬਚਿਤ੍ਰ ਨਾਟਕ ਵਿਚ ਸੰਕੇਤ ਇਹ ਹੈ ਕਿ ਸ੍ਰੀ ਗੁਰੂ ਤੇਗ ਬਹਾਦਰ ਦੀ ਸ਼ਹਾਦਤ ਕਲਜੁਗ ਵਿਚ ਹੋਈ ਤੇ ਇਹ ਬੜਾ ਸਾਕਾ ਸੀ। ਇਹ ਸ਼ਹਾਦਤ ਅਸਲੋਂ ਕਲਜੁਗੀ ਬਿਰਤੀ ਵਿਰੁਧ ਸੀ। ਰਬੀ ਨਿਜ਼ਾਮ ਕਲਜੁਗੀ ਦਸ਼ਾ ਨੂੰ ਬਦਲਣਾ ਚਾਹੁੰਦਾ ਸੀ। ਭਾਵ, ਸ਼ਹਾਦਤ ਆਤਮਿਕ, ਧਾਰਮਿਕ, ਸਭਿਆਚਾਰਕ ਤੇ ਰਾਜਸੀ ਗਿਰਾਵਟ ਨੂੰ ਦੂਰ ਕਰਨ ਦਾ ਉਪਰਾਲਾ ਸੀ। ਰਾਜਨੀਤੀ ਦਾ ਧਰਮ ਸਤਾ ਵਿਚ ਦਖਲ ਅਯੋਗ ਹੈ। ਰਾਜ ਨੂੰ ਧਰਮ ਵਿਚ ਦਖਲ ਦੇਣ ਤੋਂ ਵਰਜਣ ਲਈ ਗੁਰੂ ਸਾਹਿਬਾਨ ਰਾਜ ਵਿਰੁਧ ਲੜੇ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਨੇ ਕਲਜੁਗ ਵਿਚ ਧਰਮ ਨੂੰ ਬਹਾਲ ਕਰਨ ਲਈ ਸਾਕਾ ਕੀਤਾ।

4

ਸਾਕਾ

ਬਚਿਤ੍ਰ ਨਾਟਕ ਨੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੀ ਸ਼ਹਾਦਤ ਨੂੰ ਸਾਕਾ ਕਿਹਾ ਹੈ। 'ਸਾਕਾ' ਕੀ ਹੁੰਦਾ ਹੈ ? ਹੁਣ ਤੀਕ ਜਿਤਨਾ ਵਿਕਾਸ ਸਿਖਾਂ ਦੀ ਸ਼ਬਦਾਵਲੀ ਵਿਚ ਇਸ ਸ਼ਬਦ ਦਾ ਹੋਇਆ ਹੈ ਜਿਵੇਂ ਸਾਕਾ ਨਨਕਾਣਾ ਸਾਹਿਬ, ਸਾਕਾ ਪੰਜਾ ਸਾਹਿਬ, ਸਾਕਾ ਜਲ੍ਹਿਆਂ ਵਾਲਾ ਬਾਗ, ਆਦਿ, ਉਸਤੋਂ ਤੇ ਇਹ ਪਤਾ ਲਗਦਾ ਹੈ ਕਿ ਇਹ ਸ਼ਬਦ ਬੜੇ ਭਾਰੀ ਦੁਖਾਂਤ ਲਈ ਵਰਤਿਆ ਜਾਂਦਾ ਹੈ ਜੋ ਕਿ ਕਿਸੇ ਜਬਰ, ਅਨਿਆਂ ਨਾਲ, ਵਿਸ਼ੇਸ਼ ਕਰਕੇ ਸਰਕਾਰੀ ਜਬਰ ਨਾਲ, ਸਮੁਚੇ ਤੌਰ ਤੇ ਟਕਰ ਲੈਂਦਿਆਂ, ਵਾਪਰਿਆ ਹੋਵੇ। ਇਸ ਸ਼ਬਦ ਵਿਚ ਸਤਿਆਗ੍ਰਹ ਦੀ ਭਾਵਨਾ ਵੀ ਹੈ : ਨਿਹਥੇ, ਪੁਰਅਮਨ ਲੋਕਾਂ ਤੇ ਜ਼ੁਲਮ ਕੀਤਾ ਗਿਆ ਹੋਵੇ। ਸਬਰ ਤੇ ਜਬਰ ਦਾ ਜੁੱਧ ਸੀ। ਸਾਰੇ ਪੰਥ ਨਾਲ ਟਕਰ ਸੀ। ਆਪਣੀ ਸੁਤੰਤਰ ਇਛਾ ਅਨੁਸਾਰ ਦਿਤੀ ਕੁਰਬਾਨੀ ਦੀ ਸੂਚਨਾ ਹੈ। ਖੂਨ ਦੀ ਹੋਲੀ ਸਾਕਾ ਹੈ। ਬਹੁਤੇ ਸਾਰੇ ਲੋਕਾਂ ਦਾ ਮਾਰਿਆ ਜਾਣਾ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਵੀ ਇਸ ਸ਼ਬਦ ਦੇ ਅਰਥ ਹੁਣ ਤੋਂ ਬਹੁਤ ਭਿੰਨ ਨਹੀਂ ਹੋਣੇ।

ਸ੍ਰੀ ਗੁਰੂ ਤੇਗ ਬਹਾਦਰ ਦੀ ਸ਼ਹਾਦਤ ਇਕ ਚਿੰਨ੍ਹ ਹੈ। ਇਹ ਚਿੰਨ੍ਹ ਹੈ ਸਮੁਚੀ ਭਾਰਤੀ ਕੌਮ ਨਾਲ ਵਾਪਰੇ ਸਾਕੇ ਦਾ। ਇਹ ਵੀ ਠੀਕ ਹੈ ਕਿ ਆਪ ਨਾਲ ਭਾਈ ਦਿਆਲਾ ਜੀ, ਭਾਈ ਮਤੀ ਦਾਸ ਜੀ ਵੀ ਸ਼ਹੀਦ ਕੀਤੇ ਗਏ ਸਨ।

ਇਹ ਸ਼ਹਾਦਤ ਭਾਰਤੀ ਸਬਰ ਦੀ ਅਜ਼ਮਾਇਸ਼ ਦਾ ਸਿਖਰ ਸੀ ਇਹ ਸਾਕਾ ਕਲੂ ਵਿਚ ਹੋਇਆ। ਕਾਲੂ ਦਾ ਇਕ ਰੰਗ ਇਹ ਹੈ —

ਰਾਮਕਲੀ ਮਹਲਾ ੧ ਅਸ਼ਟਪਦੀ

ਸੋਈ ਚੰਦੁ ਚੜਹਿ ਸੇ ਤਾਰੇ ਸੋਈ ਦਿਨੀਅਰੁ ਤਪਤ ਰਹੈ ॥
ਸਾ ਧਰਤੀ ਸੋ ਪਾਉਣੁ ਝੁਲਾਰੇ ਜੁਗ ਜੀਅ ਖੇਲੇ ਥਾਵ ਕੈਸੇ ॥੧॥
ਜੀਵਨ ਤਲਬ ਨਿਵਾਰਿ ॥
ਹੋਵੈ ਪਰਵਾਣਾ ਕਰਹਿ ਧਿਙਾਣਾ ਕਲਿ ਲਖਣ ਵੀਚਾਰਿ ॥੧॥ਰਹਾਉ॥
ਕਿਤੈ ਦੇਸਿ ਨ ਆਇਆ ਸੁਣੀਐ ਤੀਰਥ ਪਾਸਿ ਨ ਬੈਠਾ ॥
ਦਾਤਾ ਦਾਨੁ ਕਰੇ ਤਹ ਨਾਹੀ ਮਹਲ ਉਸਾਰਿ ਨ ਬੈਠਾ ॥੨॥
ਜੇ ਕੋ ਸਤੁ ਕਰੇ ਸੋ ਛੀਜੈ ਤਪ ਘਰਿ ਤਪੁ ਨ ਹੋਈ ॥
ਜੇ ਕੋ ਨਾਉ ਲਏ ਬਦਨਾਵੀ ਕਲਿ ਕੇ ਲਖਣ ਏਈ ॥੩॥

(ਰਾਮਕਲੀ ੧,੯੦੨.)

ਸਤਿ ਵਾਲਿਆਂ ਦੀ ਤਬਾਹੀ ਹੋਵੇ, ਧਿਙਾਣਾ ਕਰਨ ਵਾਲੇ ਵੱਡੇ ਮੰਨੇ ਜਾਣ, ਨਾਮ ਵਾਲੇ ਫ਼ਕੀਰ ਮਾਰੇ ਕੁਟੇ ਜਾਣ, ਸਿਕਦਾਰੀ ਦੀ ਖੁਆਰੀ ਹੋਵੇ, ਧਰਮ ਵਿਚ ਦਖਲ ਦਿਤਾ ਜਾਵੇ, ਸਭਿਆਚਾਰ ਭ੍ਰਸ਼ਟ ਕੀਤਾ ਜਾ ਰਿਹਾ ਹੋਵੇ । ਭਾਰਤੀਅਤਾ ਦੀ ਰਖਿਆ ਲਈ ਇਹ ਸਾਕਾ ਵਰਤਾ-ਇਆ ਗਿਆ । ਸਾਕਾ ਖ਼ੂਨੀ ਸੀ । ਇਕ ਪਾਸੇ ਜਬਰ ਸੀ ਦੂਜੇ ਪਾਸੇ ਸਬਰ ਸੀ ਪਰ ਆਪਣੇ ਅਸੂਲਾਂ ਤੇ ਦ੍ਰਿੜ੍ਹਤਾ ਸੀ ।

5

ਸਾਧਨ ਹੇਤ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸਪਸ਼ਟ ਕਰਦੇ ਹਨ ਕਿ ਇਹ ਸਾਕਾ ਸਾਧੂ ਲੋਕਾਂ, ਸ਼ਰੀਫ਼ ਲੋਕਾਂ ਦੀ ਖਾਤਰ ਵਰਤਾਉਣਾ ਪਿਆ । ਇਹ 'ਧਰਮ ਚਲਾਵਨ, ਸੰਤ ਉਬਾਰਨ, ਦੁਸ਼ਟ ਸਭਨ ਕਾ ਮੂਲ ਉਪਾਰਨ' ਦਾ ਜਤਨ ਸੀ । ਇਹ ਕਬੀਰ ਜੀ ਵਾਲੀ ਕੋਤਵਾਲੀ ਸੀ ਜੋ ਗੁਰੂ ਸਾਹਿਬਾਨ ਨੇ ਆਪਣੇ ਜ਼ਿਮੇ ਲਈ ਹੋਈ ਸੀ ।

ਸੰਤਾਂ ਮਾਨਉ ਦੂਤਾ ਡਾਨਉ ਇਹ ਕੁਟਵਾਰੀ ਮੇਰੀ ॥

(ਰਾਮਕਲੀ ਬਾਣੀ ਕਬੀਰ ਜੀਉ ਕੀ, ਪੰਨਾ ੯੬੯)

ਇਹ "ਰਾਖੀ" ਸੀ ਜੋ ਖਾਲਸੇ ਨੇ ਮਗਰੋਂ ਆਪਣੇ ਜ਼ਮੇ ਲਈ ਸੀ । ਭਲੇ ਲੋਕਾਂ ਦੀ ਰਖਿਆ ਕਰਨ ਨਾਲ ਧਰਮ ਮਜਬੂਤ ਹੁੰਦਾ ਹੈ ।

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦਾ ਦ੍ਰਿੜ੍ਹ ਵਿਸ਼ਵਾਸ਼ ਸੀ ਕਿ ਤਿੰਨ ਤਤ ਸਥਿਰ ਰਹਿਣਗੇ ਅਤੇ ਅੰਤਮ ਜਿਤ ਇਨ੍ਹਾਂ ਦੀ ਹੀ ਹੋਵੇਗੀ :

ਨਾਮ ਰਹਿਓ ਸਾਧੂ ਰਹਿਓ, ਰਹਿਓ ਗੁਰ ਗੋਬਿੰਦ ।
ਕਹੁ ਨਾਨਕ ਇਹ ਜਗਤ ਮੈ ਕਿਨ ਜਪਿਓ ਗੁਰਮੰਤ ॥੫੬॥ ੧੪੨੯.

ਨਾਮ ਪ੍ਰੇਮ ਦਾ ਮਾਰਗ ਹੈ, ਪ੍ਰੇਮ ਹੈ, ਪ੍ਰਭੂ-ਪ੍ਰੇਮ । ਇਹ ਸਦਾ ਜਿਤੇਗਾ । ਪ੍ਰਭੂ ਨੂੰ ਪ੍ਰੇਮ ਕਰਨ ਵਾਲਾ ਸਾਧੂ ਵੀ ਸਦਾ ਕਾਇਮ ਰਹੇਗਾ ਭਾਵ ਨੇਕੀ ਤੇ ਨੇਕ ਆਦਮੀ ਅੰਤਮ ਤੌਰ ਤੇ ਵਿਜਈ ਹੋਣਗੇ । ਗਿਆਨ ਰੂਪ ਪ੍ਰਭੂ ਸਦਾ ਕਾਇਮ ਰਹੇਗਾ ਅਤੇ ਸਚ, ਪੂਰਨ ਗਿਆਨ ਦੀ ਸਦਾ ਜਿਤ ਹੋਵੇਗੀ । ਇਹ ਸ਼ਹਾਦਤ ਪ੍ਰਭੂ ਨੂੰ ਪ੍ਰੇਮ ਕਰਨ ਵਾਲੇ ਭਲੇ ਲੋਕਾਂ ਲਈ ਦਿਤੀ ਗਈ ਜੋ ਬ੍ਰਹਮ ਗਿਆਨੀ ਸਨ ਅਤੇ ਪ੍ਰਭੂ ਦੇ ਬਖਸ਼ੇ ਗਿਆਨ ਅਨੁਸਾਰ ਰਹਿਣੀ ਢਾਲ ਰਹੇ ਸਨ, ਨਾ ਕਿ ਸ਼ਾਹੀ ਹੁਕਮਾਂ ਤੇ ਫ਼ਰਮਾਨਾ ਅਨੁਸਾਰ ।

ਸਾਕਾ ਧਰਮ ਨੂੰ ਬਚਾਉਣ ਲਈ ਕੀਤਾ ਗਿਆ । ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੀ ਬਾਣੀ ਅਨੁਸਾਰ ਧਰਮ ਕੀ ਹੈ ? ਇਕ ਉੱਤਰ ਤੇ ਸੁਤੇ ਸਿਧ ਹੀ ਸਾਮ੍ਹਣੇ ਆਉਂਦਾ ਹੈ ਕਿ ਸੰਸਾਰਕ

ਪਦਾਰਥ, ਸਬੰਧੀਆਂ, ਮਾਨ-ਅਪਮਾਨ ਦਾ ਮੋਹ ਛੱਡਕੇ ਪ੍ਰਭੂ ਨੂੰ ਪ੍ਰੇਮ ਕਰਨਾ ਤੇ ਨਾਮ ਜਪਣਾ । ਪਰ ਉਹ ਪ੍ਰਭੂ ਕੀ ਹੈ ਤੇ ਨਾਮ ਵਾਲੇ ਕਿਹੋ ਜਿਹੇ ਹੋਣਗੇ ?

ਪਤਿਤ ਉਧਾਰਨ ਭੈ ਹਰਨ ਹਰਿ ਅਨਾਥ ਕੇ ਨਾਥ ।
ਕਹੁ ਨਾਨਕ ਤਿਹ ਜਾਨੀਐ ਸਦਾ ਬਸਤੁ ਤੁਮ ਸਾਥ ॥੬। (ਸਲੋਕ, ੧੪੨੬.)
ਸੁਖੁ ਦੁਖੁ ਜਿਹ ਪਰਸੈ ਨਹੀ ਲੋਭ ਮੋਹ ਅਭਿਮਾਨੁ ।
ਕਹੁ ਨਾਨਕ ਸੁਨ ਰੇ ਮਨਾ ਸੋ ਮੂਰਤਿ ਭਗਵਾਨੁ ॥੧੩॥ (ਸਲੋਕ, ੧੪੨੬.)

ਗਿਆਨ ਕੀ ਹੈ ਤੇ ਗਿਆਨੀ ਕਿਹੋ ਜਿਹੇ ਹੁੰਦੇ ਹਨ ।

ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨਿ ।
ਕਹੁ ਨਾਨਕ ਸੁਨ ਰੇ ਮਨਾ ਗਿਆਨੀ ਤਾਹਿ ਬਖਾਨਿ ॥੧੬॥ (ਸਲੋਕ, ੧੪੨੭)

ਨਾਮ ਕੀ ਹੈ :

ਭੈ ਨਾਸਨ ਦੁਰਮਤਿ ਹਰਨ ਕਲਿ ਮੈ ਹਰਿ ਕੋ ਨਾਮ ॥
ਨਿਸਦਿਨ ਜੋ ਨਾਨਕ ਭਜੈ ਸਫਲ ਹੋਹਿ ਤਿਹ ਕਾਮ ॥੨੦॥ ੧੪੨੭॥

ਸਾਧੂ, ਸਚਾ ਆਦਮੀ, ਕਿਸੇ ਦਾ ਭੈ ਕਿਉ ਮੰਨੇ । ਪਰ ਸਮੇਂ ਦਾ ਰਾਜ ਭੈ ਦੇਣ ਤੇ ਤੁਲਿਆ ਹੋਇਆ ਸੀ । ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਨੇ ਸਮੁਚੀ ਕੌਮ ਦੇ ਸਾਮ੍ਹਣੇ ਦੋ ਪੱਖ ਹੋਣੀ ਦੇ ਪੇਸ਼ ਕੀਤੇ । ਇਕ ਇਹ ਸੀ :

'ਬਲੁ ਛੁਟਕਿਓ ਬੰਧਨ ਪਰੇ ਕਛੂ ਨ ਹੋਤ ਉਪਾਇ' (੧੪੨੯)

ਦੂਜਾ ਇਹ ਸੀ :

'ਬਲੁ ਹੋਆ ਬੰਧਨ ਛੁਟੇ ਸਭ ਕਿਛੁ ਹੋਤ ਉਪਾਇ ।' (੧੪੨੯.)

ਤੇ ਸਾਕਾ ਵਰਤਾਉਣ ਵੇਲੇ ਉਨ੍ਹਾਂ ਨੇ ਦੂਜਾ ਹਲ ਪਰਵਾਨ ਕਰਨ ਲਈ ਸੇਧ ਦਿਤੀ । ਨਾਸ਼ਵਾਨ ਦੀ ਚਿੰਤਾ ਛੱਡ ਕੇ ਕੌਮੀ ਹੋਣੀ ਨੂੰ ਬਨਾਉਣਾ ਹੀ ਧਰਮ ਹੈ । ਸ਼ਹੀਦੀ ਨਾਲ, ਸਾਕੇ ਨਾਲ, ਕੌਮ ਬਲਵਾਨ ਹੁੰਦੀ ਹੈ । ਇਹੋ ਧਰਮ ਹੈ ।

6

ਸ਼ਹੀਦੀ ਦਾ ਰੂਪ

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੀ ਸ਼ਹੀਦੀ ਦਾ ਰੂਪ ਇਹ ਸੀ ਕਿ ਆਪ ਨੇ ਆਪਣਾ ਆਪ ਕੁਰਬਾਨ ਕਰ ਦਿਤਾ, ਸੀਸ ਦੇ ਦਿਤਾ, ਪਰ ਸੀ ਨਹੀਂ ਕੀਤੀ । ਭਾਵ ਬਿਨਾ ਦੁਖ ਮੰਨਣ ਦੇ ਆਪ ਨੇ ਇਹ ਕੁਰਬਾਨੀ ਦਿਤੀ, ਰੋਂਦਿਆਂ-ਧੋਂਦਿਆਂ ਨਹੀਂ । ਆਪਣੇ ਅੰਦਰ ਦੀ ਆਵਾਜ਼ ਅਨੁਸਾਰ ਦ੍ਰਿੜ੍ਹ ਹੋ ਕੇ, ਸੋਚ ਵਿਚਾਰ ਕੇ ਆਪਣਾ ਬਲੀਦਾਨ ਦਿਤਾ ਤੇ ਇਹ ਬਲੀਦਾਨ ਦੇ ਕੇ ਖੁਸ਼ੀ ਮੰਨੀ ਜਾਂ ਆਪਣਾ ਧਰਮ ਪੂਰਾ ਕੀਤਾ ਮੰਨਿਆ । ਆਪ ਨੇ ਉਸ ਕਾਰਜ ਨੂੰ ਜਿਸ ਲਈ ਆਪ ਆਪਣਾ ਬਲੀਦਾਨ ਦੇ ਰਹੇ ਹਨ ਇਤਨਾ ਮਹਾਨ ਮੰਨਿਆ ਕਿ ਆਪਣਾ ਸਭ ਕੁਝ ਉਸਦੇ ਬਦਲੇ ਤੁਛ ਸਮਝਿਆ । ਬਿਨਾਂ ਸੀ ਕਰਨ ਦੇ ਜਿਵੇਂ ਆਪ ਸ਼ਹੀਦ ਹੋਏ, ਉਹ ਆਪ ਦੀ ਬਾਣੀ ਤੇ ਰਹਿਣੀ ਦੇ ਸੁਮੇਲ ਨੂੰ ਦਰਸਾਂਦਾ ਹੈ । ਆਪ ਨੇ ਆਪਣੀ ਬਾਣੀ ਵਿਚ ਸੰਸਾਰਕ ਪਦਾਰਥਾਂ ਤੋਂ ਵੈਰਾਗ ਦਰਸਾਇਆ ਹੈ । ਵੈਰਾਗ ਦਾ ਪ੍ਰਮਾਣ ਇਹ ਹੈ ਕਿ ਇਨ੍ਹਾਂ ਨੂੰ ਤਿਆਗਦਿਆਂ ਦੁਖ-ਦਰਦ ਨਾ ਅਨੁਭਵ ਹੋਵੇ । ਆਪਣੇ ਸਰੀਰ ਨੂੰ ਤਿਆਗਦਿਆ ਵੀ ਦਰਦ ਨਾ ਮਹਿਸੂਸ ਹੋਵੇ । ਇਹ ਪ੍ਰਮਾਣ ਹੈ ਕਿ ਨਾਮ ਸਦਾ ਸਹਾਈ ਰਹਿੰਦਾ ਹੈ । ਜੋ ਮਨੁਖਤਾ ਦਾ ਆਦਰਸ਼ ਆਪ ਨੇ ਬਾਣੀ ਵਿਚ ਉਲੀਕਿਆ ਸੀ ਉਸ ਤੇ ਆਪ ਟਿਕ ਕੇ ਦਸਿਆ ।

ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ ॥
ਸੁਖ ਸਨੇਹੁ ਅਰੁ ਭੈ ਨਹੀ ਜਾਕੈ ਕੰਚਨ ਮਾਟੀ ਮਾਨੈ ॥੧॥ ਰਹਾਉ॥

ਨਹ ਨਿੰਦਿਆ ਨਹ ਉਸਤਤਿ ਜਾਕੈ ਲੋਭੁ ਮੋਹੁ ਅਭਿਮਾਨਾ ॥
ਹਰਖ ਸੋਗ ਤੇ ਰਹੈ ਨਿਆਰਉ ਨਾਹਿ ਮਾਨ ਅਪਮਾਨਾ ॥੧॥
ਆਸਾ ਮਨਸਾ ਸਗਲ ਤਿਆਗੈ ਜਗ ਤੇ ਰਹੈ ਨਿਰਾਸਾ ॥
ਕਾਮੁ ਕ੍ਰੋਧੁ ਜਿਹ ਪਰਸੈ ਨਾਹਿਨ ਤਿਹ ਘਟਿ ਬ੍ਰਹਮ ਨਿਵਾਸਾ ॥੨॥
ਗੁਰ ਕਿਰਪਾ ਜਿਹ ਨਰ ਕਉ ਕੀਨੀ ਤਿਹ ਇਹ ਜੁਗਤਿ ਪਛਾਨੀ ॥
ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗਿ ਪਾਨੀ ॥੩॥੧੧॥
(ਸੋਰਠਿ ੯, ੬੩੩)

ਆਪਦੀ ਸ਼ਹੀਦੀ ਇਕ ਸ੍ਰੇਸ਼ਟਤਮ ਨਾਇਕ (Hero) ਦੀ ਸ਼ਹੀਦੀ ਸੀ। ਆਪਨੇ ਕਿਸੇ 'ਸਿਰੜ' ਲਈ ਸ਼ਹੀਦੀ ਦਿਤੀ। ਉਸ ਸਿਰੜ ਨੂੰ ਪੂਰਾ ਨਿਭਾਇਆ। 'ਸਿਰੜ' ਧਰਮ ਦੀ ਰਖਿਆ ਸੀ, ਸਾਧਨ ਜਾਂ ਧਰਮੀਆਂ ਦੀ ਰਖਿਆ ਸੀ।

ਆਪ ਨੇ ਬਲੀਦਾਨ ਦਿਤਾ, ਤਮਾਸ਼ਾ ਨਹੀਂ ਦਿਖਾਇਆ। ਆਪਨੇ ਨਾਟਕ ਚੇਟਕ, ਕਰਮਾਤੀ ਕਰਤਵ, ਰਿਧੀ ਸਿਧੀ, ਦਿਖਾਕੇ ਬਾਦਸ਼ਾਹ ਤੋਂ ਖਹਿੜਾ ਨਹੀਂ ਛੁਡਾਇਆ। ਆਪ ਨੇ ਗੁਰਤਾ ਦਾ ਪ੍ਰਮਾਣ ਸਾਧੇ ਹੋਏ ਮਨ ਦੇ ਰੂਪ ਵਿਚ ਦਿਤਾ, ਨਾ ਕਿ ਆਈ ਮੁਸੀਬਤ ਨੂੰ ਕਰਾਮਾਤਾਂ ਕਰਕੇ ਟਾਲਿਆ। ਆਪ ਨੇ ਦਸਿਆ ਕਿ ਆਤਮਾ ਪ੍ਰਕ੍ਰਿਤੀ ਤੇ ਵਿਜਈ ਹੋ ਸਕਦੀ ਹੈ। ਪ੍ਰਕ੍ਰਿਤੀ ਦਾ ਬਣਿਆ ਸਰੀਰ ਟੁਟ ਰਿਹਾ ਹੈ, ਆਤਮਾ ਨੂੰ ਰੋਣਾ ਨਹੀਂ ਹੈ।

ਆਪ੍ਰ ਦੀ ਸ਼ਹੀਦੀ ਨੇ ਗੁਰੂ ਘਰ ਦੀ ਸਾਖ ਮੁੜ ਕਾਇਮ ਕੀਤੀ। ਬਾਬਾ ਰਾਮ ਰਾਏ ਜੀ ਕਰਾਮਾਤਾਂ ਵਿਖਾ ਗਏ ਤੇ ਆਪ ਡੋਲ ਗਏ। ਗੁਰੂ ਨੂੰ ਮੌਤ ਦਾ ਭੈ ਨਹੀਂ ਹੈ, ਤਖਤ-ਤਾਜ ਦੀ ਪ੍ਰਵਾਹ ਨਹੀਂ ਹੈ, ਕਿਸੇ ਲੋਭ ਲਾਲਚ ਵਿਚ ਉਹ ਆ ਨਹੀਂ ਸਕਦਾ। ਕਰਾਮਾਤ ਨਬੀਆਂ, ਪੈਗੰਬਰਾਂ, ਪੀਰਾਂ ਦੀ ਮਹਾਨਤਾ ਦਾ ਪ੍ਰਮਾਣ ਹੋਵੇਗਾ ਪਰ ਗੁਰੂ ਸਾਹਿਬਾਨ ਮਨੁਖਾਂ ਦੀ ਅਗਵਾਈ ਕਰ ਰਹੇ ਸਨ। ਸਾਧਾਰਣ ਮਨੁਖ ਨੇ ਮੌਤ ਤੇ ਅਸੂਲ ਵਿਚੋਂ ਕਿਸ ਨੂੰ ਚੁਣਨਾ ਹੈ ਤੇ ਅਸੂਲ ਦੀ ਪਵਿਤਰਤਾ ਲਈ ਕਿਵੇਂ ਆਪਾ ਵਾਰਨਾ ਹੈ—ਗੁਰੂ ਸਾਹਿਬ ਇਹ ਦਸ ਰਹੇ ਸਨ। ਉਹ ਕਰਾਮਾਤ ਕਰਨ ਦੇ ਸਮਰਥ ਸਨ। ਪਰ ਇਹ ਸਾਧਾਰਨ ਮਨੁਖ ਦੀ ਗਲ ਨਹੀਂ ਹੈ, ਨਾ ਹੀ ਸਾਧੇ ਹੋਏ ਮਨ ਦੀ ਗਲ ਹੈ। ਸ਼ਾਹੀ ਦਬਾ ਵਿਚ ਆ ਕੇ ਉਹ ਕੋਈ 'ਕੁਕਾਜ' ਨਹੀਂ ਸਨ ਕਰ ਸਕਦੇ। ਇਹ ਅੰਦਰਲੇ ਬਲ ਦਾ ਪ੍ਰਮਾਣ ਸੀ। ਅੰਦਰੋਂ ਆਪ ਬੰਧਨ-ਮੁਕਤਿ ਸਨ। ਪ੍ਰਭੂ ਦੇ ਪਿਆਰੇ ਕਰਾਮਾਤਾਂ, ਨਾਟਕ-ਚੇਟਕ ਕਰਕੇ ਪ੍ਰਭੂ ਦੇ ਹੁਕਮ ਰਜ਼ਾ ਨੂੰ ਨਹੀਂ ਟਾਲਦੇ, ਮੋੜਦੇ। ਹੁਕਮ ਰਜ਼ਾ ਵਿਚ ਅਡੋਲ ਰਹਿਣਾ ਹੀ ਸਿਖੀ ਹੈ। ਆਪ ਨੇ ਸ਼ਹਾਦਤ ਉਸ ਤਰ੍ਹਾਂ ਦਿਤੀ ਜਿਵੇਂ ਕੋਈ ਠੀਕਰਾ ਤੋੜ ਦਿਤਾ ਜਾਂਦਾ ਹੈ ਤੇ ਕੋਈ ਅਫਸੋਸ ਨਹੀਂ ਹੁੰਦਾ।

7

### ਦਿਲੀਸ ਸਿਰ

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਨੇ ਆਪਣੇ ਸਰੀਰ ਦਾ ਠੀਕਰਾ ਦਿਲੀ ਦੇ ਮਾਲਕ ਦੇ ਸਿਰ ਤੇ ਫੋੜ ਦਿਤਾ। ਇਸ ਸ਼ਹਾਦਤ ਦੀ ਸਾਰੀ ਜ਼ਿਮੇਵਾਰੀ ਦਿਲੀ ਦੇ ਬਾਦਸ਼ਾਹ ਜਾਂ ਦਿਲੀ ਦੀ ਸਰਕਾਰ ਦੇ ਸਿਰ ਸੀ। ਇਹ ਧਰਮ ਤੇ ਰਾਜ ਦੀ ਟਕਰ ਦਾ ਇਕ ਰੂਪ ਸੀ।

ਗੁਰੂ ਸਾਹਿਬਾਨ ਅਤੇ ਮੁਗਲ ਬਾਦਸ਼ਾਹਤ ਦੀ ਟਕਰ ਤੇ ਸ੍ਰੀ ਗੁਰੂ ਨਾਨਕ ਦੇਵ ਤੋਂ ਹੀ ਸ਼ੁਰੂ ਸੀ ਪਰ 1675 ਈ: ਵਿਚ ਇਹ ਆਪਣੇ ਸ਼ਿਖਰ ਦੇ ਬਹੁਤ ਨੇੜੇ ਪੁਜ ਗਈ ਸੀ। ਗੁਰੂ ਅਰਜਨ ਸਾਹਿਬ ਸ਼ਹੀਦ ਕੀਤੇ ਗਏ। ਗੁਰੂ ਹਰਿਗੋਬਿੰਦ ਸਾਹਿਬ ਨਾਲ ਮੁਗਲਾਂ ਦੇ ਜੁੱਧ ਹੋਏ। ਗੁਰੂ ਹਰਿ ਰਾਏ ਸਾਹਿਬ ਨੇ ਗੁਰੂ ਹਰਿ ਕ੍ਰਿਸ਼ਨ ਮਹਾਰਾਜ ਨੂੰ ਦਿਲੀਸ ਦੇ ਮੂੰਹ ਨ ਲਗਣ ਦੀ ਹਦਾਇਤ ਕੀਤੀ। 'ਮੂੰਹ ਨ ਲਗਣ' ਦਾ ਭਾਵ ਇਹ ਸੀ ਕਿ ਦਿਲੀ ਦੇ ਬਾਦਸ਼ਾਹ ਨਾਲ ਕੋਈ ਸਮਝੌਤਾ ਹੋਣਾ ਅਸੰਭਵ ਹੈ ਕਿਉਂਕਿ ਹੁਣ ਕਾਰਜ ਸਾਰੇ ਹੀਲਿਆਂ ਤੋਂ ਅਗੇ ਲੰਘ ਗਿਆ ਹੈ।

ਟਕਰ ਆਪਣੇ ਸਿਖਰ ਨੂੰ ਪਹੁੰਚਣੀ ਅਵਸ਼ਕ ਹੋ ਗਈ ਹੈ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੀ ਸ਼ਹਾਦਤ ਇਸੇ ਨੀਤੀ ਦੀ ਇਕ ਹੋਰ ਕੜੀ ਸੀ।

ਇਸ ਸ਼ਹਾਦਤ ਦੀ ਜ਼ਮਾਵਾਰੀ ਦਿਲੀ ਦੇ ਰਾਜ ਤੇ ਸੀ : ਦਾ ਭਾਵ ਇਹ ਹੈ ਕਿ ਦਿਲੀ ਦੇ ਰਾਜ ਨੇ ਕੋਈ ਐਸੇ ਕੰਮ ਕੀਤੇ ਜਿਹੜੇ ਅਯੋਗ ਸਨ ਅਤੇ ਗੁਰੂ ਸਾਹਿਬ ਨੂੰ ਉਨ੍ਹਾਂ ਦੇ ਰੋਕਣ ਲਈ ਬਲੀਦਾਨ ਦੇਣਾ ਪਿਆ। ਰਾਜ ਸੱਤਾ ਨੇ ਧਰਮ ਵਿਚ ਦਖਲ ਤੇ ਦਿਤਾ ਹੀ ਸੀ। ਪਰ ਹੋਰ ਵੀ ਅਨੇਕ ਹਾਲਾਤ ਹੋਏ ਹਨ। ਧਰਮ ਹੇਤ ਸਾਕਾ ਹੋਇਆ। ਧਰਮ ਵਿਸ਼ਾਲ ਗਲ ਹੈ। ਗੁਰੂ ਤੇਗ ਬਹਾਦਰ ਜੀ ਨੇ ਆਪਣੀਆਂ ਉਦਾਸੀਆਂ ਜਾਂ ਦੌਰਿਆਂ ਵਿਚ ਬਦਅਮਨੀ ਕਾਰਨ ਦੁਖੀ, ਸ੍ਵੈ-ਸਤਿਕਾਰ ਸ੍ਵੈ-ਮਾਣ ਗਵਾ ਚੁੱਕੀ ਜਨਤਾ ਨੂੰ ਧਰਵਾਸ ਦਿਤੀ ਸੀ ਅਤੇ ਉਨ੍ਹਾਂ ਨੂੰ ਬਲਧਾਰੀ ਹੋ ਕੇ ਬੰਧਨ ਮੁਕਤਿ ਹੋਣ ਦੀ ਪ੍ਰੇਰਨਾ ਕੀਤੀ ਸੀ। ਦਸ ਸਾਲ ਰਾਜਸ਼ਾਹੀ ਆਪ ਦੇ ਮਗਰ ਲਗੀ ਰਹੀ ਹੈ। ਦੋ ਵਾਰੀ ਆਪ ਗ੍ਰਿਫਤਾਰ ਕੀਤੇ ਗਏ ਸਨ। ਅੰਤਲੀ ਗ੍ਰਿਫਤਾਰੀ ਤੇ ਅਨੰਦਪੁਰ ਤੋਂ ਨਿਕਲਦਿਆਂ ਹੀ ਹੋ ਗਈ ਸੀ। ਹੁਕਮ ਪਹਿਲਾਂ ਹੀ ਜਾਰੀ ਹੋਏ ਹੋਏ ਸਨ।

ਰਾਜਸੱਤਾ ਜਬਰ ਕਰਨ ਵਾਲੀ ਸੀ। ਭਾਰਤੀ ਜਬਰ ਦਾ ਸ਼ਿਕਾਰ ਸਨ। ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਭਾਰਤੀਆਂ ਦੀ ਰਖਿਆ ਲਈ ਹੋਈ। ਇਸ ਦੇ ਹਾਲਾਤ ਹਰ ਤਰ੍ਹਾਂ ਰਾਜਸੱਤਾ ਨੇ ਹੀ ਪੈਦਾ ਕੀਤੇ।

8

ਤੇਗ ਬਹਾਦਰ ਸੀ ਕ੍ਰਿਆ ਕਰੀ ਨ ਕਿਨਹੂ ਆਨ

ਸੰਸਾਰ ਦੇ ਇਤਿਹਾਸ ਵਿਚ ਸ਼ਹਾਦਤਾ ਕਈ ਹੋਈਆਂ ਹਨ ਇਹੋ ਜਹੀ ਸ਼ਹਾਦਤ ਕੇਵਲ ਇਹੋ ਹੋਈ ਹੈ। ਹੋਰ ਮਹਾਨ ਸ਼ਹੀਦਾਂ ਨੇ ਆਪਣੇ ਧਰਮ ਲਈ ਸ਼ਹਾਦਤਾਂ ਦਿਤੀਆਂ ਹਨ। ਇਹ ਬੜੀ ਵਡੀ ਗਲ ਹੈ। ਇਹ ਸ਼ਹਾਦਤ ਹਰ ਧਰਮ ਨੂੰ ਕਾਇਮ ਰਹਿਣ ਤੇ ਫਲਣ ਫੂਲਣ ਦੀ ਅਜ਼ਾਦੀ ਦਿਵਾਣ ਲਈ ਹੋਈ। ਨਿਰੇ ਗੁਰੂ ਤੇਗ ਬਹਾਦਰ ਦੇ ਆਪਣੇ ਧਰਮ ਦੀ ਰਖਿਆ ਲਈ ਨਹੀਂ ਹੋਈ। ਹਰ ਇਕ ਨੂੰ ਆਪਣੇ ਧਰਮ ਵਿਚ ਰਹਿਣ ਦੀ ਖੁਲ੍ਹ ਰਾਜਸਤਾ ਨੂੰ ਦੇਣੀ ਚਾਹੀਦੀ ਹੈ—ਇਹ ਸ਼ਹਾਦਤ ਇਸ ਅਸੂਲ ਦੇ ਮੰਨਵਾਣ ਲਈ ਸੀ। ਮੇਰੇ ਤੋਂ ਭਿੰਨ ਜਾਂ ਵਿਰੋਧੀ ਧਰਮ ਨੂੰ ਵੀ ਫਲਣ ਫੂਲਣ ਦੀ ਆਜ਼ਾਦੀ ਹੋਣੀ ਚਾਹੀਦੀ ਹੈ—ਇਹ ਸ਼ਹਾਦਤ ਇਹ ਅਸੂਲ ਮੰਨਵਾਣ ਲਈ ਹੋਈ। ਸੰਸਾਰ ਤੇ ਕੋਈ ਸ਼ਹਾਦਤ ਇਸ ਲਈ ਨਹੀਂ ਹੋਈ। ਇਸ ਲਈ 'ਤੇਗ ਬਹਾਦਰ ਸੀ ਕ੍ਰਿਆ ਕਰੀ ਨ ਕਿਨਹੂੰ ਆਨ'। ਕਿਸੇ ਹੋਰ ਨੇ ਇਹ ਨਹੀਂ ਕੀਤਾ।

9

ਸ਼ਹਾਦਤ ਦਾ ਪ੍ਰਭਾਵ

ਇਸ ਸ਼ਹਾਦਤ ਕਾਰਨ 'ਹੈ ਹੈ ਹੈ ਸਭ ਜਗ ਭਯੋ' ਜਗਤ ਦੀ ਜ਼ਮੀਰ ਜਾਗ ਉੱਠੀ। ਜਗਤ ਨੇ ਅਨੁਭਵ ਕੀਤਾ ਕਿ ਸਚ ਆਪਣੀ ਸਚਾਈ ਲਈ ਕੁਰਬਾਨ ਹੋਇਆ ਹੈ। ਦੂਜੇ ਪਾਸੇ ਦੇਵਤਿਆਂ ਨੇ 'ਜੈ ਜੈ ਜੈ' ਕੀਤੀ ਕਿ ਰਬੀ ਨਿਜ਼ਾਮ, ਰਬੀ ਹੁਕਮ ਪੂਰਾ ਹੋਇਆ ਹੈ। ਪ੍ਰਭੂ ਰਜ਼ਾ ਇਹ ਹੈ ਕਿ ਧਰਮ ਦੀ ਰਖਿਆ ਲਈ ਮਹਾਪੁਰਸ਼ ਕੁਰਬਾਨੀ ਦੇਵੇ ਅਤੇ ਭਾਰਤੀ ਜ਼ਮੀਰ ਜਾਗੇ ਤਾਂ ਜੋ ਭਾਰਤੀ ਬਲਧਾਰੀ ਹੋ ਕੇ ਆਪਣੇ ਧਰਮ ਦੀ ਰਖਿਆ ਆਪ ਕਰ ਸਕਣ।

ਜਾਗਰਤ ਵਿਚ ਆ ਚੁਕੀ ਜ਼ਮੀਰ ਦਾ ਪਤਾ ਹੌਲੇ ਹੌਲੇ ਹੀ ਲਗਦਾ ਹੈ। ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਸੀਸ ਭਾਈ ਜੈਤਾ ਲੈ ਗਿਆ ਤੇ ਸ਼ਾਹੀ ਪਹਰਾ ਕੁੱਝ ਨਾ ਕਰ ਸਕਿਆ। ਗੁਰੂ ਸਾਹਿਬ ਦੇ ਧੜ ਦਾ ਸਸਕਾਰ ਕਿਸੇ ਨੇ ਘਰ ਫੂਕ ਕੇ ਕੀਤਾ। ਇਹ ਸਾਰੇ ਚਿੰਨ੍ਹ ਸਨ ਜਾਗੀ ਹੋਈ ਜ਼ਮੀਰ ਦੇ। ਅੰਤ ਤੇ ਖਾਲਸਾ ਦੀ ਸਾਜਨਾ ਹੋਈ। ਇਹ ਤੇ ਨਿਰੀ ਹੀ ਬਾਦਸ਼ਾਹਤ ਨੂੰ ਵੰਗਾਰ ਸੀ। ਸ਼ਾਹੀ ਹੁਕਮ ਸਨ ਕਿ ਕੋਈ ਗੈਰ ਮੁਸਲਿਮ ਹਥਿਆਰ ਨਾ ਰਖੇ ਤੇ ਫੌਜੀ ਵਰਦੀ ਨਾ ਪਹਿਨੇ। ਖਾਲਸੇ ਨੇ ਹਥਿਆਰ ਰਖੇ, ਕ੍ਰਿਪਾਨਧਾਰੀ ਹੋਇਆ; ਖਾਲਸੇ ਨੇ ਫੌਜੀ ਵਰਦੀ

ਵਿਚ ਘੋੜ ਸਵਾਰੀ ਸ਼ੁਰੂ ਪਹਿਲਾਂ ਵੀ ਕੀਤੀ ਹੋਈ ਸੀ ਤੇ ਹੋਰ ਵਧਾ ਦਿਤੀ, ਖਾਲਸੇ ਨੇ ਸ਼ਿਕਾਰ ਕਰਨਾ ਪਹਿਲਾਂ ਵੀ ਸ਼ੁਰੂ ਕੀਤਾ ਹੋਇਆ ਸੀ ਤੇ ਹੋਰ ਵਧਾ ਦਿਤਾ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਨਗਾਰਾ ਵਜਾਉਣਾ ਸ਼ੁਰੂ ਕਰ ਦਿਤਾ ਜੋ ਸ਼ਾਹੀ ਠਾਠ ਦਾ ਚਿੰਨ੍ਹ ਸੀ। ਖਾਲਸੇ ਨੇ ਕਿਲ੍ਹੇ ਉਸਾਰੇ, ਯੁੱਧ ਕੀਤੇ। ਕਈ ਵਾਰੀ ਸ਼ਾਹੀ ਫੌਜਾਂ ਤੇ ਪਹਾੜੀ ਰਾਜਿਆਂ ਨੂੰ ਭਾਂਜ ਦਿਤੀ।

ਸਿੱਟਾ ਇਹ ਹੋਇਆ ਕਿ ਅਨਿਆਈ ਹਕੂਮਤ ਦਾ ਰੋਹਬ ਖਤਮ ਹੋ ਗਿਆ, ਉਸ ਦਾ ਡਰ ਭਾਰਤੀ ਮਨਾਂ ਵਿਚੋਂ ਨਿਕਲਣ ਲਗਾ। ਹਕੂਮਤ ਨੇ ਵੀ ਆਪਣੀ ਵਾਹ ਲਾ ਕੇ ਦੇਖ ਲਈ। ਅੰਤ ਜ਼ੁਲਮ ਦੀ ਹਾਰ ਹੋਈ ਅਤੇ ਸਚ ਜੇਤੂ ਹੋਇਆ। ਹਰ ਪ੍ਰਕਾਰ ਦੇ ਜਬਰ, ਅਨਿਆਂ ਦਾ ਵਿਰੋਧ ਖਾਲਸ ਨ ਕੀਤਾ ਅਤੇ ਮੁਗਲ ਹਕੂਮਤ ਦੀਆਂ ਜੜ੍ਹਾਂ ਪੁੱਟ ਦਿਤੀਆਂ।

ਜਾਗੀ ਹੋਈ ਜ਼ਮੀਰ ਨੇ 'ਜੈ ਤੇਗੰ' ਕਹਿਕੇ ਲਲਕਾਰਿਆ :

ਖਗ ਖੰਡ ਬਿਹੰਡੰ ਖਲ ਦਲ ਖੰਡੰ ਅਤਿ ਰਣ ਮੰਡੰ ਬਰ ਬੰਡੰ।
ਭੁਜ ਦੰਡ ਅਖੰਡੰ ਤੇਜ ਪ੍ਰਚੰਡੰ ਜੋਤਿ ਅਮੰਡੰ ਭਾਨ ਪ੍ਰਭੰ।
ਸੁਖ ਸੰਤਾ ਕਰਣੰ ਦੁਰਮਤਿ ਦਰਣੰ ਕਿਲਬਿਖ ਹਰਣੰ ਅਸ ਸਰਣੰ।
ਜੈ ਜੈ ਜਗ ਕਾਰਣ ਸ੍ਰਿਸਟਿ ਉਬਾਰਣ ਮਮ ਪ੍ਰਤਿਪਾਰਣੰ ਜੈ ਤੇਗੰ।੨।

(ਬਚਿਤ੍ਰ ਨਾਟਕ)

———